## ਸਮਰਪਣ

ਮੇਰੇ ਬਾਲ ਮਨ ਨੂੰ
ਆਪਣੇ ਚੇਤਿਆਂ ਦੀ ਉਂਗਲੀ ਫੜਾ ਕੇ
ਨਾਮਧਾਰੀ ਇਤਿਹਾਸ-ਸਾਹਿਤ ਦੀ ਡੰਡੀ 'ਤੇ
ਤੋਰਨ ਵਾਲੇ, ਆਪਣੇ ਬਾਪੂ ਜੀ,
ਜਥੇਦਾਰ ਗੁਰਮੁਖ ਸਿੰਘ 'ਝੱਬਰ' ਜੀ ਦੀ
ਪ੍ਰੇਰਣਾਦਾਇਕ ਯਾਦ ਦੇ ਨਾਂ

-ਸੁਵਰਨ ਸਿੰਘ ਵਿਰਕ

# ਤਤਕਰਾ

## ਕੁਝ ਆਪਣੇ ਵੱਲੋਂ

ਨਾ ਸਿਰਫ਼ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਆਪਣੇ ਮੀਰੀ ਯੋਗਦਾਨ ਸਦਕਾ, ਸਗੋਂ ਆਪਣੀ ਵਿਲੱਖਣ ਜੀਵਨ ਜਾਚ ਸਦਕਾ ਵੀ, ਨਾਮਧਾਰੀ ਜਾਂ ਕੂਕਾ ਸਮੁਦਾਇ ਨਾਲ ਸਬੰਧਿਤ ਹਰੇਕ ਵਿਅਕਤੀ ਜਿੱਥੇ ਵੀ ਅਤੇ ਜਿਹਨਾਂ ਹਾਲਤਾਂ ਵਿਚ ਹੋਵੇ, ਸਭ ਦਾ ਧਿਆਨ ਆਪਣੇ ਵੱਲ ਖਿੱਚਦਾ ਹੈ। ਸਾਊ ਵਤੀਰਾ, ਸੁਨਿਮਰ ਬੋਲਬਾਣੀ, ਸੰਜਮੀ ਜੀਵਨ ਸ਼ੈਲੀ, ਵਿਅੰਜਨਾਂ ਅਤੇ ਵਿਅਸਨਾਂ ਤੋਂ ਇਕ ਵਿੱਥ ਤੇ ਰਹਿਣ ਸਦਕਾ, ਗੁਰਮਤ ਆਦਰਸ਼ਾਂ ਵਿਚ ਪਰਪੱਕ ਹੋਕੇ ਵੇਲੇ ਦੇ ਸਤਿਗੁਰੂ ਪ੍ਰਤੀ ਮੁਕੰਮਲ ਸਮਰਪਣ ਭਾਵਨਾ, ਕੁਝ ਐਸੇ ਗੁਣ ਹਨ ਜੋ ਉਸਨੂੰ ਹੋਰਨਾਂ ਤੋਂ ਵਖਰਿਆਉਂਦੇ ਹਨ ਅਤੇ ਵਾਰਿਸ ਦੀ ਇਸ ਤੁਕ ਨੂੰ ਮੂਰਤੀਮਾਨ ਕਰਦਾ ਜਾਪਦਾ ਹੈ:

"ਗੁੱਝੀ ਰਹੇ ਨਾ ਹੀਰ ਹਜ਼ਾਰ ਵਿਚੋਂ।"

ਭਾਵੇਂ ਕੂਕੇ ਵਿਸ਼ਾਲ ਸਿੱਖ ਭਾਈਚਾਰੇ ਦਾ ਹੀ ਇਕ ਅੰਗ ਹਨ ਪਰ ਕੋਈ ਸਮਾਂ ਸੀ ਜਦੋਂ "ਸਿੱਖ ਸਾਈਕੀ" ਦੀ ਤਰਜਮਾਨੀ ਕਰਨ ਸਦਕਾ ਇਸ ਅੰਦੋਲਨ ਦੇ ਸੰਸਥਾਪਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਦੇ ਬਹੁਗਿਣਤੀ ਸਿੱਖ ਭਾਈਚਾਰੇ ਨੇ ਆਪਣੇ ਆਗੂ ਦੇ ਤੌਰ ਤੇ ਅਪਣਾ ਲਿਆ ਸੀ। ਸਤਿਗੁਰੂ ਜੀ ਨੇ ਇਹ ਮਹਿਸੂਸ ਕੀਤਾ ਕਿ ਪਹਿਲਾਂ ਸਿੱਖੀ ਗਈ ਫਿਰ ਸਿੱਖ-ਰਾਜ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ। ਇਸ ਲਈ ਆਪ ਨੇ ਨਾਮਧਾਰੀ ਸੰਤ-ਖਾਲਸੇ ਦੇ ਰੂਪ ਵਿਚ ਹੀ ਅੱਜ ਤੋਂ 150 ਵਰ੍ਹਾ ਪਹਿਲਾਂ ਸਿੱਖ ਸੁਰਜੀਤੀ ਜਾਂ ਪੁਨਰ-ਜਾਗਰਣ ਦੀ ਹੀ ਲਹਿਰ ਚਲਾਈ ਸੀ। ਗੁਰੂ ਬਾਲਕ ਸਿੰਘ ਜੀ ਨਾਲ ਆਪ ਦੇ ਸੈਨਿਕ ਜੀਵਨ ਸਮੇਂ ਹੋਏ ਮੇਲ ਨੇ, ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ ਅਤੇ ਉਹਨਾਂ ਦੇ ਹੁਕਮ ਮੁਤਾਬਿਕ, ਦਸ਼ਮੇਸ਼ ਪਿਤਾ ਦੀ ਸਿੱਖੀ ਰੂਪੀ ਅਮਾਨਤ ਮੂਲ ਰੂਪ ਵਿਚੋਂ ਉਹਨਾਂ ਤੋਂ ਵਸੂਲ ਪਾ ਕੇ, ਫਿਰ ਇਸ ਦਾਤ ਨੂੰ ਸਮੁੱਚੇ ਪੰਜਾਬ ਤੇ ਆਸ ਪੜੋਸ ਵਿਚ ਹੀ ਵਰਤਾਉਣ ਦੀ ਸੇਵਾ ਸੰਭਾਲ ਲਈ। ਸਰਕਾਰੀ ਰੀਪੋਰਟਾਂ ਵਿਚ ਦਰਜ ਹੈ ਕਿ ਕੂਕੇ ਸੂਬੇ ਜਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਦਾ ਇਹ ਬੋਲਾ ਹੁੰਦਾ ਸੀ ਕਿ ਝਾੜ ਬੂਟ ਵੀ ਅਕਾਲ ਅਕਾਲ ਜਪਣਗੇ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਨਵਾਬ ਕਪੂਰ ਸਿੰਘ ਦੀ ਜਥੇਦਾਰੀ ਸਮੇਂ ਵੀ ਸੰਗਤ ਨੂੰ ਛਕਾਉਣ ਲਈ ਅੰਮ੍ਰਿਤ ਕੜਾਹਿਆਂ ਵਿਚ ਤਿਆਰ ਕੀਤਾ ਜਾਂਦਾ ਸੀ ਅਤੇ ਜਿਹੜਾ ਸੰਗਤ ਤੋਂ ਵਧ ਜਾਂਦਾ ਸੀ, ਉਸ ਨੂੰ ਝਾੜ ਬੂਟ 'ਤੇ ਛਿੜਕ ਕੇ ਸਿੱਖੀ ਭਾਵਨਾ ਨੂੰ ਪੰਜਾਬ ਦੀ ਸਾਰੀ ਜੂਹ ਵਿਚ, ਜੰਗਲ ਬੇਲਿਆਂ ਵਿਚ ਆਰੋਪਿਤ ਕੀਤਾ ਜਾ ਰਿਹਾ ਸੀ ਅਤੇ ਜਾਂ ਫਿਰ ਹੁਣ "ਸ੍ਰੀ ਸਤਿਗੁਰੂ ਜੀ ਦੀ ਅਗਵਾਈ ਹੇਠ ਵੀਹ ਵੀਹ ਹਜ਼ਾਰ ਦੀ ਗਿਣਤੀ ਵਿਚ ਇਕੱਠੀ ਹੋਈ ਸੰਗਤ ਨੂੰ ਅੰਮ੍ਰਿਤ ਛਕਾ ਕੇ, ਗੁਰੂ ਕਾ ਮੰਤਰ, ਭਜਨ ਦੱਸਿਆ ਜਾ ਰਿਹਾ ਸੀ। ਇਕ ਇਨਕਲਾਬ ਹੀ ਤੇ ਵਾਪਰ ਰਿਹਾ ਸੀ। ਨਿਸੱਤੀ ਤੇ ਸਾਹ ਸਤ ਹੀਣ ਲੁਕਾਈ ਵਿਚ ਜੀਵਨ ਰੌਂ ਵਿਧੁੱਤ-ਪ੍ਰਵਾਹ ਜਿਉਂ ਕੌਂਧਣ ਲੱਗ ਪਈ ਸੀ। ਕੰਮੀ, ਕਿਸਾਨ, ਦਸਤਕਾਰ, ਕਥਿਤ ਨੀਵੀਆਂ ਸ਼੍ਰੇਣੀਆਂ ਦੇ ਹਕੀਕੀ ਤੌਰ 'ਤੇ ਉਚੇਰੇ ਲੋਕ, ਜਾਤੀ ਅਭਿਮਾਨ ਦੀਆਂ ਦੀਵਾਰਾਂ ਨੂੰ ਤੋੜਕੇ, "ਏਕ ਪਿਤਾ ਏਕਸ ਕੇ ਬਾਰਿਕ" ਵਾਲੇ ਮਾਰਗ ਤੇ ਅੱਗੇ ਵਧ ਰਹੇ ਸਨ। ਮਿਹਨਤਕਸ਼ਾਂ ਨੂੰ ਆਪਣੀ ਬੰਦ ਖਲਾਸੀ ਲਈ ਕੂਕਾ ਜੀਵਨ ਆਦਰਸ਼, ਸਮਤਾ ਮੂਲਕ ਸਮਾਜ ਦੀ ਸਿਰਜਣਾ ਦਾ ਹੋਕਾ ਦੇਣ ਵਾਲੇ ਹੋਣ ਕਾਰਨ, ਡਾਢੀ ਖਿੱਚ ਪਾ ਰਹੇ ਸਨ। ਪੂਰਾਂ ਦੇ ਪੂਰ ਇਸ ਸੰਤ ਜਨਾਂ ਦੇ ਬੇੜੇ ਵਿਚ ਸ਼ਾਮਲ ਹੋ ਰਹੇ ਸਨ। ਜਿਹੋ ਜਿਹੀ ਕ੍ਰਾਂਤੀ ਇਸ ਧਰਤੀ ਤੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਾਦਰਭਵ ਤੋਂ ਬਾਅਦ ਵਾਪਰੀ ਸੀ, ਗੁਰੂ ਰਾਮ ਸਿੰਘ ਜੀ ਦੀ ਆਮਦ ਉਸੇ ਕ੍ਰਾਂਤੀ ਦੀ ਅਗਲੀ ਕਿਸ਼ਤ ਵਿਚ ਪਰਿਵਰਤਤ ਹੋ ਰਹੀ ਸੀ।

ਕੂਕਾ ਲਹਿਰ ਦੇ ਪ੍ਰਸਫੁਟਤ ਹੋਣ ਤੋਂ ਸਿਰਫ਼ ਛੇ ਸਾਲ ਬਾਅਦ, ਲੂੰਬੜ-ਚਾਲਾਂ ਵਿਚ ਮਾਹਰ ਅਤੇ ਕਾਂ ਦੀ ਅੱਖ ਜਿਹੇ ਤੇਜ਼ ਅੰਗਰੇਜ਼ ਹਾਕਮ ਨੂੰ, ਇਸ ਲਹਿਰ ਵਿਚੋਂ ਸਮਾਨਾਂਤਰ ਸਰਕਾਰ ਦੇ ਝੌਲੇ ਪੈਣ ਲੱਗ ਪਏ ਅਤੇ ਕੂਕੇ ਸਿੰਘਾਂ ਦੇ ਜੈਕਾਰਿਆਂ ਦੇ ਸਿੰਘ-ਨਾਦ ਵਿਚੋਂ, ਉਸਨੂੰ ਆਪਣੀਆਂ ਮ੍ਰਿਤੂ-ਘੰਟੀਆਂ ਖੜਕਦੀਆਂ ਸੁਣਾਈ ਦੇਣ ਲੱਗ ਪਈਆਂ। ਭਾਵੇਂ ਆਗੂ ਗੱਦਾਰ ਹੋ ਚੁੱਕੇ ਸਨ ਪਰ ਅੰਗਰੇਜ਼-ਸਿੱਖ ਜੰਗਾਂ ਵਿੱਚ ਉਸਨੂੰ ਨੱਕੋਂ ਚਨੇ ਚਬਾਉਣ ਵਾਲੇ ਸਾਧਾਰਨ ਸਿੱਖ ਸਿਪਾਹੀਆਂ ਦੀ ਸੂਰਮਗਤੀ ਦੇ ਕਿੱਸੇ ਭੁੱਲੇ ਨਹੀਂ ਸਨ। ਸਿੱਖ ਸੈਨਾ ਆਪਣੇ ਧਰਮ ਨਿਰਪੱਖ ਸਰੂਪ ਲਈ ਵੀ ਜਾਣੀ ਜਾਂਦੀ ਸੀ ਤੇ ਮੈਦਾਨੇ ਜੰਗ ਵਿਚ ਵੈਰੀਆਂ ਦੇ ਗਾਟੇ ਲਾਹੁਣ ਲਈ ਵੀ। "ਕੌਮੀ-ਕਵੀ" ਸ਼ਾਹ ਮੁਹੰਮਦ ਤੋਂ ਵਧੇਰੇ ਸਫਲਤਾ ਨਾਲ ਇਸ ਸਮੇਂ ਨੂੰ ਕਿਸਨੇ ਚਿਤਰਨਾ ਸੀ-

"ਆਈਆਂ ਪਲਟਣਾਂ ਬੀੜ ਕੇ ਤੋਪਖ਼ਾਨੇ,
ਅੱਗੋਂ ਸਿੰਘਾਂ ਨੇ ਪਾਸੜੇ ਮੋੜ ਸੁੱਟੇ।
ਮੇਵਾ ਸਿੰਘ ਤੇ ਮਾਖੇ ਖਾਂ ਹੋਏ ਸਿੱਧੇ,
ਹੱਲੇ ਤਿੰਨ ਫਰੰਗੀ ਦੇ ਤੋੜ ਸੁੱਟੇ।
ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ,

ਬੰਨ੍ਹ ਸ਼ਸ਼ਤਰੀਂ ਜੋੜ ਵਿਛੋੜ ਸੁੱਟੇ।
'ਸ਼ਾਹ ਮੁਹੰਮਦਾ' ਸਿੰਘਾਂ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।

ਸਿੱਖ-ਪੰਥ ਜਾਂ ਪੰਜਾਬੀ-ਸੈਨਾ ਦੀ ਬਣੀ ਬਣਾਈ ਖੇਡ 'ਸ਼ਾਹ ਮੁਹੰਮਦ' ਨੂੰ "ਇੱਕ ਸਰਕਾਰ ਬਾਝੋਂ" ਵਿਗੜਦੀ ਨਜ਼ਰ ਆ ਰਹੀ ਸੀ। ਪਰ ਹੁਣ ਅੰਗਰੇਜ਼ ਸਰਕਾਰ ਦੀ ਪਰੇਸ਼ਾਨੀ ਦਾ ਕਾਰਨ ਸੀ ਕਿ ਸਿੱਖ ਜਿਹੜੇ ਗੁਰੂ ਰਾਮ ਸਿੰਘ ਨੂੰ 'ਸਤਿਗੁਰੂ - ਸੱਚਾ ਪਾਤਸ਼ਾਹ' ਕਹਿਣ ਲੱਗ ਪਏ ਹਨ, ਹੁਣ ਉਹਨਾਂ ਦਾ 'ਇਕ ਸਰਕਾਰ' ਦਾ ਵਿਗੋਚਾ ਵੀ ਮੁੱਕਣ ਵਾਲਾ ਹੈ ਕਿਉਂਜੋ ਸਤਿਗੁਰੂ ਨੂੰ ਹੀ 'ਸੱਚੀ ਸਰਕਾਰ' ਵਜੋਂ ਮਾਨਤਾ ਲਗਾਤਾਰ ਮਿਲ ਰਹੀ ਹੈ। ਇਸ ਲਈ ਆਪਣੀਆਂ ਸ਼ਾਤਰ ਚਾਲਾਂ ਵਿਚ ਉਹਨਾਂ ਨੇ ਸਿੱਖ ਪੁਰੋਹਿਤ ਵਰਗ ਨੂੰ ਉਲਝਾ ਲਿਆ ਜਿਹੜੇ "ਸਿੱਖ ਤਖ਼ਤਾਂ" ਦੇ ਰਖਵਾਲੇ ਸਨ ਅਤੇ ਅੰਗਰੇਜ਼ਾਂ ਤੋਂ ਲਾਭ ਪ੍ਰਾਪਤ ਸਿੱਖ ਸਾਮੰਤ, ਭੂਮੀਪਤੀ ਤਬਕਾ ਅਤੇ ਸ਼ਾਹੂਕਾਰ ਵਗੈਰਾ ਜਿਹਨਾਂ ਨੂੰ ਇਨਾਮਾਂ ਸਨਮਾਨਾਂ ਨਾਲ ਲੁਭਾਇਆ ਗਿਆ ਸੀ, ਕੂਕਿਆਂ ਦੇ ਵਿਰੁੱਧ ਅੰਗਰੇਜ਼ ਸਰਕਾਰ ਦੀ ਹਾਂ ਵਿਚ ਹਾਂ ਮਿਲਾਉਣ ਲੱਗ ਪਏ। ਇਉਂ ਕੀਤਾ ਗਿਆ ਕੂਕਿਆਂ ਦਾ ਸਿੱਖ ਮੁੱਖ-ਧਾਰਾ ਤੋਂ ਤੋੜ ਵਿਛੋੜਾ ਅਤੇ ਛੱਡ ਦਿੱਤਾ ਗਿਆ ਉਹਨਾਂ ਨੂੰ ਆਪਣਿਆਂ ਅਤੇ ਬੇਗਾਨਿਆਂ ਦੇ ਸੰਮਿਲਤ ਪ੍ਰਹਾਰਾਂ ਦਾ ਜੁਆਬ ਦੇਣ ਲਈ, ਬੇਸਰੋ ਸਾਮਾਨੀ ਦੀ ਹਾਲਤ ਵਿਚ - ਆਪਣੇ ਹਾਲ ਵਿਚ ਮਸਤ। ਦੁਸ਼ਮਣ ਨੇ ਤੁਹਾਡੇ ਜਿਊਂਦੇ ਰਹਿਣ ਦੇ ਸਾਰੇ ਰਸਤੇ ਬੰਦ ਕਰਕੇ ਰੋਟੀ ਰੋਜ਼ੀ ਦੇ ਵੀ ਸਾਰੇ ਵਸੀਲੇ ਖੋਹ ਲਏ ਹਨ, ਜੇ ਬਚ ਜਾਉ ਤਾਂ ਤੁਹਾਡੀ ਤਕਦੀਰ। ਇਹ ਉਹ ਵਕਤ ਸੀ, ਜਦੋਂ ਫਾਂਸੀਆਂ, ਤੋਪਾਂ, ਕਾਲੇ ਪਾਣੀਆਂ ਦੀਆਂ ਕੈਦਾਂ, ਜਲਾਵਤਨੀਆਂ ਅਤੇ ਜਾਇਦਾਦ ਜ਼ਬਤੀਆਂ ਦਾ ਮੁਕਾਬਲਾ ਕਰਨ ਬਾਅਦ ਕੂਕਾ ਆਪਣੇ ਘਰ ਵਿਚ ਹੀ ਕੈਦ ਸੀ। ਆਪਣੇ ਦੇਸ ਵਿਚ ਹੀ ਪਰਦੇਸੀਆਂ ਤੋਂ ਵੀ ਬਦਹਾਲੀ ਵਾਲਾ ਜੀਵਨ ਹੰਢਾ ਰਿਹਾ ਸੀ। ਪਰ ਉਸ ਨੇ ਆਪਣਾ ਦੁਖ ਲਬਾਂ 'ਤੇ ਨਹੀਂ ਆਉਣ ਦਿੱਤਾ। ਉਹਨੂੰ ਗੁੜ੍ਹਤੀ ਹੀ ਇਹ ਸੀ - "ਘੁੱਟ ਵੱਟ ਕੇ ਦੁੱਖੜਾ ਪੀਵਣਾ ਈ।" ਜਦੋਂ ਪੱਤਾ ਪੱਤਾ ਉਸਦਾ ਵੈਰੀ ਸੀ ਤਾਂ ਆਪਣਾ ਦੁੱਖ ਉਹ ਸੁਣਾਉਂਦਾ ਵੀ ਤਾਂ ਕਿਹਨੂੰ? ਆਪਣੇ ਜ਼ਖ਼ਮਾਂ 'ਤੇ ਲੂਣ ਛਿੜਕਣ ਵਾਲੇ ਹਮਸਾਇਆਂ ਨੂੰ ਜਾਂ ਬਦੇਸ਼ੀ ਹਾਕਮ ਨੂੰ ਜਿਸਦੀਆਂ ਸਾਰੀਆਂ ਸਖ਼ਤੀਆਂ, ਪਾਬੰਦੀਆਂ, ਰੋਕਾਂ, ਕਠੋਰ ਸਜ਼ਾਵਾਂ ਉਸ ਦੇ ਅੰਦਰਲੀ ਕੂਕਾ ਕਾਰ ਦੀ ਚਿਣਗ ਨੂੰ ਬੁਝਾ ਨਾ ਸਕੀਆਂ। ਨਾਮਧਾਰੀ ਕਲਮਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਕੂਕਿਆਂ ਦੇ ਉਹਨਾਂ ਵੇਲਿਆਂ ਦਾ ਵਰਣਨ ਹੇਠਲੇ ਉਰਦੂ ਸ਼ੇਅਰਾਂ ਨਾਲ ਕਰਿਆ ਕਰਦੇ ਸਨ -

"ਨਾ ਤੜਪਨੇ ਕੀ ਇਜ਼ਾਜਤ ਹੈ ਨਾ ਫਰਿਆਦ ਕੀ,
ਦਮ ਘੁਟ ਕੇ ਮਰ ਜਾਊਂ ਯੇਹ ਮਰਜ਼ੀ ਹੈ ਮੇਰੇ ਸੱਯਾਦ ਕੀ।"

ਸਤਿਗੁਰੂ ਰਾਮ ਸਿੰਘ ਜੀ ਨੇ ਨਜ਼ਰਬੰਦੀ ਦੀ ਹਾਲਤ ਵਿਚ ਵੀ, ਪੰਜਾਬ ਵਿਚਲੇ ਆਪਣੇ ਦੇਹ-ਪਰਾਣਾਂ ਨਾਲ, ਕਾਗਜ਼ ਕਲਮ ਦੁਆਰਾ ਸੰਪਰਕ ਬਣਾਈ ਰੱਖਿਆ। 1857 ਦੇ ਸੈਨਿਕ ਵਿਦਰੋਹ ਤੋਂ ਬਾਅਦ ਰੇਵਾੜੀ (ਤਦੋਕਾ ਪੰਜਾਬ ਤੇ ਅਜੋਕਾ ਹਰਿਆਣਾ) ਦਾ ਸ਼ਾਸ਼ਕ ਰਾਓ ਤੁੱਲਾ ਰਾਮ ਜੋ 1863 ਈ. ਵਿਚ ਕਾਬਲ ਵਿਚ ਭਰ ਜੁਆਨੀ ਵਿਚ ਚੱਲ ਵਸਿਆ ਸੀ, ਰੂਸੀ ਜ਼ਾਰ ਤੱਕ ਉਸ ਵੀ ਆਪਣੀ ਮੱਦਦ ਦੀ ਗੁਹਾਰ ਪੁਚਾਈ ਸੀ। ਹੋਰ ਵੀ ਬਹੁਤ ਸਾਰੇ ਦੇਸ਼ ਭਗਤ ਰੂਸੀ ਹਾਕਮਾਂ ਵੱਲ ਦੋਸਤੀ ਦਾ ਹੱਥ ਵਧਾਉਂਦੇ ਸਨ, ਫਰੰਗੀ ਸਰਕਾਰ ਦੀਆਂ ਜੜ੍ਹਾਂ 'ਤੇ ਆਰੀ ਫੇਰਨ ਲਈ। ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਕੂਕਿਆਂ ਨੇ ਵੀ ਰੂਸ, ਅਫ਼ਗਾਨਿਸਤਾਨ, ਨੇਪਾਲ ਆਦਿ ਗੁਆਂਢੀ ਦੇਸੋਂ ਤੋਂ ਸੈਨਿਕ ਮੱਦਦ ਦੀ ਆਸ ਲਾਈ ਸੀ। ਸਤਿਗੁਰੂ ਜੀ ਦੇ ਹੁਕਮਨਾਮੇ ਇਹਨਾਂ ਸਿਆਸੀ ਗਿਣਤੀਆਂ ਮਿਣਤੀਆਂ ਵਿਚ ਵੀ ਭਰਪੂਰ ਹਨ। ਦੇਸ਼ ਦੇ ਆਮ ਹਾਲਾਤ ਨਾਲ ਪਰਿਚਿਤ ਰਹਿਣ ਦਾ ਬਹਾਨਾ ਮਾਤਰ ਵੀ ਹਨ। ਪਰ ਸਿੱਖ ਅਤੇ ਸਤਿਗੁਰੂ ਦੇ ਰਿਸ਼ਤੇ ਦੀ ਮੂੰਹ ਬੋਲਦੀ ਤਸਵੀਰ ਵੀ ਹਨ। ਦੁਵੱਲੀ ਪ੍ਰੇਮ ਦੇ ਸੂਚਕ ਹਨ ਇਹ ਬ੍ਰਿਹੋਂ ਕੁੱਠੇ ਦਿਲਾਂ ਦੀਆਂ ਦਰਦ ਵਿਛੁੰਨੀਆਂ ਬਾਤਾਂ। ਸਿੱਖਾਂ ਨੂੰ ਝੋਰਾ ਹੈ ਕਿ ਪਹਿਲਾ ਜੀਵਨ ਸਤਿਗੁਰੂ ਤੋਂ ਬਾਝ ਜਿਹੜਾ ਬੀਤ ਗਿਆ ਸੀ, ਨਾ ਬੀਤਦਾ ਤਾਂ ਚੰਗਾ ਸੀ। ਇਹੋ ਝੋਰਾ ਪੰਜਾਬਣ ਕੁੜੀ ਹੀਰ ਨੂੰ ਸੀ, ਮੁੱਢਲੇ ਕਿੱਸਾਕਾਰ ਦਮੋਦਰ ਦੇ ਸ਼ਬਦਾਂ ਵਿਚ -

"ਜੋ ਦਿਨ ਰਾਂਝਣ ਬਾਝੋਂ ਗੁਜ਼ਰੇ, ਮੈਨੂੰ ਪੱਛੋਤਾਉ ਤਿਨ੍ਹਾਂ ਦਾ। "

ਸਾਰੇ ਸੰਸਾਰ ਦੇ ਹਿਜਰ-ਵਿਛੁੰਨੇ ਤੇ ਦਰਦ-ਰੰਝਾਣੇ ਲੋਕ ਇਕੋ ਹੀ ਭਾਸ਼ਾ ਬੋਲਦੇ ਤੇ ਸਮਝਦੇ ਹਨ। ਕੂਕੇ ਵੀ ਡਾਢੇ ਜਾਣੂ ਸਨ ਇਸ ਭਾਸ਼ਾ ਦੇ। ਇਸੇ ਲਈ ਤਾਂ ਉਹ ਸਿਰ 'ਤੇ ਖੱਫਣ ਬੰਨ੍ਹ ਕੇ ਕੋਟਲੇ ਦੇ ਰੱਕੜ ਵਿਚ ਜੂਝੇ ਸਨ, ਫੀਤਾ ਫੀਤਾ ਹੋ ਗਏ ਪਰ ਕੌਮੀ ਅਣਖ ਨੂੰ ਜ਼ਰਬ ਨਹੀਂ ਆਉਣ ਦਿੱਤੀ। ਆਪਣੇ ਸਤਿਗੁਰੂ ਦਾ ਦਰਸ਼ਨ ਵੀ ਓਪਰੀ ਧਰਤੀ 'ਤੇ, ਸਾਗਰਾਂ ਦੀ ਹਿਕੜੀ ਚੀਰਨ ਬਾਅਦ ਉਹਨਾਂ ਨੂੰ ਮੌਤ ਦੀਆਂ ਅੱਖਾਂ ਵਿਚ ਅੱਖਾਂ ਪਾਉਣ ਉਪਰੰਤ ਹੀ ਨਸੀਬ ਹੁੰਦਾ ਸੀ। ਪੰਜਾਬ ਦੇ ਆਸ਼ਕ ਸਾਦਕ ਤੇ ਸਿਰੜੀ ਸੂਰਮੇ ਜਿਹੜੀ ਕੁਠਾਲੀ ਵਿਚ ਘੜੇ ਗਏ ਸਨ, ਕੂਕਿਆਂ ਦੀ ਸਿਰਜਣਾ ਵੀ ਇਹਨਾਂ ਜਬਰ ਜ਼ੁਲਮਾਂ ਵਾਲੀ ਕੁਠਾਲੀ ਵਿਚ ਹੋਈ। ਆਪਣੇ ਸਤਿਗੁਰੂ ਦੇ ਵਿਛੋੜੇ ਨੇ ਉਹਨਾਂ ਨੂੰ ਦਮੋਦਰ ਕਵੀ ਦੇ ਇਹਨਾਂ ਸ਼ਬਦਾਂ ਵਿਚ ਫਿਰ ਰੂਪਮਾਨ ਕਰ ਦਿੱਤਾ -

"ਜੁੱਸੇ ਚਿਣਗਾਂ ਅੰਬਰ ਗਈਆਂ, ਤਾਰੇ ਬਣੇ ਤਦਾਹੀਂ
ਅੰਬਰ ਕਾਲਾ ਇਤ ਬਿਧ ਹੋਇਆ, ਅਸਾਂ ਦਰਦਮੰਦਾਂ ਦੀਆਂ ਆਹੀਂ।"

ਸਤਿਗੁਰੂ ਜੀ ਦੇ ਹੁਕਮਨਾਮੇ ਨਾ ਸਿਰਫ਼ ਇਤਿਹਾਸਕ ਤੱਥਾਂ ਨਾਲ ਭਰਪੂਰ, ਸਮਾਜਿਕ ਪਰਿਵੇਸ਼ ਨਾਲ ਸੰਵਾਦ ਰਚਾਉਣ ਵਾਲੇ, ਆਪਣੀਆਂ ਨਿਜੀ ਛੋਹਾਂ ਨਾਲ ਇਕ ਇਕ ਸਿੱਖ ਨੂੰ ਉਦੇਲਿਤ ਕਰਨ ਵਾਲੇ ਹਨ। ਪੁਰਾਤਨ ਤੇ ਆਧੁਨਿਕ ਪੰਜਾਬੀ ਵਾਰਤਕ ਵਿਚਾਲੇ ਇਕ ਪੁਲ ਵੀ ਹਨ। ਇਹਨਾਂ ਦੀ ਸਾਹਿਤਕ ਵੱਥ ਲਾਜਵਾਬ ਹੈ।

ਹੁਕਮਨਾਮਿਆਂ ਤੋਂ ਬਾਅਦ ਦੂਜੀ ਮਹੱਤਵਪੂਰਨ ਰਚਨਾ ਭਾਈ ਸੰਤੋਖ ਸਿੰਘ ਬਾਹੋਵਾਲ ਕ੍ਰਿਤ "ਸਤਿਗੁਰੂ ਬਿਲਾਸ" ਹੈ ਜੋ ਆਪਣੇ ਰਚਨਾ ਕਾਲ ਤੋਂ ਕੋਈ ਇਕ ਸਦੀ ਬਾਅਦ ਛਾਪੇ ਦੇ ਜਾਮੇ ਵਿਚ ਦੋ ਜਿਲਦਾਂ ਵਿਚ ਸੁਭਾਇਮਾਨ ਹੋਈ। ਭਾਈ ਜੀ ਦੀ ਸ਼ੈਲੀ ਵੀ ਨਿਰੋਲ ਆਪਣੀ ਹੈ। ਨਾਮਧਾਰੀ ਇਤਿਹਾਸ ਦੀ ਇਹ ਬੇਸ਼ਕੀਮਤੀ ਨਿਧੀ ਹੈ। ਉਸ ਸਮੇਂ ਦੇ ਪੰਜਾਬ ਦੇ ਜਨ ਜੀਵਨ ਦਾ ਵੀ ਚਿਤਰਣ ਹੈ। ਇਕ ਸ਼ਰਧਾਵਾਨ ਸਿੱਖ ਦਾ ਹਕੀਕਤ ਦੇ ਬਹੁਤ ਨੇੜੇ ਹੋ ਕੇ ਕੀਤਾ ਵਰਣਨ ਹੈ। ਫਾਂਸੀ ਲੱਗਣ ਵੇਲੇ, ਤੋਪਾਂ ਅੱਗੇ ਉਡਣ ਵੇਲੇ ਅਤੇ ਪਰਦੇਸ ਨੂੰ ਚਾਲੇ ਪਾਉਣ ਵੇਲੇ ਸਿੰਘਾਂ ਦੀ ਮਨੋਦਸ਼ਾ ਅਤੇ ਚੜ੍ਹਦੀ ਕਲਾ ਦਾ ਵਰਣਨ ਹੈ। ਗੁਰੂ ਹਰੀ ਸਿੰਘ ਜੀ ਦੇ ਚੌਂਤੀ ਸਾਲਾਂ ਦੇ ਅਤਿ ਕਠਿਨ ਸਮੇਂ ਦੀ ਅੱਥਰੂਆਂ ਵਿਚ ਭਿਜ ਕੇ ਲਿਖੀ ਗਈ ਗੁਰ ਗਾਥਾ ਹੈ। ਛੰਦਾਬੰਦੀ ਵਿਚ ਭਾਈ ਧਿਆਨ ਸਿੰਘ ਕਾਦਰਾਬਾਦੀ ਦਾ 'ਸਤਿਗੁਰੂ ਬਿਲਾਸ' ਭਾਵੇਂ ਬ੍ਰਿਜ ਭਾਸ਼ਾ ਵਿਚ ਹੈ ਪਰ ਕੂਕਾ ਜੀਵਨ ਮੁੱਲਾਂ ਨਾਲ ਓਤਪੋਤ ਹੋਣ ਕਾਰਨ ਕੂਕਿਆਂ ਦੀ ਵਿਲੱਖਣ ਹਸਤੀ ਦੀ ਪਹਿਚਾਣ ਸਥਾਪਿਤ ਕਰਨ ਵਾਲਾ ਦਸਤਾਵੇਜ਼ ਹੈ। ਇਸ ਦੀਆਂ ਬਹੁਤ ਸਾਰੀਆਂ ਤੁਕਾਂ ਨਾਮਧਾਰੀ ਦੀਵਾਨਾਂ ਦੀ ਸ਼ਾਨ ਬਣਦੀਆਂ ਆ ਰਹੀਆਂ ਹਨ। ਬਾਰਾਂ ਮਾਂਹ ਭਾਈ ਚੰਦਾ ਸਿੰਘ ਝੱਬਰਾਂ ਵਾਲੇ ਦਾ ਆਪਣੀ ਸੂਖਮ ਰਾਜਨੀਤਕ ਵੱਥ ਕਾਰਨ, ਕੂਕਾ-ਰੂਸ ਸਬੰਧਾਂ ਨੂੰ ਸੰਕੇਤਕ ਭਾਸ਼ਾ ਵਿਚ ਬਿਆਨ ਕਰਨ ਸਦਕਾ, ਸ਼ਾਇਦ ਅੰਗਰੇਜ਼ ਸਰਕਾਰ ਦੁਆਰਾ ਦੇਸ਼ ਭਗਤੀ ਦੇ ਦੋਸ਼ ਹੇਠ ਜ਼ਬਤ ਹੋਣ ਵਾਲੀ, ਉਨ੍ਹੀਵੀਂ ਸਦੀ ਦੀ ਪਹਿਲੀ ਪੰਜਾਬੀ ਕਾਵਿ ਰਚਨਾ ਹੋਵੇ। ਚੰਦਾ ਸਿੰਘ ਦੇ ਦਰਦ ਵਿਛੋੜੇ ਦਾ ਧੂੰਆਂ ਵੀ ਸੂਫ਼ੀ ਕਵੀ ਸ਼ਾਹ ਹੁਸੈਨ ਤੋਂ ਘੱਟ ਨਹੀਂ ਧੁਖਿਆ ਅਤੇ ਪੰਜਾਬੀ ਜਨ ਜੀਵਨ ਦੇ ਬਿਆਨ ਵਿਚ ਉਹ ਬੁੱਲ੍ਹੇ ਸ਼ਾਹ ਦੇ ਨੇੜੇ ਹੈ, ਵਿਭਿੰਨ ਮੌਸਮਾਂ ਦੇ ਰੰਗ ਉਸ ਗੁਰੂ ਗੋਬਿੰਦ ਸਿੰਘ ਦਾ ਬਾਰਾਂ ਮਾਂਹ ਲਿਖਣ ਵਾਲੇ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਦੇ ਕਵੀ ਬੀਰ ਸਿੰਘ ਜਿਉਂ ਹੀ ਚਿਤਰੇ ਹਨ। ਇਕ ਹੋਰ ਨਾਮਧਾਰੀ ਕਵੀ ਸੰਤ ਨਿਹਾਲ ਸਿੰਘ ਜੋ ਚੰਦਾ ਸਿੰਘ ਹੋਰਾਂ ਦਾ ਸਮਕਾਲੀ ਜਾਪਦਾ ਹੈ, ਉਸਦਾ ਬਾਰਾਂਮਾਂਹ ਗੁਰੂ ਤੋਂ ਵਿਛੜੇ ਸਿੱਖਾਂ ਦੇ ਦੁੱਖ ਦਰਦ ਨੂੰ "ਜਿਗਰ ਵਿਚਲੇ ਫੋੜੇ" ਨਾਲ ਤੁਲਨਾਉਂਦਾ ਹੈ ਅਤੇ ਤਰਜ਼ੇ ਬਿਆਨ ਦੀ ਅਮੀਰੀ ਨੇ ਬਿਨਾ ਕਿਸੇ ਅਗੇਤਰ ਪਿਛੇਤਰ ਪਿੰਡ ਇਲਾਕੇ ਦੀ ਜਾਣਕਾਰੀ ਦੇ 'ਗੁੰਮਨਾਮ' ਨਿਹਾਲ ਸਿੰਘ ਨੂੰ ਕੂਕਾ ਸਾਹਿਤ ਦਾ ਅਮਰ ਲੇਖਕ ਬਣਾ ਦਿਤਾ ਹੈ। ਰਾਮ-ਵਿਓਗੀਆਂ ਦੇ ਬਾਰਾਂ ਮਾਂਹ ਲਿਖਣ ਵਾਲੀ ਇਸੇ ਪਰੰਪਰਾ ਵਿਚ ਵਰਤਮਾਨ ਸਤਿਗੁਰੂ ਜੀ ਦੇ ਮਾਮਾ ਜੀ, ਸੂਬਾ ਮੀਂਹਾਂ ਸਿੰਘ ਗੁਰੂ-ਸਰ, ਸੰਤ ਤੇਜਾ ਸਿੰਘ ਸੋਖਲ (ਜਗਜੀਤ ਨਗਰ-ਸਿਰਸਾ) ਅਤੇ ਸੰਤ ਇਕਬਾਲ ਸਿੰਘ ਮਨਚੰਦਾ (ਥਾਈਲੈਂਡ) ਆਦਿਕ ਹੋਰ ਨਾਮ ਵੀ ਉਪਲਬਧ ਹਨ।

ਗੁਰੂ ਹਰੀ ਸਿੰਘ ਜੀ ਦੇ ਵੇਲੇ ਦਾ ਹੀ ਕਵੀ ਕਾਲ੍ਹਾ ਸਿੰਘ ਨੰਗਲ ਵੀ ਵੱਡਾ ਸਾਹਿਤਕਾਰ ਹੈ, ਜਿਸ ਦੀ ਅਤੀ ਮਹੱਤਵਪੂਰਨ ਰਚਨਾ **"ਸਿੰਘਾਂ ਨਾਮਧਾਰੀਆਂ ਦਾ ਪੰਥ ਪਰਕਾਸ਼"** ਸਾਡੇ ਦ੍ਰਿਸ਼ਟੀਗੋਚਰ ਨਹੀਂ ਹੋਈ। ਉਸ ਦੇ ਪਾਸ ਮਲੇਰ ਕੋਟਲੇ ਸਾਕੇ ਦੀ ਵੀਰਾਂਗਣਾਂ ਮਾਈ ਇੰਦ ਕੌਰ ਪੁੱਜਦੀ ਹੈ ਤੇ ਕਵੀ ਦੇ ਅੰਦਰ ਸੁੱਤੀ ਸੁਰਸਤੀ ਜਾਗ ਉੱਠਦੀ ਹੈ। ਸਤਿਗੁਰੂ ਤੋਂ ਬਿਨਾਂ ਉਸਨੂੰ ਵੀ ਚਾਰੇ ਪਾਸੇ ਹਨੇਰਾ ਨਜ਼ਰ ਆਉਂਦਾ ਸੀ! ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ, ਪ੍ਰਦੇਸ ਜਾ ਕੇ ਗੁਰੂ ਦਰਸ਼ਨ ਕਰਨ ਵਾਲੇ ਨਾਮਧਾਰੀ ਸਿੰਘਾਂ ਦੇ ਅਤੇ-ਪਤੇ ਕਾਲਾ ਸਿੰਘ ਹੋਰਾਂ ਦੇ ਪੁਰਸ਼ਾਰਥ ਕਰਕੇ ਸਾਡੇ ਤੱਕ ਪੁੱਜਦੇ ਹਨ। ਉਸਨੇ ਆਪਣੇ ਪੁੱਤਰ ਬਿਸ਼ਨ ਸਿੰਘ ਹਿਸਟੋਰੀਅਨ ਨੂੰ ਵੀ ਕੂਕਾ ਇਤਿਹਾਸ ਦੀ ਚੇਟਕ ਲਾਈ ਅਤੇ ਕੂਕਿਆਂ ਨਾਲ ਸਬੰਧਿਤ ਬਹੁਤ ਸਾਰਾ ਲੋਕਗੀਤਾਂ ਦੇ ਰੂਪ ਵਿਚ ਲੋਕ ਸਾਹਿਤ ਹਿਸਟੋਰੀਅਨ ਦੀ ਬਰਕਤ ਸਦਕਾ ਸੁਰੱਖਿਅਤ ਹੋਇਆ ਹੈ। ਅਸੀਂ ਉਸਨੂੰ ਕੂਕਿਆਂ ਦਾ ਦਵਿੰਦਰ ਸਤਿਆਰਥੀ ਵੀ ਕਹਿ ਸਕਦੇ ਹਾਂ। ਉਹ ਕਵੀ ਅਤੇ ਵਾਰਤਕ ਲੇਖਕ ਵੀ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਤੋਂ ਵਰੋਸਾਏ ਨਾਮਧਾਰੀ ਸਾਹਿਤਕਾਰਾਂ ਦੀ ਇਕ ਭਰੀ ਪੂਰੀ ਪੀੜ੍ਹੀ ਬੇਸ਼ਕ ਮਿਲਦੀ ਹੈ, ਜਿਸ ਵਿਚ ਅਨੇਕਾਂ ਕਵੀ ਅਤੇ ਲੇਖਕ ਸੱਜਣ ਹਨ, ਪਰ ਦੋ ਨਾਂ ਬਹੁਤ ਉੱਭਰਵੇਂ ਹਨ - ਸੰਤ ਨਿਧਾਨ ਸਿੰਘ ਆਲਿਮ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ। ਦੋਵੇਂ ਨਾਮਧਾਰੀ ਦਰਬਾਰ ਦੇ ਸੰਗਠਨ ਕਰਤਾ, ਦੋਵੇਂ ਸੁਤੰਤਰਤਾ ਸੈਨਾਨੀ, ਦੋਵੇਂ ਸਮੇਂ ਸਮੇਂ ਨਾਮਧਾਰੀ ਪੰਥ ਦੇ ਬੁਲਾਰਾ ਪਰਚਿਆਂ 'ਕੂਕਾ' (ਰੋਜ਼ਾਨਾ ਲਹੌਰ ਤੋਂ ਛਪਣ ਵਾਲਾ) ਅਤੇ 'ਸਤਿਜੁਗ' (ਸਪਤਾਹਿਕ ਲੰਮਾ ਸਮਾਂ ਸ੍ਰੀ ਭੈਣੀ ਸਾਹਿਬ ਤੋਂ ਛਪਣ ਵਾਲੇ) ਦੇ ਸੰਪਾਦਕ, ਸਾਹਿਤ ਦੀਆਂ ਵਿਭਿੰਨ ਵਿਧਾਵਾਂ ਤੇ ਹੱਥ ਅਜ਼ਮਾਈ ਕਰਨ ਵਾਲੇ, ਦੋਵੇਂ ਬੇਗਰਜ਼ ਦੇਸ਼ ਸੇਵਕ ਅਤੇ ਅਣਖੀਲੇ ਕੌਮ ਦਰਦੀ, ਦੋਵੇਂ ਕੂਕਿਆਂ ਦੇ ਵਿਰੋਧੀ 'ਆਪਣਿਆਂ' ਤੋਂ ਡਾਂਗਾਂ ਖਾਣ ਵਾਲੇ, ਦੋਵੇਂ ਇਤਿਹਾਸ ਪੁਰਖ। ਜੇ ਸਾਹਿਤਕ ਰਚਨਾਵਾਂ ਦੇ ਆਧਾਰ 'ਤੇ ਨਾਮਧਾਰੀ ਪੰਜਾਬੀ ਸਾਹਿਤ ਦੀ ਕਾਲਵੰਡ ਕਰਨੀ ਹੋਵੇ ਤਾਂ ਉਨ੍ਹੀਵੀਂ ਸਦੀ ਜਿੱਥੇ ਹੁਕਮਨਾਮਿਆਂ ਅਤੇ 'ਬਾਹੋਵਾਲ' ਕਾਲ ਦੇ ਤੌਰ ਤੇ ਜਾਣੀ ਜਾਵੇਗੀ, ਵੀਹਵੀਂ ਸਦੀ ਦਾ ਪਹਿਲਾ ਅੱਧ ਨਿਸਚੇ ਹੀ "ਆਲਿਮ-ਚੱਕਰਵਰਤੀ" ਕਾਲ ਦੇ ਤੌਰ ਤੇ

ਜਾਣਿਆ ਜਾਏਗਾ। ਵੀਹਵੀਂ ਸਦੀ ਦੇ ਮਗਰਲੇ ਅੱਧ ਦੇ ਦੋ ਹਿੱਸੇ ਕਰ ਦੇਈਏ ਤਾਂ ਪਹਿਲਾ ਹਿੱਸਾ "ਸੰਤ ਤਰਨ ਸਿੰਘ ਵਹਿਮੀ ਕਾਲ ਹੈ ਅਤੇ ਅੰਤਿਮ ਭਾਗ "ਪ੍ਰੀਤਮ ਸਿੰਘ ਕਵੀ" ਕਾਲ ਹੈ। ਵਹਿਮੀ ਜੀ ਦਾ ਕੰਮ ਉਥੋਂ ਸ਼ੁਰੂ ਹੁੰਦਾ ਹੈ ਜਿੱਥੋਂ ਬਾਹੋਵਾਲ ਜੀ ਦਾ ਸਮਾਪਤ ਹੁੰਦਾ ਹੈ। ਛੇ ਹਿੱਸਿਆਂ ਵਿਚ ਪੁਸਤਕ 'ਜੱਸ-ਜੀਵਨ" ਦੇ ਪਰਕਾਸ਼ਨ ਨੇ ਪੰਜਾਬੀ ਵਾਰਤਕ ਵਿਚ ਸੰਤ ਵਹਿਮੀ ਦਾ ਸਥਾਨ ਸੁਨਿਸਚਿਤ ਕਰ ਦਿੱਤਾ ਸੀ। ਇਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦਾ ਮਹਾਂਬਿਰਤਾਂਤ ਵੀ ਹੈ। ਬਹੁਤ ਸਾਰੇ ਨਾਮਧਾਰੀ ਪਰਿਵਾਰਾਂ ਦੇ ਅਤੇ-ਪਤੇ ਵੀ ਇਸ ਵਿਚੋਂ ਉਪਲਬਧ ਹੁੰਦੇ ਹਨ। ਸਮਕਾਲੀ ਸਮਾਜਿਕ ਤੇ ਰਾਜਨੈਤਿਕ ਘਟਨਾਵਾਂ ਦਾ ਚਿਤਰਣ ਵੀ ਹੈ ਤੇ ਆਰਥਿਕ ਸੰਬੰਧ ਵਿਭਿੰਨ ਵਰਗਾਂ ਦੇ ਵੀ ਇਸ ਵਿਚੋਂ ਲੱਭੇ ਜਾ ਸਕਦੇ ਹਨ। ਤਾਰਨ ਸਿੰਘ ਵਹਿਮੀ ਨੂੰ ਨਾਮਧਾਰੀਆਂ ਦਾ 'ਵੇਦ ਵਿਆਸ' ਕਿਹਾ ਜਾ ਸਕਦਾ ਹੈ।

ਪ੍ਰੀਤਮ ਸਿੰਘ ਕਵੀ ਮੂਲ ਰੂਪ ਵਿਚ ਰਾਜਨੈਤਿਕ ਕਾਰਜ ਕਰਤਾ ਸਨ, ਜਿਹਨਾਂ ਨੇ ਮਾਰਕਸਵਾਦ-ਲੈਨਿਨਵਾਦ ਦੇ ਪ੍ਰਭਾਵ ਤਹਿਤ ਭਾਰਤੀ ਕਮਿਊਨਿਸਟ ਪਾਰਟੀ ਨਾਲ ਪੀਡਾ ਨਾਤਾ ਵੀ ਗੰਢਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਸਖ਼ਾ ਹੋਣ ਕਾਰਨ ਉਹਨਾਂ ਨਾਲ ਵੀ ਤਾਉਮਰ ਪਿਆਰ ਅਤੇ ਸ਼ਰਧਾ ਦਾ ਸਬੰਧ ਕਾਇਮ ਰੱਖਿਆ। ਸਤਿਗੁਰੂ ਜੀ ਨੇ ਵੀ ਕਵੀ ਜੀ ਦੇ ਨਾਲ ਆਪਣੀ ਮੁਹੱਬਤ ਦੇ ਰਾਹ ਵਿਚ ਉਹਨਾਂ ਦੇ ਵਿਚਾਰਾਂ ਨੂੰ ਨਹੀਂ ਰੜਕਣ ਦਿੱਤਾ। ਵਿਪਰੀਤ ਵਿਚਾਰਧਾਰਾ ਦੇ ਵਿਅਕਤੀਆਂ ਨਾਲ ਵੀ ਸਹਿਜ ਪਰਵਿਰਤੀ ਵਿਚ ਵਿਚਰਨਾ ਸਤਿਗੁਰੂ ਜੀ ਦੇ ਵਿਅੱਕਤੀਤਵ ਦਾ ਭਾਗ ਬਣ ਚੁੱਕਾ ਹੈ। ਕਵੀ ਜੀ ਦੁਆਰਾ ਲਿਖਤ ਪੁਸਤਕ "ਬੀਤੇ ਦੀਆਂ ਪੈੜਾਂ" ਦੇ 12 ਜਾਂ 13 ਭਾਗ ਛਪ ਚੁੱਕੇ ਹਨ ਅਤੇ ਏਨੀਆਂ ਕੁ ਜਿਲਦਾਂ ਹੋਰ ਛਪਣ ਵਾਲੀਆਂ ਹਨ। ਭਾਵੇਂ ਉਹਨਾਂ ਦਾ ਇਹ ਰੋਜ਼ਨਾਮਚਾ 1957 ਈ. ਤੋਂ ਸ਼ੁਰੂ ਹੋ ਕੇ ਕੁਝ ਕੁ ਵਰ੍ਹੇ ਛੱਡ ਕੇ, 1993 ਈ. ਤੱਕ ਚਲਦਾ ਹੈ। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਸਬੰਧਿਤ ਜੀਵਨ ਸਮਾਚਾਰ ਉਹਨਾਂ ਦੇ ਦੈਨਿਕ ਕਿਰਿਆ ਕਲਾਪਾਂ ਦਾ ਵਰਣਨ ਜਾਂ ਸੰਗਤ ਵਿਚ ਆਉਣ ਵਾਲੇ ਸਿੱਖਾਂ/ਹੋਰ ਵਿਅਕਤੀਆਂ ਬਾਰੇ ਵੇਰਵੇ ਦਰਜ ਹਨ। ਵਿਦੇਸ਼ ਯਾਤਰਾਵਾਂ ਵੀ ਹਨ। ਸੰਗੀਤ ਸੰਮੇਲਨ, ਸਾਹਿਤਕ ਕਾਨਫਰੰਸਾਂ ਦੀਆਂ ਰੀਪੋਰਟਾਂ, ਹੋਲੇ ਮੇਲਿਆਂ ਦਾ ਵਰਣਨ ਵੀ। ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ ਮੁਤਾਬਿਕ, ਸੂਫ਼ੀ ਫ਼ਕੀਰਾਂ ਦੇ ਰੋਜ਼ਾਨਾ ਜੀਵਨ ਸਮਾਚਾਰ ਲਿਖਣ ਵਾਲਿਆਂ ਦੀ ਤਰਜ਼ ਤੇ ਇਹ ਨਿਵੇਕਲੀ ਵਿਧਾ ਪੰਜਾਬੀ ਸਾਹਿਤ ਦੇ ਪਾਠਕਾਂ ਨੂੰ ਪ੍ਰੀਤਮ ਸਿੰਘ ਕਵੀ ਹੋਰਾਂ ਦਾ ਵਡਮੁੱਲਾ ਯੋਗਦਾਨ ਹੈ। ਚੱਕਰਵਰਤੀ ਜੀ ਜਿਉਂ ਪ੍ਰੀਤਮ ਸਿੰਘ ਕਵੀ ਨੇ ਵੀ ਨਾਮਧਾਰੀਆਂ ਦੀ ਨਵੀਂ ਪਨੀਰੀ ਵਿਚੋਂ ਪੂਰਾਂ ਦੇ ਪੂਰ ਲਿਖਣ ਪੜ੍ਹਣ ਵਾਲੇ ਪਾਸੇ ਲਾ ਕੇ ਲਹਿਰ ਦਾ ਸਾਹਿਤਕ ਪਛੜੇਵਾਂ ਦੂਰ ਕਰਨ ਵਿਚ ਇਤਿਹਾਸਕ ਯੋਗਦਾਨ ਪਾਇਆ।

'ਸਤਿਜੁਗ' ਦੀ ਸੰਪਾਦਕੀ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ (ਸਿਰਸਾ) ਦੀ ਮੁੱਖ ਅਧਿਆਪਕੀ ਅਤੇ ਫਿਰ ਮੈਨੇਜਰੀ ਦੀ ਸੇਵਾ ਨਿਬਾਹੁਣ ਵਾਲੇ ਬਾਅਦ ਵਿਚ ਦਿੱਲੀ ਨਿਵਾਸੀ ਬਣੇ ਮਾਸਟਰ ਨਿਹਾਲ ਸਿੰਘ ਜੀ ਵੀ ਪੰਥਕ ਜਜ਼ਬੇ ਨਾਲ ਲਬਰੇਜ਼ ਸਖ਼ਸੀਅਤ ਸਨ। ਉਹ ਪੁਰਾਣੇ ਸਮਿਆਂ ਦੇ ਬੀ.ਏ. ਸਨ। ਅੰਗਰੇਜ਼ੀ ਤੋਂ ਇਲਾਵਾ ਪੰਜਾਬੀ ਵਿਚ ਡੇਢ ਦੋ ਦਰਜਨ ਪੁਸਤਕਾਂ ਦੇ ਲਿਖਾਰੀ ਸਨ। ਗੁਰੂ ਹਰੀ ਸਿੰਘ ਜੀ ਬਾਰੇ ਇਕ ਮਹਾਂ-ਕਾਵਿ ਖੁੱਲ੍ਹੀ ਕਵਿਤਾ ਵਿਚ ਲਿਖਿਆ ਅਤੇ ਸਾਖੀਆਂ ਦੁਆਰਾ ਬਾਲ ਉਪਯੋਗੀ ਗੁਰ ਇਤਿਹਾਸ ਵੀ ਲਿਖਿਆ। ਆਪਣੀ ਵਡੇਰੀ ਉਮਰ ਤੱਕ ਵੀ ਉਹ ਇਕ ਮਿਸ਼ਨ ਵਾਂਗ ਲਿਖਣ ਕਾਰਜ ਨਾਲ ਜੁੜੇ ਰਹੇ। ਉਹ ਭਾਈ ਲੱਧੇ ਪਰਉਪਕਾਰੀ ਜਹੇ ਗੁਰਸਿੱਖ ਸਨ ਜੋ ਸਭ ਨੂੰ ਆਪਣੇ ਸਤਿਗੁਰੂ ਨਾਲ ਜੋੜ ਕੇ ਖੁਸ਼ੀ ਮਾਣਦੇ ਸਨ। ਸਾਧਾਰਨ ਸਿੱਖਾਂ ਤੋਂ ਸੁਣ ਕੇ ਲਿਖੀਆਂ ਉਨ੍ਹਾਂ ਦੀਆਂ ਵਾਰਤਾਵਾਂ ਨੇ ਬਹੁਤ ਸਾਰੇ ਵਿਅਕਤੀਆਂ ਨੂੰ ਅਸਾਧਾਰਨ ਬਣਾ ਦਿੱਤਾ।

ਆਤਮਾ ਸਿੰਘ ਸਨਖੱਤਰਵੀ ਵੀ ਨਾਮਧਾਰੀਆਂ ਦੀ ਇਕ ਪ੍ਰਸਿੱਧ "ਦਾਤੇਵਾਲ ਟਕਸਾਲ" ਦੀ ਪੈਦਾਵਾਰ ਸਨ, ਜਿੱਥੋਂ ਦੇ ਮੁਖੀ ਸੰਤ ਮਹਿਤਾਬ ਸਿੰਘ ਜੀ ਦੀ ਤੂਤ ਦੀ ਛਮਕ ਨੇ ਮੇਰੇ ਬਾਪੂ ਜੀ (ਜਥੇਦਾਰ ਗੁਰਮੁਖ ਸਿੰਘ 'ਝੱਬਰ') ਨੂੰ ਅੱਖਰ ਗਿਆਨ ਤੋਂ ਪਰਿਚਿਤ ਨਾ ਹੋਣ ਦਿੱਤਾ ਅਤੇ ਇਉਂ 'ਲੇਖਕ' ਦੀ ਬਜਾਏ ਗੁਰੂ ਘਰ ਦੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ 'ਉੱਘੇ ਸੇਵਕ' ਬਣ ਗਏ। ਸਨਖੱਤਰਵੀ ਜੀ 'ਸਤਿਜੁਗ' ਦੇ ਸਫਲ ਸੰਪਾਦਕਾਂ ਵਿੱਚੋਂ ਇਕ ਸਨ।

ਸ੍ਰੀ ਭੈਣੀ ਸਾਹਿਬ ਦੇ 1930 ਦੇ ਆਸ ਪਾਸ ਸ਼ੁਰੂ ਹੋਏ ਨਾਮਧਾਰੀ ਵਿਦਿਆਲੇ ਨੇ ਪ੍ਰੀਤਮ ਸਿੰਘ ਕਵੀ ਤੋਂ ਇਲਾਵਾ ਪ੍ਰੀਤਮ ਸਿੰਘ ਪੰਛੀ ਅਤੇ ਪੰਡਿਤ ਰਜਿੰਦਰ ਸਿੰਘ ਗੁਰੂਸਰ ਦੋ ਹੋਰ ਪ੍ਰਸਿੱਧ ਲੇਖਕ ਨਾਮਧਾਰੀ ਭਾਈਚਾਰੇ ਨੂੰ ਦਿੱਤੇ। ਪੰਡਿਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਮਾ ਜੀ ਦੇ ਪੁੱਤਰ ਸਨ। ਉਹਨਾਂ ਦੀ ਲੇਖਣੀ ਸਿਧੀ ਸਰਲ ਸਪਸ਼ਟ ਅਤੇ ਵਿਅੰਗ ਦੀ ਚਾਸ਼ਨੀ ਵਿਚ ਲਬਰੇਜ਼ ਹੁੰਦੀ ਸੀ। ਪੁਸਤਕ ਉਨ੍ਹਾਂ ਦੇ ਨਾਮ ਇੱਕੋ ਹੈ ਜੋ ਮਰਨ ਉਪਰੰਤ ਛਪੀ ਪਰ ਇਸ ਵਿਚ ਸਾਹੂ ਪਰਿਵਾਰ ਦਾ ਪਿਛੋਕੜ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ ਦੇ ਸਮਾਚਾਰ ਅਤੇ ਨਾਮਧਾਰੀ ਵਿਦਿਆਲਾ ਭੈਣੀ ਸਾਹਿਬ ਦੇ ਸਮੇਂ ਦਾ ਵਰਣਨ ਆਦਿਕ ਐਸਾ ਹੈ ਜੋ ਹੋਰ ਕਿਧਰੇ ਨਹੀਂ ਮਿਲਦਾ। ਉਹਨਾਂ ਦਾ ਲਿਖਣ ਢੰਗ ਬੜਾ ਰੌਚਕ ਸੀ। ਜੇ ਵਿਧੀਵਤ ਇਧਰ ਕਲਮ ਚਲਾਉਂਦੇ ਰਹਿੰਦੇ ਤਾਂ ਫੀਰੋਜ਼ਪੁਰ ਜ਼ਿਲ੍ਹੇ ਦੀ ਸਾਹਿਤਕ ਅਮੀਰੀ ਵਿਚ ਚੋਖਾ ਹਿੱਸਾ ਪਾ ਸਕਦੇ ਸਨ। ਭਾਰਤੀ ਪੌਰਾਣਿਕ

ਸਾਹਿਤ ਦੇ ਬਹਾਨੇ ਗੱਲ ਕਰਨੀ ਵਧੀਆ ਆਉਂਦੀ ਸੀ।

ਪ੍ਰੀਤਮ ਸਿੰਘ ਪੰਛੀ ਵੀ ਸੁਤੰਤਰਤਾ ਸੈਨਾਨੀ, ਕਿਸਾਨ ਸਭਾਈ ਅਤੇ ਕਮਿਊਨਿਸਟ ਪਾਰਟੀ ਦੇ ਸਰਗਰਮ ਵਰਕਰ ਸਨ। ਉਹਨਾਂ ਨੇ ਆਪਣੀ ਪਹਿਚਾਨ ਪੰਜਾਬੀ ਅਤੇ ਹਿੰਦੀ ਸਾਹਿਤ ਵਿਚ ਸਥਾਪਿਤ ਕੀਤੀ। ਕਹਾਣੀ "ਘੁੰਗਰੂ" ਸੰਸਾਰ ਅਮਨ ਤੇ ਲਿਖੀਆਂ ਬਿਹਤਰੀਨ ਕਹਾਣੀਆਂ ਵਿਚੋਂ ਹੈ। 'ਕੁਦੇਸਣ' ਨਾਵਲਿਟ ਅਤੇ ਹੋਰ ਕਈ ਨਾਵਲ ਪੰਜਾਬੀ ਸਾਹਿਤਕ ਸੰਸਾਰ ਵਿਚ ਚਰਚਿਤ ਰਹੇ ਹਨ। 'ਟੁਕੜਿਆਂ ਵਿਚ ਵੰਡਿਆ ਆਦਮੀ' ਨਿਵੇਕਲੀ ਸ਼ੈਲੀ ਵਿਚ ਲਿਖੀ ਉਹਨਾਂ ਦੀ ਆਤਮ ਕਥਾ ਵੀ ਹੈ ਅਤੇ ਕੂਕਾ ਸੰਸਾਰ ਦੀਆਂ ਬਹੁਤ ਸਾਰੀਆਂ ਹਸਤੀਆਂ ਅਤੇ ਹਕੀਕਤਾਂ ਦਾ ਦਸਤਾਵੇਜ਼ ਵੀ ਹੈ। ਵਿਅੰਗ ਉਹਨਾਂ ਦਾ ਕਵੀ ਜੀ ਤੋਂ ਵੀ ਤਿੱਖਾ ਹੈ। ਉਹ ਹਮੇਸ਼ਾ ਨਰੋਈਆਂ ਕਦਰਾਂ ਕੀਮਤਾਂ ਨੂੰ ਸਿਰਜਣ ਵਾਲੇ ਸਮਾਜ ਦੀ ਕਾਇਮੀ ਲਈ ਸੰਘਰਸ਼ਰੱਤ ਰਹੇ। ਉਹਨਾਂ ਦਾ ਕਮਿਊਨਿਸਟਪੁਣਾ ਕਵੀ ਜੀ ਨਾਲੋਂ ਵੱਖਰੀ ਭਾਂਤ ਦਾ ਸੀ। ਉਂਞ ਸਤਿਗੁਰੂ ਜੀ ਦੇ ਸਨੇਹ ਪਾਸ਼ ਵਿਚ ਉਹ ਵੀ ਤਾਉਮਰ ਬੱਝੇ ਰਹੇ ਸਨ।

ਬੀਬੀ ਬੇਅੰਤ ਕੌਰ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣ ਵਿਚ ਸਿਰਤੋੜ ਮਿਹਨਤ ਕੀਤੀ ਹੈ। ਟਿੱਪਣੀਆਂ, ਸਰੋਤ, ਪੁਸਤਕਾਂ ਦੇ ਹਵਾਲੇ, ਭਾਸ਼ਣਾਂ ਨੂੰ ਸਾਧਾਰਨ ਪਾਠਕਾਂ ਵਿਚ ਮਕਬੂਲ ਕਰਦੇ ਹਨ। ਉਹ ਸਹੁਰੇ ਪੇਕੇ ਦੋਹਾਂ ਪਾਸਿਆਂ ਤੋਂ ਕੂਕਿਆਂ ਦੇ ਪ੍ਰਸਿੱਧ ਪਰਿਵਾਰਾਂ ਨਾਲ ਸਬੰਧ ਰੱਖਦੇ ਸਨ। ਭਾਈ ਸੰਤ ਸਿੰਘ ਜੀ ਉਹਨਾਂ ਦੇ ਪਤੀਦੇਵ ਸਾਹਿਤਕ ਕਾਰਜਾਂ ਵਿਚ ਬੀਬੀ ਜੀ ਦੇ ਅੰਤ ਸਮੇਂ ਤੱਕ ਸਰਗਰਮ ਸਹਿਯੋਗੀ ਰਹੇ। ਉਹਨਾਂ ਦੀਆਂ ਹੋਰ ਪੁਸਤਕਾਂ ਵੀ ਉਚ ਪਾਏ ਦੀਆਂ ਹਨ ਖ਼ਾਸ ਕਰਕੇ ਬਾਰਾਂ ਮਾਂਹ ਆਦਿ ਅਤੇ ਦਸਮ ਗ੍ਰੰਥ ਵਿਚਲੇ ਚਰਿਤ੍ਰ। ਨਾਮਧਾਰੀ ਸਾਹਿਤਕਾਰ ਬੀਬੀਆਂ ਦੇ ਮਾਮਲੇ ਵਿਚ ਪਛੜੇਵਾਂ ਅਜੇ ਵੀ ਅੱਖਰਦਾ ਹੈ। ਇਕ ਸਰਬਾਂਗੀ ਲੇਖਿਕਾ ਸੂਬਾ ਸੁਰਿੰਦਰ ਕੌਰ ਖਰਲ ਤੋਂ ਇਲਾਵਾ ਰੜਕਣ ਵਾਲੇ ਨਾਮ ਇੱਕੇ ਦੁੱਕੇ ਹੀ ਹਨ। ਬੀਬੀ ਖਰਲ ਦਾ ਲੇਖਣ ਕਾਰਜ ਅਤੇ ਕੰਮ ਬਹੁ ਵਿਧਾਈ ਹੈ। ਨਾਮਧਾਰੀ ਇਤਿਹਾਸਕ ਪਰਿਵਾਰਾਂ ਦੀ ਨਿਸ਼ਾਨਦੇਹੀ ਦਾ ਕਾਰਜ ਹੀ ਉਸਦੀ ਕੀਰਤੀ ਨੂੰ ਚਿਰ ਸਥਾਈ ਰੱਖੇਗਾ। ਪੰਜਾਬੀ ਕਵਿਤਾ ਵਿਚ ਵੀ ਉਹ ਇਕ ਚਰਚਿਤ ਨਾਮ ਹੈ। ਪਤੀਦੇਵ ਸੰਤ ਭਗਵੰਤ ਸਿੰਘ ਦੇ ਸਿਰੜੀ ਸਹਿਯੋਗ ਨੇ ਬੀਬੀ ਦਾ ਮਰਤਬਾ ਬੁਲੰਦ ਕਰਨ ਵਿਚ ਹਿੱਸਾ ਪਾਇਆ ਹੈ। ਸਰਦਾਰਨੀ ਲੀਲਾ ਵੰਤੀ, ਸ਼ਕੁੰਤਲਾ ਭੁਟਾਨੀ, ਬੀਬੀ ਜਸਪਾਲ ਕੌਰ, ਜਸਬੀਰ ਕੌਰ ਸ਼ਿਮਲਾ ਅਤੇ ਰਣਜੀਤ ਕੌਰ ਦਾ ਸ਼ੁਮਾਰ ਕੁਝ ਹੋਰਨਾਂ ਨਾਮਧਾਰੀ ਲੇਖਿਕਾਵਾਂ ਵਿਚ ਹੁੰਦਾ ਹੈ।

ਸ੍ਰ. ਜਗਦੀਸ਼ ਸਿੰਘ 'ਵਰਿਆਮ' ਸੰਤ ਸੁਵਰਨ ਸਿੰਘ ਸਨੇਹੀ, ਗੁਰਪੁਰਵਾਸੀ ਸੰਤ ਦਲੀਪ ਸਿੰਘ ਨਾਮਧਾਰੀ, ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਪ੍ਰੋ. ਤਾਰਾ ਸਿੰਘ ਅਣਜਾਣ ਸਾਡੇ ਸਾਰੇ ਹੀ ਸਤਿਕਾਰਿਤ ਮਿੱਤਰ ਪਿਆਰੇ, ਆਪੋ ਆਪਣੇ ਖੇਤਰ ਦੇ ਉਘੇ ਹਸਤਾਖ਼ਰ ਹਨ ਜਿਹਨਾਂ ਦੀ ਨਾਮਧਾਰੀ ਪੰਜਾਬੀ ਸਾਹਿਤ ਨੂੰ ਦੇਣ ਸੁਨਹਿਰੀ ਅੱਖਰਾਂ ਵਿਚ ਲਿਖੀ ਜਾਏਗੀ। ਇਹ ਸਾਰੇ ਹੀ ਸੱਜਣ ਆਧੁਨਿਕ ਸਿੱਖਿਆ ਪ੍ਰਾਪਤ ਹਨ ਅਤੇ ਸਮਕਾਲੀ ਯਥਾਰਥ ਨਾਲ ਰੂ-ਬ-ਰੂ ਹੋਣ ਲੱਗਿਆਂ ਆਪਣੇ ਵਿਰਸੇ ਤੇ ਵਰਤਮਾਨ ਦੇ ਚਿਰਕਾਲਿਕ ਜੀਵੰਤ ਜੀਵਨ ਮੁੱਲਾਂ ਤੋਂ ਅਨੁਪ੍ਰੇਰਿਤ ਹੁੰਦੇ ਹਨ। ਇਹਨਾਂ ਨੇ ਨਾਮਧਾਰੀ ਜਗਤ ਬਾਰੇ ਲੇਖਣ ਕਾਰਜ ਨੂੰ ਇਕ ਮਿਸ਼ਨ ਜਿਉਂ ਲਿਆ ਹੈ ਅਤੇ ਸਿੱਖੀ ਸਿਦਕ ਸ਼ਰਧਾ ਭਾਵਨਾ ਨੂੰ ਆਪਣੇ ਥਾਂ ਸਿਰ ਰੱਖਦਿਆਂ ਆਧੁਨਿਕ ਚਿੰਤਨ ਨਾਲ ਇਕਸੁਰ ਹੋਣ ਲਈ ਵੀ ਯਤਨਸ਼ੀਲ ਰਹਿੰਦੇ ਹਨ। ਹਿਸਟੋਰੀਅਨ ਜੀ ਤੋਂ ਬਿਨਾਂ ਬਾਕੀ ਚਾਰੇ ਪੱਤਰਕਾਰੀ ਨਾਲ ਵੀ ਸਬੰਧਿਤ ਹਨ। 'ਵਰਿਆਮ' ਹੋਰਾਂ ਦੀ ਸਾਹਿਤਕ ਪੱਤਰਕਾਰਤਾ ਬਾਰੇ ਸਮਕਾਲੀ ਪੰਜਾਬੀ ਸਾਹਿਤਕਾਰ ਉਸਾਰੂ ਰਾਇ ਰੱਖਦੇ ਹਨ। ਉਹਨਾਂ ਦੀ ਜੀਵਨੀ ਮੂਲਕ ਪੁਸਤਕ 'ਖਿੱਲਰੇ ਪੱਤਰੇ' ਨੇ ਉਹਨਾਂ ਨੂੰ ਸਰਹੱਦ ਦੇ ਇਸ ਤੇ ਉਸ ਪਾਰ ਵਿਚ ਕਾਫ਼ੀ ਮਕਬੂਲ ਕਰ ਦਿੱਤਾ ਹੈ। ਵੰਡ ਦੇ ਦੁਖਾਂਤ ਤੇ ਲਿਖੀਆਂ ਬਿਹਤਰੀਨ ਪੁਸਤਕਾਂ ਵਿਚ ਇਸਦਾ ਸ਼ੁਮਾਰ ਹੈ। ਉਹ 33 ਵਰ੍ਹਿਆਂ ਤੋਂ 'ਵਰਿਆਮ' ਮਾਸਿਕ ਦਾ ਪ੍ਰਕਾਸ਼ਨ ਜਾਰੀ ਰੱਖ ਕੇ ਪੰਜਾਬੀ ਸਾਹਿਤਕ ਪੱਤਰਕਾਰੀ ਵਿਚ ਕੀਰਤੀਮਾਨ ਕਾਇਮ ਕਰਨ ਵਾਲੇ ਵਿਰਲਿਆਂ ਵਿਚ ਦਾਖ਼ਲ ਹੋ ਗਏ ਹਨ। ਉਹ ਦਲੀਪ ਸਿੰਘ ਨਾਮਧਾਰੀ ਜਿਉਂ ਨਾਮਧਾਰੀਆਂ ਦੀ ਪੰਜਾਬੀ ਸਾਹਿਤਕ ਜਗਤ ਵਿਚ ਪ੍ਰਤੀਨਿਧਤਾ ਵੀ ਕਰਦੇ ਰਹਿੰਦੇ ਹਨ। ਦਿੱਲੀ ਵਿਚ ਇਹ ਕਾਰਜ ਅਨਜਾਣ ਤੇ ਹਿਸਟੋਰੀਅਨ ਦੇ ਹਿੱਸੇ ਆਇਆ ਹੈ। ਗੁਰਬਾਣੀ ਦੀ ਸਰਲ, ਸੁਬੋਧ ਵਿਆਖਿਆ ਯੁਕਤ ਪੰਜਾਬੀ ਵਾਰਤਕ ਵਿਚ ਪੁਸਤਕਾਂ ਅਤੇ ਕੂਕਾ ਇਤਿਹਾਸ ਬਾਰੇ ਕਈ ਕਿਤਾਬਾਂ ਅਨਜਾਣ ਜੀ ਦੀ ਸਾਹਿਤਕ ਯਾਤਰਾ ਦੀ ਨਿਸ਼ਾਨਦੇਹੀ ਕਰਦੀਆਂ ਹਨ। ਹਿਸਟੋਰੀਅਨ ਹੋਰਾਂ ਨੇ ਅੰਗਰੇਜ਼ੀ ਦਸਤਾਵੇਜ਼ਾਂ ਦੀ ਸੰਪਾਦਨਾ ਤੋਂ ਇਲਾਵਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਕਈ ਪੱਖਾਂ ਨੂੰ ਰੌਸ਼ਨ ਕਰਦੀ ਅਤੇ ਸਤਿਗੁਰੂ ਪਰਤਾਪ ਸਿੰਘ ਨਾਲ ਸਬੰਧਿਤ ਕਈ ਪੁਸਤਕਾਂ ਅਤੇ ਕੁਝ ਹੋਰ ਇਤਿਹਾਸਕ ਗ੍ਰੰਥ ਸੰਪਾਦਿਤ ਕੀਤੇ ਹਨ। ਹੁਕਮਨਾਮੇ ਅਤੇ ਬਾਹੋਵਾਲ ਜੀ ਨੂੰ ਸੰਪਾਦਿਤ ਕਰਨਾ ਉਹਨਾਂ ਦਾ ਇਤਿਹਾਸਕ ਕਾਰਜ ਹੈ।

ਡਾ. ਅਮਰ ਭਾਰਤੀ ਦੇ ਕੱਦ ਦਾ ਹੋਰ ਸਾਹਿਤਕਾਰ ਅਜੇ ਨਾਮਧਾਰੀ ਜਗਤ ਨੇ ਪੈਦਾ ਕਰਨਾ ਹੈ। ਮੁਫਲਿਸੀ ਦੀ ਹਾਲਤ ਵਿਚ ਆਪਣਾ ਜੀਵਨ, ਪੰਥ ਦੀ ਚੜ੍ਹਦੀ ਕਲਾ ਲਈ ਕਲਮ ਦੇ ਲੇਖੇ ਲਾਉਣ ਵਾਲੇ, ਸੰਪਾਦਕ 'ਸਤਿਜੁਗ' ਅਤੇ ਅਗਰਗਾਮੀ ਸੋਚ ਨੂੰ ਪਰਨਾਏ, ਭਾਰਤੀ ਜੀ ਦੇ ਵੱਡੇ ਭਰਾਤਾ ਅਤੇ ਸਾਡੇ ਪਰਮ

ਸਨੇਹੀ ਐਸ. ਐਸ. ਮਨਧੀਰ ਜੀ ਦੇ ਦਿਵੰਗਤ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਹੋਰਾਂ ਬਾਰੇ ਕੁਝ ਵੀ ਨਾ ਲਿਖ ਸਕਣਾ ਸ਼ਬਦੀ ਖਿਮਾ ਮੰਗਣ ਤੋਂ ਵੱਡੀ ਕੁਤਾਹੀ ਹੈ। ਇਸੇ ਤਰ੍ਹਾਂ ਪ੍ਰਿੰਸੀਪਲ ਅਜੀਤ ਸਿੰਘ ਜੀ ਚੀਮਾ, ਜੋ ਨਸਰ ਨਜ਼ਮ ਦੋਹਾਂ ਤੇ ਸਮਾਨ ਅਧਿਕਾਰ ਰੱਖਦੇ ਸਨ ਅਤੇ ਨਿਰੰਜਨ ਸਿੰਘ ਜਿਓਤੀ ਸਾਹਿਤਕਾਰਾਂ ਬਾਰੇ ਚਰਚਾ ਵਿਚ ਆਉਣੋਂ ਰਹਿ ਗਏ ਹਨ। ਸਾਡੇ ਮਾਨਯੋਗ ਬਜ਼ੁਰਗ ਮਿੱਤਰ ਕਰਤਾਰ ਸਿੰਘ ਪੰਛੀ ਜਿਹਨਾਂ ਦੀ "ਸਤਿਗੁਰੂ ਲੀਲ੍ਹਾ" ਅਤੇ ਹੋਰ ਪੁਸਤਕਾਂ ਤੇ ਸਫਲ ਗੋਸ਼ਟੀਆਂ ਹੋ ਚੁੱਕੀਆਂ ਹਨ ਉਹਨਾਂ ਦੀ ਕਵਿਤਾ ਬਾਰੇ ਕੁਝ ਨਾ ਲਿਖਣਾ ਰੜਕਦਾ ਹੈ। ਪਰਵਾਸੀ ਨਾਮਧਾਰੀ ਪੰਜਾਬੀ ਸਾਹਿਤਕਾਰਾਂ ਵਿਚੋਂ ਅਸੀਂ ਵਿਸਮਾਦੀ ਕਵੀ ਸੰਤ ਦਲਬੀਰ ਸਿੰਘ ਜੀ 'ਤਰਸ' ਮੁੱਠਡਿਆ ਵਾਲੇ (ਹਾਲ ਆਸਟਰੇਲੀਆ) ਤੱਕ ਹੀ ਸੀਮਤ ਰਹੇ ਹਾਂ ਜਦੋਂ ਕਿ ਥਾਈਲੈਂਡ, ਇੰਗਲੈਂਡ, ਕੈਨੇਡਾ, ਅਮਰੀਕਾ ਆਦਿ ਮੁਲਕਾਂ ਵਿਚ ਨਵੇਂ ਨਾਮਧਾਰੀ ਲੇਖਕਾਂ ਅਤੇ ਪੁਰਾਣਿਆਂ ਦੀ ਵੀ ਚੋਖੀ ਗਿਣਤੀ ਹੈ। ਗਿਆਨੀ ਸੰਤੋਖ ਸਿੰਘ (ਥਾਈਲੈਂਡ), ਕੁਲਜੀਤ ਸਿੰਘ ਜੀਤ, ਪੀ. ਐਸ. ਕੰਵਲ, ਰਜਿੰਦਰ ਕੰਵਲ, ਸੁਰਜੀਤ ਸਿੰਘ ਜੀਤ, ਗਿਆਨੀ ਤੇਜਾ ਸਿੰਘ ਕਵੈਂਟਰੀ ਗੁਰਬਖਸ਼ ਸਿੰਘ ਸ਼ੌਕ, ਅਨਜਾਣ ਸੱਗੂ, ਇਕਬਾਲ ਸਿੰਘ ਮਨਚੰਦਾ, ਸੁਹੇਲ ਸਿੰਘ ਧੀਰ, ਖ਼ਜ਼ਾਨ ਸਿੰਘ ਇਨਸਾਫ਼, ਇੰਦਰ ਦਮਨ ਸਿੰਘ ਰਤਨ, ਖੜਕ ਸਿੰਘ ਭੰਮਰਾ, ਹਰਬੰਸ ਸਿੰਘ ਚਾਨਾ ਆਦਿ ਪਰਵਾਸੀ ਨਾਮਧਾਰੀ ਲੇਖਕ ਕਲਮ ਦੁਆਰਾ ਪੰਜਾਬੀ ਸਾਹਿਤ ਅਤੇ ਨਾਮਧਾਰੀ ਪੰਥ ਦੀ ਸੇਵਾ ਵਿਚ ਕਾਰਜ ਰਤ ਹਨ। ਸੰਤ ਤੇਜਾ ਸਿੰਘ ਕੰਵਲ ਦੀ ਕਾਵਿ ਪੁਸਤਕ 'ਚੰਨ ਤਾਰੇ' ਵੀ ਵਿਚਾਰੀ ਜਾਣੀ ਚਾਹੀਦੀ ਸੀ।

ਜੇ ਨਾਮਧਾਰੀ ਕਿੱਸਾ-ਕਾਰਾਂ ਅਤੇ ਕਵੀਸ਼ਰਾਂ ਦੀ ਗੱਲ ਕਰਨੀ ਹੋਵੇ ਤਾਂ ਹਰਨਾਮ ਸਿੰਘ ਬਗੁਲੀ ਵਾਲੇ ਦੇ ਨਾਮ ਅਤੇ ਉਸ ਰਚਿਤ ਕਿੱਸਾ "ਸੰਤ ਖਾਲਸਾ" ਜੋ 1934 ਈ. ਵਿਚ ਸਰਕਾਰ ਅੰਗਰੇਜ਼ੀ ਨੇ ਜ਼ਬਤ ਕਰ ਲਿਆ ਸੀ, ਯਾਦ ਆਉਂਦੇ ਹਨ। ਬਗੁਲੀ ਵਾਲਾ ਵੀ ਹੋਰ ਨਾਮਧਾਰੀ ਕਵੀਆਂ ਜਿਉਂ ਟਕਸਾਲੀ ਨਾਮਧਾਰੀ ਪਰਿਵਾਰ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਅਤੇ ਸੂਬਾ ਲੱਖਾ ਸਿੰਘ ਦੇ ਨਿਕਟਵਰਤੀ ਸੁੱਧ ਸਿੰਘ ਦਾ ਪੁੱਤਰ ਸੀ, ਜਿਸਦਾ ਬਚਪਨ ਗੁਰੂ ਹਰੀ ਸਿੰਘ ਜੀ ਦੇ ਸਮੇਂ ਭੈਣੀ ਸਾਹਿਬ ਵਿਖੇ ਸਤਿਗੁਰੂ ਪਰਤਾਪ ਸਿੰਘ ਨਾਲ ਖੇਡਦਿਆਂ ਬਤੀਤ ਹੋਇਆ ਤੇ ਜਿਸ ਦੇ ਬੁਢੇਪੇ ਨੇ, ਸਤਿਗੁਰੂ ਜਗਜੀਤ ਸਿੰਘ ਦੇ ਗੁਰਤਾ ਕਾਲ ਦੇ ਜਲੌਅ ਦਾ ਨਿੱਘ ਵੀ ਮਾਣਿਆ। ਇਵੇਂ ਦਾ ਹੀ ਟਕਸਾਲੀ ਨਾਮਧਾਰੀ ਪਰਿਵਾਰ-ਸਿਰਹਾਲੀ ਪਰਿਵਾਰ ਵਿਚੋਂ ਭਾਈ ਨਿਰੰਜਨ ਸਿੰਘ ਮ੍ਰਿਗੇਸ਼ ਹੋਏ ਹਨ ਜਿਹਨਾਂ ਬਹੁਤ ਪਰਸੰਗ ਅਤੇ ਕਿੱਸੇ ਵੀ ਲਿਖੇ ਹਨ। ਪਰ ਸਾਡਾ ਸ਼ਿਰੋਮਣੀ ਕਵੀਸ਼ਰ ਵੀਹਵੀਂ ਸਦੀ ਵਿਚ ਭਾਈ ਜੀਵਨ ਸਿੰਘ ਹੋ ਗੁਜ਼ਰਿਆ ਹੈ ਜਿਸ ਦੇ ਲਿਖੇ ਪਰਸੰਗਾਂ ਦੀ ਸੂਚੀ ਪੌਣਾ ਸੈਂਕੜੇ ਤੋਂ ਘੱਟ ਨਹੀਂ ਅਤੇ ਜਿਸ ਦੇ ਕਾਵਿਕ ਗੁਣਾਂ ਦੇ ਝਲਕਾਰੇ ਹਰ ਸਤਰ ਵਿਚੋਂ ਮਿਲਦੇ ਹਨ।

ਪਟਵਾਰੀ ਕਰਮ ਸਿੰਘ ਹੋਰਾਂ ਨੇ ਗੁਰ ਇਤਿਹਾਸ ਦੀ ਜਾਣਕਾਰੀ ਨੂੰ ਆਪਣੇ ਪਟਵਾਰੀਆਂ ਵਾਲੇ ਨਿਵੇਕਲੇ ਅੰਦਾਜ਼ ਵਿਚ ਲਿਖ ਕੇ ਭਾਵੀ ਖੋਜੀਆਂ ਅਤੇ ਇਤਿਹਾਸਕਾਰਾਂ ਦਾ ਕੰਮ ਕਾਫ਼ੀ ਆਸਾਨ ਕਰ ਦਿੱਤਾ ਹੈ।

150 ਸਾਲਾਂ ਦੇ ਨਾਮਧਾਰੀ ਪੰਜਾਬੀ ਸਾਹਿਤ ਉੱਤੇ ਇਕ ਪੰਛੀ ਝਾਤ ਪੁਆਉਣ ਦਾ ਨਿਮਾਣਾ ਜਿਹਾ ਉਪਰਾਲਾ ਕੀਤਾ ਗਿਆ ਹੈ। ਸੰਪੂਰਨਤਾ ਦਾ ਦਾਅਵਾ ਕਰਨ ਵਾਲਾ ਤਾਂ ਸਿਰਫ਼ ਉਪਹਾਸ ਦਾ ਪਾਤਰ ਹੀ ਬਣ ਸਕਦਾ ਹੈ। ਬਹੁਤ ਸਾਰੇ ਨਾਮਧਾਰੀ ਕਵੀ, ਲੇਖਕ ਪੱਤਰਕਾਰ, ਨਰਿੰਦਰ ਸਿੰਘ ਮੰਡੀ, ਸੰਤ ਗੁਰਬਚਨ ਸਿੰਘ ਨਾਮਧਾਰੀ, ਕਰਤਾਰ ਸਿੰਘ ਜੀ ਨੀਲਧਾਰੀ ਆਦਿ ਪੁਰਾਣੇ ਤੇ ਲਖਬੀਰ ਸਿੰਘ ਨਾਮਧਾਰੀ ਜਿਹੇ ਨਵੇਂ ਰਹਿ ਗਏ ਹਨ। ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ ਗੁਰਬਖ਼ਸ਼ ਸਿੰਘ ਰਾਮਪੁਰੀ, ਸਾਧੂ ਸਿੰਘ ਕਿਸਾਨ ਤੋਂ ਇਲਾਵਾ ਲਖਵਿੰਦਰ ਸਿੰਘ ਬਾਜਵਾ, ਗੁਰਦਿਆਲ ਸਿੰਘ ਪ੍ਰੀਤ ਢਿੱਲੋਂ, ਬਲਬੀਰ ਸਿੰਘ ਢਿੱਲੋਂ, ਪੂਰਨ ਸਿੰਘ ਨਿਰਾਲਾ ਤੇ ਗੁਰਦਿਆਲ ਸਿੰਘ ਮੌਜੀ ਆਦਿ ਦੀਆਂ ਕਾਵਿ-ਪੁਸਤਕਾਂ ਛਪ ਚੁੱਕੀਆਂ ਹਨ।

000

## ਸਨੇਹ

ਸ੍ਰ. ਜਗਦੀਸ਼ ਸਿੰਘ ਵਰਿਆਮ ਦਾ ਜਿਨ੍ਹਾਂ ਨੇ ਆਪਣੇ ਮਾਸਿਕ ਪੱਤਰ 'ਵਰਿਆਮ' ਵਿਚ ਹਰ ਮਹੀਨੇ ਕੁਝ ਪੰਨੇ ਦੇ ਕੇ ਨਾਮਧਾਰੀ ਸਾਹਿਤ ਬਾਰੇ ਕੁਝ ਨਾ ਕੁਝ ਲਿਖਦੇ ਰਹਿਣ ਲਈ ਮੈਨੂੰ ਉਤਸ਼ਾਹਿਤ ਕੀਤਾ। ਇਸੇ ਲੜੀ ਵਿਚ ਲਗਾਤਾਰ ਹੌਂਸਲਾ ਅਫ਼ਜਾਈ ਕਰਨ ਵਾਲੇ ਸੱਜਣਾਂ ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਤਾਰਾ ਸਿੰਘ ਅਨਜਾਣ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ, ਸ੍ਰ. ਮਹਿੰਦਰ ਸਿੰਘ ਕੂਕਾ, ਪ੍ਰੋ. ਜੋਗਿੰਦਰ ਸਿੰਘ "ਨਾਮਧਾਰੀ ਸਤਿਗੁਰੂ ਰਾਮ ਸਿੰਘ ਚੇਅਰ", ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੂਰਬ ਮੁਖੀ ਰਹਿ ਚੁੱਕੇ ਡਾ. ਹਰਮਹਿੰਦਰ ਸਿੰਘ ਬੇਦੀ ਅਤੇ ਪ੍ਰੋ. ਸਤਿੰਦਰ ਸਿੰਘ, ਸ੍ਰ. ਹਰਿਭਜਨ ਸਿੰਘ ਰੈਣੂ ਸਿਰਸਾ, ਕਾ. ਜਸਵੰਤ ਸਿੰਘ ਜੋਸ਼ ਅਤੇ ਸ੍ਰੀ ਪੂਰਨ ਮੁਦਗਿੱਲ ਜੀ ਪ੍ਰਤੀ ਵੀ ਆਭਾਰ ਪ੍ਰਗਟ ਕਰਦਾ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ-ਦ੍ਰਿਸ਼ਟੀ ਦਾ ਹਰ ਨਾਮਧਾਰੀ ਸਦਾ ਯਾਚਕ ਰਹਿੰਦਾ ਹੈ। ਲੇਖਕ ਨੂੰ ਹਮੇਸ਼ਾ ਉਹਨਾਂ ਦੇ ਸਨੇਹ-ਪਾਸ਼ ਦਾ ਸੁਖਦ ਅਨੁਭਵ ਹੋਇਆ ਹੈ। ਆਪਣੇ ਦਿਵੰਗਤ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ ਦੀ ਨਿੱਘੀ ਯਾਦ ਵੀ ਇਸ ਕਾਰਜ ਲਈ ਪ੍ਰੇਰਣਾ ਸਰੋਤ ਬਣੀ ਰਹੀ ਹੈ। ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਸੇਵਕ ਜੋ ਖ਼ੁਦ ਵਧੀਆ ਲੇਖਕ ਹਨ, ਦੇ ਯਤਨਾਂ ਸਦਕਾ ਪੁਸਤਕ ਛਾਪੇ ਦੇ ਜਾਮੇ ਤੱਕ ਪੁੱਜ ਸਕੀ ਹੈ।

ਪੰਜਾਬੀ ਸਾਹਿਤ ਵਿਚ ਪ੍ਰਗਤੀਸ਼ੀਲ ਸੁਰ ਵਾਲੇ ਉੱਘੇ ਆਲੋਚਕ ਅਤੇ ਬਹੁਤ ਪੁਰਾਣੇ ਮਿੱਤਰ ਪ੍ਰੋ. ਸੁਖਦੇਵ ਸਿੰਘ 'ਸਿਰਸਾ', ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਮੇਰੇ ਪ੍ਰਤੀ ਸਨੇਹ ਦੀ ਭਰਪਾਈ, ਧੰਨਵਾਦ ਦੇ ਰਸਮੀ ਸ਼ਬਦ ਨਹੀਂ ਕਰ ਸਕਦੇ।

ਅੱਜ ਦੇ ਉੱਤਰ-ਆਧੁਨਿਕਤਾ ਵਾਲੇ ਜੁੱਗ ਵਿਚ ਜਦੋਂ ਕਿ ਇਕ ਧਰੁਵੀ ਵਿਸ਼ਵ ਦੇ ਅਲੰਬਰਦਾਰ, ਵਿਚਾਰਧਾਰਾ ਅਤੇ ਇਤਿਹਾਸ ਦੇ ਅੰਤ ਦੇ ਨਾਮ ਉੱਤੇ ਹਰਾਸਮੁਖੀ ਪੂੰਜੀਵਾਦੀ ਵਿਵਸਥਾ ਨੂੰ ਕਾਇਮ ਰੱਖਣ ਲਈ ਹਰ ਤਰ੍ਹਾਂ ਦੇ ਛਲ ਪ੍ਰਪੰਚ ਦਾ ਸਹਾਰਾ ਲੈ ਰਹੇ ਹਨ। ਬਾਜ਼ਾਰ ਅਰਥ ਵਿਵਸਥਾ ਨੇ ਕਿਰਤ ਦੀਆਂ ਧਿਰਾਂ ਸਾਹਵੇਂ ਵੱਡੀ ਚੁਨੌਤੀ ਪੇਸ਼ ਕੀਤੀ ਹੈ ਅਤੇ ਨਵ-ਸਾਮਰਾਜਵਾਦ ਤੀਜੀ ਦੁਨੀਆ ਦੇ ਦੇਸ਼ਾਂ ਦੇ ਸੰਸਾਧਨਾਂ ਅਤੇ ਸਸਤੀ ਕਿਰਤ ਨੂੰ ਨਿਗਲਣ ਲਈ ਅੱਗੇ ਵਧ ਰਿਹਾ ਹੈ। ਅਜਿਹੇ ਸਮੇਂ ਦੀਆਂ ਬੇਕਾਬੂ ਮਨੁੱਖ ਮਾਰੂ ਤਾਕਤਾਂ ਦਾ ਵਿਰੋਧ ਕਰਨ ਲਈ ਸਾਨੂੰ ਆਪਣੀਆਂ ਸਾਮਰਾਜ ਅਤੇ ਬਸਤੀਵਾਦ ਵਿਰੋਧੀ ਲੋਕ ਲਹਿਰਾਂ ਦੀ ਮਹਾਨ ਵਿਰਾਸਤ ਨੂੰ ਫਰੋਲਣਾ ਪਵੇਗਾ ਤਾਂਕਿ ਵੇਲੇ ਦੀਆਂ ਨਰੋਈਆਂ ਤਾਕਤਾਂ ਨੂੰ ਇਤਿਹਾਸ ਦੁਆਰਾ ਬਲ ਬਖ਼ਸ਼ਿਆ ਜਾ ਸਕੇ। ਕੂਕਾ ਲਹਿਰ ਦੇ ਲੋਕ ਨਾਇਕਾਂ ਨਾਲ ਸਬੰਧਤ ਰਚਨਾਵਾਂ ਦਾ ਪਾਠ ਅਤੇ ਉਸਦੀ ਸਮੀਖਿਆ ਭਾਵੇਂ ਸੰਖੇਪ ਸ਼ਬਦਾਂ ਵਿਚ ਹੀ ਸਹੀ ਲੇਖਕ ਨੇ ਇਸੇ ਦ੍ਰਿਸ਼ਟੀਕੋਣ ਤੋਂ ਕੀਤੀ ਹੈ ਤਾਂ ਕਿ ਹੋਰਨਾਂ ਵਿਦਵਾਨਾਂ ਨੂੰ ਇਸ ਪਾਸੇ ਖੋਜ ਲਈ ਪ੍ਰੇਰਿਆ ਵੀ ਜਾ ਸਕੇ ਅਤੇ ਲਹਿਰ ਨਾਲ ਸਬੰਧਿਤ ਸੱਜਣਾਂ ਦੀਆਂ ਰਚਨਾਵਾਂ ਨੂੰ ਸੀਮਿਤ ਸੰਪਰਦਾਇਕ ਪਰਿਪੇਖ ਵਿਚ ਹੀ ਵਿਚਾਰ ਕੇ ਅਣਗੌਲੇ ਕਰਨ ਦੀ ਬਿਰਤੀ ਤੇ ਵੀ ਰੋਕ ਲਾਈ ਜਾ ਸਕੇ। ਆਪਣੇ ਯਤਨਾਂ ਵਿਚ ਮੇਰੀ ਸਫਲਤਾ ਜਾਂ ਅਸਫਲਤਾ ਸੰਜੀਦਾ ਪਾਠਕਾਂ ਦੇ ਹੁੰਗਾਰੇ 'ਤੇ ਨਿਰਭਰ ਕਰਦੀ ਹੈ।

ਸੁਵਰਨ ਸਿੰਘ ਵਿਰਕ

## ਨਾਮਧਾਰੀ ਜਗਤ ਦਾ ਵਿਸ਼ਵਕੋਸ਼-ਸੁਵਰਨ ਸਿੰਘ ਸਨੇਹੀ

ਪ੍ਰੀਤਮ ਸਿੰਘ ਪੰਛੀ ਜਿਹਨਾਂ ਨੂੰ ਨਾਮਧਾਰੀ ਚਾਣਕੀਆ ਕਹਿ ਕੇ ਯਾਦ ਕਰਿਆ ਕਰਦੇ ਸਨ, ਉਹ ਸੰਤ ਇੰਦਰ ਸਿੰਘ ਚੱਕਰਵਰਤੀ, ਆਪਣੇ ਅੰਗਰੇਜ਼ੀ ਭਾਸ਼ਾ ਦੇ ਗਿਆਨ ਦੇ ਵਿਗੋਚੇ ਦਾ ਝੋਰਾ ਅਕਸਰ ਝੁਰਿਆ ਕਰਦੇ ਸਨ। ਅੰਗਰੇਜ਼ ਅਧਿਕਾਰੀਆਂ ਦੁਆਰਾ ਦਸਤਾਵੇਜ਼ਾਂ ਵਿਚ ਦਰਜ ਨਾਮਧਾਰੀ ਇਤਿਹਾਸ ਤੱਕ ਸਿਧੀ ਰਸਾਈ ਹੋਣ ਦੀ ਅਸਮਰੱਥਾ ਉਹਨਾਂ ਨੂੰ ਉਮਰ ਭਰ ਖਲਦੀ ਰਹੀ। ਇਸੇ ਪ੍ਰਸੰਗ ਵਿਚ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਭ ਤੋਂ ਛੋਟੇ ਭਰਾਤਾ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਦੇ ਜੋਬਨ ਰੁੱਤੇ ਅਧਵਾਟੇ ਤੁਰ ਜਾਣ ਦਾ ਹੇਰਵਾ ਵੀ ਕਰਦੇ ਸਨ ਕਿਉਂਕਿ ਮਹਾਰਾਜ ਜੀ ਨੇ ਸਰਕਾਰੀ ਰੀਕਾਰਡ ਵਿਚ ਮੌਜੂਦ "ਕੂਕਾ ਆਊਟ ਬ੍ਰੇਕ" ਆਦਿ ਸਮੱਗਰੀ ਨੂੰ ਸਭ ਤੋਂ ਪਹਿਲਾਂ ਹਵਾ ਲੁਆਈ ਸੀ। ਮਹਾਰਾਜ ਅੰਗਰੇਜ਼ੀ ਦੇ ਚੰਗੇ ਗਿਆਤਾ ਸਨ। ਚੱਕਰਵਰਤੀ ਜੀ ਦੇ ਇਸ ਝੋਰਾ ਝੁਰਨ ਦਾ ਇਹ ਲਾਭ ਹੋਇਆ ਕਿ ਇਕ ਦਬੰਗ ਨਾਮਧਾਰੀ ਲੇਖਕ ਸੰਤ ਸੁਵਰਨ ਸਿੰਘ ਸਨੇਹੀ ਨੇ ਵਿਦਿਆਰਥੀ ਜੀਵਨ ਵਿਚ ਹੀ ਉਚ ਅੰਗਰੇਜ਼ੀ ਵਿਦਿਆ ਹਾਸਲ ਕਰਕੇ ਇਸ ਵਿਚ ਪਾਰੰਗਤ ਹੋਣ ਦਾ ਮਨ ਬਣਾ ਲਿਆ ਤਾਂ ਕਿ ਚੱਕਰਵਰਤੀ ਜੀ ਦੇ ਅਧੂਰੇ ਸੁਪਨਿਆਂ ਨੂੰ ਪੂਰਾ ਕਰਕੇ ਨਾਮਧਾਰੀ ਇਤਿਹਾਸ ਖੋਜ ਕਾਰਜ ਨੂੰ ਕੁਝ ਵਿਲੱਖਣਤਾ ਪ੍ਰਦਾਨ ਕੀਤੀ ਜਾ ਸਕੇ। ਨਾਮਧਾਰੀ ਇਤਿਹਾਸ ਨਾਲ ਡੂੰਘੀ ਮੱਸ ਰੱਖਣ ਵਾਲਿਆਂ ਲਈ, ਇਹ ਖ਼ੁਸ਼ੀ ਦੀ ਗੱਲ ਹੈ ਕਿ ਸਨੇਹੀ ਜੀ ਆਪਣੇ ਮਿਸ਼ਨ ਵਿਚ ਪੂਰਨ ਭਾਂਤ ਸਫ਼ਲ ਹੋਏ ਹਨ। ਉਹ ਕਵੀ, ਵਾਰਤਕ ਲੇਖਕ, ਇਤਿਹਾਸਕਾਰ, ਕਹਾਣੀ ਲੇਖਕ, ਇਤਿਹਾਸ ਖੋਜੀ, ਸਾਹਿਤ ਪਾਰਖੂ ਆਦਿ ਬਹੁ ਵਿਧਾਈ ਲੇਖਕ, ਅਨੁਵਾਦਕ ਅਤੇ ਕਈ ਪੁਸਤਕਾਂ ਦੇ ਸੰਪਾਦਕ ਦੇ ਤੌਰ ਤੇ ਸਥਾਪਿਤ ਹੋ ਚੁੱਕੇ ਹਨ। ਅੰਗਰੇਜ਼ੀ ਅਤੇ ਪੰਜਾਬੀ ਦੋਹਾਂ ਭਾਸ਼ਾਵਾਂ ਵਿਚ ਉਹ ਇੱਕੋ ਜਿਹੇ ਅਧਿਕਾਰ ਨਾਲ ਆਪਣੀ ਗੱਲ ਕਹਿ ਤੇ ਲਿਖ ਸਕਦੇ ਹਨ। ਲਗਾਤਾਰ ਹਰ ਵਰ੍ਹੇ ਇਤਿਹਾਸ ਕਾਨਫਰੰਸਾਂ, ਪੰਜਾਬ ਅਤੇ ਦੇਸ਼ ਪੱਧਰ ਦੀਆਂ ਵਿਚ ਆਪਣੇ ਖੋਜ ਪੱਤਰਾਂ (ਜ਼ਿਆਦਾਤਰ ਨਾਮਧਾਰੀ ਇਤਿਹਾਸ-ਸਾਹਿਤ-ਮਰਿਆਦਾ ਬਾਰੇ) ਦੁਆਰਾ ਹਾਜ਼ਰੀ ਭਰਨ ਸਦਕਾ ਉਹ ਦੇਸ਼ ਭਰ ਦੇ ਇਤਿਹਾਸਕਾਰਾਂ ਵਿਚ ਆਪਣੇ ਵਿਸ਼ੇ ਦੇ ਇਕ ਅਧਿਕਾਰਤ ਨਾਮ ਦੇ ਤੌਰ ਤੇ ਜਾਣੇ ਜਾਂਦੇ ਹਨ।

ਸਨੇਹੀ ਜੀ ਬਹੁਤ ਸਫਲ ਖ਼ਾਨਦਾਨੀ ਵੈਦ ਵੀ ਹਨ ਜਿਹਨਾਂ ਦੇ ਮਰੀਜ਼ਾਂ ਦੀ ਸੰਖਿਆ ਦੇਸਾਂ-ਦੇਸਾਂਤਰਾਂ ਵਿਚ ਫੈਲੀ ਹੈ। ਆਪ ਦੇ ਪਿਤਾ ਵੈਦ ਦਲੀਪ ਸਿੰਘ ਨਾਮਧਾਰੀ ਵੰਡ ਤੋਂ ਪਹਿਲਾਂ ਜ਼ਿਆਦਾ ਸਮਾਂ ਪੱਛਮੀ ਪੰਜਾਬ ਦੀ ਸ਼ੇਖੂਪੁਰਾ-ਲਾਇਲਪੁਰ ਵਾਲੀ ਬਾਰ ਵਿਚ ਬਿਤਾਇਆ ਕਰਦੇ ਸਨ। ਕਿਉਂਕਿ ਬਾਰ ਵਿਚ ਆਪ ਇਕੱਲੇ ਹੀ ਰਹਿੰਦੇ ਸਨ ਇਸ ਲਈ ਬਰਤਾਨਵੀ ਸਰਕਾਰ ਦੇ ਖਿਲਾਫ਼ ਹਥਿਆਰਬੰਦ ਬਗ਼ਾਵਤ ਕਰਨ ਵਾਲੇ ਜਾਂਬਾਜ਼ ਨੌਜੁਆਨ ਤੇ ਹੋਰ ਅਕਸਰ ਵੇਲੇ ਕੁਵੇਲੇ ਟਿਕਣ ਲਈ ਆਉਂਦੇ ਰਹਿੰਦੇ ਸਨ ਅਤੇ ਇਉਂ ਆਪ ਦਾ ਬਾਰ ਵਾਲਾ ਟਿਕਾਣਾ ਦੁਆਬੇ ਦੇ ਬਹੁਤ ਸਾਰੇ ਜੁੱਗਗਰਦਾਂ ਅਤੇ ਹੋਰਨਾਂ ਦਾ ਵੀ ਸੁਰੱਖਿਅਤ ਅੱਡਾ ਸੀ। ਹਰ ਰੰਗ ਦੇ ਸੁਤੰਤਰਤਾ ਸੰਗਰਾਮ ਨੂੰ, ਸਮੇਤ ਕਮਿਊਨਿਸਟਾਂ ਦੇ, ਸਤਿਗੁਰੂ ਪਰਤਾਪ ਸਿੰਘ ਜੀ ਵੱਲੋਂ ਮਾਨਤਾ ਦਿੱਤੇ ਜਾਣ ਸਦਕਾ, ਉਹਨਾਂ ਦੀਆਂ ਸੰਗਤਾਂ ਦੇਸ਼ ਭਗਤਾਂ ਲਈ ਆਪਣੇ ਬੂਹੇ ਅੱਠੇ ਪਹਿਰ ਖੋਹਲੀ ਰੱਖਦੀਆਂ ਸਨ। ਇਹ ਸ਼ਾਇਦ ਫਰਾਲਾ ਨਾਂ ਦਾ ਪਿੰਡ ਸੀ ਅਤੇ ਗੁਆਂਢੀ ਪਿੰਡ ਮੁਠੱਡੇ ਦੇ ਇਨਕਲਾਬੀ ਕਵੀ ਲੱਖਾਂ ਸਿੰਘ ਜੌਹਰ ਨਾਲ ਆਪ ਮੀਟਿੰਗਾਂ ਵਿਚ ਵੀ ਸ਼ਾਮਲ ਹੁੰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਤੇ ਇਨਕਲਾਬੀਆਂ ਦੀ ਜੁੱਗ ਬਦਲੀ ਵਾਲੀ ਸਾਂਝ ਨੂੰ ਪਰਪੱਕ ਕਰਦੇ।

ਵੰਡ ਤੋਂ ਕੁਝ ਸਾਲ ਪਹਿਲਾਂ ਵੈਦ ਦਲੀਪ ਸਿੰਘ ਆਪਣੇ ਜੱਦੀ ਪਿੰਡ ਸ਼ਾਹਪੁਰ ਵਿਖੇ ਆ ਗਏ ਜਿੱਥੇ ਮਾਤਾ ਵਿਦਿਆ ਕੌਰ ਦੇ ਉਦਰ ਤੋਂ, ਜੋ ਅਪਰੇ ਪਿੰਡ ਨਾਲ ਸਬੰਧਿਤ ਸੀ, ਸਨੇਹੀ ਜੀ ਦਾ ਜਨਮ 14 ਅਗਸਤ, 1943 ਈ. ਨੂੰ ਹੋਇਆ। ਇਹ ਪੁਰਾਤਨ ਸਮੇਂ ਦਾ ਮਸ਼ਹੂਰ ਪਿੰਡ ਸੀ, ਜਿੱਥੇ ਸਿੱਖ ਰਾਜ ਵੇਲੇ ਇਕ ਕਿਲਾ ਵੀ ਹੁੰਦਾ ਸੀ, ਜੋ ਸਨੇਹੀ ਹੋਰਾਂ ਦੀ ਸੁਰਤ ਵਿਚ ਹੀ ਢਹਿ ਗਿਆ ਸੀ। ਫਲੌਰ ਤੇ ਗੁਰਾਏ ਦੇ ਵਿਚਾਲੇ ਵੱਸੇ ਇਸ ਪਿੰਡ ਦੀ ਕਾਵਿਕ ਜਾਣ ਪਛਾਣ ਸਨੇਹੀ ਜੀ ਇਉਂ ਕਰਵਾਉਂਦੇ ਹਨ-

"ਲੱਗਦੀ ਤਸੀਲ ਸਾਨੂੰ ਹੈ ਫਲੌਰ ਜੀ।  
ਥਾਣੇ ਵਿਚ ਨੌਕਰਾਂ ਦਾ ਨਵਾਂ ਤੌਰ ਜੀ।  
ਵੱਢੀ ਬਿਨਾਂ ਬਿਨੈ ਨਾਹੀਂ ਮਨਜ਼ੂਰ ਹੈ।  
ਪਿੰਡ ਮੇਰਾ ਸ਼ਾਹਪੁਰ ਮਸ਼ਹੂਰ ਹੈ।  
ਵੈਦ ਹੈ ਦਲੀਪ ਸਿੰਘ ਪ੍ਰਸਿੱਧ ਜੀ।  
ਮੰਨਦੇ ਨੇ ਲੋਕ ਉਸ ਤਾਈਂ ਸਿੱਧ ਜੀ।  
ਪੈਸੇ ਘੱਟ ਲੈਣਾ ਉਹਦਾ ਦਸਤੂਰ ਹੈ।

ਪਿੰਡ ਮੇਰਾ ਸ਼ਾਹਪੁਰ ਮਸ਼ਾਹੂਰ ਹੈ।

ਆਪ ਤੋਂ ਇਕ ਤਿੰਨ ਸਾਲ ਵੱਡੀ ਭੈਣ ਕੁਲਵੰਤ ਕੌਰ ਸੁਰਗਵਾਸੀ ਨੁਸ਼ਹਿਰੇ ਮੱਜਾ ਸਿੰਘ (ਗੁਰਦਾਸਪੁਰ) ਵਿਖੇ ਵਿਆਹੀ ਸੀ। ਦੋ ਛੋਟੀਆਂ ਭੈਣਾਂ ਕੁਲਵਿੰਦਰ ਕੌਰ, ਸਤਵੰਤ ਕੌਰ ਨੂਰਮਹਿਲ ਵੱਲ ਵਿਆਹੀਆਂ ਹਨ। ਆਪ ਤੋਂ ਦੋਵੇਂ ਛੋਟੇ ਭਾਈ ਗੁਰਚਰਨ ਸਿੰਘ, ਹਰਦੇਵ ਸਿੰਘ ਵੀ ਸ਼ਾਹਪੁਰ ਵਿਖੇ ਹੀ ਨਿਵਾਸ ਰੱਖਦੇ ਹਨ। ਸਨੇਹੀ ਜੀ ਦਾ ਪਹਿਲਾ ਅਨੰਦ ਉੱਧੜ ਗਿਆ ਸੀ। ਦੂਸਰਾ ਅਨੰਦ ਕਾਰਜ 1979 ਈ. ਵਿਚ ਰੇਰੂ (ਜਲੰਧਰ) ਦੇ ਸ੍ਰ. ਮਨਜੀਤ ਸਿੰਘ ਦੀ ਪੁੱਤਰੀ ਬੀਬੀ ਗੁਰਵਿੰਦਰ ਕੌਰ ਨਾਲ ਹੋਇਆ। ਦਸਿੰਦਰਜੀਤ ਸਿੰਘ, ਮਨਪ੍ਰੀਤ ਸਿੰਘ ਦੋ ਲੜਕੇ ਅਤੇ ਬਲਜੀਤ ਕੌਰ ਲੜਕੀ, ਤਿੰਨ ਸੰਤਾਨਾਂ ਹਨ।

ਅੰਮ੍ਰਿਤਸਰੋਂ ਬਾਲ-ਸਾਹਿਤ ਦਾ ਇਕ ਪੰਜਾਬੀ ਪਰਚਾ 'ਕੰਵਲ' ਛਪਿਆ ਕਰਦਾ ਸੀ। ਸਨੇਹੀ ਜੀ ਨੇ ਸਾਹਿਤਕ ਜੀਵਨ ਦੀ ਸ਼ੁਰੂਆਤ ਬਾਲ-ਸਾਹਿਤ ਦੁਆਰਾ ਕੀਤੀ ਅਤੇ ਉਪਰੋਕਤ ਪਰਚੇ ਵਿਚ 1957-58 ਈ. ਵਿਚ ਕਾਫ਼ੀ ਛਪੇ। ਜਲੰਧਰੋਂ ਛਪਦੇ ਪੰਜਾਬੀ ਅਖ਼ਬਾਰ "ਅਕਾਲੀ ਪੱਤਰਿਕਾ" ਦੇ ਹਫ਼ਤਾਵਾਰੀ ਕਾਲਮ 'ਬਾਲ ਦਰਬਾਰ' ਦੇ 1960-61 ਵਿਚ ਸੰਪਾਦਕ ਰਹੇ। ਇਸੇ ਸਮੇਂ ਹੀ ਪ੍ਰਸਿੱਧ ਸੁਤੰਤਰਤਾ ਸੰਗਰਾਮੀਏ ਅਤੇ ਕਾਵਿ-ਉਸਤਾਦ ਮੁਨਸ਼ਾ ਸਿੰਘ ਦੁਖੀ ਨੇ ਸਾਹਿਤ ਪੜ੍ਹਨ ਲਿਖਣ ਦੀ ਚੇਟਕ ਨੂੰ ਪਾਣ ਚਾੜ੍ਹ ਦਿੱਤੀ ਅਤੇ ਝੁਕਾਉ ਦੇਸ਼ ਭਗਤੀ ਅਤੇ ਦੇਸ਼ ਭਗਤਾਂ ਵੱਲ ਹੋਣਾ ਕੁਦਰਤੀ ਹੀ ਸੀ ਕਿਉਂ ਜੁ ਘਰ ਵਿਚ 'ਸਤਿਜੁਗ' ਵੰਡ ਤੋਂ ਪਹਿਲਾਂ ਹੀ ਆਉਂਦਾ ਸੀ। ਉਸ ਦੀਆਂ ਪੁਰਾਣੀਆਂ ਫਾਈਲਾਂ ਦੀ ਫੋਲਾ ਫਾਲੀ ਨੇ ਖੋਜੀ ਬਿਰਤੀ ਨੂੰ ਵਿਗਸਣ ਲਈ ਉਤਸਾਹਿਤ ਕੀਤਾ। ਦੁਖੀ ਜੀ ਤੋ ਬ੍ਰਿਜ ਭਾਸ਼ਾ ਅਤੇ ਕਾਵਿ ਦੀ ਛੰਦਾਬੰਦੀ ਦਾ ਗਿਆਨ ਬਾਅਦ ਵਿਚ ਪੁਰਾਤਨ ਗ੍ਰੰਥਾਂ ਦੇ ਅਧਿਐਨ ਸਮੇਂ ਸਹਾਇਕ ਸਿੱਧ ਹੋਇਆ।

ਅਕਾਦਮਿਕ ਵਿੱਦਿਆ ਵਜੋਂ ਸਨੇਹੀ ਜੀ ਅੰਗਰੇਜ਼ੀ ਅਤੇ ਇਤਿਹਾਸ ਦੀ ਐਮ.ਏ. ਹਨ। ਬੀ. ਏ. ਵਿਚ 'ਆਨਰਜ਼ ਇਨ ਪੰਜਾਬੀ' ਕੀਤੀ। ਲੰਡਨ ਦੇ ਇਕ ਇੰਸਟੀਚਿਊਟ ਤੋਂ 'ਰੇਡੀਓ ਲਿਖਤਾਂ' ਅਤੇ 'ਜਰਨਲਿਜ਼ਮ' ਤੇ ਡਿਪਲੋਮਾ ਕੀਤਾ। ਇਹ ਸਾਰੀ ਪੜ੍ਹਾਈ ਉਹਨਾਂ ਨੇ ਆਪਣੀ ਹਿੰਮਤ ਨਾਲ ਗ੍ਰਹਿਸਤੀ ਜ਼ਿੰਮੇਵਾਰੀਆਂ ਭੈਣਾਂ ਭਰਾਵਾਂ ਅਤੇ ਬੱਚਿਆਂ ਪ੍ਰਤੀ ਨਿਬਾਹੁੰਦਿਆਂ ਸ੍ਵੈ-ਅਧਿਅਨ ਦੁਆਰਾ ਕੀਤੀ ਹੈ। ਸੰਸਕ੍ਰਿਤ, ਉਰਦੂ ਅਤੇ ਹਿੰਦੀ ਭਾਸ਼ਾਵਾਂ ਦਾ ਗਿਆਨ ਵੀ ਉਹਨਾਂ ਵੱਖ ਵੱਖ ਸੰਸਥਾਨਾਂ ਦੇ ਇਮਤਿਹਾਨ ਪਾਸ ਕਰਕੇ ਹਾਸਲ ਕੀਤਾ ਹੈ।

ਵਿਸ਼ਵ ਸ਼ਾਂਤੀ ਅੰਦੋਲਨ ਨਾਲ 1965 ਤੋਂ ਜੁੜਿਆ ਹੈ ਜਦੋਂ ਸਾਡੇ ਸ਼ਹਿਰ ਸਿਰਸੇ ਵਿਚ ਪੰਜਾਬ ਹਰਿਆਣਾ ਦੀ ਅੰਤਿਮ ਸਾਂਝੀ ਰਾਜ ਕਾਨਫਰੰਸ ਹੋਈ ਸੀ ਜਿੱਥੇ ਅਸੀਂ ਭੈਣੀ ਸਾਹਿਬ ਵਾਲੇ ਪਹਿਲੇ ਵਿਦਿਅਕ ਸੰਮੇਲਨ ਤੋਂ ਬਾਅਦ, ਫਿਰ ਇਕ ਦੂਜੇ ਦੇ ਕੁਝ ਲਾਗੇ ਹੋਏ ਸਾਂ। ਉਸਨੇ ਐਫਰੋ-ਏਸ਼ੀਅਨ ਲੇਖਕਾਂ ਦੀ 1979 ਈ. ਵਿਚ ਦਿੱਲੀ ਵਾਲੀ ਵਰਕਸ਼ਾਪ ਵਿਚ ਭਾਗ ਲੈ ਕੇ, ਕੂਕਾ ਲਹਿਰ ਦੀ ਸਾਮਰਾਜ ਵਿਰੋਧੀ ਭਾਵਨਾ ਨੂੰ ਹੋਰ ਪ੍ਰਚੰਡ ਕੀਤਾ ਸੀ। ਕਿਉਂਕਿ ਉਹ ਲੰਮਾ ਸਮਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਜੀ ਸਕੱਤਰ ਵੀ ਰਿਹਾ ਹੈ ਇਸ ਕਰਕੇ ਤੇ ਕੁਝ ਹੋਰ ਕਾਰਨਾਂ ਕਰਕੇ ਵੀ ਉਹਨੇ 1968 ਈ. ਤੋਂ 1994 ਈ. ਤੱਕ ਏਸ਼ੀਆ, ਅਫ਼ਰੀਕਾ ਅਤੇ ਯੂਰਪ ਦੇ ਡੇਢ ਦਰਜਨ ਦੇ ਕਰੀਬ ਦੇਸ਼ਾਂ ਦਾ ਅਤੇ ਕਨੇਡਾ, ਅਮਰੀਕਾ ਆਦਿ ਦੇਸ਼ਾਂ ਵਿਚ ਵਾਹਵਾ ਵਿਸ਼ਵ ਭਰਮਣ ਵੀ ਕੀਤਾ ਹੈ।

ਅਮਰੀਕਨ ਜੰਗ ਬਾਜ਼ ਹਾਕਮਾਂ ਦੁਆਰਾ ਦੂਜੇ ਸੰਸਾਰ ਜੰਗ ਤੋਂ ਬਾਅਦ ਇਕ ਬੰਨੇ ਹਥਿਆਰਾਂ ਦੀ ਦੌੜ ਅਤੇ ਠੰਢੀ ਜੰਗ ਤੇਜ਼ ਕੀਤੀ ਗਈ। ਸੋਵੀਅਤ ਸੰਘ, ਹੋਰ ਸਮਾਜਵਾਦੀ ਦੇਸ਼ਾਂ ਅਤੇ ਵਿਸ਼ੇਸ਼ ਕਰ ਤੀਜੀ ਦੁਨੀਆ ਦੇ ਦੇਸ਼ਾਂ ਦੀ ਘੇਰਾਬੰਦੀ ਜਾਰੀ ਰੱਖੀ। ਵੀਅਤਨਾਮ ਵਿਚ ਲੰਮਾ ਸਮਾਂ ਬੇਦੋਸਾ ਮਨੁੱਖੀ ਖ਼ੂਨ ਵਹਾਇਆ। 1969 ਈ. ਵਿਚ ਸਨੇਹੀ ਦੀ ਵੀਅਤਨਾਮ ਉੱਤੇ ਅਮਰੀਕੀ ਹਮਲੇ ਵਿਰੁੱਧ ਪੰਜਾਬੀ ਪੁਸਤਕ "ਰੱਤੇ ਵਹਿਣ" ਨੂੰ 'ਸੋਵੀਅਤ ਲੈਂਡ ਨਹਿਰੂ ਅਵਾਰਡ" ਨਾਲ ਨਿਵਾਜਿਆ ਗਿਆ। ਭਾਰਤ ਸਰਕਾਰ ਦੇ ਬਾਲਗ ਸਿੱਖਿਆ ਦੇ ਪ੍ਰੋਗਰਾਮ ਤਹਿਤ, ਕੇਂਦਰੀ ਸਿੱਖਿਆ ਮੰਤਰਾਲੇ ਤੋਂ ਆਪਣੀਆਂ ਪ੍ਰਕਾਸ਼ਨਾਵਾਂ ਲਈ, ਭਾਸ਼ਾ ਵਿਭਾਗ, ਪੰਜਾਬ ਤੋਂ ਸਾਹਿਤਕ ਲੇਖ ਮੁਕਾਬਲਿਆਂ ਵਿਚ, ਛੋਟੀ ਕਹਾਣੀ ਮੁਕਾਬਲੇ, ਡਾ. ਗੰਡਾ ਸਿੰਘ ਮੈਮੋਰੀਅਲ ਟਰਸਟ, ਪੰਜਾਬ ਵੱਲੋਂ ਮਹਾਰਾਜਾ ਦਲੀਪ ਸਿੰਘ ਦੀ ਧਰਮ ਭਾਵਨਾ ਦਾ ਉਭਾਰ ਅਤੇ ਪੁਰਾਣੇ ਰਹਿਤਨਾਮਿਆਂ ਦਾ ਇਕ ਮੁਲੰਕਣ ਤੇ ਵੀ ਇਨਾਮ ਹਾਸਲ ਕੀਤੇ। ਉਸਨੇ ਬਦੇਸ਼ੀ ਪ੍ਰਸ਼ਨੋਤਰੀ ਮੁਕਾਬਲਿਆਂ ਵਿਚ ਇਨਾਮ ਜਿਤ ਕੇ ਆਪਣੀ ਪ੍ਰਤਿਭਾ ਦਾ ਲੋਹਾ ਮਨਵਾਇਆ। ਕੂਕਿਆਂ ਬਾਰੇ ਉਸ ਦੇ ਅੰਗਰੇਜ਼ੀ ਕਿਤਾਬਚੇ ਨੈਰੋਬੀ, ਲੰਡਨ ਅਤੇ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੋਏ। ਜਲੰਧਰ ਰੇਡੀਓ ਤੋਂ ਪੰਜਾਬੀ ਵਿਚ ਉਸਦੀਆਂ ਗੱਲਾਂ ਬਾਤਾਂ 1968 ਤੋਂ ਨਸ਼ਰ ਹੋ ਰਹੀਆਂ ਹਨ। ਉਹ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਅਤੇ ਭਾਰਤੀ ਇਤਿਹਾਸ ਕਾਂਗਰਸ, ਕਲਕੱਤਾ ਦਾ ਜੀਵਨ ਮੈਂਬਰ ਹੈ। ਪੰਜਾਬ ਹਿਸਟਰੀ ਕਾਨਫਰੰਸ, ਪਟਿਆਲਾ ਅਤੇ ਇੰਟਰਨੈਸ਼ਨਲ ਵੈਜੀਟੇਰੀਅਨ ਯੂਨੀਅਨ, ਇੰਗਲੈਂਡ ਦਾ ਸਹਿਯੋਗੀ ਮੈਂਬਰ ਹੋਣ ਤੋਂ ਇਲਾਵਾ ਭਾਰਤੀ ਸ਼ਾਕਾਹਾਰੀ ਕਾਂਗਰਸ, ਚੇਨਈ ਦਾ ਕਾਰਜਕਾਰਨੀ ਦਾ ਮੈਂਬਰ ਹੈ। 'ਸਤਿਜੁਗ, ਸ੍ਰੀਜੀਵਨ ਨਗਰ ਅਤੇ ਸੁਨੇਹੜੇ, ਲੰਡਨ ਦੇ ਵਿਸ਼ੇਸ਼ ਅੰਕਾਂ ਦੇ ਸੰਪਾਦਨ ਦੀ ਸੇਵਾ ਵੀ ਉਹ ਨਿਭਾਅ ਚੁੱਕਾ ਹੈ। ਪੰਜਾਬ ਹਿਸਟਰੀ ਕਾਨਫਰੰਸ ਦੇ 1976 ਈ. ਤੋਂ 2004 ਈ. ਤੱਕ ਹੋਏ ਭਿੰਨ-ਭਿੰਨ ਸਾਲਾਨਾ

ਸਮਾਗਮਾਂ ਵਿਚ ਉਹ ਕੂਕਿਆਂ ਬਾਰੇ 24 ਬਹੁਤ ਮਹੱਤਵਪੂਰਨ ਖੋਜ ਪੱਤਰ ਅੰਗਰੇਜ਼ੀ ਵਿਚ ਪੜ੍ਹ ਚੁੱਕਾ ਹੈ ਜਿਹਨਾਂ ਵਿਚ ਕੁਝ ਕੁ ਨਾਮ ਇਸ ਤਰ੍ਹਾਂ ਹਨ:

"ਬਰਤਾਨਵੀ ਦਸਤਾਵੇਜ਼ਾਂ ਵਿਚ ਕੂਕਾ ਲਹਿਰ ਬਾਰੇ ਅੰਤਰ ਵਿਰੋਧ, ਸਿੱਖ ਰਾਜ ਦੇ ਸਬੰਧ ਵਿਚ ਕੂਕੇ, ਉਨ੍ਹੀਵੀਂ ਸਦੀ ਦੇ ਕੂਕਿਆਂ ਦੀ ਸਿਆਸੀ ਚੇਤਨਾ, ਪੰਜਾਬ ਦਾ ਸਮਾਜਿਕ ਵਾਤਾਵਰਣ ਅਤੇ ਕੂਕਾ ਲਹਿਰ, 1871 ਦੇ ਬੁੱਚੜ ਬੱਧ ਕੇਸ ਵਿਚ ਜਾਲਸਾਜ਼ੀ, ਇਤਿਹਾਸਕਾਰੀ ਅਤੇ ਨਾਮਧਾਰੀ ਇਤਿਹਾਸ, ਨਾਮਧਾਰੀ ਇਤਿਹਾਸ ਦਾ ਭੰਡਾਰ - ਸਤਿਗੁਰੂ ਪਰਤਾਪ ਸਿੰਘ, ਫੂਲਕੀਆਂ ਮੁਖੀ ਅਤੇ ਨਾਮਧਾਰੀ ਬਗਾਵਤ, ਨਜ਼ਰਬੰਦ ਗੁਰੂ ਰਾਮ ਸਿੰਘ ਨਾਲ ਨਾਮਧਾਰੀਆਂ ਦਾ ਪੱਤਰ ਵਿਹਾਰ, ਕੂਕਾ ਮੁਕਦਮਿਆਂ ਦਾ ਸੁਆਲ, ਗੁਰੂ ਰਾਮ ਸਿੰਘ ਦੀ ਵਿਵਾਦਮਈ ਮ੍ਰਿਤੂ, ਕਾਂਗਰਸ ਦਾ 44ਵਾਂ ਸਮਾਗਮ ਅਤੇ ਨਾਮਧਾਰੀ, ਗੁਰੂ ਨਾਨਕ ਸਰਬ ਸਿੱਖ ਸੰਪ੍ਰਦਾਇ ਕਾਨਫਰੰਸ - 1934, 21ਵੀਂ ਸਦੀ ਵਿਚ ਨਾਮਧਾਰੀ ਇਤਿਹਾਸ, ਮਹਾਰਾਜਾ ਨਾਭਾ ਤੋਂ ਨਾਮਧਾਰੀਆਂ ਨੂੰ ਵਿਵਾਦਮਈ ਤੋਹਫ਼ਾ, ਨਾਮਧਾਰੀ ਇਤਿਹਾਸ ਦੇ ਸੋਮੇ..." ਇਤਿਆਦਿ। ਜ਼ਾਹਰ ਹੈ ਕਿ ਪਹਿਲੀ ਵੇਰ ਨਾਮਧਾਰੀ ਇਤਿਹਾਸ ਨੂੰ ਵਿਭਿੰਨ ਕੋਣਾਂ ਤੋਂ, ਇਸਦੀਆਂ ਬਰੀਕੀਆਂ ਵਿਚ ਜਾ ਕੇ ਫੋਲਾ ਫੁਲਾਈ ਕਰਨ ਦਾ ਬਿਖਮ ਕਾਰਜ ਸੁਵਰਨ ਸਿੰਘ ਸਨੇਹੀ ਦੇ ਹਿਸੇ ਆਇਆ ਹੈ। ਉਹ ਇਤਿਹਾਸ ਲੇਖਨ ਦੀ ਵਿਗਿਆਨਕ ਵਿਧਾ ਦਾ ਧਾਰਨੀ ਹੈ। ਗੱਲ ਦੀ ਪੁਸ਼ਟੀ ਵਾਸਤੇ ਠੋਸ ਹਵਾਲਿਆਂ ਨੂੰ ਪੇਸ਼ ਕਰਦਾ ਹੈ। ਅਟਕਲਪੱਚੂ ਦਲੀਲਾਂ ਤੇ ਮਗਜ਼ਪੱਚੀ ਕਰਨਾ ਉਸ ਦੇ ਸ਼ੌਂਕ ਦਾ ਹਿੱਸਾ ਨਹੀਂ। ਇਸ ਲਈ ਨਤੀਜੇ ਕੱਢਣ ਵਾਲੀਆਂ ਲਿਖਤਾਂ ਸਦਕਾ ਉਸ ਦੀ ਗੱਲ ਇਹਨਾਂ ਕਾਨਫਰੰਸਾਂ ਵਿਚ ਹਮੇਸ਼ਾਂ ਗੌਰ ਨਾਲ ਸੁਣੀ ਤੇ ਸਲਾਹੀ ਜਾਂਦੀ ਰਹੀ ਹੈ। 'ਸਨੇਹੀ ਦੇ ਇਹ ਸਾਰੇ ਖੋਜ ਪੱਤਰ ਜੇ ਪੁਸਤਕ ਰੂਪ ਵਿਚ ਉਪਲਬਧ ਹੋ ਜਾਣ ਤਾਂ ਨਾਮਧਾਰੀ ਇਤਿਹਾਸ ਲੇਖਨ ਨੂੰ ਹੋਰ ਸਮਰਿਧ ਕੀਤਾ ਜਾ ਸਕਦਾ ਹੈ ਅਤੇ ਇਕ ਅਮੀਰ ਪਰੰਪਰਾ ਨਾਲ ਨਿਵਾਜਿਆ ਜਾ ਸਕਦਾ ਹੈ। 'ਸਨੇਹੀ' ਪੁਰਾਤਨਤਾ ਅਤੇ ਆਧੁਨਿਕਤਾ ਦਾ ਸੁਮੇਲ ਹੈ। ਇਸ ਲਈ ਉਸਦੀ ਇਤਿਹਾਸ ਦ੍ਰਿਸ਼ਟੀ ਭਰੋਸੇਯੋਗ ਹੈ। ਮੁੱਲਵਾਨ ਹੈ।

ਪੰਜਾਬੀ ਵਿਚ ਵੀ ਨਾਮਧਾਰੀ ਸਾਹਿਤ, ਇਤਿਹਾਸ, ਜੀਵਨ ਜਾਚ ਉੱਤੇ ਅਤੇ ਆਮ ਪੰਜਾਬੀ ਸਾਹਿਤ ਬਾਰੇ ਵੀ ਉਹ 23 ਦੇ ਕਰੀਬ ਖੋਜ ਪੱਤਰ ਲਿਖ ਚੁੱਕਾ ਹੈ ਜਿਹਨਾਂ ਵਿਚ 'ਸਤਿਜੁਗ' ਦੀ ਪ੍ਰਕਾਸ਼ਨ ਨੀਤੀ, ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ, ਨਾਮਧਾਰੀ ਗਲਪ ਸਾਹਿਤ, ਕਵੀਸ਼ਰੀ ਤੇ ਨਾਮਧਾਰੀ ਕਵੀਸ਼ਰੀ, ਪੰਜਾਬੀ ਕਾਵਿ ਦਾ ਧਾਰਮਕ ਮੁਹਾਵਰਾ - ਨਾਮਧਾਰੀ ਕਾਵਿ ਆਦਿ ਕਾਫੀ ਪ੍ਰਸਿੱਧ ਹੋਏ। ਪੰਜਾਬੀ ਵਿਚ ਉਸ ਦੀਆਂ ਛੋਟੀਆਂ ਵੱਡੀਆਂ 15 ਪ੍ਰਕਾਸ਼ਿਤ ਅਤੇ 7 ਅਪ੍ਰਕਾਸ਼ਿਤ ਪੁਸਤਕਾਂ ਪਈਆਂ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਅਵਤਾਰ ਸਿੰਘ ਆਜ਼ਾਦ ਅਤੇ ਮੁਨਸ਼ਾ ਸਿੰਘ 'ਦੁਖੀ' ਬਾਰੇ ਉਸ ਤੋਂ ਮੋਨੋਗਰਾਫ ਲਿਖਵਾਏ। ਪ੍ਰਾਣ ਪੂਜਾ, ਉਸ ਦੀ ਸੰਪਾਦਿਤ ਪੁਸਤਕ ਹੈ, ਜਿਸ ਵਿਚ ਸ਼ਾਕਾਹਾਰ ਦੇ ਹੱਕ ਵਿਚ ਨਵੇਂ ਪੁਰਾਣੇ ਉਭਰਦੇ ਲੇਖਕਾਂ ਦੀਆਂ ਰਚਨਾਵਾਂ ਆਪ ਨੇ ਕੋਈ ਚਾਰ ਦਹਾਕੇ ਪਹਿਲਾਂ ਸੰਗ੍ਰਹਿਤ ਕੀਤੀਆਂ ਸਨ। ਇਕ ਪੁਰਾਣੇ ਨਾਮਧਾਰੀ ਕਵੀ ਭਾਈ ਨਿਰੰਜਨ ਸਿੰਘ ਮ੍ਰਿਗੇਸ਼ ਲਿਖਤ ਸਾਕਾ ਮਲੇਰਕੋਟਲਾ ਦਾ ਖਰੜਾ ਸੁਵਰਨ ਸਿੰਘ ਵਿਰਕ ਤੋਂ ਪ੍ਰਾਪਤ ਕਰਕੇ ਆਪ ਨੇ ਸੰਪਾਦਿਤ ਕੀਤਾ ਹੈ। ਇਸ ਤੋਂ ਇਲਾਵਾ 'ਸਤਿਜੁਗ', 'ਵਰਿਆਮ', ਆਦਿਕ ਹਫ਼ਤਾਵਾਰੀ ਤੇ ਮਾਸਕ ਪਰਚਿਆਂ, 'ਰੋਜ਼ਾਨਾ ਅਜੀਤ', 'ਪੰਜਾਬੀ ਟ੍ਰਿਬਿਊਨ', 'ਨਵਾਂ ਜ਼ਮਾਨਾ' ਆਦਿ ਦੈਨਿਕ ਅਖ਼ਬਾਰਾਂ ਵਿਚ ਭਿੰਨ ਭਿੰਨ ਮਸਲਿਆਂ ਅਤੇ ਵਿਸ਼ਿਆਂ ਤੇ ਆਪ ਦੇ ਸੈਂਕੜੇ ਆਰਟੀਕਲ ਪ੍ਰਕਾਸ਼ਿਤ ਹੋ ਚੁੱਕੇ ਹਨ। ਉਹਨਾਂ ਨੇ ਆਯੁਰਵੇਦ ਪ੍ਰਣਾਲੀ ਦੀ ਵੈਦਗੀ ਅਤੇ ਪੱਤਰਕਾਰਤਾ ਨੂੰ ਹੀ ਕਿੱਤੇ ਦੇ ਤੌਰ ਤੇ ਅਪਣਾਇਆ ਹੈ। ਨਾਮਧਾਰੀ ਦਰਬਾਰ ਵੱਲੋਂ ਨਾਮਧਾਰੀ ਸਿੱਖਾਂ ਦੇ ਰੋਜ਼ਾਨਾ ਪਾਠ ਦੀਆਂ ਬਾਣੀਆਂ ਦੇ ਪ੍ਰਕਾਸ਼ਿਤ "ਨਾਮਧਾਰੀ ਨਿਤਨੇਮ" ਦੀ ਵਿਸਥਾਰਤ ਭੂਮਿਕਾ ਦੇ ਲੇਖਕ ਹੋਣ ਦਾ ਲਾਹਾ ਵੀ ਉਹ ਖੱਟ ਚੁੱਕੇ ਹਨ।

ਉਹਨਾਂ ਦੀਆਂ ਲੇਖਕੀਯ ਪ੍ਰਾਪਤੀਆਂ ਅਤੇ ਸੰਖੇਪ ਜੀਵਨ ਵੇਰਵੇ ਦੇਣ ਤੋਂ ਬਾਅਦ ਲਿਖਤਾਂ ਦੇ ਕੁਝ ਕੁ ਵੇਰਵੇ ਪਾਠਕਾਂ ਨਾਲ ਸਾਂਝਿਆ ਕਰਦੇ ਹਾਂ। ਮੇਰਾ ਖ਼ਿਆਲ ਹੈ ਕਿ ਨਾਮਧਾਰੀ ਪਰਚੇ 'ਸਤਿਜੁਗ' ਵਿਚ ਸਨੇਹੀ ਜੀ ਤੇ ਮੈਂ ਪ੍ਰੀਤਮ ਸਿੰਘ ਕਵੀ ਹੋਰਾਂ ਦੀ ਸੰਪਾਦਨਾ ਦੇ ਸਮੇਂ 1964-65 ਈ. ਵਿਚ ਇਕੱਠੇ ਹੀ ਛਪਣ ਲੱਗੇ ਸਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਸੌ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਮੇਂ 'ਸਤਿਜੁਗ' ਨੇ ਜਨਵਰੀ 1967 ਵਿਚ 'ਦਸ਼ਮੇਸ਼ ਅੰਕ' ਸ੍ਰੀ ਜੀਵਨ ਨਗਰ (ਸਿਰਸਾ) ਤੋਂ ਪ੍ਰਕਾਸ਼ਿਤ ਕੀਤਾ ਜਿਸ ਵਿਚ ਸਨੇਹੀ ਜੀ ਦਾ "ਦਸਮੇਸ਼ ਤੇ ਸਾਡਾ ਭਵਿੱਖ" ਨਾਮੇ ਲੇਖ ਛਪਿਆ ਸੀ। ਰਵਾਲਸਰ (ਹਿਮਾਚਲ ਪ੍ਰਦੇਸ਼) ਅਤੇ ਸਹੇਵਾ ਸਾਹਿਬ (ਰਾਜਸਥਾਨ) ਸਥਾਨਾਂ ਦੀ ਦਸਮ ਪਾਤਸ਼ਾਹ ਦੀ ਯਾਤਰਾ ਨੂੰ, 'ਸ੍ਰੀ ਗੁਰੂ ਪਰਤਾਪ ਸੂਰਜ' ਅਤੇ 'ਸੌ ਸਾਖੀ' ਆਦਿ ਪੁਰਾਤਨ ਪੁਸਤਕਾਂ ਦੇ ਹਵਾਲੇ ਨਾਲ ਭਵਿੱਖਤ ਵਾਕਾਂ ਦੇ ਸੰਦਰਭ ਵਿਚ ਪੇਸ਼ ਕਰਨ ਤੋਂ ਪਹਿਲਾਂ ਸਾਡਾ ਲੇਖਕ, ਪੱਛਮੀ ਪੱਧਤੀ ਦੇ ਅੰਨ੍ਹੇ ਪੈਰੋਕਾਰਾਂ ਦੇ ਬਖੀਏ ਉਧੇੜਦਿਆਂ ਆਪਣੀ ਗੱਲ ਇਉਂ ਪੇਸ਼ ਕਰਦਾ ਹੈ - "ਲਗ ਪਗ ਦਸ ਦਹਾਕੇ ਉਨ੍ਹਾਂ ਅੰਗਰੇਜ਼ਾਂ ਦੇ ਅਧੀਨ ਰਹਿਣ ਕਾਰਨ, ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਭੰਨਣ ਤੋੜਨ, ਵਿਗਾੜਨ ਤੇ ਅਸਲੋਂ ਹੀ ਖ਼ਤਮ ਕਰਨ ਲਈ ਸਿੱਖਾਂ ਨੂੰ ਹੀ ਵਰਤਿਆ ਹੋਵੇ, ਪੱਛਮੀ ਰੀਤਾਂ ਰਸਮਾਂ ਸਾਡੇ ਭਾਰਤੀਆਂ ਵਿਚ ਇੰਨਾ ਘਰ ਕਰ ਗਈਆਂ ਹਨ ਕਿ ਅਸੀਂ ਕਦੇ ਭਾਰਤੀ ਹੋਣ ਦੇ

ਨਾਤੇ ਸੋਚ ਵੀ ਨਹੀਂ ਸਕਦੇ। ਸਾਡਾ ਖਾਣ ਪੀਣ, ਰਹਿਣ ਸਹਿਣ, ਪੜ੍ਹਨ ਪੜ੍ਹਾਉਣ, ਗੱਲ ਕੀ ਸਭ ਕੁਝ ਹੀ ਪੱਛਮੀ ਤਰਜ਼ ਦਾ ਹੋ ਗਿਆ ਹੈ। ਭਾਵੇਂ ਅਸੀਂ ਹਰ ਬਦੇਸ਼ੀ ਗੱਲ ਅਪਨਾਉਣ ਵਿਚ ਮਾਣ ਅਨੁਭਵ ਕਰਦੇ ਹੋਈਏ, ਪਰ ਅਸੀਂ ਬਦੇਸ਼ੀ ਚੰਗਿਆਈਆਂ ਨਹੀਂ ਸਗੋਂ ਬੁਰਿਆਈਆਂ ਹੀ ਗ੍ਰਹਿਣ ਕਰਨ ਤੇ ਹੀ ਲੱਕ ਬੰਨਿਆ ਹੋਇਆ ਹੈ ਤੇ ਇਸ ਨਿਤ ਵਧਦੇ ਬਦੇਸ਼ੀ ਪਰਛਾਵੇਂ ਦੇ ਪ੍ਰਭਾਵ ਥੱਲੇ ਅਸੀਂ ਇੰਨੇ ਕੁ ਆ ਗਏ ਹਾਂ ਕਿ ਇਖਲਾਕੀ ਪੁਸਤਕਾਂ ਦੇ ਹੁੰਦਿਆਂ ਵੀ ਸਾਨੂੰ ਡਰ ਹੈ ਕਿ ਮਨੁੱਖਾਂ ਦੇ ਮਨ ਧਰਮ ਤੋਂ ਖ਼ਾਲੀ ਰਹਿਣਗੇ।"[1]

ਰਵਾਲਸਰ ਅਤੇ ਸੁਹੇਵਾ ਸਾਹਿਬ ਨੂੰ 'ਭਾਣੇ ਦੇ ਸਮੇਂ' ਕੂਕਿਆਂ ਵੱਲੋਂ ਸੁਰੱਖਿਅਤ ਕਿਉਂ ਸਮਝਿਆ ਜਾਂਦਾ ਸੀ, ਪੁਰਾਤਨ ਗ੍ਰੰਥਾਂ ਅਤੇ ਸਾਖੀਆਂ ਦੇ ਹਵਾਲੇ ਨਾਲ ਸਨੇਹੀ ਸਾਹਿਬ ਨੇ ਇਹ ਗੁੱਥੀ ਸੁਲਝਾਉਣ ਦੀ ਆਪਣੇ ਢੰਗ ਨਾਲ ਕੋਸ਼ਿਸ਼ ਕੀਤੀ ਹੈ। "ਛਾਪਿਆਂ ਅਤੇ ਸੇਵਾ ਦਾ ਮੁੱਲ" 1966 ਈ. ਦੇ ਬਸੰਤ ਅੰਕ (ਸਤਿਜੁਗ, ਸ੍ਰੀ ਜੀਵਨ ਨਗਰ) ਕਿਸੇ ਵਿਸ਼ੇਸ਼ ਅੰਕ ਵਿਚ ਛਪੀ ਸ਼ਾਇਦ ਪਹਿਲੀ ਰਚਨਾ ਹੈ ਜਿਸ ਵਿਚ ਪ੍ਰੀਤਮ ਸਿੰਘ 'ਕਵੀ' ਹੋਰਾਂ, ਪੁੰਗਰਦੇ ਲੇਖਕਾਂ ਨੂੰ ਉਤਸ਼ਾਹਿਤ ਕਰਨ ਵਾਲੇ ਆਪਣੇ ਸੁਭਾਉ ਤਹਿਤ, ਇਹ ਸੰਪਾਦਕੀ ਟਿੱਪਣੀ ਦਰਜ ਕਰਕੇ, ਭਵਿੱਖ ਦੇ ਇਕ ਸਫਲ ਲੇਖਕ ਨੂੰ ਆਪਣੇ ਪਾਠਕਾਂ ਸਾਹਵੇਂ ਲਿਆ ਖਲਿਹਾਰਿਆ – "ਸ੍ਰੀ ਸਨੇਹੀ ਉਨ੍ਹਾਂ ਜੁਆਨਾਂ 'ਚੋਂ ਹਨ ਜੋ ਬੇਸਰੋ ਸਾਮਾਨ ਮਨ ਆਈ ਮੁਹਿੰਮ ਵਿਚ ਕੁੱਦ ਪੈਂਦੇ ਹਨ। ਅਭਾਵ ਸਨੇਹੀ ਜੀ ਨੂੰ ਹੇਠਾਂ ਖਿੱਚ ਰਿਹਾ ਹੈ, ਸੁਭਾਵ ਉਨ੍ਹਾਂ ਨੂੰ ਉਤਾਂਹ ਵਲ ਵਧਣ ਦੀ ਪ੍ਰੇਰਣਾ ਦਿੰਦਾ ਹੈ। ਇਸ ਜਰਨਲਿਸਟ ਬਣਨ ਦੀ ਚਾਹ ਰੱਖਣ ਵਾਲੇ ਵਿਅਕਤੀ ਦੀ ਕਲਮ ਅਤੇ ਕਰਮ ਨੂੰ ਵੇਖੋ!" ਇਸ ਲੇਖ ਵਿਚ ਰੁੜਕੇ ਖੁਰਦ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਫੇਰੀ ਸਮੇਂ ਧਰਮੇਂ ਜੱਟ ਵੱਲੋਂ ਜਿੱਥੇ ਸਤਿਗੁਰੂ ਜੀ ਬੈਠੇ ਸਨ, ਉਸ ਕਿੱਕਰ ਦੇ ਛਾਪੇ ਵੱਢ-ਵੱਢ ਹੇਠਾਂ ਸੁੱਟਣ ਵਾਲੇ ਜਟਕੇ ਅਵੈੜੇ ਸੁਭਾਉ ਦਾ ਚਿਤਰਨ ਤੇ ਨਤੀਜਨ ਉਸ ਵਡ-ਪਰਵਾਰੀ ਦਾ ਛੇਤੀ ਹੀ ਖ਼ਾਤਮਾ ਦੱਸਿਆ ਗਿਆ ਹੈ ਅਤੇ ਦੂਜੇ ਸ੍. ਈਸ਼ਰ ਸਿੰਘ ਹੋਰਾਂ ਦੀ ਸੇਵਾ ਭਾਵਨਾ ਕਰਕੇ ਇੱਕੋ ਲਿੰਗ ਜਿਹੀ ਉਸ ਦੇ ਇੱਕੋ ਪੁੱਤਰ ਦਾ ਪਰਿਵਾਰ ਬਹੁਤ ਫੈਲਣ ਦਾ ਕਨਟਰਾਟਸ ਚਿਤਰਿਆ ਗਿਆ ਹੈ। ਇਸ ਅੰਕ ਵਿਚ ਸੁਵਰਨ ਸਿੰਘ ਵਿਰਕ ਅਤੇ ਸੁਵਰਨ ਸਿੰਘ ਸਨੇਹੀ ਦੇ ਦੋ ਆਰਟੀਕਲ ਸ਼ਾਮਲ ਕਰਦਿਆਂ, ਇਕ ਬਜ਼ੁਰਗ ਨਾਮਧਾਰੀ ਸਾਹਿਤਕਾਰ ਨੂੰ ਅੰਕ ਵਿਚ ਥਾਂ ਨਾ ਦੇ ਸਕਣ ਦੀ ਮਜਬੂਰੀ ਨੂੰ, ਕਵੀ ਜੀ ਨੇ ਨਵੀਂ ਪੌਦ ਨੂੰ ਸ਼ਾਮਲ ਕੀਤੇ ਬਿਨਾਂ ਉਹਨਾਂ ਨੂੰ ਸੰਤੋਖ ਨਾ ਆਉਣਾ ਦੱਸਿਆ ਸੀ। ਨਵੀਆਂ ਕਲਮਾਂ ਲਾਉਣ ਵਾਲੇ ਹੀ ਬਾਗ਼ ਬਗ਼ੀਚਿਆਂ ਦੀ ਨੁਹਾਰ ਬਦਲਿਆ ਕਰਦੇ ਹਨ।" ਕੂਕਿਆਂ ਸਬੰਧੀ ਸਰਕਾਰੀ ਲਿਖਤਾਂ ਵਿਚ ਪ੍ਰਸਪਰ ਵਿਰੋਧ", 'ਸਤਿਜੁਗ' ਦੇ "ਪ੍ਰਦੇਸ ਗਵਨ ਸ਼ਤਾਬਦੀ ਅੰਕ" – 1972 ਈ. ਵਿਚ ਛਪਿਆ ਸਨੇਹੀ ਹੋਰਾਂ ਦਾ ਇਕ ਮਹੱਤਵ ਪੂਰਨ ਲੇਖ ਹੈ ਜਿਸ ਵਿਚ ਉਹਨਾਂ ਨੇ ਦਸਤਾਵੇਜ਼ਾਂ ਅਤੇ ਸਮਕਾਲੀ ਨਾਮਧਾਰੀ ਲੇਖਕਾਂ ਦੀਆਂ ਟਿਪਣੀਆਂ ਦੁਆਰਾ ਵੀ ਇਹ ਮੱਤਭੇਦ ਪ੍ਰਗਟ ਕੀਤੇ ਹਨ ਅਤੇ ਵੱਖ ਵੱਖ ਸਰਕਾਰੀ ਅਧਿਕਾਰੀਆਂ ਦੀਆਂ ਵੱਖ ਵੱਖ ਰੀਪੋਰਟਾਂ ਵਿਚੋਂ ਝਲਕਦੇ ਵਖਰੇਵੇਂ ਵੀ ਜੱਗ ਜ਼ਾਹਰ ਕੀਤੇ ਹਨ, ਮਿਸਾਲ ਵਜੋਂ ਉਹ ਲਿਖਦੇ ਹਨ – "ਸਤਿਗੁਰੂ ਰਾਮ ਸਿੰਘ ਦੇ ਨਿਜੀ ਨਿਤ ਕਰਮ ਬਾਰੇ, ਹੁਸ਼ਿਆਰਪੁਰ ਪੁਲਸ ਦਾ ਇਨਸਪੈਕਟਰ ਫਜ਼ਲ ਹੁਸੈਨ ਲਿਖਦਾ ਹੈ: "(ਗੁਰੂ) ਰਾਮ ਸਿੰਘ ਦਿਨ ਵਿਚ ਤਿੰਨ ਵਾਰ ਇਸ਼ਨਾਨ ਕਰਦੇ ਹਨ, ਤੇ ਹਰ ਰੋਜ਼ ਤੜਕੇ ਦੋ ਵਜੇ ਗ੍ਰੰਥ (ਸਾਹਿਬ) ਦਾ ਪਾਠ ਕਰਦੇ ਹਨ – ਜਿਸ ਦੀ ਉਨ੍ਹਾਂ ਨੂੰ ਪੂਰੀ ਸਮਝ ਤੇ ਗਿਆਨ ਹੈ। ਉਹ ਹਰ ਭੈੜੀ ਚੀਜ਼ ਨੂੰ ਨਫ਼ਰਤ ਕਰਦੇ ਹਨ।" ਪੰਜਾਬ ਪੁਲਿਸ ਦਾ ਇੰਸਪੈਕਟਰ ਜਨਰਲ 19 ਜਨਵਰੀ 1871 ਦੀ ਆਪਣੀ ਚਿੱਠੀ ਵਿਚ ਉਨ੍ਹਾਂ ਦੇ ਪਰਚਾਰ ਨੂੰ ਭ੍ਰਸ਼ਟਾਚਾਰੀ ਕਹਿੰਦਾ ਹੈ, ਪਰ ਦੂਜੇ ਪਾਸੇ ਲੁਧਿਆਣੇ ਦਾ ਕਾਇਮ ਮੁਕਾਮ ਡੀ. ਸੀ. ਚਾਰਲਸ ਇਲੀਅਟ ਇਸ ਪਰਚਾਰ ਨੂੰ ਧਾਰਮਕ ਤੇ ਸਦਾਚਾਰਕ ਮੰਨਦਾ ਹੈ। ਗੁਰੂ ਰਾਮ ਸਿੰਘ ਜੀ ਦਾ ਮੁੱਖ ਉਪਦੇਸ਼ ਜਨਵਰੀ 1867 ਦੇ ਯਾਦ ਪੱਤਰ ਅਨੁਸਾਰ ਇਹ ਸੀ ਕਿ 'ਚੋਰੀ ਨਾ ਕਰੋ, ਝੂਠ ਜਾਂ ਮੰਦਾ ਨਾ ਬੋਲੋ, ਕਿਸੇ ਬੁਰੇ ਦੀ ਸੰਗਤ ਨਾ ਕਰੋ ਤੇ ਨਾ ਹੀ ਕਿਸੇ ਦੇ ਐਬ 'ਤੇ ਪਰਦਾ ਪਾਓ', ਤਾਂ ਫਿਰ ਉਹ ਆਪ ਪੰਜਾਬ ਦੀ ਵੱਡੀ ਰਕਮ ਮਾਰ ਕੇ ਕਿਵੇਂ ਜਾ ਸਕਦੇ ਹਨ, ਜਿਸ ਦਾ ਜ਼ਿਕਰ ਫਰਵਰੀ 1867 ਵਿਚ ਥਾਰੰਟਨ ਕਰਦਾ ਹੈ? ਮੈਕਨਬ ਦਾ ਵਿਸ਼ਵਾਸ ਸੀ ਕਿ "ਇਸ ਪੰਥ ਦੇ ਮੁੱਢਲੇ ਮੰਤਵਾਂ ਵਿਚੋਂ ਇਕ ਸੀ ਭ੍ਰਿਸ਼ਟਾਚਾਰ ਤੇ ਬਦਫੈਲੀ ਦੀ ਸਖਤ ਮਨਾਹੀ ਕਰਨੀ। ਉਨ੍ਹਾਂ (ਗੁਰੂ ਰਾਮ ਸਿੰਘ) ਦੇ ਆਪਣੇ ਚਰਿਤਰ ਵਿਰੁੱਧ ਮੈਂ ਕੋਈ ਦੋਸ਼ ਨਹੀਂ ਸੁਣਿਆ।"[2]

ਬਦੇਸ਼ੀ ਸਰਕਾਰ ਦੀ ਇਹ ਨੀਤੀ ਹੁੰਦੀ ਸੀ ਕਿ ਉਹ ਲੋਕ ਲਹਿਰਾਂ ਦੇ ਆਗੂਆਂ ਨੂੰ ਲੋਕਾਂ ਦੀਆਂ ਨਜ਼ਰਾਂ ਵਿਚ ਬਦਨਾਮ ਕਰਨ ਲਈ ਤਰ੍ਹਾਂ ਤਰ੍ਹਾਂ ਦੀਆਂ ਭਰਾਂਤੀਆਂ ਫੈਲਾ ਦਿੰਦੇ ਸਨ। ਲੋਕ ਮਨਾਂ ਵਿਚੋਂ ਕਿਸੇ ਬਿੰਬ ਨੂੰ ਤਿੜਕਾਉਣ ਵਾਸਤੇ। ਜਹਾਂਗੀਰ ਬਾਦਸ਼ਾਹ ਦੇ ਸਮੇਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਭਾਂਡਾ, ਚੰਦੂ ਦੀਵਾਨ ਦੀ ਪੁੱਤਰੀ ਦਾ (ਗੁਰੂ) ਹਰਗੋਬਿੰਦ ਜੀ ਲਈ ਰਿਸ਼ਤਾ ਅਪ੍ਰਵਾਨ ਕਰਨ ਸਿਰ ਭੰਨਿਆ ਜਾਣਾ। ਅੰਗਰੇਜ਼-ਸਿੱਖ ਜੰਗਾਂ ਸਮੇਂ ਮਹਾਰਾਣੀ ਜਿੰਦਾਂ ਨੂੰ ਸਰ੍ਹੋਂ ਬਾਰੂਦ ਦੀ ਥਾਂ ਭੇਜਣ ਲਈ ਬਦਨਾਮ ਕਰਨਾ ਅਤੇ ਹੁਣ ਸਤਿਗੁਰੂ ਜੀ ਅਤੇ ਉਹਨਾਂ ਦੇ ਸੂਬਿਆਂ ਬਾਰੇ ਮਨਘੜਤ ਕੂੜ ਘਾੜਤਾ ਦਾ ਪਾਜ ਸਨੇਹੀ ਜੀ ਨੇ ਉਪਰੋਕਤ ਲੇਖ ਵਿਚ ਖੋਹਲਦਿਆਂ ਇਸਨੂੰ ਦਾਲ ਵਿਚੋਂ ਦਾਣਾ ਟੋਹਣ

ਵਾਲੀ ਕਹਾਵਤ 'ਤੇ ਹੀ ਘਟਾਇਆ ਹੈ ਕਿਉਂਕਿ ਚੱਕਰਵਰਤੀ ਜੀ ਦੇ ਸ਼ਬਦਾਂ ਵਿਚ –

"ਕੂੜ ਮਾਰਨੋਂ ਡਰਨ ਨਾ ਇਹ ਅੰਗਰੇਜ਼ ਸ਼ੈਤਾਨ।
ਜਿਨ੍ਹਾਂ ਦੇ ਦਿਲ ਵਿਚ ਨਹੀਂ, ਧਰਮ ਨੇਮ ਈਮਾਨ।"

ਇਕ ਹੋਰ 'ਬਸੰਤ ਅੰਕ' ਵਿੱਚ ਛਪੇ ਲੇਖ" ਨਾਮਧਾਰੀ ਇਤਿਹਾਸ ਤੇ ਉਸਦੇ ਲੇਖਕ" ਵਿਚ ਸਨੇਹੀ ਸਾਹਿਬ ਪੱਖਪਾਤੀ ਇਤਿਹਾਸਕਾਰਾਂ ਦੇ ਪਰਖਚੇ ਉਡਾਉਂਦੇ ਹਨ ਜਿਹਨਾਂ ਨੇ ਕੂਕਾ ਇਤਿਹਾਸ ਨੂੰ – ਅੰਗਰੇਜ਼ ਲੇਖਕਾਂ ਦੀਆਂ ਨਜ਼ਰਾਂ ਵਿਚੋਂ ਹੀ ਵੇਖਣ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਆਪਣੇ ਆਪ ਲਈ ਵਰਤੇ ਸ਼ਬਦ "ਮੈਂ ਤਾਂ ਰਪਟੀਏ ਕੀ ਮਾਫ਼ਕ ਹਾਂ" ਨੂੰ ਬੇਜਾ ਉਦਰਿਤ ਕਰਨ ਲਈ ਉਹਨਾਂ ਇਕ 'ਪ੍ਰਸਿੱਧ' ਇਤਿਹਾਸਕਾਰ ਨਾਲ ਦਸਤਪੰਜਾ ਲਿਆ ਅਤੇ ਉਸਨੂੰ ਚਾਰੇ ਖ਼ਾਨੇ ਚਿੱਤ ਕੀਤਾ। ਸਨੇਹੀ ਜੀ ਦੀ ਇਤਿਹਾਸ ਦ੍ਰਿਸ਼ਟੀ ਉਹਨਾਂ ਦੇ ਹੇਠਲੇ ਸ਼ਬਦਾਂ ਵਿਚ ਝਲਕਦੀ ਹੈ – "ਵਿਸ਼ਵ ਦੇ ਪ੍ਰਸਿੱਧ ਵਿਚਾਰਕ ਬੇਕਨ ਅਨੁਸਾਰ 'ਇਤਿਹਾਸ ਲੋਕਾਂ ਨੂੰ ਸੂਝਵਾਨ ਬਣਾਉਂਦਾ ਹੈ' ਪਰ ਇਹ ਗੱਲ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਇਤਿਹਾਸ ਆਪ ਸਹੀ ਹੋਵੇ ਤੇ ਲਿਖਿਆ ਸਹੀ ਢੰਗ ਨਾਲ ਗਿਆ ਹੋਵੇ। ਪੱਖਪਾਤ ਦੀ ਐਨਕ ਲਾ ਕੇ ਲਿਖਿਆ ਇਤਿਹਾਸ ਨਾ ਸਹੀ ਇਤਿਹਾਸ ਕਿਹਾ ਜਾ ਸਕਦਾ ਹੈ ਤੇ ਨਾ ਹੀ ਸੂਝ ਦਾਤਾ। ਉਹ ਵਿਨਾਸ਼ਕਾਰੀ ਸਿੱਧ ਹੋ ਸਕਦਾ ਹੈ ਤੇ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਐਚ. ਜੀ. ਵੈਲਜ਼ ਦੇ ਸ਼ਬਦ ਕਿ 'ਮਨੁੱਖੀ ਇਤਿਹਾਸ ਵਿਦਿਆ ਅਤੇ ਵਿਨਾਸ਼ ਦੇ ਵਿਚਕਾਰ ਵੱਧੋ ਵੱਧ ਦੌੜ ਬਣੀ ਹੋਈ ਹੈ,' ਇਸ ਤਰ੍ਹਾਂ ਦੇ ਇਤਿਹਾਸ ਉਪਰ ਠੀਕ ਢੁਕ ਸਕਦੇ ਹਨ।"[3]

'ਸਤਿਜੁਗ' ਦੇ ਅਟੱਲ ਪ੍ਰਤਾਪੀ ਆਗਮਨ–ਸ਼ਤਾਬਦੀ ਅੰਕ– 1990 ਵਿਚ ਸਨੇਹੀ ਹੋਰਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਭਾਰਤ ਦੇ ਪਹਿਲੇ ਪਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਪ੍ਰਸਪਰ ਸਬੰਧਾਂ, ਜਿਹਨਾਂ ਨੂੰ ਕੂਕਾ–ਕਾਂਗਰਸ ਸਬੰਧਾਂ ਦੇ ਵਿਆਪਕ ਘੇਰੇ ਵਿਚ ਵੀ ਪੜਤਾਲਿਆ ਗਿਆ ਹੈ, ਬਾਰੇ ਇਕ ਤੁਲਨਾਤਮਕ ਅਤੇ ਸਾਰਗ੍ਰਭਿਤ ਵਿਵੇਚਨ ਪੇਸ਼ ਕੀਤਾ ਗਿਆ ਹੈ। ਲੇਖ ਦਾ ਨਾਮ ਹੈ – "ਦੋਸਤ ਦੋ, ਵਖਰੇਵੇਂ ਕਈ"। ਦੋਹਾਂ ਦੀ ਦੋਸਤੀ ਤਾਂ ਕੌਮੀ ਮੁਕਤੀ ਅੰਦੋਲਨ ਦਰਮਿਆਨ ਬਰਤਾਨਵੀ ਸਾਮਰਾਜ ਵਿਰੋਧੀ ਭਾਵਨਾਵਾਂ ਕਰਕੇ ਵਿਕਸਿਤ ਹੋਈ ਸੀ। ਨਹਿਰੂ ਕਾਂਗਰਸ ਦੇ ਉੱਘੇ ਰੁਕਨ ਸਨ, ਸਤਿਗੁਰੂ ਜੀ ਦੇਸ਼ ਆਜ਼ਾਦੀ ਲਈ ਚੱਲੀ ਮਹਾਨ ਕੂਕਾ ਲਹਿਰ ਦੇ ਉਤਰਾਧਿਕਾਰੀ ਸਨ। 1929–39 ਈ. ਦੇ ਹੰਗਾਮਾ ਭਰੇ ਅਨੇਕ ਮੋੜਾਂ 'ਤੇ ਆਪ ਨੇ ਆਪਣੇ ਪੰਥ ਦੀ ਧਿਰ ਕਾਂਗਰਸ ਦੇ ਆਜ਼ਾਦੀ ਪ੍ਰਾਪਤੀ ਦੇ ਯਤਨਾਂ ਨਾਲ ਜੋੜੀ। ਕਾਂਗਰਸ ਲਈ ਕੋਰੇ ਚੈੱਕ 'ਤੇ ਦਸਤਖ਼ਤ ਕਰਨ ਦੀ ਗੱਲ ਵੀ ਕੀਤੀ ਪਰ ਫਿਰ ਵੀ ਵਖਰੇਵੇਂ ਦੋਹਾਂ ਦੀ ਸਮਾਜਿਕ ਆਰਥਿਕ ਪਿੱਠਭੂਮੀ ਵਿਚੋਂ ਵੀ ਉਪਜੇ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਵਿਆਪਕ ਸਮਤਾਮੂਲਕ ਸਿੱਖਿਆ ਦੇ ਪ੍ਰਭਾਵ ਵਿਚੋਂ ਵੀ ਨਿਕਲੇ। ਨਹਿਰੂ ਜੀ ਦਿਲ ਦਿਮਾਗ਼ ਤੋਂ ਸ਼ੁੱਧ ਅੰਗਰੇਜ਼ ਸਨ ਜਦੋਂ ਕਿ ਸਤਿਗੁਰੂ ਜੀ ਭਾਰਤੀ ਸੰਸਕ੍ਰਿਤੀ ਦੇ ਅਲੰਬਰਦਾਰ। ਆਜ਼ਾਦੀ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੀ ਚਿਤਵੀ 'ਗਊ ਗ਼ਰੀਬ ਦੀ ਰਾਖੀ ਵਾਲੀ' ਆਜ਼ਾਦੀ ਨਾ ਆਉਣ ਕਾਰਨ ਸਤਿਗੁਰੂ ਪਰਤਾਪ ਸਿੰਘ ਜੀ ਦਾ ਨਹਿਰੂ ਜੀ ਤੋਂ ਮੋਹਭੰਗ ਹੋਣਾ ਲਾਜ਼ਮੀ ਸੀ। ਸਨੇਹੀ ਜੀ ਨੇ ਇਸਨੂੰ ਬੜਾ ਢੰਗ ਨਾਲ ਸਮੇਟਿਆ ਅਤੇ ਸੂਤਰਬੱਧ ਕੀਤਾ ਹੈ – "ਹੋਰ ਵੀ ਕਿੰਨੀਆਂ ਗੱਲਾਂ ਸਨ ਜਿਹਨਾਂ ਵਿਚ ਸਤਿਗੁਰੂ ਜੀ ਦੀ ਵਿਚਾਰਧਾਰਾ ਤੇ ਨੀਤੀਆਂ ਦਾ ਨਹਿਰੂ ਜੀ ਦੀ ਨੀਤੀ ਤੇ ਵਿਚਾਰਧਾਰਾ ਨਾਲ ਵਿਰੋਧ ਸੀ, ਜਿਵੇਂ, ਵਿਦਿਅਕ ਨੀਤੀ, ਸੰਸਕ੍ਰਿਤੀ, ਨਸ਼ਾਬੰਦੀ ਆਦਿ ਜਿਸ ਕਰਕੇ ਜਾਪਦਾ ਹੈ ਬਰਤਾਨਵੀ ਰਾਜ ਸਮੇਂ ਦੀ ਗੰਢੀ ਦੋਸਤੀ, ਸੁਤੰਤਰਤਾ ਪ੍ਰਾਪਤੀ ਪਿੱਛੋਂ ਜੇ ਪੂਰੀ ਤਰ੍ਹਾਂ ਟੁੱਟੀ ਨਹੀਂ ਵੀ ਸੀ, ਤਦ ਟੁੱਟਣ ਦੇ ਨੇੜੇ ਜ਼ਰੂਰ ਪਹੁੰਚ ਗਈ ਸੀ।"[4]

ਅਟੱਲ ਪ੍ਰਾਪਤੀ.. ਆਗਮਨ ਸ਼ਤਾਬਦੀ ਅੰਕ ਭਾਗ ਦੂਜਾ – 1991 ਈ. ਜੋ 'ਸਤਿਜੁਗ' ਵੱਲੋਂ ਸ੍ਰੀ ਜੀਵਨ ਨਗਰ ਤੋਂ ਹੀ ਪ੍ਰਕਾਸ਼ਿਤ ਹੋਇਆ ਸੀ – ਵਿਚ ਸਨੇਹੀ ਜੀ ਦੀ ਇਕ ਹੋਰ ਮਹੱਤਵਪੂਰਨ ਰਚਨਾ "ਸ੍ਰੀ ਜੀਵਨ ਨਗਰ ਕਿਉਂ ਤੇ ਕਿਵੇਂ?" ਸਨਖਤਰਾ ਜੀ ਦੀ ਸੰਪਾਦਕੀ ਸਮੇਂ ਪ੍ਰਕਾਸ਼ਿਤ ਹੋਈ ਸੀ। 'ਸਤਿਜੁਗ' ਦੇ ਸ੍ਰੀ ਜੀਵਨ ਨਗਰੋਂ ਛਪਣ ਦੇ ਇਹ ਅੰਤਿਮ ਦੋ ਤਿੰਨ ਸਾਲ ਹੀ ਸਨ। ਫਿਰ ਇਸ ਦਾ ਪ੍ਰਕਾਸ਼ਨ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਹੋਣਾ ਸ਼ੁਰੂ ਹੋ ਗਿਆ ਸੀ। ਸਨੇਹੀ ਜੀ ਨੇ ਪਹਿਲੇ ਸਤਿਗੁਰੂ ਸਾਹਿਬਾਨ ਦੁਆਰਾ ਵਿਭਿੰਨ ਨਗਰ ਜਿਹਾ ਕਿ ਕਰਤਾਰਪੁਰ, ਚੱਕ ਗੁਰੂ (ਅੰਮ੍ਰਿਤਸਰ), ਕਰਤਾਰਪੁਰ (ਜਲੰਧਰ), ਅਨੰਦਪੁਰ ਆਦਿ ਆਬਾਦ ਕਰਨ ਦੀ ਲੜੀ ਵਿਚ ਹੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ ਪੰਜਾਬ–ਰਾਜਸਥਾਨ (ਉਸ ਸਮੇਂ ਰਿਆਸਤ ਬੀਕਾਨੇਰ) ਸੀਮਾ ਤੇ ਸ੍ਰੀ ਜੀਵਨ ਨਗਰ ਵਸਾਉਣ ਦੇ ਸਬੰਧ ਵਿਚ ਹੇਠਲੇ ਕਾਰਨ ਗਿਣਾਏ ਸਨ – "ਕਿਸੇ ਵੀ ਨਗਰ ਦੀ ਸਥਾਪਨਾ ਪਿਛੇ ਸਮੇਂ ਦੀ ਲੋੜ ਮੁੱਖ ਕਾਰਨ ਹੁੰਦਾ ਹੈ। ਨਿਕਟ ਭਵਿਖ ਵਿਚ ਪੈਦਾ ਹੋਣ ਵਾਲੀ ਸੰਕਟ ਸਥਿਤੀ ਦਾ ਅਨੁਮਾਨ ਤੇ ਉਸ ਦਾ ਸਾਹਮਣਾ ਕਰਨ ਦੀ ਵਿਉਂਤਬੱਧ ਦੂਰੰਦੇਸ਼ੀ, ਸ੍ਰੀ ਜੀਵਨ ਨਗਰ ਦੀ ਸਥਾਪਨਾ ਦਾ ਮੁੱਖ ਉਦੇਸ਼ ਸੀ। ਮਹਾਂ ਪੁਰਖਾਂ ਨੇ ਅੱਗ ਲੱਗਣ ਦੀ ਸੰਭਾਵਨਾ ਨੂੰ ਧਿਆਨ ਵਿਚ ਰੱਖਕੇ ਉਸ ਤੋਂ ਪਹਿਲਾਂ ਹੀ ਖੂਹ ਪੁੱਟ ਲੈਣ ਵਾਲੇ ਵਿਅਕਤੀ ਨੂੰ ਸੂਝਵਾਨ ਵਿਅਕਤੀ ਮੰਨਿਆ ਹੈ। ਸਤਿਗੁਰੂ ਦੀ

ਬੁੱਧੀ ਤੇ ਦੂਰੰਦੇਸ਼ੀ ਆਮ ਵਿਅਕਤੀ ਨਾਲੋਂ ਕਿਤੇ ਅਗੇਰੇ ਹੁੰਦੀ ਹੈ। ਇਸ ਪੱਖੋਂ ਸ੍ਰੀ ਜੀਵਨ ਨਗਰ ਦੀ ਸਥਾਪਨਾ ਪਿੱਛੇ ਲੁਕੇ ਕਾਰਨ ਨੂੰ ਅਸੀਂ ਦੋ ਰੂਪਾਂ ਵਿਚ ਵਾਚ ਸਕਦੇ ਹਾਂ। ਇਕ ਹੈ 'ਭਾਣਾ' ਤੇ ਦੂਜਾ ਪੰਜਾਬ ਦਾ ਬਟਵਾਰਾ।' ਅੱਗੇ ਆਪ 'ਭਾਣੇ' ਦੀ ਵਿਆਖਿਆ ਇਉਂ ਕਰਦੇ ਹਨ –

'ਭਾਣਾ' ਅਸਲ ਵਿਚ ਅਕਾਲ ਪੁਰਖ ਦੀ ਰਜ਼ਾ ਨੂੰ ਕਿਹਾ ਜਾਂਦਾ ਹੈ, ਪਰ ਨਾਮਧਾਰੀ ਪੰਥ ਵਿਚ ਭਾਣੇ ਤੋਂ ਉਸ ਸੰਕਟ ਸਥਿਤੀ ਦਾ ਭਾਵ ਲਿਆ ਜਾਂਦਾ ਹੈ ਜਿਸ ਵਿਚ ਵਿਸ਼ਵ ਤਬਾਹੀ ਦੀ ਭਵਿੱਖਬਾਣੀ ਕਰਦਿਆਂ ਬੜੀ ਹੀ ਭਿਆਨਕ ਸਥਿਤੀ ਦਾ ਬਿਆਨ ਕੀਤਾ ਗਿਆ ਗ੍ਰੰਥਾਂ ਵਿਚ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਵਾਲਸਰ ਯਾਤਰਾ ਦੇ ਪ੍ਰਸੰਗ ਵਿਚ ਇਸ ਭਾਣੇ ਦੇ ਸੰਕੇਤ ਬੜੇ ਸਪਸ਼ਟ ਮਿਲਦੇ ਹਨ।"[5]

ਇਸੇ ਲੇਖ ਵਿਚ ਸਨੇਹੀ ਜੀ ਨੇ ਸ੍ਰੀ ਰਾਮ ਜੀ ਦੁਆਰਾ ਸੀਤਾ ਸਵੰਬਰ ਸਮੇਂ ਧਨੁਖ ਤੋੜੇ ਜਾਣ ਕਾਰਨ ਕਵੀ ਹਿਰਦੇ ਰਾਮ ਭੱਲਾ ਦੁਆਰਾ ਵੀਹ ਹੋਰ ਘਟਨਾਵਾਂ ਲੰਕਾ ਦਹਿਨ ਆਦਿ ਘਟਿਤ ਹੁੰਦੀਆਂ ਵਿਖਾਕੇ ਜੀਵਨ ਨਗਰ ਦੀ ਸਥਾਪਨਾ ਬਾਅਦ ਵੀ ਨਾਮਧਾਰੀਆਂ ਅਤੇ ਸੱਤਾਧਾਰੀ ਕਾਂਗਰਸ ਵਿਚਾਲੇ ਦੁਖਦਾਈ ਸਬੰਧਾਂ ਦੀ ਲਪੇਟ ਵਿਚ ਆਏ, ਭਾਈ ਘਸੀਟਾ ਸਿੰਘ ਦਾ ਕਤਲ, ਕੰਧਾਰਾ ਸਿੰਘ ਵਰਨ ਦੀ ਫਾਂਸੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਦੁਖਦਾਈ ਅਤੇ ਸਮੇਂ ਤੋਂ ਪਹਿਲਾਂ ਵਿਛੋੜਾ ਆਦਿ ਗਿਣਕੇ ਇਸਨੂੰ ਵੀ ਭਾਣੇ ਦੇ ਸੰਕਲਪ ਵਿਚ ਹੀ ਮੂਰਤੀਮਾਨ ਹੁੰਦਾ ਵਿਖਾਇਆ ਹੈ। ਲੇਖਕ ਦੀ ਪੈਨੀ ਦ੍ਰਿਸ਼ਟੀ ਹੀ ਘਟਨਾਵਾਂ ਦੇ ਤੁਲਨਾਤਮਕ ਅਧਿਐਨ ਲਈ ਜ਼ਿੰਮੇਵਾਰ ਹੈ।

ਸਿਰਹਾਲੀ ਪਰਿਵਾਰ ਨਾਲ ਸਬੰਧਿਤ ਕਵੀ ਨਿਰੰਜਨ ਸਿੰਘ 'ਮ੍ਰਿਗੇਸ਼' ਦੀ ਰਚਨਾ "ਸਾਕਾ ਮਲੇਰਕੋਟਲਾ" ਸਨੇਹੀ ਜੀ ਦੀ ਸੁਯੋਗ ਸੰਪਾਦਨਾ ਹੇਠ ਮ੍ਰਿਗੇਸ਼ ਪਰਿਵਾਰ, ਅੰਮ੍ਰਿਤਸਰ ਖੁਰਦ (ਹਰਿਆਣਾ) ਨੇ 2005 ਈ. ਵਿਚ ਪ੍ਰਕਾਸ਼ਿਤ ਕੀਤੀ। ਇਸ ਵਿਚ ਸਨੇਹੀ ਜੀ ਦੇ ਦੋ ਆਰਟੀਕਲ ਬੇਸ਼ਕੀਮਤੀ ਹਨ। ਪਹਿਲਾ 'ਸਾਕਾ ਮਲੇਰਕੋਟਲਾ ਤੇ ਇਤਿਹਾਸਕਾਰ' ਅਤੇ ਦੂਜਾ 'ਮ੍ਰਿਗੇਸ਼' ਕਵੀ ਰਚਿਤ ਸਾਕਾ ਮਲੇਰਕੋਟਲਾ ਦਾ ਸੰਖੇਪ ਆਲੋਚਨਾਤਮਕ ਅਧਿਐਨ'। ਪਹਿਲੇ ਲੇਖ ਵਿਚ ਸਨੇਹੀ ਜੀ ਇਸ ਗੱਲ ਨੂੰ ਬੜੀ ਨਿਡਰਤਾ ਅਤੇ ਦਲੇਰੀ ਨਾਲ ਸਿੱਧ ਕਰਦੇ ਹਨ ਕਿ ਨਾਮਧਾਰੀਆਂ ਦਾ ਇਤਿਹਾਸ ਉਹਨਾਂ ਤੋਂ ਬੇਹਤਰ ਹੋਰ ਕਿਹੜਾ ਲਿਖ ਸਕਦਾ ਹੈ। ਭਾਵੇਂ ਇਸ ਵਿਚ ਕੁਝ ਅਤੀਸ਼ਯੋਕਤੀ ਵੀ ਹੋ ਸਕਦੀ ਹੈ ਫਿਰ ਵੀ ਸਨੇਹੀ ਜੀ ਦੀਆਂ ਦਲੀਲਾਂ ਅਕੱਟ ਹਨ – "ਸਿੱਖਾਂ ਦੀ ਇਹ ਬਦਕਿਸਮਤੀ ਰਹੀ ਕਿ ਉਹ ਇਤਿਹਾਸ ਬਣਾਉਣ ਵਿਚ ਤਾਂ ਸਿਰ ਧੜ ਦੀ ਬਾਜ਼ੀ ਲਾ ਕੇ ਵੀ ਲੱਗੇ ਰਹੇ ਪਰ ਇੰਨੀ ਮਿਹਨਤ ਨਾਲ ਤੇ ਲਹੂ ਡੋਲ੍ਹ ਕੇ ਬਣਾਏ ਹੋਏ ਇਤਿਹਾਸ ਨੂੰ ਕਲਮਬੰਦ ਕਰਨ ਦਾ ਬਹੁਤਾ ਕੰਮ ਗ਼ੈਰ ਸਿੱਖਾਂ ਜਾਂ ਵਿਰੋਧੀਆਂ ਤੇ ਛੱਡਦੇ ਰਹੇ। ਇਸ ਦਾ ਇਕ ਕਾਰਣ ਇਹ ਵੀ ਹੈ ਕਿ ਇਤਿਹਾਸ ਲਿਖਣ ਦੀ ਕਲਾ ਦੀ ਗੱਲ ਤਾਂ ਕਿਤੇ ਰਹੀ ਸਿੱਖ ਤਾਂ ਤਵਾਰੀਖ਼ ਤੋਂ ਹੀ ਅਨਜਾਣ ਸਨ। ਸਿੱਖ ਇਤਿਹਾਸ ਨੂੰ ਸਮਰਪਿਤ ਇਕ ਹੋਰ ਪ੍ਰੇਮੀ ਨੇ ਗਿਆਨੀ ਜੀ (ਗਿ: ਗਿਆਨ ਸਿੰਘ) ਤੋਂ ਮਗਰੋਂ ਵੀ ਅਜਿਹਾ ਕੌੜਾ ਸੱਚ ਹੀ ਬਿਆਨ ਕਰਦਿਆਂ ਲਿਖਿਆ ਹੈ, "ਅਸੀਂ ਬੜੇ ਦੂਰ ਬੈਠੇ ਹਾਂ ਤੇ ਅਵੇਸਲੇ ਬੈਠੇ ਹਾਂ ਤੇ ਸਮਝ ਰਹੇ ਹਾਂ ਕਿ ਅਸੀਂ ਮੰਜ਼ਿਲ ਮਾਰੀ ਬੈਠੇ ਹਾਂ। ਸੱਚ ਇਹ ਹੈ ਕਿ ਅਸਾਂ ਅਜੇ ਤੱਕ ਇਤਿਹਾਸ ਦੇ ਦਰਸ਼ਨ ਵੀ ਨਹੀਂ ਕੀਤੇ।" ਇਸੇ ਕਰਕੇ ਸਿੱਖਾਂ ਨਾਲ ਅਨਿਆਇ ਹੋਣਾ ਸੁਭਾਵਕ ਵੀ ਸੀ ਤੇ ਜ਼ਰੂਰੀ ਵੀ।" ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਕੌਮੀ ਇਤਿਹਾਸ ਨੂੰ ਉਸ ਕੌਮ ਦਾ ਬੰਦਾ ਹੀ ਠੀਕ ਲਿਖ ਸਕਦਾ ਹੈ। ਦੂਜੀ ਕੌਮ ਦਾ ਆਦਮੀ ਅੰਦਰਲੀਆਂ ਗੱਲਾਂ ਨੂੰ ਸਮਝ ਹੀ ਨਹੀਂ ਸਕਦਾ।" ਗਰੈਂਡ ਡਫ ਨੇ ਮਰਹੱਟਿਆਂ ਦਾ ਇਤਿਹਾਸ ਲਿਖਿਆ ਤੇ ਸੁਹਣਾ ਲਿਖਿਆ ਪਰ ਮਰਹੱਟਾ ਆਦਰਸ਼ ਨੂੰ ਉਹ ਸਮਝ ਨਾ ਸਕਿਆ।" ਇਹੋ ਵਿਚਾਰ ਗਿਆਨੀ ਗਿਆਨ ਸਿੰਘ ਦੇ ਸਨ।"[6]

ਸਨੇਹੀ ਜੀ ਨੂੰ ਗਿਲਾ ਹੈ ਕਿ ਅੰਗਰੇਜ਼ਾਂ ਨੇ ਤਾਂ ਆਪਣੇ ਘੋਸ਼ਿਤ ਸ਼ੱਤਰੂਆਂ ਕੂਕਿਆਂ ਦਾ ਇਤਿਹਾਸ ਵਿਗਾੜਣਾ ਹੀ ਸੀ, ਹੁਣ ਕੁਝ ਆਪਣੇ ਵੀ ਇਸੇ 'ਨੇਕ ਕੰਮ' ਵਿਚ ਜੁਟੇ ਹਨ। ਉਹ ਗਿਆਨੀ ਹੀਰਾ ਸਿੰਘ ਦਰਦ ਹੋਰਾਂ ਦੇ ਹਵਾਲੇ ਨਾਲ ਉਨ੍ਹਾਂ ਦੀ ਪੁਖ਼ਤਾ ਰਾਇ ਇਉਂ ਦਰਜ ਕਰਦੇ ਹਨ – "ਪਰ ਜਿਨ੍ਹਾਂ ਕੌਮਾਂ ਦੇ ਇਤਿਹਾਸ ਅਲੋਪ ਹੋ ਜਾਂਦੇ ਹਨ ਜਾਂ ਉਨ੍ਹਾਂ ਵਿਚ ਮਿਲਾਵਟ ਕਰਕੇ ਵਿਗਾੜ ਦਿਤੇ ਜਾਂਦੇ ਹਨ ਜਾਂ ਉੱਗੜ ਦੁੱਗੜ ਜਾਂ ਨਿਰੀ ਸ਼ਰਧਾ ਭਗਤੀ ਨਾਲ ਲਿਖੇ ਜਾਂਦੇ ਹਨ, ਉਹ ਕੌਮਾਂ ਅਵਨਤੀ ਦੀਆਂ ਖੱਡਾਂ ਵਿਚ ਹੀ ਧੱਕੇ ਖਾਂਦੀਆਂ ਰਹਿੰਦੀਆਂ ਹਨ।"[7]

ਦੂਸਰੇ ਆਰਟੀਕਲ ਵਿਚ ਇਸ ਸਾਕੇ ਨੂੰ ਭਾਰਤੀ ਕਾਵਿ ਪਰੰਪਰਾ, ਪਿੰਗਲ ਛੰਦ-ਵਿਧਾਨ ਆਦਿ ਦੇ ਸਰੂਪ ਵਿਚ ਰੱਖ ਕੇ ਸਨੇਹੀ ਜੀ ਨੇ ਪਰਖਣ ਨਿਰਖਣ ਦਾ ਸਫ਼ਲ ਉਪਰਾਲਾ ਕੀਤਾ ਹੈ ਅਤੇ 266 ਪਾਦ ਟਿੱਪਣੀਆਂ ਨਾਲ ਮੂਲ ਰਚਨਾ ਦੀ ਅਮੀਰੀ ਨੂੰ ਹੋਰ ਵਿਸਥਾਰਿਆ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਸਨੇਹੀ ਜੀ ਦਾ ਲਿਖਿਆ ਅਵਤਾਰ ਸਿੰਘ ਆਜ਼ਾਦ – ਜੀਵਨ ਤੇ ਰਚਨਾ – ਮੋਨੋਗ੍ਰਾਫ਼ 1992 ਈ. ਵਿਚ ਪ੍ਰਕਾਸ਼ਿਤ ਹੋਇਆ ਹੈ। ਸਨੇਹੀ ਵੀ ਆਜ਼ਾਦ ਹੋਰਾਂ ਤੋਂ ਥਾਪੜਾ ਹਾਸਲ ਕਰ ਚੁੱਕਿਆ ਸੀ ਕਿਉਂ ਜੁ ਵਿਦਿਆਰਥੀ ਜੀਵਨ ਸਮੇਂ ਜਲੰਧਰ ਰਹਿਣ ਵੇਲੇ ਉਹ ਆਜ਼ਾਦ ਜੀ ਦੇ ਲੜਕੇ ਦਾ ਸਹਿਪਾਠੀ ਰਹਿ ਚੁਕਾ ਸੀ। ਉਮਰ ਵਿਚ ਭਾਵੇਂ ਢੇਰ ਫ਼ਰਕ ਸੀ ਪਰ ਇਕ ਹੋਰ ਗੁਣ ਸਨੇਹੀ ਤੇ ਆਜ਼ਾਦ ਵਿਚ ਸਾਂਝਾ ਸੀ – ਸਮੇਂ ਸਮੇਂ

ਨਾਮਧਾਰੀ ਪਰਚੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਦੀ ਤਿਆਰੀ ਸਮੇਂ ਦੋਹਾਂ ਨੇ ਹੀ ਵੱਖ-ਵੱਖ ਸਮੇਂ 'ਮਹਿਮਾਨ ਸੰਪਾਦਕ' ਦੀ ਸੇਵਾ ਨਿਭਾਈ ਸੀ। ਸਨੇਹੀ ਨਾਮਧਾਰੀ ਸੀ ਅਤੇ ਆਜ਼ਾਦ ਨਾਮਧਾਰੀਆਂ ਤੋਂ ਬਹੁਤ ਪ੍ਰਭਾਵਿਤ ਸੀ। ਇਸ ਲਈ ਆਜ਼ਾਦ ਜੀ ਬਾਰੇ ਲਿਖਦਿਆਂ ਸਨੇਹੀ ਦੀ ਕਲਾ ਕੌਸ਼ਲ ਬੁਲੰਦੀਆਂ ਛੂੰਹਦਾ ਪ੍ਰਤੀਤ ਹੋ ਰਿਹਾ ਹੈ। ਸੁਣ ਸੁਣਾਕੇ ਲਿਖਣਾ ਅਤੇ ਜਿਸ ਵਿਅਕਤੀ ਦੀ ਬਜ਼ੁਰਗਾਨਾ ਤੇ ਵਿਦਵਾਨਾਂ ਵਾਲੀ ਸ਼ਖ਼ਸੀਅਤ ਦੇ ਕੋਲੋਂ ਹੋ ਕੇ ਦਰਸ਼ਨ ਦੀਦਾਰੇ ਕੀਤੇ ਹੋਣ, ਉਸ ਬਾਰੇ ਲਿਖਣਾ ਵੱਖਰੀ ਗੱਲ ਬਣ ਜਾਂਦੀ ਹੈ। ਅਵਤਾਰ ਸਿੰਘ ਆਜ਼ਾਦ ਪੰਜਾਬੀ ਸਾਹਿਤ ਜਗਤ ਦੀ ਇਕ ਵਿਲੱਖਣ ਸ਼ਖ਼ਸੀਅਤ ਸਨ। ਸਤਿਗੁਰੂ ਸਾਹਿਬਾਨ ਅਤੇ ਪੰਜਾਬ ਦੇ ਲੋਕ ਨਾਇਕਾਂ ਬਾਰੇ ਉਹਨਾਂ ਦੇ ਮਹਾਂਕਾਵਿ ਬੇਜੋੜ ਹਨ। ਪੰਜਾਬੀ ਪੱਤਰਕਾਰਤਾ ਵਿਚ ਦੇਸ਼ ਭਗਤੀ ਵਾਲੀਆਂ ਬੇਬਾਕ ਲਿਖਤਾਂ ਲਈ ਉਹਨਾਂ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਉਹਨਾਂ ਦੀ ਕਵਿਤਾ ਦਾ ਸਰੋਦੀ ਅੰਸ਼ ਕਿਤੇ ਨਾ ਕਿਤੇ ਨਾਮਧਾਰੀ ਜਥੇਦਾਰਾਂ ਦੇ ਗੁਰਬਾਣੀ ਆਧਾਰਿਤ ਕੀਰਤਨ ਵਾਲੇ ਪਿਛੋਕੜ ਨਾਲ ਵੀ ਜਾ ਜੁੜਦਾ ਹੈ। ਇਸ ਪ੍ਰਣਾਲੀ ਵਿਚ ਆਜ਼ਾਦ ਹੋਰਾਂ ਦਾ ਸਥਾਨ 'ਸਨੇਹੀ' ਨੇ ਇਉਂ ਸੁਨਿਸ਼ਚਿਤ ਕੀਤਾ ਹੈ। - "ਸੰਤ ਸੁੰਦਰ ਸਿੰਘ ਪੂੰਗਾਂ ਵਾਲੇ ਤੇ ਸੰਤ ਲਾਲ ਸਿੰਘ ਭੂਰੇ ਗਿੱਲਾਂ ਵਾਲੇ ਦੇ ਕੀਰਤਨ ਤੋਂ ਅਵਤਾਰ ਸਿੰਘ ਬੜਾ ਪ੍ਰਭਾਵਤ ਸੀ। ਕੀਰਤਨ ਵਿਚ ਉਸਦੀ ਦਿਲਚਸਪੀ ਦਾ ਅਸਲ ਕਾਰਨ ਇਹਨਾਂ ਸੰਤਾਂ ਦੇ ਕੀਰਤਨ ਦਾ ਰਸਮਈ ਹੋਣਾ ਹੀ ਸਮਝਿਆ ਜਾ ਸਕਦਾ ਹੈ। ਕੀਰਤਨ ਸਬੰਧੀ ਆਪਣੇ ਉਦਗਾਰ ਪ੍ਰਗਟ ਕਰਦਿਆਂ ਉਹ ਲਿਖਦਾ ਹੈ, "ਮੈਂ ਵੇਖਿਆ ਹੈ ਅਸਲ ਕੀਰਤਨ ਦਾ ਸੁਆਦ ਤਦੇ ਹੀ ਆ ਸਕਦਾ ਹੈ, ਜੇਕਰ ਕੀਰਤਨ ਕਰਨ ਵਾਲਾ ਕੀਰਤਨੀਆ ਸੱਜਣ ਸ਼ਬਦ ਦੇ ਅਰਥਾਂ ਵਿਚ ਗੜੂੰਦ ਹੋ ਕੇ ਕੀਰਤਨ ਕਰ ਰਿਹਾ ਹੋਵੇ ਅਤੇ ਉਹ ਕੀਰਤਨ ਸੁਆਦ ਨਾਲ ਭਰਪੂਰ ਹੋ ਗਿਆ ਹੋਵੇ।" ਨਾਮਧਾਰੀਆਂ ਵੱਲੋਂ ਕੀਰਤਨ ਦੀ ਪੁਰਾਤਨ ਗੁਰ ਰੀਤੀ ਦੀ ਕੀਤੀ ਗਈ ਸੰਭਾਲ ਨੂੰ ਉਹ ਉਨ੍ਹਾਂ ਵੱਲੋਂ ਸਿੱਖੀ ਨੂੰ ਦਿੱਤੀ ਗਈ ਮਹਾਨ ਦੇਣ ਸਮਝਦਾ ਸੀ ਤੇ ਨਾਮਧਾਰੀ ਸਮਾਗਮਾਂ ਵਿਚ ਹੁੰਦੇ ਕੀਰਤਨ ਨੂੰ ਅਖੰਡ ਕੀਰਤਨ, ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਤੇ ਦੀਵਾਨਾਂ ਵਿਚ ਹੁੰਦਾ ਸੀ। "ਨਾਮਧਾਰੀ ਦੀਵਾਨਾਂ ਵਿਚ ਅਖੰਡ ਕੀਰਤਨ ਹੁੰਦਾ ਹੈ ਜਿਸ ਵਿਚ... ਨਾਮਧਾਰੀਆਂ ਨੇ ਇਸ ਪਰੰਪਰਾ ਨੂੰ ਅੱਗੇ ਤੋਰਿਆ ਹੈ, ਵਿਸ਼ੇਸ਼ ਕਰਕੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰ ਕੇ ਇਸ ਦੀ ਵਡਿਆਈ ਨੂੰ ਉਜਾਗਰ ਕਰਨ ਦਾ ਭਰਪੂਰ ਜਤਨ ਵੀ ਕੀਤਾ ਹੈ।"[8]

ਸਨੇਹੀ ਜੀ ਦੇ ਮੁਤਾਬਿਕ ਸਿੱਖੀ ਅਤੇ ਸਤਿਗੁਰੂ ਸਾਹਿਬਾਨ ਵਿਚ ਪੂਰਨ ਵਿਸ਼ਵਾਸ ਰੱਖਣ ਵਾਲਾ 'ਆਜ਼ਾਦ' ਸਿੱਖ ਰਹੁਰੀਤਾਂ ਵੱਲੋਂ ਵੀ ਕਦੇ ਕਦੇ ਆਜ਼ਾਦ ਹੋ ਜਾਂਦਾ ਸੀ। ਇਸ ਮੌਜੀ ਤਬੀਅਤ ਦਾ ਜੀਵਨ ਵਿਚ ਉਸਨੂੰ ਨੁਕਸਾਨ ਵੀ ਹੋਇਆ ਅਤੇ ਅਖ਼ਬਾਰਾਂ ਵਿਚ ਉਸਦੇ ਪਤਿਤ ਹੋਣ ਦੀ ਚਰਚਾ ਜਦੋਂ ਜ਼ੋਰਾਂ 'ਤੇ ਸੀ ਤਾਂ ਉਸਦੇ ਕਿਸੇ ਹਮਦਰਦ ਦੇ ਇਹ ਲਿਖਣ ਤੇ ਕਿ ਉਹ ਸਾਬਤ ਸੂਰਤ ਹੈ, ਪੁਰਾਣੀ ਫੋਟੋ ਛਾਪ ਦਿੱਤੀ ਸੀ, ਉਸ ਮਿੱਤਰ ਨੂੰ ਹੁਣ ਹੇਠੀ ਤੋਂ ਬਚਾਉਣ ਲਈ ਆਜ਼ਾਦ ਹੋਰਾਂ ਨੂੰ ਕਈ ਮਹੀਨੇ ਸ੍ਰੀ ਭੈਣੀ ਸਾਹਿਬ ਦਾ 'ਗੁਪਤ ਵਾਸ' ਵੀ ਕੱਟਣਾ ਪਿਆ ਤਾਂ ਕਿ 'ਸਾਬਤ ਸੂਰਤ' ਹੋ ਕੇ ਉਹ ਬਾਹਰਲੇ ਸਿੱਖ ਸੰਸਾਰ ਵਿਚ ਪ੍ਰਗਟ ਹੋ ਸਕਣ।

ਆਜ਼ਾਦ ਦੇ ਰਚਨਾ ਸੰਸਾਰ ਅਤੇ ਨਿਜੀ ਜੀਵਨ ਵਿਚ 'ਸਨੇਹੀ' ਨੂੰ ਕੋਈ ਦਵੰਦ ਨਜ਼ਰ ਨਹੀਂ ਆਉਂਦਾ। ਉਹ ਲਿਖਦਾ ਹੈ - "ਸਾਡੀ ਜਾਚੇ ਅਸਲੀਅਤ ਇਹ ਸੀ ਕਿ ਅਵਤਾਰ ਸਿੰਘ ਜੇਲ੍ਹਾਂ ਕੱਟਣ ਤੇ ਡਾਂਗਾਂ ਖਾਣ ਵਾਲਾ ਕਵੀ ਸੀ, ਜਿਸ ਦੀਆਂ ਦੋ ਪੁਸਤਕਾਂ... ਸਰਕਾਰ ਨੇ ਲੋਕਾਂ ਦੇ ਹੱਥਾਂ ਵਿਚ ਜਾਣ ਤੋਂ ਇਸ ਕਰਕੇ ਰੋਕ ਲਈਆਂ ਸਨ ਕਿ ਉਹ ਜਨ-ਸਾਧਾਰਨ ਨੂੰ ਵੀ 'ਕੁਰਾਹੇ' ਪਾ ਦੇਣਗੀਆਂ। ਦੂਜੇ ਕਿਰਤੀ ਸਾਥੀਆਂ ਵਾਂਗ ਉਹ ਸਾਰੀ ਉਮਰ ਭੁੱਖ ਨਾਲ ਜੂਝਦਾ ਰਿਹਾ, ਉਸ ਦੀਆਂ ਪਤਨੀਆਂ ਸਮੇਤ ਪਰਿਵਾਰ ਦੇ ਕਈ ਜੀਅ ਕੇਵਲ ਇਸੇ ਕਰਕੇ ਸਦਾ ਲਈ ਵਿਛੜ ਗਏ ਕਿ ਉਨ੍ਹਾਂ ਦੇ ਘਰ ਵਿਚ ਪੈਸੇ ਦੀ ਅਣਹੋਂਦ ਕਾਰਨ, ਉਹ ਉਨ੍ਹਾਂ ਦਾ ਇਲਾਜ ਕਰਵਾਉਣ ਦੀ ਥਾਂ ਉਨ੍ਹਾਂ ਨੂੰ ਵਿਲਕਦਿਆਂ ਦਮ ਤੋੜਦਿਆਂ ਦੇਖਣ ਲਈ ਮਜਬੂਰ ਸੀ। ਇੱਥੋਂ ਤੱਕ ਕਿ ਪਿੱਛੋਂ ਜਾ ਕੇ ਉਸਦਾ ਆਪਾ ਵੀ ਇਸੇ ਗੱਲ ਦਾ ਸ਼ਿਕਾਰ ਹੋਇਆ ਸੀ। ਉਸ ਦੇ ਜੀਵਨ ਦਾ ਇਸ ਤੋਂ ਵੱਡਾ ਹੋਰ ਦੁਖਾਂਤ ਕੀ ਹੋ ਸਕਦਾ ਸੀ?"[9]

ਸਾਹਿਤ ਸ਼ਾਸਤਰੀ ਅਤੇ ਇਤਿਹਾਸਕਾਰ ਸੁਵਰਨ ਸਿੰਘ ਸਨੇਹੀ ਦੇ ਨਾਮਧਾਰੀ ਇਤਿਹਾਸ - ਸਾਹਿਤ ਦੇ ਸਬੰਧ ਵਿਚ ਕਰਨ ਵਾਲੇ ਹੋਰ ਵਡੇਰੇ ਕਾਰਜ ਉਸ ਦੇ ਸਾਹਮਣੇ ਹਨ। ਉਸ ਦੀਆਂ ਆਪਣੀਆਂ ਜੀਵਨ ਹਾਲਤਾਂ ਕੁਝ ਕੁ ਆਜ਼ਾਦ ਸਾਹਿਬ ਨਾਲ ਮੇਲ ਖਾਂਦੀਆਂ ਹਨ। ਪਰ ਉਹ ਖ਼ੁਦਦਾਰ ਵਿਅਕਤੀ ਹੈ। ਜ਼ਿੰਦਗੀ ਦੀਆਂ ਤਲਖ਼ੀਆਂ ਨੂੰ ਜਿਸ ਕਦਰ ਉਹਨੇ ਹੰਢਾਇਆ ਹੈ ਇਸੇ ਕਾਰਨ ਕਈਆਂ ਨੂੰ ਉਸਦਾ ਕੌੜਾ ਸੱਚ ਰਾਸ ਨਹੀ ਆਉਂਦਾ। ਪਰ ਇਹ ਅਲਬੇਲਾ ਲੇਖਕ, ਜਿਸ ਨੂੰ ਮੈਂ ਨਾਮਧਾਰੀ ਜਗਤ ਦਾ ਵਿਸ਼ਵਕੋਸ਼ ਆਖਣ ਦੀ ਜੁਰਅਤ ਕਰ ਰਿਹਾ ਹਾਂ, ਉਸ ਨੂੰ ਸੰਭਾਲਣਾ ਆਪਣੀ ਕੌਮੀ ਧਰੋਹਰ ਨੂੰ ਸੰਭਾਲਣ ਦੇ ਤੁੱਲ ਹੋਵੇਗਾ।

ਫੁੱਟ ਨੋਟ:

1. ਸਤਿਜੁਗ - ਦਸ਼ਮੇਸ਼ ਅੰਕ - ਸ੍ਰੀ ਜੀਵਨ ਨਗਰ - 1967 ਈ. ਸਫ਼ਾ 43-44
2. ਸਤਿਜੁਗ - ਪ੍ਰਦੇਸ ਗਵਨ ਸ਼ਤਾਬਦੀ ਅੰਕ, ਸ੍ਰੀ ਜੀਵਨ ਨਗਰ - 1972 ਈ. ਸਫ਼ਾ 19-

20

3. ਸਤਿਜੁਗ – ਬਸੰਤ ਅੰਕ ਸ੍ਰੀ ਜੀਵਨ ਨਗਰ – 1987 ਈ. ਸਫ਼ਾ 49

4. ਸਤਿਜੁਗ – ਅਟੱਲ ਪ੍ਰਤਾਪੀ ਆਗਮਨ ਸ਼ਤਾਬਦੀ ਅੰਕ – 1990 ਈ. ਸਫ਼ਾ 98

5. ਸਤਿਜੁਗ – ਆਗਮਨ ਸ਼ਤਾਬਦੀ ਅੰਕ, ਭਾਗ 2 – 1991 ਈ. ਸਫ਼ਾ 9-10

6. ਸਾਕਾ ਮਲੇਰਕੋਟਲਾ – ਅੰਮ੍ਰਿਤਸਰ ਖੁਰਦ (ਹਰਿਆਣਾ) 2005 ਈ. ਸਫ਼ਾ 8-9

7. ਉਪਰੋਕਤ – ਸਫ਼ਾ 12

8. ਅਵਤਾਰ ਸਿੰਘ ਆਜ਼ਾਦ – ਸੁਵਰਨ ਸਿੰਘ ਸਨੇਹੀ – ਪੰਜਾਬੀ ਯੂਨੀਵਰਸਿਟੀ, ਪਟਿਆਲਾ ਸਫ਼ਾ 10

9. ਉਪਰੋਕਤ – 75

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ

੧੯੯੮ ਈ. ਵਿਚ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਕੰਵਲਾਂ ਨਾਲ ਲਿਖੇ ਪੱਤਰਾਂ ਨੂੰ "ਸ੍ਰੀ ਸਤਿਗੁਰੂ... ਜੀ ਦੇ ਹੁਕਮਨਾਮੇ" ਸੀਰਸ਼ਕ ਤਹਿਤ ਪ੍ਰਕਾਸ਼ਿਤ ਕਰਵਾ ਦਿੱਤਾ। ਇਸ ਤੋਂ ਪਹਿਲਾਂ ਨਾਮਧਾਰੀ ਸੰਗਤ, ਹੋਲੇ ਮੇਲਿਆਂ ਦੇ ਦੀਵਾਨਾਂ ਸਮੇਂ ਹੀ ਇਹਨਾਂ ਹੁਕਮਨਾਮਿਆਂ ਦਾ ਪਾਠ ਸਰਵਣ ਕਰਨ ਦਾ ਲਾਹਾ ਖੱਟਦੀ ਸੀ। ਹੁਣ ਇਹ ਛਾਪੇ ਦੇ ਜਾਮੇ ਵਿਚ, ਆਪਣੇ ਲਿਖੇ ਜਾਣ ਤੋਂ ਕੋਈ ਛੇ ਵੀਹਾਂ ਦੇ ਕਰੀਬ ਵਰ੍ਹੇ ਮਗਰੋਂ ਹੀ ਸਹੀ ਆਪਣੇ ਪਾਠਕਾਂ ਦੀਆਂ ਰੂਹਾਨੀ ਅਤੇ ਸੱਭਿਆਚਾਰਕ ਲੋੜਾਂ ਦੀ ਪੂਰਤੀ ਵਿਚ ਵਧੇਰੇ ਹਿੱਸਾ ਪਾ ਸਕਣਗੇ। ਇਹ ਹੁਕਮਨਾਮੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੇ ਪੰਜਾਬ ਦਾ ਰਾਜਨੀਤਿਕ, ਸਮਾਜਿਕ, ਆਰਥਿਕ ਅਤੇ ਸਾਹਿਤਕ ਦਸਤਾਵੇਜ਼ ਹਨ।

ਇਸ ਅਮੁੱਲ ਨਿਧੀ ਨੂੰ ਪੰਜਾਬੀ ਜਗਤ ਵਿਚ ਪਹੁੰਚਾਉਣ ਦਾ ਮਹਾਨ ਕਾਰਜ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ, ਜਸਵਿੰਦਰ ਸਿੰਘ ਐਮ. ਏ. ਨੇ ਨਿਭਾਇਆ ਹੈ। ਉਹਨਾਂ ਨੇ ਇਸ ਗ੍ਰੰਥ ਦੀ ਸੰਪਾਦਨਾ ਕੀਤੀ ਹੈ। ਨਾਵਾਂ ਥਾਵਾਂ ਦੀ ਜਾਣਕਾਰੀ ਲਈ ਫੁੱਟ ਨੋਟ ਦਿੱਤੇ ਹਨ। 'ਹੁਕਮਨਾਮਿਆਂ ਬਾਰੇ' ਸਿਰਲੇਖ ਹੇਠ ੭੭ ਸਫੇ ਦਾ ਇਕ ਖੋਜ ਭਰਪੂਰ ਆਲੇਖ ਲਿਖਿਆ ਹੈ ਜੋ ਉਹਨਾਂ ਦੀ ਇਤਿਹਾਸਕ ਮਸਲਿਆਂ ਤੇ ਪਕੜ ਦਾ ਇਕ ਜਿਉਂਦਾ ਜਾਗਦਾ ਸਬੂਤ ਹੈ। ਤਕਰੀਬਨ ਦੋ ਦਹਾਕੇ ਪਹਿਲਾਂ ਸਰਕਾਰੀ ਨੌਕਰੀ ਤਿਆਗਣ ਤੋਂ ਬਾਦ ਜਸਵਿੰਦਰ ਸਿੰਘ ਨੇ ਨਾਮਧਾਰੀ ਇਤਿਹਾਸ ਦੀ ਖੋਜ ਨੂੰ ਆਪਣੇ ਜੀਵਨ ਦਾ ਮਕਸਦ ਘੋਸ਼ਿਤ ਕਰ ਦਿੱਤਾ ਅਤੇ ਉਹਨਾਂ ਨੇ "ਕੂਕਾਜ਼ ਆਫ਼ ਨੋਟ ਇਨ ਪੰਜਾਬ" (ਮਹੱਤਵਪੂਰਨ ਕੂਕੇ) ੧੯੮੧ ਦੇ ਅੰਗਰੇਜ਼ ਸਰਕਾਰ ਦੇ ਰਿਕਾਰਡ ਤੇ ਆਧਾਰਿਤ ਅਤੇ ਕੂਕਾ ਮੂਵਮੈਂਟ, ਫਰੀਡਮ ਸਟਰਗਲ ਇਨ ਪੰਜਾਬ (੧੮੮੦ ਈ. ਤੋਂ ੧੯੦੩ ਈ. ਤੱਕ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਸਰਕਾਰੀ ਦਸਤਾਵੇਜ਼) ਦੀਆਂ ਪੁਸਤਕਾਂ ਵੀ ੧੯੮੫ ਵਿਚ ਪ੍ਰਕਾਸ਼ਿਤ ਕਰਵਾਈਆਂ ਹਨ, ਜਿਹਨਾਂ ਦੁਆਰਾ ਸਾਡੇ ਇਤਿਹਾਸ ਦੇ ਬਹੁਤ ਸਾਰੇ ਹਨੇਰੇ ਕੋਨਿਆਂ ਤੇ ਨਵੀਂ ਰੌਸ਼ਨੀ ਪਾਈ ਗਈ ਹੈ। ਸ੍ਰੀ ਸਤਿਗੁਰੂ ਜੀ ਦੇ ਹੁਕਮਨਾਮਿਆਂ ਦੇ ਸੰਬੰਧ ਵਿਚ ਏਨੀ ਮੁਕੰਮਲ ਅਤੇ ਵਧੀਆ ਜਾਣਕਾਰੀ ਨਾਲ ਪਾਠਕਾਂ ਦੀ ਸਾਂਝ ਪਹਿਲਾਂ ਕਦੇ ਵੀ ਨਹੀਂ ਪੁਆਈ ਗਈ। ਇਹ ਹੁਕਮਨਾਮੇ ਰੰਗੂਨ ਦੇ ਜਿਸ ਮੁਕਾਮ ਤੋਂ ਅਤੇ ਫਿਰ ਮਰਗੋਈ ਟਾਪੂ ਤੋਂ ਸੰਗਤਾਂ ਵੱਲ ਸਾਦਰ ਹੁੰਦੇ ਸਨ,

ਉਹਨਾਂ ਨਾਵਾਂ ਥਾਵਾਂ ਦੀਆਂ ਬਾਰੀਕੀਆਂ ਵਿਚੋਂ ਲੇਖਕ ਖ਼ੁਦ ਲੰਘਿਆ ਹੈ ਅਤੇ ਬਰਮਾ ਸਰਕਾਰ ਦੇ ਪੁਰਾਣੇ ਰੀਕਾਰਡ ਫੋਲ ਫੋਲ ਕੇ ਸਤਿਗੁਰੂ ਜੀ ਦੀ ਨਜ਼ਰਬੰਦੀ ਵਾਲੇ ਬੰਗਲੇ ਦੇ ਸਥਾਨ ਨੂੰ ਵੀ ਸੁਨਿਸ਼ਚਿਤ ਕੀਤਾ ਹੈ।

ਅੰਬਾਲੇ ਦੇ ਕਮਿਸ਼ਨਰ ਫੋਰਸਿੱਥ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਤੋਂ ਬਾਹਰ ਕਰਨ ਤੋਂ ਪਹਿਲਾਂ, ਪੰਜਾਬ ਤੋਂ ਦੂਰ ਅਲਾਹਾਬਾਦ ਪਹੁੰਚਾਉਣ ਬਾਅਦ ਲਿਖਿਆ "ਐਸੇ ਵਿਅਕਤੀ ਨੂੰ ਸੁਤੰਤਰ ਰਹਿਣ ਦੇਣਾ ਸਿਖਰ ਦਰਜੇ ਦਾ ਖ਼ਤਰਾ ਹੋਵੇਗਾ।" ਐਸੇ ਵਿਅਕਤੀ ਨੂੰ ਹੀ ਅੰਗਰੇਜ਼ ਸਰਕਾਰ ਬਗ਼ਾਵਤ ਦਾ ਪੰਜਾਬ ਵਿਚ ਇਕ ਮਾਤਰ ਪ੍ਰਤੀਕ ਸਮਝਦੀ ਸੀ। ਪੰਜਾਬ ਨੂੰ ਸਤਿਗੁਰੂ ਜੀ ਦੀ ਅਗਵਾਈ ਤੋਂ ਵਾਂਝਿਆ ਕਰਨਾ ਉਹਨਾਂ ਦੇ ਹਿਤ ਵਿਚ ਸੀ। ਸਤਿਗੁਰੂ ਜੀ ਅਤੇ ਪੰਜਾਬ ਵਿਚਲੀ ਸੰਗਤ ਦੇ ਵਿਚਾਲੇ ਕੋਈ ਵੀ ਸੰਪਰਕ ਸੂਤਰ ਬਰਤਾਨਵੀ ਸਰਕਾਰ ਦੀ ਅੱਖ ਦੀ ਕਿਰਕਿਰੀ ਸੀ। ਸਰਕਾਰ ਸਤਿਗੁਰੂ ਜੀ ਦੇ ਪੈਰੋਕਾਰਾਂ ਤੇ ਸਖਤੀਆਂ ਦੇ ਪਹਾੜ ਰੋਹੜਨ ਤੇ ਤੁਲੀ ਹੋਈ ਸੀ। ਕੂਕੇ ਸਨ ਕਿ ਉਹ ਸਿਰ ਤਲੀ 'ਤੇ ਧਰਕੇ ਵੀ ਆਪਣੇ ਮਹਿਬੂਬ ਸਤਿਗੁਰੂ ਦੇ ਨਿਵਾਸ ਵਾਲੀ ਗਲੀ ਵਿਚ ਗੇੜੇ ਮਾਰਨੋਂ ਨਹੀਂ ਸਨ ਉਕਦੇ। ਇਕ ਨਹੀਂ, ਦੋ ਨਹੀਂ, ਚਾਰ ਨਹੀਂ ਪੂਰਾ ਇਕ ਸੈਂਕੜਾ ਦੇ ਕਰੀਬ ਸਿੰਘਾਂ ਨੇ ਪਹਿਲਾਂ ਰੰਗੂਨ ਅਤੇ ਫਿਰ ਮਰਗੋਈ ਜਾ ਕੇ ਦਰਸ਼ਨ ਪਰਸੇ ਅਤੇ ਆਪਣੇ ਵਲੋਂ ਪੰਜਾਬ ਦੇ ਸਿੰਘਾਂ ਵਲੋਂ ਲਿਖੀਆਂ ਅਰਦਾਸਾਂ ਦਿੱਤੀਆਂ ਅਤੇ ਜੁਆਬ ਵਿਚ ਸਤਿਗੁਰੂ ਜੀ ਤੋਂ ਹੁਕਮਨਾਮੇ ਪ੍ਰਾਪਤ ਕਰਕੇ, ਵੱਡੇ ਜਫ਼ਰ ਜਾਲ ਕੇ ਇਹਨਾਂ ਨੂੰ ਦੇਸ ਵਿਚ ਲਿਆਂਦਾ। ਗੁਰੂ ਹਰੀ ਸਿੰਘ ਜੀ ਅਤੇ ਨਾਮਧਾਰੀ ਸੰਗਤ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਕਦੇ ਮੈਦਾਨੇ ਜੰਗ ਵਿਚ ਜੂਝਣ ਵਾਲੇ ਨਾਇਕ ਬਣੇ, ਕਦੇ ਗਊ-ਘਾਤੀਆਂ ਨੂੰ ਸੋਧਾ ਲਾ ਕੇ ਫ਼ਾਂਸੀਆਂ 'ਤੇ ਲਟਕਣ ਅਤੇ ਤੋਪ ਅੱਗੇ ਛਾਤੀਆਂ ਡਾਹੁਣ ਵਾਲੇ ਨਾਇਕ ਬਣੇ। ਹੁਣ ਇਹ ਨਾਇਕ ਸਨ ਜੋ ਗੁਰੂ ਦਰਸ਼ਨਾਂ ਲਈ, ਸਫ਼ਰ ਖ਼ਰਚ ਦੀ ਮਾਇਆ ਭਾਵੇਂ ਭੋਇੰ ਵੇਚ ਕੇ, ਭਾਵੇਂ ਆਸੇ ਪਾਸਿਓਂ ਮੰਗ-ਤੰਗ ਕੇ ਹਾਸਲ ਕਰਦੇ, ਅਤੇ ਫਿਰ ਇਸ ਬਿਖਮ ਮਾਰਗ 'ਤੇ ਅੱਗੇ ਵਧਦੇ। ਪਤਾ ਸੀ ਕਿ ਪਕੜੇ ਜਾਣ ਦੀ ਸੂਰਤ ਵਿਚ, ਆਪਣੇ ਰਾਜ ਵਿਚ ਸੂਰਜ ਨਾ ਡੁੱਬਣ ਦੇਣ ਦੀ ਫੜ ਮਾਰਨ ਵਾਲਾ ਦੁਸ਼ਮਣ ਘੱਟ ਨਹੀਂ ਕਰੇਗਾ। ਪਰ ਇਮਤਿਹਾਨ ਦੀ ਇਸ ਘੜੀ ਵਿਚ ਗੁਰੂ ਕੇ ਸਿੰਘ, ਸਿੱਖੀ-ਸਿਦਕ ਵਲੋਂ ਸੌ ਫੀਸਦੀ ਅੰਕ ਲੈ ਕੇ ਪੂਰੇ ਉਤਰੇ। ਲਹਿਰ ਦੇ ਰੌਂਅ ਨੂੰ ਉਹਨਾਂ ਮੱਠਾ ਨਹੀਂ ਪੈਣ ਦਿੱਤਾ।

ਜਸਵਿੰਦਰ ਸਿੰਘ ਹੋਰੀਂ ਲਿਖਦੇ ਹਨ ਕਿ ਜਨਵਰੀ ੧੮੭੨ ਈ. ਤੋਂ ਬਾਦ ਵੀ ਪੰਜਾਬ ਸਰਕਾਰ ਐਨੀ ਡਰੀ ਹੋਈ ਸੀ ਕਿ ਉਸਨੂੰ ਹੋਲੇ ਮੁਹੱਲੇ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਵਿਚ ਕਿਸੇ ਵੱਡੇ ਜਨ ਉਭਾਰ ਦੇ ਉਠਣ ਦੀ ਆਸ਼ੰਕਾ ਸੀ। ਇਸ ਲਈ ਪੰਜਾਬ ਦਾ ਲੈਫਟੀਨੈਂਟ ਗਵਰਨਰ ਉਸ ਹੋਲੇ ਦੇ ਦਿਨੀਂ ਖ਼ੁਦ ਅੰਮ੍ਰਿਤਸਰ ਵਿਚ ਰਿਹਾ ਅਤੇ ਡਿਪਟੀ ਕਮਿਸ਼ਨਰ ਨੂੰ ਉਸਨੇ ਅਨੰਦਪੁਰ ਸਾਹਿਬ ਭੇਜਿਆ। ਫ਼ੌਜ ਦੇ ਘੋੜ ਸਵਾਰ ਦਸਤੇ ਅੰਬਾਲੇ ਤੋਂ ਰੋਪੜ ਭੇਜੇ ਗਏ ਅਤੇ ਇਸ ਤਰ੍ਹਾਂ ਦੇ ਇੰਤਜ਼ਾਮ ਵਿਸਾਖੀ ਦੇ ਮੇਲੇ ਸਮੇਂ ਵੀ ਕੀਤੇ ਗਏ।

ਪਹਿਲਾਂ ਕੁਝ ਸਮਾਂ ਸਿੰਘਾਂ ਨੂੰ ਸਤਿਗੁਰੂ ਜੀ ਦਾ ਪਤਾ ਨਹੀਂ ਲੱਗ ਸਕਿਆ ਕਿ ਕਿਥੇ ਹਨ। ਸੰਨ ੧੮੭੫ ਈ. ਵਿਚ ਬਾਰਬਟਨ, ਪੁਲਿਸ ਕਪਤਾਨ ਲੁਧਿਆਣਾ ਦੀ ਘਰਵਾਲੀ, ਮੇਮ ਤੋਂ ਬਾਬਾ ਦਰਬਾਰਾ ਸਿੰਘ ਰਾਏਪੁਰ ਵਾਲੇ ਨੂੰ ਸਤਿਗੁਰੂ ਜੀ ਦੇ ਰੰਗੂਨ ਹੋਣ ਦਾ ਪਤਾ ਲੱਗਾ। ਹੁਣ ਸਿੰਘਾਂ ਲਈ ਇਹ ਸੁਨਹਿਰੀ ਮੌਕਾ ਸੀ। ਜਸਵਿੰਦਰ ਸਿੰਘ ਲਿਖਦੇ ਹਨ ਕਿ ਹੁਣ ਇਕ ਦੌੜ ਸ਼ੁਰੂ ਹੋ ਗਈ, ਸਰਕਾਰ ਵਲੋਂ ਹਰ ਹੀਲੇ ਗੁਰੂ ਦਰਸ਼ਨਾਂ ਲਈ ਜਾਂਦੇ ਸਿੰਘਾਂ ਦਾ ਰਾਹ ਰੋਕਣਾ ਅਤੇ ਸਿੰਘਾਂ ਵਲੋਂ ਰੋਕਾਂ ਉਲੰਘ ਕੇ ਪਹੁੰਚਣਾ। ਇਸ ਦੌੜ ਵਿਚ ਜਿੱਤ ਕੂਕਿਆਂ ਦੀ ਹੋਈ। ਇਸ ਸਮੇਂ ਕਈ ਹੁਕਮਨਾਮੇ ਤਾਂ ਪਕੜੇ ਗਏ ਪਰ ਜੁਲਾਈ ੧੮੮੦ ਤਕ ਇਕ ਵੀ ਸਿੰਘ ਸਤਿਗੁਰੂ ਜੀ ਨੂੰ ਮਿਲਦਾ ਅਥਵਾ ਹੁਕਮਨਾਮੇ ਲੈਂਦਾ ਫੜਿਆ ਨਹੀਂ ਜਾ ਸਕਿਆ। ੧੮੭੭ ਈ. ਵਿਚ ਇਕ ਗੋਰੇ ਅਫ਼ਸਰ ਨੇ ਖ਼ੁਦ ਸਤਿਗੁਰੂ ਜੀ ਨੂੰ ਨੈਣਾਂ ਸਿੰਘ ਦੇ ਰੰਗੂਨ ਆਉਣ ਅਤੇ ਹੁਕਮਨਾਮੇ ਲੈ ਜਾਣ ਬਾਰੇ ਪੁੱਛਿਆ ਸੀ, ਪਰ ਫੇਰ ਵੀ ਇਹ ਪ੍ਰਵਾਹ ਰੁਕਿਆ ਨਹੀਂ।...ਗੋਰੀ ਸਰਕਾਰ ਨੇ ਮਈ ੧੮੭੮ ਈ. ਦੀ ਇਕ ਫਾਇਲ ਵਿਚ ਲਿਖਿਆ..."ਉਹ (ਸਤਿਗੁਰੂ ਰਾਮ ਸਿੰਘ ਜੀ) ਬਹੁਤ ਖ਼ਤਰਨਾਕ ਵਿਅਕਤੀ ਹੈ, ਸ਼ਾਇਦ ਹਿੰਦੁਸਤਾਨ ਵਿਚ ਇਸ ਸਮੇਂ ਸਭ ਤੋਂ ਜ਼ਿਆਦਾ ਖ਼ਤਰਨਾਕ ਵਿਅਕਤੀ ਅਤੇ ਇਸ ਨਾਲ ਹੋ ਰਹੇ ਖ਼ਤ ਪੱਤਰ ਨੂੰ ਹਰ ਹਾਲਤ ਵਿਚ ਰੋਕਿਆ ਜਾਣਾ ਚਾਹੀਦਾ ਹੈ। ਰੰਗੂਨ ਤੋਂ ਹੀ ਸਤਿਗੁਰੂ ਜੀ ਦਾ ਸੰਪਰਕ ਉਥੇ ਜਾਂਦੇ ਸਿੱਖਾਂ ਰਾਹੀਂ ਰੂਸ ਤੱਕ ਜੁੜਿਆ ਰਿਹਾ।"

ਜਸਵਿੰਦਰ ਸਿੰਘ ਹੋਰਾਂ ਮੁਤਾਬਿਕ ਬਹੁਤ ਸਾਰੇ ਹੁਕਮਨਾਮੇ ਸਮੇਂ ਦੀ ਧੂੜ ਵਿਚ ਗੁੰਮ ਵੀ ਹੋ ਗਏ ਅਤੇ ਜੋ ਉਹਨਾਂ ਨੂੰ ਨਾਮਧਾਰੀ ਦਰਬਾਰ ਤੋਂ ਪ੍ਰਾਪਤ ਹੋਏ ਉਹ ੬੫ ਹੁਕਮਨਾਮੇ ਇਸ ਸੰਕਲਨ ਵਿਚ ਉਹਨਾਂ ਨੇ ਸ਼ਾਮਲ ਕਰ ਲਏ ਹਨ।

ਸਰਕਾਰੀ ਪੱਧਰ 'ਤੇ ਮਾਮੂਲੀ ਕਾਰ ਵਿਹਾਰੀ ਪੁੱਛ ਜਾਂ ਸੁੱਖ-ਸਾਂਦ ਦੇ ਸਤਿਗੁਰੂ ਜੀ ਵਲੋਂ ਡੇਰੇ ਭੈਣੀ ਸਾਹਿਬ ਛੋਟੇ ਭਰਾਤਾ (ਗੁਰੂ ਹਰੀ ਸਿੰਘ ਜਿਹਨਾਂ ਦਾ ਪਹਿਲਾ ਨਾਂ ਬੁੱਧ ਸਿੰਘ ਸੀ) ਨੂੰ ਲਿਖੇ ਖ਼ਤ ਵੀ ਆਪਣੇ ਨਿਸ਼ਾਨੇ 'ਤੇ ਪਹੁੰਚਾਉਣ ਵਿਚ ਬਰਤਾਨਵੀ ਸਰਕਾਰ ਪ੍ਰੇਸ਼ਾਨੀ ਮਹਿਸੂਸ ਕਰਦੀ ਸੀ। ਉਹੋ ਪਹਿਲਾਂ ਵਾਲੀ ਹੀ ਨੀਤੀ ਕਿ ਪੰਜਾਬ ਅਤੇ ਸਤਿਗੁਰੂ ਰਾਮ ਸਿੰਘ ਵਿਚਾਲੇ ਕਿਸੇ ਕਿਸਮ ਦਾ ਸਬੰਧ ਬਣਿਆ ਨਾ ਰਹਿਣ ਦਿੱਤਾ ਜਾਏ। ਇੱਕਾ ਦੁੱਕਾ ਪੱਤਰ ਸਤਿਗੁਰੂ ਜੀ ਵੱਲ ਭੈਣੀ

ਸਾਹਿਬ ਤੋਂ ਅਤੇ ਰੰਗੂਨ ਤੋਂ ਉਹਨਾਂ ਵਲੋਂ ਲਿਖੇ ਭੈਣੀ ਸਾਹਿਬ ਪੁਚਾਏ ਜਾਣ ਦੇ ਹਵਾਲੇ ਜਸਵਿੰਦਰ ਸਿੰਘ ਦਿੰਦੇ ਹਨ।

ਅੰਗਰੇਜ਼ ਸਰਕਾਰ ਖ਼ਤ ਪੱਤਰਾਂ ਹੁਕਮਨਾਮਿਆਂ ਤੇ ਕਿਉਂ ਰੋਕ ਲਾਉਂਦੀ ਸੀ ਕਿਉਂਕਿ ਖੋਟੀ ਨੀਅਤ ਵਾਲੀ ਸਰਕਾਰ, ਜਿਸ ਨੇ ਵਲ ਛਲ ਨਾਲ ਪੰਜਾਬ 'ਤੇ ਕਬਜ਼ਾ ਕੀਤਾ ਸੀ ਉਹ ਪੰਜਾਬ ਵਿਚ ਸਤਿਗੁਰੂ ਜੀ ਦੀ Mass Appeal (ਭਾਰੀ ਜਤਨਕ ਪ੍ਰਭਾਵ) ਤੋਂ ਬਹੁਤ ਭੈ-ਭੀਤ ਸੀ ਕਿ ਉਹਨਾਂ ਦੇ ਹੁਕਮ 'ਤੇ ਸਾਧਾਰਨ ਪੰਜਾਬੀ ਵੀ ਨਾਮਧਾਰੀ ਸਿੰਘਾਂ ਨਾਲ ਮਿਲ ਕੇ ਅੰਗਰੇਜ਼ਾਂ ਦਾ ਬੀਅ ਨਾਸ ਕਰਨ ਤੱਕ ਚਲਾ ਜਾਏਗਾ। ਕਿਸਾਨ ਖੇਤਾਂ ਵਿਚੋਂ ਫਾਲਤੂ ਨਦੀਨ ਕੱਢਣ ਨੂੰ ਸੂੜ੍ਹ ਮਾਰਨਾ ਕਹਿੰਦੇ ਹਨ। ਸਤਿਗੁਰੂ ਜੀ ਹੁਕਮਨਾਮਿਆਂ ਵਿਚ ਅੰਗਰੇਜ਼ਾਂ ਦੇ ਇਸ ਡਰ ਬਾਰੇ ਕਈ ਥਾਈਂ ਲਿਖਦੇ ਹਨ -

**"ਏਨਾਂ ਨੂੰ ਏਹੁ ਬਡਾ ਭਰਮੁ ਹੈ, ਚਿਠੀ ਦੀ ਬਡੀ ਤਕੜਾਈ ਰਖਦੇ ਹੈਨ ਮੇਰੀ। ਕਹਿੰਦੇ ਹਨ ਕਿਤੇ ਚਿਠੀ ਭੇਜਕੇ ਸੂੜ ਨਾ ਕਰਾਇ ਦੇਵੇ। ਏਥੇ ਪਿਛੇ ਬਹੁਤ ਆਦਮੀ ਹੈ।"** (ਹੁਕਮਨਾਮਾ -੬)

੧੮੫੭ ਈ. (ਸੰਬਤ ੧੯੧੪) ਦੇ ਸੁਤੰਤਰਤਾ ਸੰਗਰਾਮ ਨੂੰ ਅਜੇ ਕਿੰਨਾ ਕੁ ਚਿਰ ਹੋਇਆ ਸੀ। ਪੰਜਾਬ ਵਿਚ ਅੰਗਰੇਜ਼ਾਂ ਨੂੰ ਫਿਰ ੧੮੫੭ ਆਉਂਦਾ ਦਿਸਦਾ ਸੀ। ਸਤਿਗੁਰੂ ਜੀ ਮੁਤਾਬਿਕ **"ਪਿਛੋ ਤਾਂ ਲਿਆਏ ਹੈ ਜੋ ਏਥੇ ਰਹਾ ਤਾਂ ਚੌਧੇ ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਇਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ। ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।"** (ਹੁਕਮਨਾਮਾ -੭)

੩੧ ਅਗਸਤ ੧੮੭੮ ਨੂੰ ਲੁਧਿਆਣਾ ਦੇ ਪੁਲੀਸ ਕਪਤਾਨ ਜੇ.ਪੀ. ਵਾਰਬਰਟਨ ਨੇ ਪੰਜਾਬ ਪੁਲੀਸ ਦੇ ਆਈ.ਜੀ. ਕਰਨਲ ਐਚ. ਐਨ.ਮੂਲਰ ਦੇ ਨਾਂ ਜੋ ਲੰਮਾ ਖ਼ਤ ਭੇਜਿਆ ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਪੰਜਾਬ ਵਿਚ ਆ ਰਹੇ ਹੁਕਮਨਾਮਿਆਂ ਦੇ ਰਾਜਨੀਤਕ ਮਹੱਤਵ ਤੇ ਪ੍ਰਕਾਸ਼ ਵੀ ਪਾਇਆ ਹੈ। ਆਪਣੇ ਦੁਆਰਾ ਪਕੜੇ ਗਏ ਕੁਝ ਹੁਕਮਨਾਮਿਆਂ ਦਾ ਅੰਗਰੇਜ਼ੀ ਅਨੁਵਾਦ ਵੀ, ਉਚ ਅਧਿਕਾਰੀਆਂ ਦੇ ਮਨਾਂ ਵਿਚ ਨਾਮਧਾਰੀ ਲਹਿਰ ਦੇ ਵੱਡੇ ਖ਼ਤਰੇ ਨੂੰ ਸਹੀ ਸਿਧ ਕਰਨ ਲਈ, ਨਾਲ ਜੋੜ ਦਿਤਾ। ਇਹ ਉਹ ਸਮਾਂ ਸੀ ਜਦੋਂ ਸਤਿਗੁਰੂ ਜੀ ਤੇ ਦਸ ਸੂਬੇ ਦੇਸ ਬਦਰ ਕਰ ਦਿਤੇ ਸਨ। ਸਿੰਘ ਸ਼ਹੀਦੀਆਂ ਪਾ ਚੁੱਕੇ ਸਨ। ਕੁਝ ਕਾਲੇ ਪਾਣੀ ਜਾ ਰਹੇ ਸਨ। ਉਹਨਾਂ ਦੇ ਘਰ ਘਾਟ ਮਾਲ ਅਸਬਾਬ ਅਤੇ ਭੋਇੰ ਭਾਂਡੇ ਜ਼ਬਤ ਕੀਤੇ ਜਾ ਚੁੱਕੇ ਸਨ। ਪੰਜ ਤੋਂ ਵੱਧ ਨਾਮਧਾਰੀ ਖ਼ੁਸ਼ੀ ਗ਼ਮੀ ਦੀ ਧਾਰਮਿਕ ਰਸਮ ਵਿਚ ਵੀ ਬਿਨਾਂ ਆਗਿਆ ਇਕੱਠੇ ਨਹੀਂ ਸੀ ਹੋ ਸਕਦੇ। ਅਖੰਡ ਪਾਠ ਹਵਨ ਜੱਗ ਚੰਡੀ ਦੀ ਵਾਰ ਦਾ ਪਾਠ ਸਰਕਾਰ ਦੀਆਂ ਨਜ਼ਰਾਂ ਵਿਚ ਬਾਗ਼ੀ ਕਰਮ ਬਣ ਚੁੱਕੇ ਸਨ। ਭਜਨ ਦੇਣ ਵਾਲੇ ਸਿੰਘਾਂ ਤੇ ਵਿਸ਼ੇਸ਼ ਧਿਆਨ ਰੱਖਿਆ ਜਾ ਰਿਹਾ ਸੀ। ਅੱਠਾਂ ਪਹਿਰਾਂ ਵਿਚ ਦਸਾਂ ਤੋਂ ਵੱਧ ਸਿੰਘ ਡੇਰੇ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਨਹੀਂ ਕਰ ਸਕਦੇ ਸਨ। ਵਾਰਬਰਟਨ ੧੦ ਸਿੰਘਾਂ ਨੂੰ ਦਰਸ਼ਨਾਂ ਦੀ ਇਜਾਜ਼ਤ ਨੂੰ ਵੀ ਖ਼ਤਰਨਾਕ ਸਮਝਦਾ ਸੀ। ਉਹ ਕਹਿੰਦਾ ਸੀ ਕਿ ਪੰਜਾਬ ਦੇ ਸਾਰੇ ਕੋਨਿਆਂ ਵਿਚੋਂ ਨਾਮਧਾਰੀ ਭੈਣੀ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਲੁਕ ਛਿਪ ਕੇ ਟਿਕੇ ਰਹਿੰਦੇ ਹਨ। (ਗੁਰੂ ਦਰਸ਼ਨਾਂ ਲਈ ਆਪਣੀ ਵਾਰੀ ਦੀ ਇੰਤਜ਼ਾਰ ਵਿਚ)। ਉਹ ਲਿਖਦਾ ਹੈ ਕਿ ਭਾਵੇਂ ਕੂਕਿਆਂ ਦੀ ਗਿਣਤੀ ਪਹਿਲਾਂ ਨਾਲੋਂ ਘੱਟ ਹੈ ਪਰ ਫਿਰ ਵੀ ਉਹ ਵਧ ਰਹੇ ਹਨ। ਕੁਝ ਪ੍ਰਲੋਭਨਾਂ ਕਰਕੇ ਉਹ ਕ੍ਰਿਆਸ਼ੀਲ ਹੋਣ ਵਿਚ ਅੱਗੇ ਵਧ ਰਹੇ ਹਨ। ਇਹ ਪ੍ਰਲੋਭਨ ਆਉਣ ਵਾਲੇ ਖ਼ਾਲਸਾ ਜਾਂ ਕੂਕਾ ਰਾਜ ਦਾ ਵੀ ਹੋ ਸਕਦਾ ਹੈ। ਸਨਾਤਨ ਪੰਥੀ ਸਿੱਖਾਂ ਦੀ ਨਾਮਧਾਰੀਆਂ ਨਾਲ ਕੱਟੜ ਵਿਰੋਧਤਾ ਨੂੰ ਵੀ ਉਹ ਕੂਕਿਆਂ ਦੀ ਸਿਆਸੀ ਮਹੱਤਤਾ ਨੂੰ ਘਟਾ ਕੇ ਵੇਖਣ ਲਈ ਵਰਤੋਂ ਕਰਦਾ ਹੈ। ਫਿਰ ਵੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਉਮਦਾ ਸਿੱਖਿਆਵਾਂ ਨੂੰ, ਉਹ ਈਸਾਈ ਧਰਮ ਗ੍ਰੰਥਾਂ ਦੀ ਨਕਲ ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਨੇਕੀ ਤੇ ਕਿਸੇ ਇਕ ਫ਼ਿਰਕੇ ਦੀ ਇਜਾਰੇਦਾਰੀ ਨਹੀਂ ਹੁੰਦੀ, ਸ਼ਾਇਦ ਉਹ ਇਹ ਭੁੱਲ ਜਾਂਦਾ ਹੈ। ਉਹ ਆਪਣੇ ਪਿਛਲੇ ੬ ਸਾਲਾਂ ਦੇ ਅਨੁਭਵ ਦੇ ਆਧਾਰ 'ਤੇ ਨਾਮਧਾਰੀਆਂ ਦੀ ਆਪਸੀ ਇਕਮੁੱਠਤਾ, ਨਵੇਂ ਕੂਕੇ ਬਨਾਉਣ ਲਈ ਉਹਨਾਂ ਦੀਆਂ ਸਿਰ ਤੋੜ ਕੋਸ਼ਿਸ਼ਾਂ ਦਾ ਜ਼ਿਕਰ ਕਰਦਿਆਂ, ਉਹ ਕੂਕਿਆਂ ਦੀ ਆਪਣੇ ਮਿਸ਼ਨ ਪ੍ਰਤੀ ਸ਼ੈਦਾਈ ਲਗਨ ਨੂੰ ਵੀ ਨੋਟ ਕਰਦਾ ਹੈ। ਸਤਿਗੁਰੂ ਰਾਮ ਸਿੰਘ, ਉਹਦੇ ਮੁਤਾਬਿਕ ਫਰੰਗੀਆਂ ਦੇ ਮੁਕੰਮਲ ਖ਼ਾਤਮੇ ਅਤੇ ਕੂਕਾ ਰਾਜ ਕਾਇਮ ਹੋਣ ਦੀਆਂ ਭਵਿੱਖ ਬਾਣੀਆਂ ਕਰਦੇ ਹਨ। ਲਹਿਰ ਚਲਦੀ ਰੱਖਣ ਲਈ ਦੁਸ਼ਮਣ ਤੇ ਹਮਲਾ ਅਤੇ ਆਪਣੇ ਉੱਜਲ ਭਵਿੱਖ ਦੀ ਕਾਮਨਾ, ਲੋਕ ਮਨਾਂ ਦਾ ਹਿੱਸਾ ਬਨਾਉਣੀ ਪੈਂਦੀ ਹੈ। ਉਹ ਅੱਗੇ ਚੱਲ ਕੇ ਇਹ ਵੀ ਕਹਿੰਦਾ ਹੈ ਕਿ ਜੇ ਅਸੀਂ ਕਿਸੇ ਮੁਸੀਬਤ ਵਿਚ ਫਸ ਗਏ, ਕਿਸੇ ਜੰਗ ਵਿਚ ਹਾਰ ਗਏ ਤਾਂ ਨਾਮਧਾਰੀ ਨਿਸ਼ਚੇ ਹੀ ਆਪਣੇ ਸਿਰ ਚੁੱਕਣਗੇ। ਸਾਡੇ ਪੈਰ ਉੱਖੜਦਿਆਂ ਹੀ ਬਹੁਤ ਸਾਰੇ ਸਾਧਾਰਨ ਕਿਸਾਨ ਅਤੇ ਹੋਰ ਝਗੜਾਲੂ ਲੋਕ ਇਹਨਾਂ ਭਵਿੱਖ ਬਾਣੀਆਂ 'ਤੇ ਯਕੀਨ ਕਰਦਿਆਂ ਇਸ ਫ਼ਿਰਕੇ ਵਿਚ ਸ਼ਾਮਲ ਹੋ ਜਾਣਗੇ। ਅਸੀਂ ਹਰ ਕਾਨੂੰਨੀ ਵਿਧੀ ਨਾਲ ਉਹਨਾਂ ਨੂੰ ਕੋਈ ਵੀ ਸ਼ਰਾਰਤ ਕਰਨ ਤੋਂ ਅਯੋਗ ਬਣਾ ਦੇਈਏ।

ਫਿਰ ਨਾਮਧਾਰੀਆਂ ਤੋਂ ਚੋਖੇ ਭੈਭੀਤ, ਤੱਤਕਾਲੀਨ ਪੰਜਾਬ ਵਿਚ ਕਾਂ

ਵਰਗੇ ਚਲਾਕ ਅਤੇ ਕਠੋਰ ਦਿਲ ਪੁਲੀਸ ਅਫ਼ਸਰ ਦਾ ਕਹਿਣਾ ਹੈ, ਉਹ ਸਤਿਗੁਰੂ ਰਾਮ ਸਿੰਘ ਦੀਆਂ ਬਗ਼ਾਵਤੀ ਸਿੱਖਿਆਵਾਂ ਦੇ ਹੋਰ ਦਸਤਾਵੇਜ਼ੀ ਸਬੂਤ ਇਕੱਠੇ ਕਰੇਗਾ। ਇਹਨਾਂ ਦੇ ਆਧਾਰ 'ਤੇ ਜਿਹਨਾਂ ਵੀ ਇਸ ਕਾਰਵਾਈ (ਹੁਕਮਨਾਮੇ ਲੈ ਕੇ ਆਉਣ ਵਾਲੀ) ਵਿਚ ਹਿੱਸਾ ਲਿਆ ਹੈ, ਉਹਨਾਂ 'ਤੇ ਮੁਕੱਦਮਾ ਚਲਾ ਕੇ ਉਹਨਾਂ ਨੂੰ ਦੇਸ ਬਦਰ ਕੀਤਾ ਜਾਵੇ ਅਤੇ ਉਹਨਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਜਾਣ। ਉਹ ਸਮਝਦਾ ਹੈ ਕਿ ਬਰਤਾਨਵੀ ਸਰਕਾਰ ਵਿਰੁੱਧ ਕੂਕਿਆਂ ਦੇ ਮਨਾਂ ਵਿੱਚ ਭਰੇ ਗ਼ੈਰ-ਵਫ਼ਾਦਾਰੀ ਦੇ ਫੁਰਨੇ ਤੇ ਸਰਕਾਰ ਨਾਲ ਹੋਰ ਮੱਤਭੇਦ ਉਹਨਾਂ ਦੇ ਦਿਲਾਂ ਵਿਚੋਂ ਇਸ ਤਰ੍ਹਾਂ ਦੇ ਕਰੜੇ ਕਦਮਾਂ ਨਾਲ ਹੀ ਕੱਢੇ ਜਾ ਸਕਣਗੇ। ਇਸ ਤਰ੍ਹਾਂ ਦੇ ਬਾਗ਼ੀ ਸੰਦੇਸ਼ਿਆਂ ਨੂੰ ਪਕੜਨ ਲਈ ਵਿਸ਼ੇਸ਼ ਬੰਦੋਬਸਤ ਕੀਤੇ ਜਾਣ। ਇਸ ਤੋਂ ਵੀ ਹੋਰ ਅੱਗੇ ਵਧਦਿਆਂ ਇਹ ਐਂਗਲੋ ਇੰਡੀਅਨ ਐਸ. ਪੀ. ਆਪਣੇ ਵੱਡੇ ਅਫ਼ਸਰ ਨੂੰ ਸੁਝਾ ਦਿੰਦਾ ਹੈ ਕਿ ਕੋਈ ਇਕ ਦਿਨ ਤਹਿ ਕਰਕੇ ਸਾਰੇ ਪੰਜਾਬ ਵਿੱਚ ਇੱਕੋ ਹੀ ਸਮੇਂ ਸਾਰੇ ਕੂਕਿਆਂ ਦੀ ਹਥਿਆਰਾਂ ਅਤੇ ਦਸਤਾਵੇਜ਼ਾਂ (ਸ੍ਰੀ ਸਤਿਗੁਰੂ ਜੀ ਦੇ ਹੁਕਮਨਾਮੇ ਹੀ ਮੁੱਖ ਤੌਰ 'ਤੇ) ਲਈ ਤਲਾਸ਼ੀ ਅਭਿਆਨ ਚਲਾਇਆ ਜਾਵੇ। (ਕੂਕਾ ਮੂਵਮੈਂਟ, ਫਰੀਡਮ ਸਟਰਗਲ ਇੰਨ ਪੰਜਾਬ -ਜਸਵਿੰਦਰ ਸਿੰਘ (ਸਫ਼ੇ ੨੯-੩੦-੩੧))

ਹੁਕਮਨਾਮਿਆਂ ਦੇ ਸਿਆਸੀ ਮਹੱਤਵ ਦੀ ਉਪਰੋਕਤ ਚਿਠੀ ਤੋਂ ਵੱਧ ਮੂੰਹ ਬੋਲਦੀ ਤਸਵੀਰ ਹੋਰ ਕੀ ਹੋ ਸਕਦੀ ਹੈ?

ਸ੍ਰੀ ਸਤਿਗੁਰੂ ਜੀ ਨੂੰ ਉਹਨਾਂ ਦੇ ਕੱਟੜ ਵਿਰੋਧੀ ਅੰਗਰੇਜ਼ ਹਾਕਮ ਸਿਆਸੀ ਤੌਰ 'ਤੇ ਜੋ ਮਹੱਤਵ ਦਿੰਦੇ ਸਨ ਉਹ ਇਸ ਗੱਲ ਤੋਂ ਵੀ ਸਿੱਧ ਹੁੰਦਾ ਹੈ ਕਿ ਆਪ ਦੀ ਰਿਹਾਇਸ਼ ਲਈ ਰੰਗੂਨ ਵਿੱਚ ਜੋ ਬੰਗਲਾ ਚੁਣਿਆ ਗਿਆ ਉਸ ਵਿੱਚ ਜਲਾਵਤਨੀ ਸਮੇਂ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫ਼ਰ' ਮਰਨ ਤੱਕ ੧੮੬੨ ਈ. ਤੱਕ ਰਿਹਾ। ਸਤਿਗੁਰੂ ਜੀ ਲਿਖਦੇ ਹਨ:

- "ਜਿਸ ਜਗਾ ਮੇਂ ਅਸੀਂ ਰਹਿੰਦੇ ਹਾਂ, ਏਥੇ ਅੱਗੇ ਦਿੱਲੀ ਬਾਲਾ ਬਾਦਸ਼ਾਹ ਰਹਿੰਦਾ ਸੀ। ਉਹ ਮਰ ਗਿਆ, ਜਾਗਾ ਉਸੀ ਮੈਂ ਹੁਣ ਅਸੀਂ ਰਹਿੰਦੇ ਹਾਂ।" (ਹੁਕਮਨਾਮਾ ੧੬)

ਬੰਗਲੇ ਦਾ ਹਦੂਦ ਅਰਬਾ ਵੀ ਵਿਦਵਾਨ ਸੰਪਾਦਕ ਨੇ ਖੋਜ ਕੇ ਲਿਖਿਆ ਹੈ ਅਤੇ ਹੁਣ ਇਸੇ ਖੋਜ 'ਤੇ ਆਧਾਰਿਤ ਇਸ ਦਾ ਇਕ ਮਾਡਲ ਤਿਆਰ ਹੋ ਚੁੱਕਾ ਹੈ, ਜਿਸ ਨੂੰ ਨਵੇਂ ਬਣੇ ਸੁਆਗਤ ਭਵਨ ਵਿੱਚ ਵੇਖਿਆ ਜਾ ਸਕਦਾ ਹੈ। ਸਤਿਗੁਰੂ ਜੀ ਲਿਖਦੇ ਹਨ ਕਿ ਉਹਨਾਂ ਪਾਸ ਨਾ ਕਿਸੇ ਨੂੰ ਬੋਲਣ ਦਿੰਦੇ ਹਨ ਨਾ ਖੜ੍ਹਾ ਹੋਣ ਦਿੰਦੇ ਹਨ। ਸਤਿਗੁਰੂ ਜੀ ਜੁਲਾਈ ੧੮੮੦ ਈ. ਦੇ ਹੁਕਮਨਾਮੇ ਵਿੱਚ ਭਾਈ ਸਾਉਣ ਸਿੰਘ, ਹਰਨਾਮ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੂੰ ਵੀ ਇਸ ਸਥਿਤੀ ਬਾਰੇ ਲਿਖਦੇ ਹਨ:-

**"ਏਨਾ ਨੂੰ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹੁਦੇਦਾਰ ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨ ਕੋ ਫਕੜੋ ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ। ਜੇ ਕੋਈ ਅੰਦਰ ਤੇ ਕਿਸੇ ਕੋ ਦੇਵੇ ਤਾਂ ਓਸਕੋ ਫਕੜੋ। ਦਿਨੁ ਰਾਤਿ ਏਹੋ ਹੁਕਮ ਸੁਣਾਈਦਾ ਹੈ ਕਿ ਪਹਰੇ ਬਾਲਿਆ ਕੋ।**

**ਜੋ ਚਾਰ ਉਗਲਿ ਕਾਗਤ ਦਿੰਦੇ ਲੈਂਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ ਤਾਂ ਨਾਲੇ ਏਨਾ ਸੰਤਰੀ ਨੂੰ ਕੈਦ ਕਰਿ ਦੇਣ ਨਾਲੇ ਬੈਤਾਂ ਮਾਰਨ ਪਹਰੇ ਬਾਲਿਆਂ ਦੇ ਨਾਲੇ ਨਾਮੇ ਕਟਿ ਦੇਣ ਏਨਾ ਦੇ।"** (ਹੁਕਮਨਾਮਾ: ੬੨)

ਕੋਈ ਕੋਈ ਸੰਤਰੀ ਸਾਧੂ ਸੁਭਾਉ ਦਾ ਕਈ ਵੇਰ ਡਿਊਟੀ 'ਤੇ ਆ ਜਾਂਦਾ। ਉਹ ਪੰਜਾਬੋਂ ਆਏ ਸਿੰਘਾਂ ਨਾਲ ਸਤਿਗੁਰੂ ਜੀ ਦੀ ਗੱਲ ਬਾਤ ਵੀ ਆਪਣੀ ਨੌਂਕਰੀ ਦੀ ਕੀਮਤ 'ਤੇ ਕਰਵਾ ਦਿੰਦਾ ਬੰਗਲੇ ਦੇ ਨੇੜੇ ਰਹਿਣ ਵਾਲਾ ਇਕ ਬੈਰਾਗੀ ਫ਼ਕੀਰ ਵੀ ਹੁਕਮਨਾਮੇ ਲੈਣ ਤੇ ਅਰਦਾਸਾਂ ਪੁਚਾਉਣ ਵਿੱਚ ਸਿੰਘਾਂ ਦੀ ਮਦਦ ਕਰਦਾ।

ਜਸਵਿੰਦਰ ਸਿੰਘ ਲਿਖਦੇ ਹਨ ਕਿ ਭਾਰੀ ਤਕਲੀਫ਼ਾਂ ਝੱਲ ਕੇ ਜਦੋਂ ਪੰਜਾਬ ਤੋਂ ਗਏ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਮਾਤਰ ਹੀ ਕਰਕੇ ਸਬਰ ਦਾ ਘੁੱਟ ਭਰ ਲੈਂਦੇ, ਬਚਨ ਬਿਲਾਸ ਨਾ ਹੁੰਦਾ ਤਾਂ ਦੋਹਾਂ ਪਾਸਿਆਂ ਦੇ ਮਨਾਂ 'ਤੇ ਕੀ ਗੁਜ਼ਰਦੀ ਹੋਵੇਗੀ? "ਅੱਜ ਅਸੀਂ ਉਸ ਵੈਰਾਗਮਈ ਵਿਛੋੜੇ ਦੀ ਅਵਸਥਾ ਨੂੰ, ਮਜਬੂਰੀ ਨੂੰ, ਸ਼ਾਇਦ ਹੀ ਮਹਿਸੂਸ ਕਰੀਏ।" ਸਤਿਗੁਰੂ ਜੀ ਦੇ ਮਨ ਦੀ ਇਹ ਅਵਸਥਾ ਹੁਕਮਨਾਮਿਆਂ ਵਿੱਚ ਅਨੇਕ ਜਗ੍ਹਾ 'ਤੇ ਝਲਕਦੀ ਹੈ:

**- "ਹੋਰ ਭਾਈ ਸੁਵੇਗ ਸਿੰਘ ਜੀ ਤੇ ਜੀਵਣ ਸਿੰਘ ਜੀ ਪਹਿਰੇ ਦਾ ਸਾਨੂ ਕੋਈ ਦੁਖ ਨਹੀਂ। ਇਕ ਐਤਨਾ ਦੁਖ ਹੈ ਆਏ ਸਿੰਘ ਨਾਲ ਅਛੀ ਤਰਾ ਮੇਲ ਨਹੀਂ ਹੁੰਦਾ।"** (ਹੁਕਮਨਾਮਾ ੯)

**- ਭਾਈ ਤੁਸੀ ਤਾਂ ਸਾਡੀ ਦੇਹ ਪ੍ਰਾਨ ਹੋ। ਸਾਨੂ ਤਾ ਪੰਜਾਬ ਦਾ ਜੋ ਭੰਗੀ ਮਿਲਦਾ ਹੈ ਤਾਂ ਉਸਨੂੰ ਬੀ ਬਡੀ ਚਾਹਿ ਨਾਲ ਮਿਲਦੇ ਹਾ। ਸਾਨੂ ਤਾ ਪੰਜਾਬ ਦੇ ਮਾਨੁਖ ਦਾ ਦੀਦਾਰ ਹੋਣਾ ਭੀ ਬਡਾ ਦੁਰਲੰਭ ਹੈ।** (ਹੁਕਮਨਾਮਾ ੯)

ਸਤਿਗੁਰੂ ਜੀ ਦੀ ਇਹ ਵੀ ਲਾਚਾਰੀ ਸੀ ਕਿ ਉਹ ਆਏ ਸਿੱਖ ਦੀ ਪ੍ਰਸ਼ਾਦੇ

ਪਾਣੀ ਦੀ ਟਹਿਲ ਸੇਵਾ ਕਰਨ ਦੇ ਅਧਿਕਾਰ ਤੋਂ ਵਿਰਵੇ ਸਨ। ਇਸੇ ਲਈ ਉਹ ਦਿਲ ਦੀ ਵੇਦਨਾ ਇਉਂ ਪ੍ਰਗਟ ਕਰਦੇ ਹਨ:

– **"ਜੇ ਅੰਦਰ ਔਣ ਦੇਣ ਤਾਂ ਸੇਵਾ ਟਹਿਲ ਕਰੀਏ, ਪ੍ਰਸਾਦਿ ਚੰਗੇ ਛਕਾਈਏ ਲੰਗਰ ਕੋ। ਪਦਾਰਥ ਬਹੁਤ ਹੈ, ਖੰਡ ਘੇਓ ਸਭੋ ਕੁਛ ਬਥੇਰਾ ਹੈ, ਪਰ ਸੰਗਤ ਦਾ ਦਰਸਨ ਕਰਕੇ ਤ੍ਰਿਪਤ ਨਹੀਂ ਹੁੰਦੀ ਚਿਤ ਕੋ। ਦਰਸਨ ਹੁੰਦਾ ਹੈ ਤਾਂ ਚਮਤਕਾਰੇ ਮਾਤ੍ਰ ਹੁੰਦਾ ਹੈ।"** (ਹੁਕਮਨਾਮਾ ੪੧)

ਇਕ ਨਾਮਧਾਰੀ ਕਵੀ ਭਾਈ ਨਿਰੰਜਨ ਸਿੰਘ ਮਿਰਗੇਸ਼, ਉਸ ਮਸਤਾਨੇ ਸਤਿਗੁਰੂ ਦੀ ਤਦੋਂਕੀ ਮਨੋਦਸ਼ਾ ਦਾ ਵਰਨਣ ਆਪਣੀ ਕਲਮ ਨਾਲ ਇਉਂ ਕਰਦੇ ਹਨ:

"ਮੈਨੂੰ ਇਕੋ ਦੁੱਖ ਵਿਛੋੜੇ ਦਾ,
ਸੰਗਤ ਦਾ ਦਰਸ ਨਸੀਬ ਨਹੀਂ।
ਮੇਰੇ ਦੁੱਖ ਦਾ ਦਾਰੂ ਸੰਗਤ ਹੈ,
ਅੱਜ ਮਿਲਦੇ ਵੀਰ ਹਬੀਬ ਨਹੀਂ।
ਜਿਸ ਡਿਠਿਆਂ ਤਨਮਨ ਸ਼ਾਦ ਹੋਏ,
ਸੁਖ-ਸੋਮੇ ਮਿਲਣ ਤਬੀਬ ਨਹੀਂ।
ਜਿਹਨੂੰ ਦਰਸ਼ਨ ਨਹੀਂ ਅਜ ਸੰਗਤ ਦਾ,
ਕੋਈ ਮੇਰੇ ਜਿਹਾ ਗਰੀਬ ਨਹੀਂ।"

ਅੰਗਰੇਜ਼ਾਂ ਦੇ ਵਿਰੁੱਧ, ਪ੍ਰਭੂ ਸੱਤਾ ਸੰਪਨ ਤਤਕਾਲੀਨ ਰੂਸ ਦੀ ਸਰਕਾਰ ਨਾਲ ਸੰਬੰਧ ਸਥਾਪਿਤ ਕਰਨ ਦੀ ਰੀਝ, ਬੰਦੀ ਜੀਵਨ ਸਮੇਂ ਸਤਿਗੁਰੂ ਜੀ ਦੇ ਮਨ ਵਿੱਚ ਪਲਦੀ ਰਹੀ। ਇਹਨਾਂ ਵਰ੍ਹਿਆਂ ਦੇ ਲਾਗੇ ਚਾਗੇ ਹੀ ਆਖ਼ਰੀ ਸਿੱਖ ਮਹਾਰਾਜਾ ਦਲੀਪ ਸਿੰਘ ਵੀ ਮਾਸਕੋ ਪੁੱਜਦਾ ਹੈ ਰੂਸੀਆਂ ਦੀ ਸਹਾਇਤਾ ਨਾਲ ਸੈਨਾ ਭਰਤੀ ਕਰਕੇ ਪੰਜਾਬ ਨੂੰ ਗੋਰਾ ਸ਼ਾਹੀ ਤੋਂ ਮੁਕਤ ਕਰਾਉਣ ਲਈ। ਨਾਮਧਾਰੀ ਸਿੰਘਾਂ ਦਾ ਦੇਸ਼ ਦੀ ਆਜ਼ਾਦੀ ਲਈ ਉਨ੍ਹੀਵੀਂ ਸਦੀ ਦੇ ਆਖ਼ਰੀ ਤਿੰਨ ਦਹਾਕਿਆਂ ਵਿੱਚ ਘੁਲਿਆ ਗਿਆ ਇਹ ਘੋਲ ਲਾਜਵਾਬ ਹੈ। ਉਹ ਭਾਵੇਂ ਸਫਲ ਨਹੀਂ ਹੋਏ ਪਰ ਉਹਨਾਂ ਦੀ ਮਜ਼ਬੂਤ ਇੱਛਾ ਸ਼ਕਤੀ ਨੇ ਵੇਲੇ ਦੀ ਜਾਬਰ ਹਕੂਮਤ ਦੀਆਂ ਚੂਲਾਂ ਹਿਲਾ ਕੇ ਰੱਖ ਦਿੱਤੀਆਂ। ਚੱਕ ਰਾਮਦਾਸ ਦੇ ਸੂਬਾ ਗੁਰਚਰਨ ਸਿੰਘ ਦੁਆਰਾ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਨਾਂ ਰੂਸੀ ਅਧਿਕਾਰੀਆਂ ਵੱਲੋਂ ਅਤੇ ਇਹਨਾਂ ਵੱਲੋਂ ਰੂਸ ਦੇ ਜ਼ਾਰ ਵੱਲ ਖ਼ਤਾਂ ਦਾ ਆਦਾਨ ਪਰਦਾਨ ਹੋਇਆ। ਸਤਿਗੁਰੂ ਜੀ ਇਸ ਆਸ ਵਿੱਚ ਸਨ ਕਿ ਰੂਸ ਗੁਆਂਢੀ ਦੇਸ਼ ਦੇ ਨਾਤੇ ਸਾਡੀ ਮੱਦਦ ਕਰ ਸਕਦਾ ਹੈ। ਕਸ਼ਮੀਰ ਦੇ ਮਹਾਰਾਜੇ ਅਤੇ ਕਾਬਲ ਦੇ ਅਮੀਰ ਨਾਲ ਵੀ ਨਾਮਧਾਰੀ ਦਰਬਾਰ ਦੇ ਨੈਪਾਲ ਦੇ ਸ਼ਾਹ ਜਿਉਂ ਹੀ ਮਿਤਰਤਾ ਪੂਰਨ ਸਬੰਧ ਬਣ ਚੁੱਕੇ ਸਨ। ਇਸ ਤਰ੍ਹਾਂ ਉਤਰੀ ਭਾਰਤ ਦੇ ਇਸ ਖਿੱਤੇ ਵਿੱਚ ਇਹਨਾਂ ਗਠਜੋੜਾਂ ਦਾ ਧੂੰਆਂ ਹੌਲੀ-ਹੌਲੀ ਧੁਖਦਾ ਰਿਹਾ। ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿੱਚ ਗੁਪਤ ਭਾਸ਼ਾ ਸ਼ੈਲੀ ਦੀ ਵਰਤੋਂ ਕੀਤੀ ਹੈ। ਉਹ ਰੂਸ ਨੂੰ ਸਰੂਪ ਸਿੰਘ, ਬਰਤਾਨੀਆਂ ਨੂੰ ਬਿੱਲਾ ਸਿੰਘ, ਆਪਣੇ ਲਈ ਦਿਆਲ ਸਿੰਘ ਜਾਂ ਗੰਗਾ ਵਾਲਾ ਮਸਤਾਨਾ ਅਤੇ ਸੇਵਕ ਨਾਨੂੰ ਸਿੰਘ ਲਈ ਕਿਰਪਾਲ ਸਿੰਘ ਦਾ ਨਾਂ ਵਰਤਦੇ ਹਨ। ਉਹ ਉਡੀਕਦੇ ਹਨ ਕਿ ਰੂਸ ਦੀਆਂ ਫ਼ੌਜਾਂ ਬੁਖਾਰੇ ਤੋਂ ਤੁਰ ਕੇ ਕਾਬਲ ਦੇ ਲਾਗੇ ਅਪੜ ਰਹੀਆਂ ਹਨ ਕਿ ਨਹੀਂ। ਉਹ ਵਿਸ਼ਵ ਘਟਨਾ ਕਰਮ ਤੇ ਵੀ ਆਪਣੇ ਸੀਮਿਤ ਵਸੀਲਿਆਂ ਦੇ ਬਾਵਜੂਦ, ਪੈਨੀ ਨਜ਼ਰ ਰਖ ਰਹੇ ਸਨ, ਜਿਹਾ ਕਿ ਉਹ ਹੁਕਮਨਾਮਿਆਂ ਵਿੱਚ ੧੯੩੪ ਬਿਕਰਮੀ ਦੇ ਹਾਲਾਤ ਜੋ ਜਸਵਿੰਦਰ ਸਿੰਘ ਮੁਤਾਬਿਕ "ਇਹਨਾਂ ਦਿਨਾਂ ਵਿਚ ਰੂਸ-ਟਰਕੀ ਲੜਾਈ ਅਤੇ ਅੰਗਰੇਜ਼ਾਂ ਨਾਲ ਰੂਸ ਦੀ ਬਰਲਨ ਕਾਂਗਰਸ ਕਰਕੇ ਵਧੇ ਤਨਾਵ ਸ਼ਾਮਲ ਸਨ। ਚੌਥੇ ੧੯੧੪ ਬਿਕਰਮੀ/੧੯੫੭ ਈ. ਦੇ ਗ਼ਦਰ ਵਰਗੇ ਹਾਲਾਤ ਅੰਗਰੇਜ਼ੀ ਸਾਮਰਾਜ ਵਿਰੁਧ ਭਵਿਖਤ ਵਾਕ ਮਿਲਦੇ ਹਨ।" ਉਹ ਗੁਰੂ ਹਰੀ ਸਿੰਘ ਜੀ ਨੂੰ ਸਿੰਘਾਂ ਦੇ ਤਕਲੀਫ਼ਾਂ ਝਲ ਕੇ ਆਉਣ ਤੋਂ ਵਰਜਦੇ ਵੀ ਹਨ ਅਤੇ ਹਾਲਾਤ ਸੁਖਾਵੇਂ ਹੋਣ ਤੇ ਆਉਣ ਬਾਰੇ ਲਿਖਦੇ ਹਨ:

– "ਹੋਰ ਤੁਸੀਂ ਛੇਤੀ ਸਿੰਘ ਨਾ ਭੇਜਿਓ। ਕੁਛੁ ਸਰੂਪ ਸਿੰਘ ਦਾ ਮੇਲ ਦੇਖਕੇ ਆਵੇ।" (ਹੁਕਮਨਾਮਾ ੧੧)

– "ਰੂਸਾ ਕੇ ਆਏ ਤੇ ਆਵਾਗੇ" (ਹੁਕਮਨਾਮਾ ੨੭)

"ਹੋਰ ਕੁਛ ਰੂਸ ਦੀ ਖ਼ਬਰ ਹੋਵੇ ਕਿ ਬੁਖਾਰੇ ਈ ਹੈ ਕੇ ਕਾਬਲ ਕੀ ਤਰਫ਼ ਚਲਿਆ ਹੈ ਕਿ ਨਾਹੀ।" (ਹੁਕਮਨਾਮਾ ੩੮)

– " ਹੋਰੁ ਅਗੇ ਦੇਸ ਦਾ ਹਵਾਲੁ ਸਾਨੂੰ ਲਿਖਕੇ ਦੇਓ, ਦੇਸ ਦਾ ਕੈਸਾ ਹਾਲ ਹੈ ? ਕੀ ਭਾਉ ਅਨਾਜੁ ਹੈ ਅਰੁ ਪਛੌਰ ਬਲ ਕੀ ਹਾਲੁ ਹੈ ? ਰੂਸ ਆਇ ਪਹੁੰਚਾ ਹੈ ਕਾਬਲ ਦੇਸ਼ ਮੈ ਕਿ ਅਜੇ ਕਿਤੇ ਦੂਰ ਈ ਹੈ। ਜੈਸਾ ਹੈ ਤੈਸਾ ਹਵਾਲੁ ਲਿਖੋਂ। (ਹੁਕਮਨਾਮਾ ੪੮)

ਇਕ ਹੁਕਮਨਾਮੇ ਵਿੱਚ ਇਹ ਵੀ ਪੁਛਿਆ ਹੈ ਕਿ ਡੇਰੇ ਦੇ ਨੇੜੇ ਵਾਲੀ ਨਹਿਰ ਵਿੱਚ ਪਾਣੀ ਛੱਡਿਆ ਹੈ ਕਿ ਨਹੀਂ। ਜਦੋਂ ਸਤਿਗੁਰੂ ਜੀ ਗਏ ਸਨ ਉਦੋਂ ਇਹ ਨਹਿਰ ਪੁਟੀ ਜਾ ਰਹੀ ਸੀ। ਜਿਹੜੀ ਸਰਹਿੰਦ ਨਹਿਰ ਦੇ ਤੌਰ 'ਤੇ ਪ੍ਰਸਿੱਧ ਹੋਈ। ਇਕ ਹੁਕਮਨਾਮੇ ਵਿੱਚ ਇਹ ਵੀ ਪੁੱਛਦੇ ਹਨ ਕਿ ਡੇਰੇ ਭੈਣੀ ਸਾਹਿਬ ਵਿੱਚ ਲੰਗਰ ਦੀ ਹਾਲਤ ਕੈਸੀ ਹੈ। ਅਨਾਜ ਕਿੰਨਾ ਕੁ ਜਮ੍ਹਾਂ ਕੀਤਾ ਹੈ ਕਿ ਲੋੜ ਜੋਗਾ ਹੈ ਜਾਂ ਥੋੜਾ ਹੈ ?

ਸ਼ਾਹ ਮੁਹੰਮਦ ਭੂਤਰੀ ਸਿੱਖਾ ਸ਼ਾਹੀ ਦੀ ਦਸ਼ਾ ਆਪਣੇ ਕਿੱਸੇ ਵਿੱਚ ਇਉਂ ਬਿਆਨ ਕਰਦਾ ਹੈ:

"ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ
ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।"

ਇਹ ਭਾਈ ਬੀਰ ਸਿੰਘ ਜੀ ਦਾ ਨੌਰੰਗਾਬਾਦ ਬਹੁਤ ਪ੍ਰਸਿੱਧ ਡੇਰਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਦੋ ਸ਼ਹਿਜ਼ਾਦੇ ਉਹਨਾਂ ਦੀ ਸ਼ਰਨ ਆ ਗਏ ਸਨ। ਉਹਨਾਂ ਨੂੰ ਬਚਾਉਂਦਿਆਂ ਆਪ ਤੋਪ ਦੇ ਗੋਲੇ ਦਾ ਸ਼ਿਕਾਰ ਹੋ ਗਏ ਸਨ। ਆਪਣੇ ਸਿੰਘਾਂ ਨੂੰ, ਜੋ ਹਜ਼ਾਰਾਂ ਦੀ ਗਿਣਤੀ ਵਿਚ ਸਨ, ਚੜ੍ਹ ਕੇ ਆਈ ਸਿੱਖ ਸੈਨਾ 'ਤੇ ਹੱਥ ਨਾ ਚੁੱਕਣ ਦਾ ਪ੍ਰਣ ਉਹਨਾਂ ਪੱਕਿਆਂ ਕਰਵਾ ਲਿਆ ਸੀ। ਭਾਈ ਬੀਰ ਸਿੰਘ ਜੀ ਤੋਂ ਬਾਦ ਉਹਨਾਂ ਦੇ ਡੇਰੇ ਦੇ ਮੁਖੀ ਭਾਈ ਮਹਾਰਾਜ ਸਿੰਘ ਥਾਪੇ ਗਏ। ਰਾਵਲਪਿੰਡੀ ਦੇ ੧੮੪੯ ਈ. ਵਾਲੇ ਇਤਿਹਾਸਕ ਦਰਬਾਰ ਵਿੱਚ ਜਦੋਂ ਸਿਖ ਫ਼ੌਜ ਬੇਹਥਿਆਰੀ ਕੀਤੀ ਗਈ ਤਾਂ ਭਾਈ ਮਹਾਰਾਜ ਸਿੰਘ ਜੀ ਨੇ ਆਪਣੇ ਹਥਿਆਰ ਨਾ ਰੱਖੇ ਅਤੇ ਅੰਗਰੇਜ਼ਾਂ ਦੇ ਵਿਰੁੱਧ ਜੰਗ ਦਾ ਐਲਾਨ ਕਰਕੇ ਉਥੋਂ ਤੁਰ ਪਏ। ਪਿੱਛੇ ਪਿੱਛੇ ਅੰਗਰੇਜ਼ੀ ਸੈਨਾ। ਉਹ ਜਿਹੜੇ ਪਿੰਡ ਵਿਚ ਰੁਕਦੇ ਜੇ ਲੋਕ ਉਹਨਾਂ ਨੂੰ ਚੰਗਾ ਹੁੰਗਾਰਾ ਦਿੰਦੇ ਤਾਂ ਬਾਦ ਵਿਚ ਆਈ ਗੋਰੀ ਸੈਨਾ ਉਹ ਪਿੰਡ ਲੂਹਣ ਤਕ ਚਲੀ ਜਾਂਦੀ। ਮੇਰੇ ਪੁਰਖਿਆਂ ਦਾ ਪਿੰਡ ਝੱਬਰ (ਜ਼ਿਲ੍ਹਾ ਸ਼ੇਖੂਪੁਰਾ – ਪੱਛਮੀ ਪੰਜਾਬ) ਵੀ ਭਾਈ ਸਾਹਿਬ ਨੂੰ ਨਿਵਾਜਣ ਦੇ ਦੋਸ਼ ਵਿੱਚ ਅੰਗਰੇਜ਼ੀ ਹਕੂਮਤ ਨੇ ਅੱਗ ਲਾਕੇ ਸਾੜ ਦਿੱਤਾ ਸੀ। ਭਾਈ ਮਹਾਰਾਜ ਸਿੰਘ ਕਈ ਵਰ੍ਹੇ ਭੂਮੀਗਤ ਲੜਾਈ ਲੜਦੇ ਰਹੇ ਪਰ ਫਿਰ ਮੁਖ਼ਬਰਾਂ ਨੇ ਜੋ ਆਪਣੇ ਲੋਕ ਹੀ ਸਨ, ਫੜਵਾ ਦਿੱਤੇ। ਜਲਾਵਤਨ ਕੀਤੇ ਗਏ ਅਤੇ ਕੈਦ ਵਿੱਚ ਹੀ ੧੮੫੬ ਈ. ਵਿੱਚ ਅਕਾਲ ਚਲਾਣਾ ਕਰ ਗਏ। ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਆਪਣੇ ਲੋਕਾਂ (ਸਿੱਖ ਜਨਤਾ) ਨਾਲ ਇਹ ਵੱਡਾ ਗਿਲਾ ਹੈ ਕਿ ਉਹਨਾਂ ਦੁਆਰਾ ਵਿੱਢੇ ਸੁਤੰਤਰਤਾ ਸੰਗਰਾਮ ਵਿੱਚ, ਉਹਨਾਂ ਦੇ ਨਾਲ ਸ਼ਾਮਲ ਹੋਣ ਦੀ ਬਜਾਏ ਉਲਟਾ ਦੁਸ਼ਮਣਾਂ ਦਾ ਹੱਥ ਠੋਕਾ ਬਣਕੇ ਕੂਕਾ ਆਗੂਆਂ ਵਿਰੁੱਧ ਝੂਠ ਸੱਚ ਦੇ ਤੂਫ਼ਾਨ, ਬਦੇਸ਼ੀ ਸਰਕਾਰ ਦੇ ਕਹਿਣ ਤੇ ਝੁਲਾਉਂਦੇ ਰਹੇ। ਇਸ ਸੰਦਰਭ ਵਿੱਚ ਸਤਿਗੁਰੂ ਜੀ ਖ਼ੁਦ ਨੂੰ ਭਾਈ ਬੀਰ ਸਿੰਘ ਨੌਰੰਗਾਬਾਦੀਏ ਅਤੇ ਆਪਣੇ ਹੀ ਜ਼ਿਲ੍ਹੇ ਦੇ ਪਿੰਡ ਰੱਬੋਂ ਉਚੀ ਦੇ ਭਾਈ ਮਹਾਰਾਜ ਸਿੰਘ ਦੀ ਕਤਾਰ ਵਿੱਚ ਖਲੋਤੇ ਵੇਖਦੇ ਹਨ:

– "ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ, ਰਈਅਤਿ, ਭੇਖ, ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾਂ ਹੋਇ ਰਹੀ ਹੈ।.... ਅੱਗੇ ਆਪਣੇ ਖਾਲਸੇ ਵਿੱਚ ਤਾਂ ਏਹੁ ਵਰਤਾਰਾ ਵਰਤ ਗਿਆ ਅਜਕਲ ਕੇ ਸਮੇਂ ਮੈਂ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।" (ਹੁਕਮਨਾਮਾ ੭)

ਸਤਿਗੁਰੂ ਜੀ ਨੂੰ ਆਪਣੀ ਨਿੰਦਿਆ ਦੀ ਪ੍ਰਵਾਹ ਨਹੀਂ। ਪਰੇਸ਼ਾਨੀ ਇਹ ਹੈ ਕਿ ਨਿੰਦਾ ਕਰਨ ਵਾਲੇ, ਸੰਤ ਜਨਾਂ ਦੇ ਇਸ ਪੂਰ ਵਿੱਚ ਸ਼ਾਮਲ ਹੋਣੋਂ ਰਹਿ ਗਏ। ਝੂਠ ਤੇ ਸੱਚ ਦਾ ਅੰਤਰ ਵੀ ਸ਼ਪਸ਼ਟ ਕਰਦੇ ਹਨ ਅਤੇ ਸੰਗਤਾਂ ਦਾ ਹੌਂਸਲਾ ਵੀ ਬੰਨਾਉਂਦੇ ਹਨ ਕਿ ਸਾਡੇ ਮਾੜੇ ਦਿਨ ਸਦਾ ਨਹੀਂ ਰਹਿਣੇ:

– "ਅਰੁ ਮੈਨੂ ਤਾਂ ਨਿੰਦਿਆ ਦਾ ਕੁਛ ਦੁਖ ਨਹੀਂ, ਏਨਾ ਨਿੰਦਕਾ ਦਾ ਈ ਬੜਾ ਅਮਸੋਸ ਹੈ ਕਿ ਇਕ ਤਾਂ ਮਿਲੇ ਨਾ, ਨਾਲੇ ਸੰਤ ਖਾਲਸੇ ਨਾਲ ਵੈਰ ਬੰਨੀ ਫਿਰਦੇ ਹੈਨ ਬੇਅਰਥਾ।

"ਭਾਈ ਨਿੰਦਕ ਹਾਰ ਜਾਣਗੇ ਠੀਕ, ਕਿਉਂ ਜੋ ਝੂਠ ਮੈ ਫੁਰਤੀ ਚਲਾਕੀ ਤਾ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ। ਸਚ ਬਰਾਬਰ ਦਮ ਨਹੀਂ। ਅਗੇ ਭਾਈ ਗੁਰੂ ਜਾਣੇ। ਕੁਛ ਖਬਰ ਨਹੀਂ ਗੁਰੂ ਜੀ ਨੂੰ ਕੌਣ ਅਛਾ ਲਗਦਾ ਹੈ। ਪਰ ਹਮੇਸ਼ਾ ਭੰਡੀ ਸਾਡੇ ਈ ਮਗਰ ਨਹੀਂ ਰਹਿਣੀ। ਹੁਣ ਦੇਖ ਲੈਣਾ ਕੀ ਰੰਗ ਖੁਲਦਾ ਹੈ। ਸਮਾ ਤੇ ਆਇ ਪੁਜਾ ਹੈ ਅਗੇ ਗੁਰੂ ਜੀ ਦੀ ਗੁਰੂ ਜਾਣੇ।" (ਹੁਕਮਨਾਮਾ ੪੩)

ਵਿਦੇਸ਼ੀ ਸਰਕਾਰ ਦੇ ਹੱਥ ਠੋਕੇ ਸਿਖ ਤਖਤਾਂ ਦੇ ਪੁਜਾਰੀਆਂ ਨੇ ਨਾਮਧਾਰੀ ਸੰਗਤ ਦੇ ਬਾਈਕਾਟ ਦੇ ਹੁਕਮ ਚਾੜ੍ਹ ਦਿੱਤੇ ਹਨ। ਸਤਿਗੁਰੂ ਦੇ ਪਵਿਤਰ ਨਾਮ ਬਾਰੇ ਇਹ ਪਰਚਾਰਿਆ ਕਿ ਕੂਕੇ ਕਲਾਮ ਦਿੰਦੇ ਹਨ। ਇਕ ਹੁਕਮਨਾਮਾ, ਭਾਈ ਸ਼ਾਮ ਸਿੰਘ ਸਿਰਹਾਲੀ ਦੀ ਮਾਰਫ਼ਤ ਇਹਨਾਂ ਤਖ਼ਤਾਂ ਦੇ ਪੁਜਾਰੀਆਂ ਲਈ ਉਚੇਚਾ ਲਿਖਿਆ ਹੈ ਤੇ ਉਹਨਾਂ ਨੂੰ ਤਾੜਨਾ ਕੀਤੀ ਹੈ ਕਿ ਗੁਰੂ ਦੀ ਸੰਗਤ ਨਾਲ ਅਕਾਰਣ ਵੈਰ ਵਿੱਢਣ ਦਾ ਲੇਖਾ ਤੁਹਾਨੂੰ ਦੇਣਾ ਪੈਣਾ ਹੈ:

– "ਹਮਾਰਾ ਤਾ ਜੋ ਵਿਗੜਨਾ ਥਾ ਸੋ ਵਿਗੜ ਹਟਾ, ਅਬ ਤੁਮਾਰੀ ਬਾਰੀ ਹੈ ਨਾਲੇ ਤੁਹਾਡੇ ਪਖੀਆ ਕੀ।...

"ਹੋਰ ਖਾਲਸਾ ਲਈ ਤੁਸਾ ਨੂੰ ਕਈ ਬਰਸ ਹੋਇ ਹੈ ਕਹਿੰਦਿਆ ਨੂੰ ਕਿ ਕੂਕਿਓ ਤੁਸੀਂ ਤਨਖਾਹਿ ਬਖਸਾਓ ਅਸੀਂ ਏਸ ਤੇ ਨਹੀਂ ਬਖਸਾਈ ਤੁਸਾਂ ਨੂੰ ਅਸੀਂ ਜਾਨਿਆ ਜੋ ਆਗੂ ਤੇ ਹੈਨ ਪਰ ਅੰਨ੍ਹੇ ਹੈ। ਮੋਤੀਆ ਫਿਰਾ ਹੈ ਏਨਾ ਦੇ ਬੁਧ ਰੂਪੀ ਨੇਤ੍ਰਾ ਉਤੇ। ਮੋਤੀਆ ਫਿਰਾ ਹੁੰਦਾ ਹੈ ਜਿਸਦੇ ਓਧੇ ਨੇਤ੍ਰ ਦੇਖਣ ਨੂੰ ਅਛੇ ਹੁੰਦੇ ਹੈ ਪਰ ਨਜਰ ਨਹੀਂ ਆਉਂਦਾ।

"ਦੂਹਾ ਬਾਤਾ ਮੈ ਇਕ ਕਰੇ ਬਿਨਾ ਹਮ ਤੁਮਾਰਾ ਪਿਛਾ ਨਹੀਂ ਛੋਡੇਗੇ, ਕੇ ਮਿਲੋ ਕੇ ਮਿਟਾਓ। (ਹੁਕਮਨਾਮਾ ੬੦)

ਸਤਿਗੁਰੂ ਜੀ ਦਾ ਕਹਿਣਾ ਹੈ ਕਿ ਜੇ ਨਾਮਧਾਰੀ ਪੰਥ, ਜਿਹੜੇ ਆਦਿ ਤੇ

ਦਸਮ ਗਰੰਥ ਦੀ ਬਾਣੀ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਤੋਂ ਬਿਨਾਂ, ਹੋਰ ਕਿਸੇ ਗਰੰਥ ਤੇ ਨਿਸ਼ਚਾ ਨਹੀਂ ਰੱਖਦੇ, ਗੁਰੂ ਆਸ਼ੇ ਦੇ ਵਿਰੁੱਧ ਹੈ, ਤਾਂ ਪੁਜਾਰੀ ਸਜਣੋਂ ਸਿੰਘ ਸਭਾ ਜੋ ਨਵੀਂ ਨਵੀਂ ਬਣੀ ਹੈ, ਉਸ ਨੂੰ ਵੀ ਨਾਲ ਲੈ ਕੇ ਇਸ ਪੰਥ ਨੂੰ ਸਮਾਪਤ ਕਰ ਦਿਉ ਅਤੇ ਜੇ ਉਹ ਗੁਰੂ ਦੇ ਭਾਣੇ ਵਿਚ ਬਣਿਆ ਹੈ ਤਾਂ ਫਿਰ ਖ਼ੁਦ ਵੀ ਸਾਡੇ ਨਾਲ ਸ਼ਾਮਲ ਹੋ ਜਾਵੋ।

ਇਹਨਾਂ ਹੁਕਮਨਾਮਿਆਂ ਦਾ ਸਮਾਜਿਕ ਮਹੱਤਵ ਵੇਖਕੇ ਸ੍ਰੀ ਸਤਿਗੁਰੂ ਜੀ ਨੂੰ ਵਿਸ਼ਵ ਦੇ ਚੋਟੀ ਦੇ ਕੁਝ ਕੁ ਸੁਧਾਰਕ ਆਗੂਆਂ ਵਿਚ ਵੀ ਗਿਣਿਆ ਜਾ ਸਕਦਾ ਹੈ। ਸਾਡਾ ਮੱਧਕਾਲੀ ਸਾਹਿਤ ਸਾਰਾ ਹੀ ਇਸਤਰੀ ਭੰਡੀ ਨਾਲ ਭਰਿਆ ਪਿਆ ਹੈ:

"ਭੱਠ ਰੰਨਾਂ ਦੀ ਦੋਸਤੀ
ਖੁਰੀਂ ਜਿਹਨਾਂ ਦੀ ਮੱਤ।" (ਪੀਲੂ ਸ਼ਾਇਰ)

ਵਿਦੇਸ਼ੀ ਹਮਲਾਵਰਾਂ ਤੋਂ ਡਰਦਿਆਂ ਬਾਲ ਵਿਆਹ ਪ੍ਰਚਲਿਤ ਸੀ। ਅਜੋੜ ਵਿਆਹ ਅਤੇ ਵੱਟੇ ਦੇ ਸਾਕ ਹੁੰਦੇ ਸਨ ਜਿਸ ਨਾਲ ਇਕ ਔਰਤ ਦੇ ਹਿੱਸੇ ਦਾ ਕਸ਼ਟ ਅਕਾਰਣ ਹੀ ਦੂਸਰੀ ਨੂੰ ਭੁਗਤਣਾ ਪੈਂਦਾ ਸੀ। ਸਤਿਗੁਰੂ ਜੀ ਨੇ ਕੁੜੀਆਂ ਮਾਰਨ ਵਾਲਿਆਂ ਦੇ ਸਮਾਜਕ ਬਾਈਕਾਟ ਦਾ ਸੱਦਾ ਵੀ ਦਿੱਤਾ ਅਤੇ ਬਾਲ ਵਿਆਹ ਤੇ ਅਜੋੜ ਵਿਆਹ ਬੰਦ ਕਰਵਾਏ। ਉਹ ਪਹਿਲਾਂ ਲੜਕੀ ੧੫-੧੬ ਬਰਸ ਤੋਂ ਘੱਟ ਦੀ ਨਾ ਵਿਆਹੁਣ ਅਤੇ ਫਿਰ ੧੮ ਸਾਲ ਦੀ ਲੜਕੀ ਅਤੇ ੨੦ ਸਾਲ ਦੇ ਲੜਕੇ ਦੀ ਉਮਰ ਨੂੰ ਵਿਆਹ ਲਈ ਆਦਰਸ਼ ਉਮਰ ਆਪ ਦੇ, ਹੁਕਮਨਾਮਿਆਂ ਵਿਚ ਲਿਖਦੇ ਹਨ। ਨਾਰੀ ਜਾਤੀ ਪ੍ਰਤੀ ਆਪ ਦੇ ਮਨ ਵਿਚ ਕਿੰਨੇ ਕੋਮਲ ਵਿਚਾਰ ਹਨ:

**"ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੈਂ ਬਹੁਤ ਹੀ ਗੁਣ ਹੈਨ, ਅਨੇਕ ਤਰ੍ਹਾਂ ਦੇ ਸੁੱਖ ਦਿੰਦੀਆਂ ਹੈਨ ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਭੀ ਬਡਾ ਪਾਪੁ ਹੈ ਅਰੁ ਬਚੁ ਬੱਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀਂ ਰਹਿਦਾ। ਕੁੜੀ ਬਹੁਤ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ...ਏਹੁ ਸਾਰੇ ਪਾਪੁ ਮਾਪਿਆਂ ਕੋ ਲਗਦੇ ਹੈ।"** (ਹੁਕਮਨਾਮਾ ੨੮)

ਗ੍ਰਹਿਸਤ ਮਾਰਗ ਦੀ ਵੀ ਸਤਿਗੁਰੂ ਜੀ ਪ੍ਰਸ਼ੰਸਾ ਕਰਦੇ ਹਨ। ਉਮਰ ਤੇ ਹਾਣ ਪਰਵਾਣ ਰਿਸ਼ਤਿਆਂ ਨੂੰ ਮਨਜ਼ੂਰੀ ਦਿੰਦੇ ਹਨ।

ਸੁੱਧ ਸਿੰਘ ਸਪੁੱਤਰ ਸ੍ਰ. ਰਾਮ ਸਿੰਘ ਪਿੰਡ ਮਢੌਰ, ਜ਼ਿਲ੍ਹਾ ਅੰਬਾਲਾ ਨੂੰ ਲਿਖਦੇ ਹਨ:

**- "ਹੱਛਾ ਹੋਆ ਵਿਆਹੁ ਕਰ ਲੀਆ। ਭੋਗ ਬਾਸਨਾ ਰਹਿੰਦੀ ਤਾ ਬਹੁਤ ਬੁਰੀ ਥੀ, ਨਾਲੇ ਨਾਗਾ ਕੋਟ ਬਾਲਾ ਆਧਾ ਹੁੰਦਾ ਸੀ ਅਖੇ ਛੜਾ ਤਾ ਪ੍ਰੇਤ ਹੁੰਦਾ ਹੈ। ਕਬੀਲਦਾਰ ਚਤ੍ਰਭੁਜ ਹੋਇ ਜਾਂਦਾ ਹੈ। ਘਰ ਕੀ ਕਬੀਲਦਾਰੀ ਦਾ ਫ਼ਿਕਰੁ ਬਹੁਤ ਹੋਇ ਜਾਂਦਾ ਹੈ। ਹਛਾ ਅਗੇ ਤੂੰ ਕਲਾ ਭਜਨੁ ਬਾਣੀ ਕਰਦਾ ਸੀ, ਜੇ ਲੜਕੋ ਬਾਲੇ ਹੋ ਗਏ ਦੋ ਚਾਰ ਸਾਧ ਦੇ, ਬਹੁਤ ਭਜਨ ਬਾਣੀ ਕਰਨਗੇ। ਬਖਸਣੇ ਤਾ ਸਾਰੇ ਗੁਰੂ ਮਹਾਰਾਜ ਨੇ ਹੈ, ਛੜੇ ਤੇ ਕਬੀਲਦਾਰ ਬੀ, ਗੁਰੂ ਗੁਰੂ ਜਪੋ ਤਕੜੇ ਹੋ ਕੇ।"** (ਹੁਕਮਨਾਮਾ ੫੯)

ਇਕ ਹੁਕਮਨਾਮੇ ਵਿਚ ਗੁਰੂ ਹਰੀ ਸਿੰਘ ਜੀ ਨੂੰ ਕਹਿੰਦੇ ਹਨ ਕਿ ਜੇ ਪਿੰਡ ਦਾ ਕੋਈ ਗਰੀਬ ਕਿਸਾਨ ਬੈਲ ਗੱਡਾ ਮੰਗਣ ਆਵੇ ਤਾਂ ਦੇ ਦੇਣਾ। ਇਕ ਸਿੰਘ ਨੂੰ ਲਿਖਦੇ ਹਨ ਕਿ ਥੋਹੜੇ ਕੱਖ ਪੱਠੇ ਤੋ ਸੀਰੀ ਨਾਲ ਵਿਗਾੜ ਨਹੀਂ ਪਾਉਣਾ। ਸੀਤ ਪ੍ਰਸਾਦ ਮੰਗਣ ਵਾਲੇ ਕਿਸੇ ਯਾਚਕ ਨੂੰ ਕਹਿੰਦੇ ਹਨ ਕਿ "ਜੂਠਾ ਖਾ ਕੇ ਬਬਾਨਾ ਤੇ ਚੜ੍ਹਦਾ" ਮੈਂ ਤਾਂ ਕੋਈ ਨਹੀਂ ਵੇਖਿਆ। ਉਹ ਬਚਨ ਮੰਨਣ ਨੂੰ ਹੀ ਸੀਤ ਪ੍ਰਸਾਦਿ ਛਕਣਾ ਲਿਖਦੇ ਹਨ। ਫਿਰ ਬਾਕੀਆਂ ਲਈ ਵੀ ਆਖਿਆ -

"ਸਭ ਕੋ ਹੁਕਮੁ ਸੁਣਾ ਦੇਣਾ ਨਾ ਕੋਈ ਜੂਠਾ ਦੇਵੇ ਕਿਸੇ ਕੋ, ਨਾ ਕੋਈ ਜੂਠਾ ਖਾਵੇ ਕਿਸੇ ਦਾ।" (ਹੁਕਮਨਾਮਾ ੬੧)

ਇਹ ਵੀ ਲਿਖਦੇ ਹਨ ਕਿ "ਬਿਨਾ ਹੁਕਮ ਮੰਨੇ ਦੇਖ ਲੇਓ ਗੁਰੂ ਜੀ ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦ ਜੀ ਨੂੰ ਮਿਲੀ, ਕਿਸੇ ਥਾਂ ਦੇ ਖਤਰੀ ਨੂੰ।"

ਬਹੁਤ ਸਾਰੇ ਬਚਨ ਨੀਤੀ ਬਚਨਾਂ ਦਾ ਰੂਪ ਧਾਰਨ ਕਰ ਗਏ ਹਨ -

"ਗੁਰੂ ਜੀ ਦਾ ਬਚਨ ਹੈ ਛੇਤੀ ਕਰਨੀ ਮਨੁਖਾ ਦਾ ਕੰਮ ਨਹੀਂ ਭੂਤਾ ਦਾ ਕੰਮ ਹੈ।" (ਹੁਕਮਨਾਮਾ ੬੦)

"ਹੋਰ ਭਾਈ ਦਰਬਾਰਾ ਸਿੰਘ ਜੀ ਹੁਣ ਪਿਛੇ ਬਾਲਾ ਕਰੜਾ ਸੁਭਾਉ ਨਹੀਂ ਰੱਖਣਾ।" (ਹੁਕਮਨਾਮਾ ੫੬)

"ਮਨ ਮਤਿ ਏਸ ਦਾ ਨਾਉ ਹੈ ਜੋ ਬਾਣੀ ਪੜੀ ਪਰ ਬਾਣੀ ਦਾ ਆਖਿਆ ਨਾ ਕੀਤਾ।"

"ਬਾਧਾ ਕਰਨੇ ਤੇ ਤਾ ਰਾਜਸੀਆ ਤੇ ਪਾਤਿਸਾਹੀਆ ਦਾ ਨਾਸ ਹੋਇ

ਗਿਆ ਹੈ, ਪਰ ਤੁਸੀਂ ਬੀ ਜਰਾ ਧੀਰਜ ਰਖੋ।" (ਹੁਕਮਨਾਮਾ ੫੫)

"ਅਰ ਮਨੁਖਾ ਦਾ ਮੇਲ ਜਿਥੇ ਹੋਵੈ ਤਾ ਗੁਰਮੁਖਾ ਦਾ ਮੇਲਾ ਹੋਵੈ। ਅਰ ਮਨਮੁਖਾ ਦੀ ਸੰਗਤ ਤੇ ਰਖ ਲਈ।" (ਹੁਕਮਨਾਮਾ ੫੩)

"ਰੰਡੀ ਮੁੰਡੇ ਤੇ ਬਹੁਤ ਕਰਕੇ ਬਚਣਾ। ਏਹੁ ਤਾ ਨਿਰਾ ਘਾਟੇ ਦਾ ਈ ਥਾਉ ਹੈ, ਨਫ਼ਾ ਕੋਈ ਬੀ ਨਹੀਂ।" (ਹੁਕਮਨਾਮਾ ੪੯)

"ਜੋ ਕੋਈ ਗੁਰਦੁਆਰਿਆ ਦਾ ਮਾਨੁ ਕਰੇ ਤਾ ਸਭ ਤੇ ਬਡਾ ਗੁਰਿਦੁਆਰਾ ਗ੍ਰੰਥ ਸਾਹਿਬ ਜੀ ਹੈਨ, ਜੋ ਹਮਾਰੇ ਪਾਸ ਬੀ ਹੈਨ। ਤੁਸੀਂ ਰਖੋ ਗੁਰਦੁਆਰਿਆ ਕੋ।" (ਹੁਕਮਨਾਮਾ ੩੯)

"ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ ਮਿਲਨਾ ਵਿਛੜ ਜਾਣਾ।" (ਹੁਕਮਨਾਮਾ ੩੭)

"ਮੇਰੀ ਲਜਿਆ ਤੁਸੀਂ ਸਾਧ ਸੰਗਤ ਨੇ ਰਖਣੀ ਹੈ। ਜੇਕਰ ਤੁਸੀਂ ਭਲੇ ਹੋਵਹੁਗੇ ਤਾ ਮੈਨੂੰ ਬੁਰਾ ਕਿਸੇ ਨਹੀਂ ਆਖਣਾ। ਤੁਹਾਡੇ ਪਿੱਛੇ ਅਰ ਮੈਨੂੰ ਬੀ ਬਖਸ਼ ਦੇਊਗਾ ਗੁਰੂ।" (ਹੁਕਮਨਾਮਾ ੨)

"ਹੋਰ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀਂ।" (ਹੁਕਮਨਾਮਾ ੩)

"ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਣਾ।" (ਹੁਕਮਨਾਮਾ ੩)

"ਅਰ ਭੁਖਾ ਕੋਈ ਬੀ ਹੋਵੇ ਚਾਹੇ, ਭੁਖੇ ਨੂੰ ਅੰਨ ਦੇਣ ਦਾ ਵਡਾ ਪੁੰਨ ਹੈ, ਗੁਰੂ ਸਾਹਿਬ ਦਾ ਹੁਕਮ ਹੈ।" (ਹੁਕਮਨਾਮਾ ੫)

"ਏਹੁ ਪ੍ਰਿਥੀ ਤਾ ਪ੍ਰਮੇਸਰ ਦੇ ਰਜਾਉਣ ਦੀ ਹੈ, ਮਨੁੱਖ ਦੇ ਰਜਾਉਣ ਦੀ ਨਹੀਂ ਹੈ। ਤੂੰ ਜਥਾ ਸਕਤਿ ਵਰਤੀ ਜੋ ਪੁਜਿ ਆਵੈ।" (ਹੁਕਮਨਾਮਾ ੧੧)

"ਲਾਰਾ ਦੇ ਕੇ ਜਵਾਬ ਦੇਣਾ ਬਡਾ ਦੋਸ ਹੈ।" (ਹੁਕਮਨਾਮਾ ੧੯)

"ਪੁੰਨ ਦਾਨ ਤੇ ਧਨ ਨਹੀਂ ਘਟਦਾ। ਧਨ ਤੇ ਕੁਚਾਲ ਚਲਣ ਤੇ ਘਟ ਜਾਂਦਾ ਹੈ।" (ਹੁਕਮਨਾਮਾ ੨੦)

"ਹੁਣ ਤਾ ਚਿਠੀ ਚਪਠੀ ਦਾ ਈ ਮੇਲਾ ਰਹਿ ਗਿਆ ਹੈ, ਦੇਹਾ ਦਾ ਗੁਰੂ ਮਿਲਾਊਗਾ ਤਾ ਮਿਲਾਗੇ।" (ਹੁਕਮਨਾਮਾ ੨੫)

"ਹੋਰੁ ਬਗਾਨੀ ਅੰਸ ਕਿਸੇ ਤਰਾ ਬੀ ਨਾ ਲੈਣੀ, ਨਾ ਚੁਰਾ ਕੇ, ਨਾ ਖੋਹ ਕੇ, ਨਾ ਠੱਗੀ ਕਰਕੇ। ਜੇ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਓਸਕੋ ਦੇ ਦੇਣੀ।" ਅਰੁ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੇ ਬੀ ਬਡਾ ਪਾਪੁ ਹੈ। (ਹੁਕਮਨਾਮਾ ੨੮)

"ਅਰੁ ਬਸਿ ਕਰਦੇ ਕਿਸੇ ਕੋ ਫਿਕਾ ਬੀ ਨਹੀਂ ਬੋਲਣਾ।" (ਹੁਕਮਨਾਮਾ ੨੮)

"ਅਨੰਦ ਈ ਹੈ, ਕੋਈ ਭਾਮੇ ਠੋਕਾ (ਤਰਖਾਣ) ਕਹੋ ਭਾਮੇ ਕੁਛ ਹੋਰ ਕਹੋ।" (ਹੁਕਮਨਾਮਾ ੩੩)

ਅੰਮ੍ਰਿਤਸਰ ਬੁਚੜ ਬੱਧ ਦੇ ਸਾਕੇ ਦਾ ਮਫਰੂਰ ਭਾਈ ਮਿਹਰ ਸਿੰਘ ਲੋਪੋਕਿਆਂ ਵਾਲਾ ਬੇਨਤੀ ਕਰਦਾ ਹੈ ਕਿ ਜੇ ਹੁਕਮ ਹੋਵੇ ਤਾਂ ਉਹ ਵੀ ਦਰਸ਼ਨ ਕਰਨ ਆਵੇ। ਉਸ ਦੇ ਮਾਮਲੇ ਦੀ ਨਜ਼ਾਕਤ ਨੂੰ ਸਮਝ ਕੇ ਉਹਨੂੰ ਰਾਇ ਦਿੰਦੇ ਹਨ ਕਿ ਭਾਈ ਕੰਗ (ਲਹਿਰ) ਤਾਂ ਤੁਹਾਡੇ ਪੈਰੋਂ ਹੀ ਉਠੀ ਸੀ। ਇਸ ਲਈ ਉਧਰ ਹੀ ਲੁਕ ਛਿਪ ਕੇ ਦਿਨ ਕੱਟ ਲਵੇ ਏਧਰ ਆਇਆ ਫਸ ਸਕਦਾ ਹੈ। ਪਰ ਇਕ ਹੋਰ ਮਫ਼ਰੂਰ ਭਗਵਾਨ ਸਿੰਘ "ਅੜਬੰਗੀ" ਦਰਸ਼ਨ ਕਰ ਗਿਆ ਸੀ। ਸਤਿਗੁਰੂ ਜੀ ਨੂੰ ਮਾਝੇ, ਮਾਲਵੇ, ਦੁਆਬੇ, ਦਪੜ ਮੈਨ ਦੁਆਬ ਤੇ ਪੁਆਧ ਦੇ ਬਹੁਤ ਸਾਰੇ ਸਿੱਖਾਂ ਦੇ ਨਾਂ ਪਤੇ ਜ਼ਬਾਨੀ ਯਾਦ ਹਨਠ ਜਿਹਨਾਂ ਦੀ ਗਵਾਹੀ ਹੁਕਮਨਾਮਿਆਂ ਵਿਚੋਂ ਮਿਲਦੀ ਹੈ।

ਜਿੱਥੋਂ ਤੱਕ ਇਹਨਾਂ ਹੁਕਮਨਾਮਿਆਂ ਦੇ ਸਾਹਿਤਕ ਮਹੱਤਵ ਦਾ ਸੁਆਲ ਹੈ, ਇਹ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀ ਪੰਜਾਬੀ ਗੱਦ ਰਚਨਾ ਦਾ ਉਤਕ੍ਰਿਸ਼ਟ ਪ੍ਰਮਾਣ ਹਨ। ਦਰਅਸਲ ਸਤਿਗੁਰੂ ਜੀ ਨੂੰ ਹੋਰ ਬਹੁਤ ਸਾਰੀਆਂ ਕਾਰਵਾਈਆਂ ਦੇ ਮੋਢੀ ਹੋਣ ਦੇ ਨਾਲ ਨਾਲ ਹੀ ਆਧੁਨਿਕ ਪੰਜਾਬੀ ਵਾਰਤਕ ਦਾ ਪਿਤਾਮਾ ਵੀ ਮੰਨਿਆ ਜਾ ਸਕਦਾ ਹੈ। ਉਸ ਸਮੇਂ ਦੇ ਹੋਰ ਪੰਜਾਬੀ ਵਾਰਤਕਕਾਰਾਂ ਸ਼ਰਧਾ ਰਾਮ ਫਲੌਰੀ, ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਗਿਆਨ ਸਿੰਘ ਹੋਰਾਂ ਦੀ ਗੱਦ ਰਚਨਾ ਨਾਲ ਜਦੋਂ ਹੁਕਮਨਾਮਿਆਂ ਦੀ ਵਾਰਤਕ ਦੀ ਤੁਲਨਾ ਕੀਤੀ ਜਾਵੇਗੀ ਤਾਂ ਇਹ ਪੁਰਾਤਨ ਪੰਜਾਬੀ ਵਾਰਤਕ ਅਤੇ ਆਧੁਨਿਕ ਪੰਜਾਬੀ ਵਾਰਤਕ ਵਿਚਾਲੇ ਇਕ ਮਹੱਤਵਪੂਰਨ ਕੜੀ ਦੇ ਤੌਰ 'ਤੇ ਨਜ਼ਰ ਆਏਗੀ। ਇਸ ਵਿਚ ਇਹਲੌਕਿਕ ਤੇ ਪਾਰਲੌਕਿਕ ਦੋਵੇਂ ਰੰਗ ਹਨ। ਇਹ ਇਕ ਕਹਿਣੀ ਤੇ ਕਰਨੀ ਦੇ ਸੂਰਮੇ ਸਤਿਗੁਰੂ ਦੀ ਕਾਨੀ ਦੀ ਨੋਕ 'ਤੇ ਆਏ ਉਹ ਬਚਨ ਹਨ, ਜੋ ਉਹ ਆਪਣੇ ਪ੍ਰਾਣਾਂ ਤੋਂ ਵੀ ਪਿਆਰੇ, ਸਿੰਘਾਂ ਨਾਲ ਸਾਂਝੇ ਕਰਨੇ ਚਾਹੁੰਦੇ ਹਨ। ਸਤਿਗੁਰੂ ਜੀ ਦੇ ਜੀਵਨ ਵਿਚ ਨਿਜ ਨੂੰ ਸਮੂਹ ਤੋਂ ਨਿਖੇੜਣ ਵਾਲੀ ਰੇਖਾ ਅਲੋਪ ਹੋ ਚੁੱਕੀ ਹੈ। ਇਸ ਲਈ ਕਦੇ ਉਹਨਾਂ ਦਾ ਦਿਲ ਗੁਰਬਾਣੀ ਦਾ ਗਾਇਨ ਕਰਨ ਵਾਲੇ ਧੁਲੇਤੇ ਪਿੰਡ ਦੇ ਰਬਾਬੀ ਭਾਈ ਗੁਰਦਿਤੇ ਲਈ ਧੜਕਦਾ ਹੈ ਕਿ ਸੰਗਤ ਉਸ ਦੀ ਯਥਾਯੋਗ ਸਹਾਇਤਾ ਕਰੇ ਤੇ ਕਦੇ ਸਿਰਹਾਲੀ ਪਰਿਵਾਰ ਦੇ ਬਿਗੜੈਲ ਮੁੰਡੇ ਮੀਹਾਂ ਸਿੰਘ ਲਈ ਧੜਕਦਾ ਹੈ ਜੋ ਭਾਵੇਂ ਤਿੰਨ ਵੇਰ ਪ੍ਰਦੇਸ ਵਿਚ ਦਰਸ਼ਨ ਕਰਨ ਆਇਆ ਹੈ।

ਮਾਇਆ ਵੀ ਲੈ ਕੇ ਆਉਂਦਾ ਹੈ, ਪਰ ਕੁਸੰਗ ਕਰਨ ਤੇ ਉਸਨੂੰ ਵੀ ਮਿੱਠੀਆਂ ਝਾੜਾਂ ਪਾਈਆਂ ਹਨ, ਜਿਹੋ ਜਿਹੀਆਂ ਪਿਤਾ ਵਲੋਂ ਅਲਕ ਵਛੇਰੇ ਜਹੇ ਪੁੱਤਰਾਂ ਨੂੰ ਪਾਈਆਂ ਜਾਂਦੀਆਂ ਹਨ।

"ਸੇਵਾ" ਵਜੋਂ ਅਰੰਭ ਵਿਚ ਕੁਝ ਲਿਖਣ ਵਾਲੇ "ਟਾਕੀਆਂ ਵਾਲੇ ਚੋਲੇ" ਵਾਲੇ ਪ੍ਰਸਿੱਧ ਪੰਜਾਬੀ ਆਲੋਚਕ ਡਾ. ਹਰਿਭਜਨ ਸਿੰਘ ਭਾਸ਼ਾ ਦੀ ਦ੍ਰਿਸ਼ਟੀ ਤੋਂ ਇਸ ਨੂੰ ਬਹੁਤ ਸਰਲ ਰਚਨਾ ਮੰਨਦੇ ਹੋਏ ਲਿਖਦੇ ਹਨ –

"ਅਸੀਂ ਕੁਝ ਐਸੇ ਪਾਠਕਾਂ ਨੂੰ ਵੀ ਜਾਣਦੇ ਹਾਂ ਜੋ ਇਸ ਲਿਖਤ ਨੂੰ ਪੜ੍ਹ ਕੇ ਅੱਜ ਵੀ ਮਸਤਾਨੇ ਹੋ ਜਾਂਦੇ ਹਨ। ਇਹ ਲਿਖਤ ਸਾਡੇ ਸਭਿਆਚਾਰ ਦਾ ਮਹਾਨ ਸਰਮਾਇਆ ਹੈ।"

"ਜਿਸ ਕਾਲ ਖੰਡ (ਉਨ੍ਹੀਵੀਂ ਸਦੀ ਦਾ ਦੂਜਾ ਅੱਧ) ਵਿਚ ਇਹ ਹੁਕਮਨਾਮੇ ਲਿਖੇ ਗਏ ਉਸ ਵੇਲੇ ਤੱਕ ਪੰਜਾਬੀ ਵਾਰਤਕ ਦਾ ਕੋਈ ਸਪੱਸ਼ਟ ਨਮੂਨਾ ਉਭਰ ਕੇ ਸਾਹਮਣੇ ਨਹੀਂ ਸੀ ਆਇਆ। ਸੋ ਸਤਿਗੁਰੂ ਜੀ ਆਪ ਹੀ ਇਸ ਸ਼ੈਲੀ ਦੇ ਸਿਰਜਕ ਸਨ। ਪੰਜਾਬੀ ਬੋਲਚਾਲ ਦੇ ਯੁੱਗ ਵਿਚੋਂ ਨਿਕਲਕੇ, ਲਿਖਤ ਦੇ ਯੁੱਗ ਵਿਚ ਪ੍ਰਵੇਸ਼ ਕਰ ਰਹੀ ਸੀ।"

ਇਸ ਦੀ ਉਪਭਾਸ਼ਾ ਲੁਧਿਆਣਾ ਜ਼ਿਲ੍ਹੇ ਦੇ ਬੇਟ ਇਲਾਕੇ ਵਿਚ ਬੋਲੀ ਜਾਣ ਵਾਲੀ ਪੁਆਧੀ ਹੈ। ਭਾਵੇਂ ਜੁਆਨੀ ਦੇ ਦਸ ਵਰ੍ਹੇ ਲਾਹੌਰ ਦਰਬਾਰ ਦੀ ਸੈਨਾ ਵਿਚ ਰਹਿਣ ਸਦਕਾ ਸਤਿਗੁਰੂ ਜੀ ਕੇਂਦਰੀ ਪੰਜਾਬੀ ਦੇ ਮੁਹਾਵਰੇ ਦੇ ਵੀ ਨੇੜੇ ਨੇੜੇ ਵਿਚਰਦੇ ਹਨ। ਡਾ. ਸਾਹਿਬ ਦੇ ਅਨੁਸਾਰ " ਲਿਖਤ ਨੂੰ ਬੋਲਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਕਾਫ਼ੀ ਮੁਸ਼ਕਿਲ ਕੰਮ ਹੈ। ਸਤਿਗੁਰੂ ਜੀ ਇਸ ਮੁਸ਼ਕਿਲ ਉਪਰ ਸਹਿਜੇ ਹੀ ਵਸੀਕਾਰ ਪ੍ਰਾਪਤ ਕਰ ਲੈਂਦੇ ਹਨ।"

ਪ੍ਰਸਿੱਧ ਉਤਰ-ਆਧੁਨਿਕ ਪੰਜਾਬੀ ਆਲੋਚਕ ਡਾ. ਸੁਤਿੰਦਰ ਸਿੰਘ 'ਨੂਰ' ਇਹਨਾਂ ਹੁਕਮਨਾਮਿਆਂ ਨੂੰ ਪਹਿਲੇ ਸਤਿਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਨਾਲੋਂ ਵੱਧ ਵਿਸਤ੍ਰਿਤ ਮੰਨਦੇ ਹਨ। ਉਹ ੧੯ਵੀਂ ਸਦੀ ਦੀ ਪੰਜਾਬੀ ਵਾਰਤਕ ਵਿਚ ਭਾਸ਼ਾ ਤੇ ਸ਼ੈਲੀ ਦੇ ਪੱਖੋਂ ਇਹਨਾਂ ਦਾ ਵਿਸ਼ੇਸ਼ ਮਹੱਤਵ ਨਿਰੂਪਤ ਕਰਦੇ ਹਨ। ਉਹ ਲਿਖਦੇ ਹਨ –

"ਵਿਰੋਧ ਪੂਰੇ ਅੰਗਰੇਜ਼ ਸਾਮਰਾਜ ਨਾਲ ਹੈ। ਪਾਬੰਦੀਆਂ ਹਨ, ਨਜ਼ਰਬੰਦੀ ਹੈ, ਜਲਾਵਤਨੀ ਹੈ, ਪਰ ਪ੍ਰਵਚਨ ਤਾਂ ਬਹੁਤ ਹੀ ਨਿਮਰ ਹਨ। ਪ੍ਰਵਚਨ ਜਿੰਨਾ ਨਿਮਰ ਹੁੰਦਾ ਹੈ, ਵਾਕ ਓਨੇ ਹੀ ਛੋਟੇ ਤੇ ਸਰਲ ਹੁੰਦੇ ਹਨ, ਪਰ ਗੱਲਾਂ ਵੱਡੀਆਂ ਹੁੰਦੀਆਂ ਹਨ। ਧਰਮ, ਅਧਿਆਤਮ ਤੇ ਸਮਾਜਿਕ-ਰਾਜਸੀ ਜ਼ਿੰਮੇਵਾਰੀ ਦਾ ਅਹਿਸਾਸ ਸੰਗਠਿਤ ਹੁੰਦਾ ਹੈ। ਇਸ ਲਈ ਹੁਕਮਨਾਮਾ ਵਾਰਤਕ ਦੀ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਬਣ ਜਾਂਦਾ ਹੈ।"

"ਇਹ ਨਿਮਰਤਾ, ਸਰਲਤਾ ਤੇ ਪ੍ਰਵਚਨ ਦੀ ਸਹਿਜ ਵਿਧੀ, ਇਸ ਰੂਪ ਵਿਚ ਨਾਮਧਾਰੀ ਸੰਪ੍ਰਦਾਇ ਦਾ ਮੁੱਖ ਚਿਹਨ ਬਣ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਪ੍ਰਵਚਨ ਕਰਦੇ ਹਨ ਤਾਂ ਇਸੇ ਸਹਿਜ-ਸ਼ੈਲੀ ਵਿਚ ਕਰਦੇ ਹਨ। ਛੋਟੇ ਛੋਟੇ ਸਰਲ ਵਾਕ, ਨਿਮਰਤਾ ਦਾ ਪ੍ਰਵਾਹ। ਇਹ ਸ਼ੈਲੀ ਇਨ੍ਹਾਂ ਹੁਕਮਨਾਮਿਆਂ ਨੇ ਪੰਜਾਬੀ ਵਾਰਤਕ ਵਿਚ ਪ੍ਰਵਾਹਤ ਕੀਤੀ। ਜਿਸਦਾ ਹੋਰ ਲਗਨ ਨਾਲ ਅਧਿਐਨ ਕੀਤਾ ਜਾਣਾ ਚਾਹੀਦਾ ਹੈ।"

ਜਸਵਿੰਦਰ ਸਿੰਘ, ਜੋ ਪਹਿਲਾਂ ਇਕ ਇਤਿਹਾਸਕਾਰ ਦੇ ਤੌਰ 'ਤੇ ਜਾਣੇ ਜਾਂਦੇ ਸਨ ਇਹਨਾਂ ਹੁਕਮਨਾਮਿਆਂ ਦੀ ਸਫ਼ਲ ਸੰਪਾਦਨਾ ਨਾਲ ਉਹ ਪੰਜਾਬੀ ਸਾਹਿਤਕ ਜਗਤ ਵਿਚ ਵੀ ਆਪਣੇ ਲਈ ਇਕ ਥਾਂ ਬਣਾ ਗਏ ਹਨ।

ਗੁਰੂ ਬਾਣੀ ਦੇ ਪਾਠ ਜਿਉਂ ਅਭਿਲਾਖੀ ਸਿੰਘ ਇਹਨਾਂ ਦੇ ਪਾਠ ਵਿਚੋਂ ਜਿਥੇ ਆਤਮਕ ਖ਼ੁਰਾਕ ਹਾਸਲ ਕਰਦੇ ਹਨ, ਲੋਕ ਲਹਿਰਾਂ ਦੇ ਪੜਚੋਲੀਏ ਇਸ ਵਿਚੋਂ ਉਨ੍ਹੀਵੀਂ ਸਦੀ ਦੇ ਲੋਕ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੰਘਾਂ ਦੇ ਮਨੋਭਾਵਾਂ ਨੂੰ ਸਮਝਣ ਲਈ ਸਮੱਗਰੀ ਹਾਸਲ ਕਰਨਗੇ।

## ਪ੍ਰਿੰਸੀਪਲ ਬੀਬੀ ਬੇਅੰਤ ਕੌਰ ਜੀ ਨੂੰ ਯਾਦ ਕਰਦਿਆਂ
## ਲਾਲ ਏਹਿ ਰਤਨ-੪ ਦੇ ਸੰਦਰਭ ਵਿਚ

੧੫ ਅਪ੍ਰੈਲ ੨੦੦੩ ਈ. ਨੂੰ ਦੇਸ਼ ਦੀ ਰਾਜਧਾਨੀ ਵਿਖੇ, ਆਪਣਾ ਪ੍ਰਾਪਤੀਆਂ ਭਰਪੂਰ ਜੀਵਨ ਸਫ਼ਰ ਸੰਪੂਰਨ ਕਰਨ ਵਾਲੇ, ਪ੍ਰਿੰਸੀਪਲ ਬੀਬੀ ਬੇਅੰਤ ਕੌਰ ਜੀ ਆਪਣੇ ਜਿਉਂਦੇ ਜੀਅ ਏਨਾ ਕੁ ਕੰਮ ਕਰ ਗਏ ਹਨ ਕਿ ਨਾਮਧਾਰੀ ਪੰਥ ਨਾਲ ਸੰਬੰਧਿਤ ਪੰਜਾਬੀ ਸਾਹਿਤਕਾਰਾਂ ਵਿਚ ਉਹਨਾਂ ਨੂੰ ਗੌਰਵਮਈ ਸਥਾਨ ਮਿਲਣਾ, ਤਹਿ ਹੋ ਚੁੱਕਾ ਹੈ। ਅਜੇ ਕੁੱਲ ਸੱਠਾਂ ਕੁ ਸਾਲਾਂ ਦੀ ਗੱਲ ਹੈ ਕਿ ਪੰਜਾਬ ਦੇ ਲਿਖਣ ਪੜ੍ਹਨ ਵਾਲੇ ਹਿੰਦੀ, ਉਰਦੂ ਅਤੇ ਅੰਗਰੇਜ਼ੀ ਵੱਲ ਹੀ ਲਲਚਾਈਆਂ ਨਜ਼ਰਾਂ ਨਾਲ ਵੇਖਦੇ ਸਨ। ਇਹ ਤੇ ਗੁਰੂਦੇਵ ਰਵਿੰਦਰ ਨਾਥ ਟੈਗੋਰ ਨੂੰ ਸ਼ਰਫ਼ ਜਾਂਦਾ ਹੈ ਕਿ ਬਹੁਤ ਸਾਰੇ ਸੰਭਾਵਨਾਵਾਂ ਭਰਪੂਰ ਪੰਜਾਬੀ ਯੁਵਕਾਂ ਨੂੰ ਉਹਨਾਂ ਆਪਣੀ ਮਾਂ-ਬੋਲੀ ਨਾਲ ਜੋੜਿਆ। ਇਸ ਵਿਚ ਲਿਖਣ ਲਈ ਪ੍ਰੇਰਿਆ ਅਤੇ ਆਖਿਆ ਕਿ ਕੋਈ ਵੀ ਮਾਤ-ਭਾਸ਼ਾ ਜਾਹਲ ਜਾਂ ਗਵਾਰ ਨਹੀਂ ਹੁੰਦੀ। ਸਿੱਖ ਸਾਹਿਤ ਦਾ ਵੱਡਾ ਹਿੱਸ ਬ੍ਰਿਜ ਭਾਸ਼ਾ ਵਿਚ ਮਿਲਦਾ ਹੈ। ਇਹ ਦੇਣ ਮਹਾਨ ਇਨਕਲਾਬੀ ਲੋਕ-ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੈ ਕਿ ਉਨ੍ਹਾਂ ਨੇ ਉਨ੍ਹੀਵੀਂ ਸਦੀ ਵਿਚ ਪੰਜਾਬ ਦੇ ਲੋਕਾਂ ਨੂੰ ਵਿਸ਼ੇਸ਼ ਕਰ ਆਪਣੇ ਪੈਰੋਕਾਰਾਂ ਨੂੰ ਪੰਜਾਬੀ ਮਾਂ-ਬੋਲੀ ਵੱਲ ਨਾ ਕੇਵਲ ਰੁਚਿਤ ਹੀ ਕੀਤਾ, ਸਗੋਂ ਹਰ ਨਾਮਧਾਰੀ ਜਾਂ ਕੂਕੇ ਸਿੰਘ ਲਈ ਗੁਰਮੁਖੀ ਅੱਖਰਾਂ ਦਾ ਗਿਆਨ ਲਾਜ਼ਮੀ ਕਰਕੇ ਇਕ ਵੱਡਾ ਕਰਤਾਰੀ ਕਾਰਜ ਕਰ ਦਿੱਤਾ। ਇਸੇ ਲਈ ਅੱਜ ਜਦੋਂ ਪੰਜਾਬੀ ਸਾਹਿਤਕਾਰਾਂ ਦੀ ਨਾਮਧਾਰੀਆਂ ਵਿਚ ਨਿਸ਼ਾਨਦੇਹੀ ਕੀਤੀ ਜਾਂਦੀ ਹੈ ਤਾਂ ਗਿਣਤੀ ਅਤੇ ਗੁਣ ਦੇ ਪੱਖੋਂ ਕੰਮ ਤਸੱਲੀਬਖ਼ਸ਼ ਕਿਹਾ ਜਾ ਸਕਦਾ ਹੈ।

ਸਹਿਤਕਾਰੀ ਦੇ ਖੇਤਰ ਵਿਚ ਹੋਰ ਖੇਤਰਾਂ ਜਿਉਂ ਹੀ ਸਾਡੀਆਂ ਭੈਣਾਂ ਦਾ ਪ੍ਰਵੇਸ਼ ਵੀ ਕੁਝ ਸੀਮਿਤ ਜਿਹਾ ਹੀ ਹੁੰਦਾ ਸੀ। ਮਰਦ ਪ੍ਰਧਾਨ ਸਮਾਜਿਕ ਤਾਣੇ ਪੇਟੇ ਦੀਆਂ ਸ੍ਵੈ ਸਿਰਜਤ ਵਰਜਣਾਵਾਂ ਸਨ। ਭਾਵੇਂ ਗੁਰੂ ਨਾਨਕ ਦੇਵ ਜੀ ਨੇ ਵੀ ਮਾਈਆਂ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਪਰ ਕੁਝ ਕ੍ਰਾਂਤੀਕਾਰੀ ਕਦਮਾਂ ਸਦਕਾ, ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਇਸਤਰੀਆਂ ਦਾ ਪਹਿਲਾ ਮੁਕਤੀ-ਦਾਤਾ ਕਿਹਾ ਗਿਆ ਹੈ। ਇਹ ਬੀਬੀ ਬੇਅੰਤ ਕੌਰ ਜੀ ਦੀ ਖ਼ੁਸ਼ਕਿਸਮਤੀ ਸੀ ਕਿ ਉਹਨਾਂ ਨੂੰ ਸੂਬਾ ਗੰਡਾ ਸਿੰਘ ਜੀ (ਪਹਿਲਾਂ ਗੁਜਰਾਂ ਵਾਲਾ ਫਿਰ ਦਿੱਲੀ) ਜੈਸਾ ਸਾਧੂ ਸਵਰੂਪ ਪਿਤਾ ਅਤੇ ਦਰਵੇਸ਼ ਤਬੀਅਤ, ਗੁਰਮੁਖ ਮਾਇਆ ਵਿਚ ਉਦਾਸੀ, ਸ. ਸੰਤ ਸਿੰਘ ਜੀ ਵਰਗਾ ਜੀਵਨ-ਸਾਥੀ ਮਿਲਿਆ। ਜੀਵਨ ਦੇ ਆਖ਼ਰੀ ੧੩ ਸਾਲਾਂ ਵਿਚ ੧੪ ਪੁਸਤਕਾਂ ਦਾ ਛਪ ਕੇ ਸੰਗਤਾਂ ਦੇ ਹੱਥਾਂ ਵਿਚ ਆ ਜਾਣਾ ਕੋਈ ਛੋਟੀ ਗੱਲ ਨਹੀਂ। ਬੜੀ ਵੇਰ ਵੇਖਿਆ ਗਿਆ ਸੀ ਕਿ ਭਾਈ ਸੰਤ ਸਿੰਘ ਜੀ ਬੀਬੀ ਹੋਰਾਂ ਦੇ ਰਚਨਾ ਕਰਮ ਵਿਚ ਅਤਿ ਸਰਗਰਮ ਸਹਿਯੋਗੀ ਦੀ ਭੂਮਿਕਾ ਨਿਭਾ ਰਹੇ ਹੁੰਦੇ ਹਨ। ਬੀਬੀ ਜੀ ਅੰਗਰੇਜ਼ੀ ਤੇ ਪੰਜਾਬੀ ਵਿਸ਼ਿਆਂ ਵਿਚ ਐਮ.ਏ., ਹਿੰਦੀ ਵਿਚ "ਸਾਹਿਤ ਰਤਨ" ਤੋਂ ਇਲਾਵਾ ਬੀ.ਟੀ. ਦੀ ਪ੍ਰੀਖਿਆ ਵੀ ਪਾਸ ਕਰ ਚੁੱਕੇ ਸਨ। ਭਾਰਤ ਸਰਕਾਰ ਦੇ ਇਕ ਪ੍ਰਸਿੱਧ ਸਿਖਿਅਕ ਅਦਾਰੇ ਵਿਚ ਪ੍ਰਿੰਸੀਪਲ ਸਨ। ਦਿੱਲੀ ਵਿਚ ਨਾਮਧਾਰੀ ਸੰਗਤ ਨੇ ਜਦੋਂ ਆਪਣੇ ਬੱਚਿਆਂ ਲਈ ਸ਼ਹੀਦ ਬਿਸ਼ਨ ਸਿੰਘ ਸੀਨੀਅਰ ਸੈਕੰਡਰੀ ਸਕੂਲ ਖੋਲ੍ਹਿਆ ਤਾਂ ਆਪਣੇ ਪੰਥਕ ਜਜ਼ਬੇ ਅਧੀਨ, ਹੁਕਮ ਦੀ ਕਾਰ ਵਿਚ ਸੌ ਤਰ੍ਹਾਂ ਦੀਆਂ ਸਹੂਲਤਾਂ ਪ੍ਰਾਪਤ ਸਰਕਾਰੀ ਨੌਕਰੀ ਨੂੰ ਲੱਤ ਮਾਰ ਦਿੱਤੀ ਅਤੇ ਫੜ ਲਈ ਹੱਥ ਵਿਚ ਕਲਮ ਤੇ ਕਰ ਲਿਆ ਪ੍ਰਣ ਆਪਣੇ ਪੰਥ ਦੇ ਸਾਹਿਤਕ ਪਛੜੇਵੇਂ ਨੂੰ ਦੂਰ ਕਰਨ ਦਾ। ਰਸਾਲਿਆਂ ਵਿਚ ਲੇਖ ਲਿਖਣੇ, ਸਕੂਲ ਦੇ ਮੈਗਜ਼ੀਨਾਂ ਵਿਚ ਲਿਖਣਾ, ਭਾਵੇਂ ਉਹਨਾਂ ਨੂੰ ਅੰਗਰੇਜ਼ੀ ਹਿੰਦੀ ਤੇ ਵੀ ਇਕੋ ਜਿਹਾ ਅਧਿਕਾਰ ਸੀ, ਪਹਿਲ ਆਪਣੀ ਮਾਂ-ਬੋਲੀ ਨੂੰ ਹੀ ਦਿੱਤੀ। ਸ਼ਾਇਦ ਇਸ ਵਿਚ ਉਹਨਾਂ ਨੂੰ ਕਿਤੇ ਆਪਣੇ ਚੀਨੀ ਵਾਲੇ ਪਾਤਸ਼ਾਹ ਦੇ ਹੁਕਮਾਂ ਦੀ ਤਾਮੀਲ ਕਰਨ ਤੋਂ ਮਿਲਣ ਵਾਲੀ ਦਿਲੀ ਤਸਕੀਨ ਵੀ ਸ਼ਾਮਲ ਸੀ। ਸਰੀਰ ਨੂੰ ਕੁਝ ਨਾਮੁਰਾਦ ਰੋਗਾਂ ਨੇ ਘੇਰਿਆ ਸੀ ਪਰ ਉਹਨਾਂ ਹਿੰਮਤ ਨਹੀਂ ਛੱਡੀ। ਅਸਾਧਾਰਨ ਹਾਲਤਾਂ ਵਿਚ ਵੀ ਆਪਣਾ ਲਿਖਣ ਤੇ ਪੁਸਤਕਾਂ ਛਪਵਾਉਣ ਦਾ ਕਾਰਜ ਜਾਰੀ ਰੱਖਿਆ। ਪਹਿਲੀ ਪੁਸਤਕ ਪਿਤਾ ਸ੍ਰੀ ਸੂਬਾ ਗੰਡਾ ਸਿੰਘ ਜੀ ਬਾਰੇ ਸੀ। ਜਿਸ ਵਿਚ ਗੁਜਰਾਂਵਾਲਾ ਅਤੇ ਆਸ ਪਾਸ ਦੇ ਇਲਾਕਿਆਂ ਦੀਆਂ ਨਾਮਧਾਰੀ ਸੰਤ ਮੰਡਲੀਆਂ ਦੇ ਦਰਸ਼ਨ ਹੁੰਦੇ ਹਨ। ਦੂਜੀ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਵਿਚ ਹੋਏ ਹੋਲੇ ਮੁਹੱਲਿਆਂ ਮਹਾਨ ਨਾਮਧਾਰੀ ਪ੍ਰਚਾਰਕਾਂ ਜਥੇਦਾਰਾਂ, ਰਾਗੀ ਸਿੰਘਾਂ, ਮਸਤਾਨਿਆਂ ਦੇ ਇਤਿਹਾਸ ਨੂੰ ਅਤੇ ਪੂਰਬੀ ਤੇ ਪੱਛਮੀ ਪੰਜਾਬ ਤੋਂ ਇਲਾਵਾ ਅਫ਼ਰੀਕਾ ਤੱਕ ਦੇ ਭੂਗੋਲ ਨੂੰ ਸਮੇਟਦੀ ਹੈ, ਦੇਸ਼ ਦੀ ਰਾਜਧਾਨੀ ਦਿੱਲੀ ਸਮੇਤ। ਫਿਰ ਦੋ ਪੁਸਤਕਾਂ ਵਿਚੋਂ ਬ੍ਰਿਹੋਂ ਕੁੱਠੇ ਰਾਮ ਵਿਯੋਗੀਆਂ ਦੇ ਹਵਾਲਿਆਂ ਨਾਲ ਬਾਰਾਂ ਮਾਹ ਮਾਝ ਪਾਤਸ਼ਾਹੀ ਪੰਜਵੀਂ ਅਤੇ ਬਾਰਾਂ ਮਾਹ ਤੁਖਾਰੀ ਪਾਤਸ਼ਾਹੀ ਪਹਿਲੀ ਦਾ ਜਜ਼ਬਾਤਮਕ ਅਤੇ ਕਲਾਤਮਕ ਵਿਸ਼ਲੇਸ਼ਣ ਪੇਸ਼ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਸਮ ਬਾਣੀ ਵਿਚ

ਰਚੇ ਬਾਰਾਂ ਮਾਹ ਤੇ ਬਚਿੱਤਰ ਨਾਟਕ ਨੂੰ ਇਕ ਅਪੂਰਵ ਕ੍ਰਿਤੀ ਦੱਸਦਿਆਂ ਪੁਸਤਕਾਂ ਵੀ ਲਿਖੀਆਂ। ਨਾਮਧਾਰੀ ਅਤੇ ਹੋਰ ਸਿੱਖ ਬੀਬੀਆਂ ਬਾਰੇ "ਦਰਸ ਪਿਆਸੀ" ਪੁਸਤਕ ਲਿਖੀ। ਕਲਿਜੁਗ ਵਿਚ ਸਤਿਜੁਗ ਵਰਤਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿੱਤਰ ਤੇ ਆਧਾਰਿਤ 'ਨਮੋ ਨਾਥ ਪੂਰੇ' ਦੀ ਰਚਨਾ ਕੀਤੀ। ਕੌਮਾਂ ਦੇ ਇਤਿਹਾਸ ਨੂੰ ਜਿਊਂਦਾ ਰੱਖਣ ਲਈ, ਉਹਨਾਂ ਦੀਆਂ ਰਗਾਂ ਵਿਚ ਦੌੜਦੇ ਖ਼ੂਨ ਨੂੰ ਜੁੰਬਸ਼ ਦੇਣ ਲਈ ਸਿਰਾਂ ਦਾ ਸੌਦਾ ਕਰਨ ਵਾਲੇ ਵਣਜਾਰਿਆਂ ਸ਼ਹੀਦ ਸਿੰਘਾਂ 'ਤੇ ਮੁਕੰਮਲ ਪੁਸਤਕ "ਧਰਮ ਹੇਤ ਸਾਕਾ ਜਿਨ ਕੀਆ" ਲਿਖ ਦਿੱਤੀ। ਨਾਮਧਾਰੀ ਰਹਿਤ ਮਰਿਆਦਾ ਬਾਰੇ ਵੀ ਉਨ੍ਹਾਂ ਪਾਸ ਤਿਆਰ ਪੁਸਤਕ ਦਾ ਖਰੜਾ ਮੈਂ ਵੇਖਿਆ ਸੀ। ਪੰਜਾਬ ਅਤੇ ਹਿੰਦੁਸਤਾਨ ਤੋਂ ਬਾਹਰ ਦੇ ਸੰਸਾਰ ਨਾਲ ਨਾਮਧਾਰੀ ਜਗਤ ਦੀ ਜਾਣ ਪਛਾਣ ਕਰਵਾਉਣ ਲਈ ਅੰਗਰੇਜ਼ੀ ਵਿਚ "ਦੀ ਨਾਮਧਾਰੀ ਸਿੱਖਜ਼" ਬੜੇ ਸੁੰਦਰ ਕਾਗਜ਼ ਤੇ ਛਪਵਾਈ। ਛਪਾਈ ਦੇ ਪੱਖੋਂ, ਦਿੱਖ ਦੇ ਪੱਖੋਂ ਵੀ ਸਭੇ ਪੁਸਤਕਾਂ ਕਮਾਲ ਦੀਆਂ ਹਨ। ਉਹਨਾਂ ਦੀ ਨਫ਼ਾਸਤ ਨੂੰ ਘਟੀਆ ਸਤਰ ਤੇ ਹੋਇਆ ਕੋਈ ਵੀ ਕੰਮ ਪਸੰਦ ਨਹੀਂ ਸੀ।

ਉਪਰੋਕਤ ਮੌਲਿਕ ਪੁਸਤਕਾਂ ਤੋਂ ਇਲਾਵਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਤੇ ਆਧਾਰਿਤ ਪੰਜ ਪੁਸਤਕਾਂ "ਲਾਲ ਏਹਿ ਰਤਨ" ਨਾਮ ਹੇਠ ਸੰਪਾਦਿਤ ਕਰਨ ਦਾ ਸ਼ਰਫ਼ ਵੀ ਬੀਬੀ ਜੀ ਨੂੰ ਹਾਸਿਲ ਹੋਇਆ ਹੈ। ਮੈਂ ਸਮਝਦਾ ਹਾਂ ਕਿ ਉਹਨਾਂ ਦੀ ਇਹ ਸੇਵਾ ਵੀ ਉਹਨਾਂ ਦੀ ਕੀਰਤੀ ਨੂੰ ਚਿਰ-ਕਾਲਿਕ ਬਨਾਉਣ ਵਿਚ ਸਹਾਈ ਹੋਵੇਗੀ। ਸਿਆਮ ਦੀ ਸੰਗਤ ਦੇ ਸਹਿਯੋਗ ਸਦਕਾ ੧੯੪੮ ਤੋਂ ੧੯੫੮ ਤੱਕ ਸਤਿਗੁਰੂ ਜੀ ਦੀਆਂ ਸਿਆਮ ਫੇਰੀਆਂ ਤੇ ਉਹਨਾਂ ਦੇ ਪ੍ਰਵਚਨਾਂ ਨੂੰ ਆਧੁਨਿਕ ਵਿਗਿਆਨਕ ਪ੍ਰਾਪਤੀਆਂ ਸਦਕਾ ਟੇਪ ਕਰ ਲਿਆ ਜਾਂਦਾ ਸੀ। ਇਹਨਾਂ ਨੂੰ ਪੁਸਤਕ ਰੂਪ ਦੇਣ ਦੀ ਸੇਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਬੀਬੀ ਜੀ ਨੂੰ ਮਿਲ ਗਈ। ਸ੍ਰੀ ਸਤਿਗੁਰੂ ਜੀ ਨੇ ਆਪ ਵੀ ਇਸ ਕਾਰਜ ਵਿਚ ਸਖਤ ਪ੍ਰਸ਼੍ਰਿਮ ਕੀਤਾ। ਕਈ ਵੇਰ ਦਿਨ ਰਾਤ ਇਕ ਕਰ ਦਿੱਤੇ ਇਹਨਾਂ ਦਾ ਪਾਠ ਕਰਦਿਆਂ। ਹੋਰ ਵਿਦਵਾਨ ਸੱਜਣਾਂ ਦੀ ਸਹਾਇਤਾ ਵੀ ਲਈ ਗਈ ਅਤੇ ਫਿਰ ਇਹ ਰਤਨਾਂ ਦੀ ਖਾਣ ਸੰਸਾਰੀ ਲੋਕਾਂ ਦੇ ਹੱਥਾਂ ਵਿਚ ਆਉਣੀ ਸੰਭਵ ਹੋਈ। ਇਹ ਵੀ ਇਕ ਸੰਜੋਗ ਹੈ ਕਿ ਅਕਾਲ ਚਲਾਣੇ ਤੋਂ ਸ਼ਾਇਦ ਇਕ ਦਿਨ ਪਹਿਲਾਂ ਹੀ ਵੈਸਾਖੀ ੨੦੬੦ ਬਿਕ੍ਰਮੀ ਨੂੰ "ਲਾਲ ਏਹਿ ਰਤਨ" ਦਾ ਚੌਥਾ ਭਾਗ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰੀਲੀਜ਼ ਹੋਇਆ। ਬੀਬੀ ਜੀ ਤਿੰਨ ਮਹੀਨੇ ਦੇ ਕਰੀਬ ਕੌਮਾ (ਬੇਹੋਸ਼ੀ) ਵਿਚ ਰਹੇ। ਸ. ਸੰਤ ਸਿੰਘ ਉਹਨਾਂ ਦੀ ਹਾਲਤ ਕਰਕੇ ਨਾ ਜਾ ਸਕੇ। ਉਹਨਾਂ ਦੇ ਛੋਟੇ ਭਾਈ ਡਾ. ਰਜਿੰਦਰ ਸਿੰਘ ਹੋਰਾਂ ਨੇ ਹੀ ਪੁਸਤਕ ਸਤਿਗੁਰੂ ਜੀ ਨੂੰ ਲਿਆ ਕੇ ਅਰਪਿਤ ਕੀਤੀ। ਹੇਠਾਂ ਅਸੀਂ ਇਸ ਚੌਥੇ ਭਾਗ ਦੇ ਵਿਸ਼ੇ ਵਸਤੂ ਦੀ ਸੰਖੇਪ ਚਰਚਾ ਕਰਕੇ ਹੀ ਉਸ ਦਾਨਸ਼ਵਰ ਬੀਬੀ ਨੂੰ ਆਪਣੇ ਸ਼ਰਧਾ ਸੁਮਨ ਅਰਪਿਤ ਕਰਾਂਗੇ।

ਇਸ ਚੌਥੇ ਹਿੱਸੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੫੫ ਅਤੇ ੧੯੫੬ ਦੋ ਸਾਲਾਂ ਵਿਚ ਥਾਈਲੈਂਡ ਦੇ ਜਿਹੜੇ ਦੌਰੇ ਕੀਤੇ, ਉਹਨਾਂ ਦਰਮਿਆਨ ਸੰਗਤ ਵਿਚ ਕੀਤੇ ਬਚਨ ਬਿਲਾਸ ਦਰਜ ਹਨ। ਇਹ ਉਹ ਸਮਾਂ ਹੈ ਜਦੋਂ ਨਾ ਸਿਰਫ਼ ਹਿੰਦੁਸਤਾਨ, ਅੰਗਰੇਜ਼ ਸਾਮਰਾਜ ਦੇ ਜੂਲੇ ਵਿਚੋਂ ਨਿਕਲ ਚੁੱਕਾ ਹੈ ਸਗੋਂ ਸਾਮਰਾਜ ਦੇ ਹੋਰ ਦੁਰਗ ਵੀ ਇਕ ਇਕ ਕਰਕੇ ਢਹਿ ਢੇਰੀ ਹੋ ਰਹੇ ਹਨ। ਰੂਸ ਤੋਂ ਬਾਅਦ ਚੀਨ ਕਮਿਊਨਿਸਟ ਸ਼ਾਸਨ ਹੇਠ ਸਮਾਜਵਾਦੀ ਰਸਤੇ ਤੇ ਅੱਗੇ ਵਧ ਰਿਹਾ ਹੈ। ਸੋਵੀਅਤ ਤਰਜ਼ ਤੇ ਅਗੇਤੇ ਵਿਕਾਸ ਲਈ ਸਾਡੇ ਆਪਣੇ ਮੁਲਕ ਵਿਚ ਪੰਜ ਸਾਲਾ ਯੋਜਨਾਵਾਂ ਬਣ ਰਹੀਆਂ ਹਨ। ਸਤਿਗੁਰੂ ਜੀ ਇਸ ਸਾਰੇ ਕਾਰਜ ਕਰਮ ਤੇ ਇਕ ਭਵਿੱਖ ਮੁਖੀ ਝਾਤ ਪਾ ਰਹੇ ਹਨ। ਜੇ ਦੇਸ਼ ਵਿਚੋਂ ਰਿਆਸਤਾਂ ਤੋੜ ਦਿੱਤੀਆਂ ਗਈਆਂ ਹਨ ਤਾਂ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਬੰਧਿਤ ਸੌ ਸਾਖੀ ਦੇ ਬਚਨ ਯਾਦ ਆ ਰਹੇ ਹਨ ਕਿ ਸਤਿਗੁਰੂ ਰਾਮ ਸਿੰਘ ਰਾਜਿਆਂ ਦੀਆਂ ਜੜ੍ਹਾਂ ਪੁੱਟ ਦੇਣਗੇ। ਉਹ ਉੱਚੇ ਨੀਵਿਆਂ ਨੂੰ ਬਰਾਬਰ ਕਰਕੇ ਧਰਤੀ ਇਕ ਰਸ ਕਰ ਦੇਣਗੇ। ਸਤਿਗੁਰੂ ਜੀ ਕਹਿੰਦੇ ਹਨ-

"ਤੇ, ਹੁਣ ਅਗਲਾ ਜਿਹੜਾ ਸਮਾਂ ਹੈ ਉਹ ਕੀ ਹੈ - ਜਿਹਨੂੰ ਸਾਹਿਬਾਂ ਨੇ ਕਿਹਾ ਹੈ ਕਿ

ਮਾਇਆ ਇਕੱਠੀ ਕਰਕੇ ਦੇਹੋ ਲੰਗਰ ਲਾਇ।

ਨੰਗਾ ਭੁੱਖਾ ਅਰਥੀਆ ਖਾਲੀ ਕੋਇ ਨਾ ਜਾਇ।

ਅਜੇ ਹੁਣ ਦੇਖੀਦੈ, ਅੱਜ ਮੈਂ ਗਿਆ ਹਾਂ ਪਾਰ, ਸਿੱਖਾਂ ਦੇ ਘਰ - ਉਹਨਾਂ ਗ਼ਰੀਬਾਂ ਨੇ ਝੁੱਗੀਆਂ ਲੈ ਕੇ ਡੇਰੇ ਲਾਏ ਹੋਏ ਨੇ। ਜਿਹਨਾਂ ਦੀ ਆਪਣੀ ਹਾਲਤ ਜਿਹੜੀ ਹੈ - ਧੰਨ ਉਹ ਗੁਰੂ ਕੇ ਸਿੱਖ ਹਨ, ਜਿਹੜੇ ਇਸ ਹਾਲਤ ਵਿਚ ਵੀ ਲੰਗਰ ਦੀ ਸੇਵਾ ਕਰਨ ਨੂੰ ਆਪਣਾ ਧੰਨ ਭਾਗ ਸਮਝਦੇ ਹਨ। ਆਪਣੇ ਪਾਸਿਉਂ ਕਹਿੰਦਿਆਂ ਕਹਾਉਂਦਿਆਂ ਫੇਰ ਵੀ ਉਹ ਨਹੀਂ ਹਟਦੇ।

ਨੰਗਾ ਭੁੱਖਾ ਅਰਥੀਆ ਖਾਲੀ ਕੋਈ ਨਾ ਜਾਇ।

ਉਹ ਦਿਨ ਆਵੇਗਾ ਜਿਦਣ ਕੋਈ ਨੰਗਾ ਭੁੱਖਾ ਅਰਥੀਆ ਹੀ ਨਹੀਂ ਰਹੇਗਾ।"

ਦੇਸ ਦੇ ਰਾਜ ਪ੍ਰਬੰਧ ਤੇ ਵੀ ਸਤਿਗੁਰੂ ਜੀ ਬੜੀਆਂ ਸਟੀਕ ਟਿੱਪਣੀਆਂ ਕਰਦੇ ਹਨ। ਉਹ ਸਮਝਦੇ ਹਨ ਕਿ ਕੱਲ੍ਹ ਤੱਕ ਜੋ ਅੰਗਰੇਜ਼ਾਂ ਦੇ ਝੋਲੀ ਚੁੱਕ ਸਨ

ਅੱਜ ਉਹੋ ਭ੍ਰਿਸ਼ਟ ਲੋਕ ਕਾਂਗਰਸ ਸ਼ਾਸਨ ਦਾ ਅੰਗ ਹਨ ਭਾਵੇਂ ਇਕ ਦੋ ਚੰਗੇ ਆਗੂਆਂ ਦਾ ਉਹ ਨਿਖੇੜਾ ਵੀ ਕਰਦੇ ਹਨ। ਫੁਰਮਾਉਂਦੇ ਹਨः-

"ਅੱਜ ਰਾਜ ਹਿੰਦੁਸਤਾਨ ਵਿਚ ਹਿੰਦੁਸਤਾਨੀਆਂ ਦਾ ਹੋ ਗਿਐ, ਲੇਕਿਨ ਹਿੰਦੁਸਤਾਨ ਦੀ ਕਾਇਆ ਨਹੀਂ ਪਲਟੀ। ਹਿੰਦੁਸਤਾਨ ਵਿਚ ਅੱਗੇ ਨਾਲੋਂ ਰਿਸ਼ਵਤ ਜ਼ਿਆਦਾ ਹੈ, ਅੱਗੇ ਨਾਲੋਂ ਇਕ ਦੂਏ ਨਾਲ ਦੁਸ਼ਮਣੀ ਜ਼ਿਆਦਾ ਹੈ। (ਫ਼ਿਰਕਾਪ੍ਰਸਤੀ ਦੇ ਵਾਧੇ ਤੇ ਚਿੰਤਤ ਹਨ-ਸ. ਸ.ਵਿਰਕ) ਭਲੇ ਮਾਨਸ ਦੀ ਅਜੇ ਕੋਈ ਇਜ਼ਤ ਨਹੀਂ। ਕਿਉਂ ਜੇ ਦੋ ਚਾਰ ਆਦਮੀ ਪੰਡਿਤ ਜੀ ਵਰਗੇ ਜਵਾਹਰ ਲਾਲ ਵਰਗੇ ਜਾਂ ਬਾਬੂ ਰਜਿੰਦਰ ਪਰਸਾਦ ਵਰਗਿਆਂ ਨੂੰ ਮੰਨ ਲਈਏ, ਤਾਂ ਉਹਨਾਂ ਦੇ ਨਾਲ ਹਜ਼ਾਰਾਂ ਆਦਮੀ ਉਹ ਹਨ, ਜਿਹੜੇ ਬੁਰੇ ਹਨ, ਜਿਹੜੇ ਅੰਗਰੇਜ਼ ਦੇ ਵੇਲੇ ਸਨ, ਅੰਗਰੇਜ਼ਾਂ ਦੇ ਪਿੱਠੂ, ਹੁਣ ਉਹਨਾਂ ਨੇ, ਕਿਸੇ ਨੇ ਹਿੰਦੂਆਂ ਨੇ ਖੱਦਰ ਦੀਆਂ ਟੋਪੀਆਂ ਪਾ ਲਈਆਂ-ਮੁਸਲਮਾਨਾਂ ਨੇ ਪਾ ਲਈਆਂ - ਸਿੰਖਾਂ ਨੇ ਖੱਦਰ ਦੀਆਂ ਪੱਗਾਂ ਬੰਨ੍ਹ ਲਈਆਂ। ਉਹਨਾਂ ਦੀ ਆਪਣੀ ਉਹੋ ਆਦਤ ਹੈ ਅਜੇ।"[2]

ਅਲੀ ਸਰਦਾਰ ਜਾਅਫਰੀ ਵੀ ਤਾਂ ਇਹੋ ਕਹਿੰਦਾ ਸੀः-

"ਯੇਹ ਤਖਤ ਵੋਹ ਹੈ ਜਿਸ ਕੇ ਪਾਏ ਹਮਾਰੇ ਦਿਲ ਮੇਂ ਗੜੇ ਹੈਂ
ਯੇਹ ਫਰਸ਼ ਵੋ ਹੈ ਜਹਾਂ ਫਿਰੰਗੀ ਕੇ ਭੂਤ ਰਾਤ ਦਿਨ ਚਲਤੇ ਹੈਂ।"

ਸਾਂਵੀ ਪੱਧਰੀ ਜ਼ਿੰਦਗੀ ਦੀ ਸੁਚੱਜੀ ਤੌਰ ਤੇ ਚੱਲਣ ਦੀ ਵਿਆਖਿਆ ਆਪ ਬੜੇ ਸਾਦੇ ਸ਼ਬਦਾਂ ਵਿਚ ਕਰਦੇ ਹਨ। ਮਾਨਵਤਾਵਾਦੀ ਸਮਾਜਵਾਦ ਗੁਰਬਾਣੀ ਦੀ ਕੇਂਦਰੀ ਵਿਚਾਰਧਾਰਾ ਹੈ। ਨਾ ਬਹੁਤੀ, ਨਾ ਥੋੜ੍ਹੀ ਵਿਚ ਵਿਚਲਾ ਰਾਹ। ਉਹ ਥੋੜ੍ਹੇ ਪੈਸੇ ਵਾਲਿਆਂ ਨੂੰ ਆਪ ਤੋਂ ਵੱਡੇ ਸੇਠ ਦਿਆਲ ਸਿੰਘ ਜੀ ਬਜਾਏ, ਆਪਣੇ ਤੋਂ ਛੋਟੇ ਦਰਜੀ ਵਰਿਆਮ ਸਿੰਘ ਵੱਲ ਵੇਖਣ ਦੀ ਰਾਇ ਦਿੰਦੇ ਹਨ। ਗ਼ਰੀਬਾਂ ਨਿਤਾਣਿਆਂ ਤੇ ਲੋੜਵੰਦਾਂ ਦੀ ਮਦਦ ਲਈ ਪ੍ਰੇਰਣਾ ਕਰਦੇ ਹਨ ਕਿਉਂਕਿ ਗ਼ਰੀਬ ਸਿੱਖ ਦੇ ਮੂੰਹ ਨੂੰ ਹੀ ਦਸਮ ਸਤਿਗੁਰੂ ਜੀ ਨੇ, ਗੁਰੂ ਦੀ ਗੋਲਕ ਆਖਿਆ ਸੀ। ਜਿੰਨਾ ਕੁਕਿਸੇ ਪਾਸ ਜੁਗਾੜ ਹੈ ਉਨੇ ਵਿਚ ਗੁਜ਼ਾਰਾ ਕਰਨ ਦੀ ਸੰਜਮੀ ਜੁਗਤ ਦਸ ਕੇ ਜੀਵਨ ਪੰਧ ਸੁਖਾਲਾ ਕਰਨ ਬਾਰੇ ਇਉਂ ਚਰਚਾ ਕਰਦੇ ਹਨः

"ਭਾਵੇਂ ਦੋ ਪੈਸੇ, ਚਾਰ ਪੈਸੇ, ਕਿਸੇ ਗ਼ਰੀਬ ਦੀ ਖ਼ਬਰ ਲਿਆ ਕਰੋ, ਜਿੰਨੀ ਤੁਸੀਂ ਕਰ ਸਕਦੇ ਹੋ, ਇਸ ਵੇਲੇ ਸਾਨੂੰ ਇਹ ਦੁਖ ਤਾਂ ਹੁੰਦੈ ਕਿ ਸੇਠ ਦਿਆਲ ਸਿੰਘ ਕੋਲ ਕਰੋੜ ਰੁਪਇਆ ਹੈ, ਤੇ ਮੇਰੇ ਕੋਲ ਲੱਖ ਕਿਉਂ ਹੈ। ਇਹ ਕਦੇ ਵੀ ਦੁੱਖ ਨਹੀਂ ਹੋਇਆ ਕਿ ਵਰਿਆਮ ਸਿੰਘ ਦਰਜੀ ਖਵਰੇ ਰੋਟੀ ਵੀ ਪਕਾ ਕੇ ਖਾਂਦਾ ਹੈ ਕਿ ਨਹੀਂ, ਇਹਦਾ ਕੀ ਹਾਲ ਹੈ। ਹੇਠਲੇ ਪਾਸੇ ਵਾਲਿਆਂ ਵੱਲ ਝਾਕੋ, ਗ਼ਰੀਬਾਂ ਵੱਲ ਧਿਆਨ ਕਰੋ। ਗ਼ਰੀਬਾਂ ਅੱਗੇ ਵੀ ਇਹ ਅਰਜ਼ ਹੈ ਕਿ ਉਹ ਵੱਡਿਆਂ ਨੂੰ ਦੇਖਕੇ, ਆਪਣੀਆਂ ਉਤਾਂਹ ਨੂੰ ਲੱਤਾਂ ਕਰਕੇ, ਇਹੋ ਜਿਹੇ ਖ਼ਰਚ ਕਰ ਕਰ ਕੇ ਆਪਣੀ ਨਾ ਜੜ੍ਹ ਕੱਢ ਲਿਆ ਕਰੋ। ਜੇ ਤੁਸੀਂ ਦਸ ਰੁਪਈਏ ਕਮਾਉਂਦੇ ਹੋ ਤਾਂ ਗਿਆਰਾਂ ਰੋਜ਼ ਦੇ ਖ਼ਰਚ ਦੇਣ, ਉਹਨਾਂ ਨੂੰ ਇਹ ਚਾਹੀਦੈ ਕਿ ਉਹ ਆਪਣੇ ਪੈਰ ਸਿਰ ਰਹਿਣ, ਸਤਿਗੁਰੂ ਅੱਗੇ ਅਰਜ਼ ਕਰਨ ਕਿ ਪਾਤਸ਼ਾਹ ਸਾਡੇ ਉੱਤੇ ਬਖਸ਼ਿਸ਼ ਕਰਨ। ਅੰਨਪਾਣੀ ਛਕਣ, ਫ਼ਜ਼ੂਲ ਖ਼ਰਚੀ ਤੋਂ ਬਚਣ।"[3]

ਸਾਮਰਾਜ ਦੀ ਸ਼ਹਿ ਤੇ ਅਜਾਰੇਦਾਰ ਘਰਾਣੇ ਫਲ ਫੁਲ ਰਹੇ ਸਨ ਅਤੇ ਨਵੇਂ ਸੁਤੰਤਰ ਹੋਏ ਤੀਜੀ ਦੁਨੀਆਂ ਦੇ ਦੇਸ਼ਾਂ ਵੱਲ ਉਹ ਫਿਰ ਲਲਚਾਈਆਂ ਨਜ਼ਰਾਂ ਨਾਲ ਵੇਖ ਰਹੇ ਸਨ। ਕੌਮੀ ਸਰਮਾਇਆ ਵੀ ਅਜਾਰੇਦਾਰੀਆਂ ਵਿਚ ਵਟਦਾ ਜਾ ਰਿਹਾ ਸੀ। ਇਸ ਸਾਰੇ ਪਰਿਵਰਤਨ ਨੂੰ ਸਤਿਗੁਰੂ ਜੀ ਬੜੀ ਪੈਨੀ ਦ੍ਰਿਸ਼ਟੀ ਨਾਲ ਵੇਖ ਰਹੇ ਸਨ ਅਤੇ ਸਰਮਾਏ ਦੀ ਮਨੁੱਖ ਮਾਰੂ ਫ਼ਿਤਰਤ ਤੋਂ ਸੁਚੇਤ ਕਰਦਿਆਂ ਉਹ ਫਿਰ ਗੁਰੂ ਨਾਨਕ ਦੇਵ ਦੇ ਕਾਜ਼ੀ ਰੁਕਨਦੀਨ ਨਾਲ ਹੋਈ, ਕਰਨੀ ਨਾਮੇ ਵਾਲੀ ਗੋਸ਼ਟ ਦੇ ਹਵਾਲੇ ਨਾਲ, ਧਰਤੀ ਤੇ ਸਮਤਾਵਾਦੀ ਪ੍ਰਬੰਧ ਕਾਇਮ ਕਰਨ ਦੀ ਲੋਚਾ ਪ੍ਰਗਟ ਕਰਦੇ ਹਨ। ਉਹ ਦੁਨੀਆਂ ਦੀਆਂ ਪੈਸਾ ਪੂਜ ਕਦਰਾਂ ਦੇ ਮੁਕਾਬਲੇ ਸਤਿਗੁਰੂ ਅਤੇ ਉਸਦੇ ਸਿੱਖਾਂ ਸਾਧਾਂ ਦੇ ਪਿਆਰ ਨੂੰ ਪਹਿਲ ਦਿੰਦੇ ਹਨः-

"ਸੋ ਸੱਜਣੋ ਸਤਿਗੁਰੂ ਦੇ ਆਸ਼ਕ ਬਣੋ। ਇਹ ਦੁਨੀਆਂ ਦਾ ਪਤਾ ਨਹੀਂ, ਇਹ ਕਿਧਰ ਨੂੰ ਜਾਂਦੀ ਹੈ, ਕੀ ਹੋਵੇਗਾ। ਕਿਉਂਕਿ ਐਸ ਵੇਲੇ ਅੱਗ ਬਲ ਰਹੀ ਹੈ, ਔਰ ਅੱਗ ਕਾਹਦੀ ਬਲ ਰਹੀ ਹੈ -ਹਵਸ ਦੀ ਈਰਖਾ ਦੀ। ਮੇਰੇ ਕੋਲ ਆਹ ਕੁਛ ਵੀ ਹੋਵੇ- ਆਹ ਵੀ ਹੋਵੇ ਤੇ ਆਹ ਵੀ ਹੋਵੇ। ਤੁਸੀਂ ਤਾਂ ਬੜੇ ਛੋਟੇ ਛੋਟੇ ਆਦਮੀ ਹੋ।... ਉਹ ਏਡੇ ਵੱਡੇ-ਵੱਡੇ ਜਿਹੜੇ ਅਜ਼ਦਹਾ, ਵੱਡੇ ਸੱਪ ਬੈਠੇ ਹਨ, ਜਿਹੜੇ ਸਾਰੀ ਸ੍ਰਿਸ਼ਟੀ ਨੂੰ ਕਹਿੰਦੇ ਹਨ- ਕਿ ਮੈਂ ਮੂੰਹ 'ਚ ਪਾ ਲਵਾਂ। ਗੁਰੂ ਨਾਨਕ ਦੇਵ ਦਾ ਹੁਕਮ ਹੈ, ਉਹ ਇਕ ਦਿਨ ਆਉਣਾ ਹੈ, ਜਿਦਣ ਉਹਨਾਂ ਨੇ ਮਦੀਨੇ 'ਚ ਰੁਕਨਦੀਨ ਨੂੰ ਆਖਿਆ ਸੀ ਕਿ -

ਮਾਇਆ ਇਕੱਠੀ ਕਰਕੇ ਲੰਗਰ ਦੇਉ ਲਾਏ।
ਨੰਗਾ ਭੁਖਾ ਆਰਥੀਆ, ਖਾਲੀ ਕੋਈ ਨਾ ਜਾਏ
ਗਊਆਂ ਦੁੱਧ ਬਹੁ ਦੇਂਗੀ, ਪਰਬਤ ਦੇਂਗੇ ਲਾਲ
ਮੇਵੇ ਸਭ ਤਰ ਦੇਂਗੇ, ਵੇਖਹਿ ਆਪ ਅਕਾਲ (ਕਰਨੀ ਨਾਮਾ)
ਕਿਸੇ ਦੀ ਅਪਣੱਤ ਹੀ ਨਾ ਕੋਈ ਚੀਜ਼ ਦੀ ਰਹਿ ਜਾਊ।"[4]

ਭੂਮੀ ਹੱਦਬੰਦੀ ਕਾਨੂੰਨ ਦੇਸ਼ ਵਿਚ ਤਿੱਖੇ ਭੂਮੀ ਘੋਲਾਂ ਤੋਂ ਬਾਦ ਸਰਕਾਰਾਂ ਨੂੰ ਪਾਸ ਕਰਨੇ ਪਏ। ਰਾਜੇ ਪਹਿਲਾਂ ਗਏ ਫਿਰ ਸਰਦਾਰੀਆਂ ਖ਼ਤਮ ਹੋਣ ਲੱਗੀਆਂ। ਪਹਿਲਾਂ ਕੂਕਿਆਂ ਦੇ ਅਗੰਮੀ ਬੋਲਿਆਂ ਨੂੰ ਕੂਕਿਆਂ ਦਾ ਕਮਲ ਆਖਿਆ ਜਾਂਦਾ

ਸੀ। ਆਪਣੇ ਉਪਦੇਸ਼ਾਂ ਵਿਚ ਸਤਿਗੁਰੂ ਜੀ ਇਸ ਸਾਰੇ ਵਰਤਾਰੇ ਨੂੰ ਆਪਣੇ ਕਲੇਵਰ ਵਿਚ ਲੈਂਦੇ ਹੋਏ, ਇਉਂ ਦਰਸਾ ਰਹੇ ਹਨ ਜਿਵੇਂ ਇਹ ਸਾਰਾ ਤਾਂ ਸਤਿਗੁਰੂ ਰਾਮ ਸਿੰਘ ਜੀ ਦੀ ਭਵਿੱਖ ਨੀਝ ਨੇ ਹੀ ਉਲੀਕ ਦਿੱਤਾ ਸੀ:-

"ਹੁਕਮ ਐਸਾ ਹੈ ਕਿ ਪ੍ਰਿਥਵੀ ਨੇ ਵੀ ਬੜੀ ਸਿੰਙ ਮਿੱਟੀ ਚੁੱਕੀ ਹੈ। ਸਤਿਗੁਰਾਂ ਇਕ ਹੁਕਮਨਾਮੇ 'ਚ ਲਿਖਿਆ ਪ੍ਰਿਥਵੀ ਤੇ ਵੀ ਬੜੀ ਆਫ਼ਤ ਉਠੀ ਹੈ, ਰਾਜਿਆਂ ਪਰਜਿਆ ਛੋਟਿਆਂ ਵੱਡਿਆਂ ਉੱਤੇ। ਹੋਊ ਆਟਾ ਸਣੇ ਰਾਜਿਆਂ ਪਰਜਿਆ ਨਹੀਂ ਦਲੀਆ ਹੋਊ। ਕੌਣ ਮੰਨਦਾ ਸੀ ਜਦੋਂ ਕੂਕੇ ਪੜ੍ਹਦੇ ਸਨ-

ਪਰਗਟ ਹੋਇ ਰਾਮ ਸਿੰਘ ਦੂਲੋ
ਪੁਟੇ ਹੈ ਸਭ ਰਾਜਨ ਕੋ ਮੂਲੋ।

ਮਖ਼ੌਲ ਲੋਕ ਕਰਦੇ ਸੀ। ਅੱਜ ਕੌਣ ਰਾਜਾ ਹੈ ਧਰਤੀ ਉੱਤੇ। ਕੋਈ ਕਹਿ ਸਕਦੈ ਬਈ ਫਲਾਣਾ ਰਾਜਾ ਹੈ। ਰਾਜਿਆਂ ਦਾ ਮੂਲ ਪੁੱਟਿਆ ਗਿਆ। ਅੱਗੇ ਹੈ-

ਮੂਏ ਸਬੀ ਸਰਦਾਰੀ ਦਾਰ।
ਜੋ ਜੋ ਹਮਸੋ ਬਾਧੇ ਰਾਰ। (ਸੌ ਸਾਖੀ)

ਹੁਣ ਸਰਦਾਰੀ ਵੀ ਉੱਡਣ ਲੱਗੀ ਹੋਈ ਹੈ। ਤੀਹ ਘੁਮਾ (੩੦ ਏਕੜ) ਤੋਂ ਵੱਧ ਕੋਈ ਜ਼ਮੀਨ ਨਹੀਂ ਰੱਖੇਗਾ। ਕਿਉਂ ਗੁਰੂ ਗੋਬਿੰਦ ਸਿੰਘ ਨੇ ਇਕ ਤੁਕ ਲਿਖੀ ਹੈ, ਉਹ ਵੀ ਸੌ ਸਾਖੀ 'ਚ ਗ਼ਲਤ ਕਰੀ ਹੋਈ ਹੈ- ਸਾਰੇ ਪੜ੍ਹਦੇ ਸੀ

ਰਾਮ ਸਿੰਘ ਉਠੈ ਨੀਚਨ ਡਰੈ
ਇਉਂ ਨਹੀਂ ਹੈ ਪਾਠ, ਪਾਠ ਹੈ:
ਰਾਮ ਸਿੰਘ ਉਚ ਨੀਚਨ ਡਰੈ
ਰਾਮ ਸਿੰਘ ਤਾਂ ਊਚ ਨੀਚਤਾ ਉਡਾ ਦਏਗਾ।
ਅਵਨੀ ਏਕ ਰਸੌਦੀ ਕਰੈ (ਸੌ ਸਾਖੀ)
ਇਕੋ ਜਿਹੀ ਪੱਧਰ।"[5]

ਇਕ ਉਪਦੇਸ਼ ਵਿਚ ਆਪ ਦਾ ਦੇਸ਼ ਪ੍ਰੇਮ ਠਾਠਾਂ ਮਾਰਦਾ ਹੈ। ਫ਼ੁਰਮਾਉਂਦੇ ਹਨ ਕਿ "ਬੰਬਈ ਦਾ ਇੰਡੀਆ ਗੇਟ ਵੇਖ ਕੇ ਮੇਰੇ ਮਨ ਵਿਚ ਆਉਣੀ ਕਿ ਕਦੇ ਅਸੀਂ ਵੀ ਇਹੋ ਜਿਹਾ ਵਲੈਤ ਵਿਚ ਜਾ ਕੇ ਬਣਾਵਾਂਗੇ।" ਤੇ ਫਿਰ ਜਦੋਂ ਇਸੇ ਇੰਡੀਆ ਗੇਟ ਵਿਚੋਂ ਕਿਸੇ ਪਰਸੰਗ ਵੱਸ ਅੰਗਰੇਜ਼ਾਂ ਨੂੰ ਪਿਛਲਖੁਰੀ ਤੁਰ ਕੇ ਜਾਣਾ ਪਿਆ ਕਿ ਹਿੰਦੁਸਤਾਨ ਦੀ ਧਰਤੀ ਵੱਲ ਪਿਠ ਕਰਕੇ ਨਾ ਜਾਓ ਤਾਂ ਮੌਜ ਵਿਚ ਆਖੇ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਯਾਦ ਕਰਦੇ ਹਨ ਕਿ ਬਿਲਿਓ, ਤੁਸੀਂ ਸਾਨੂੰ ਸਿਆਲ੍ਹ ਵਿਚ ਸਾਡੇ ਘਰੋਂ ਕੱਢ ਰਹੇ ਹੋ ਅਸੀਂ ਤੁਹਾਨੂੰ ਗਰਮੀਆਂ ਦੀ ਰੁੱਤੇ ਕੱਢਾਂਗੇ। ਇਹਨਾਂ ਗੱਲਾਂ ਦੀ ਤਾਰਕਿਕ ਵਿਆਖਿਆ ਭਾਵੇਂ ਨਾ ਹੋਵੇ ਪਰ ਕੌਮਾਂ ਦੀਆਂ ਮਨੋਬਿਰਤੀਆਂ ਨੂੰ ਸਮਝਣ ਲਈ ਇਸ ਤਰ੍ਹਾਂ ਦਾ ਭਾਵਨਾਤਮਕ ਚਿਹਨ ਸਿਰਜ ਲੈਣਾ ਕੋਈ ਅਲੋਕਾਰੀ ਗੱਲ ਨਹੀਂ।

ਚਲੰਤ ਘਟਨਾਵਾਂ ਉੱਤੇ ਵੀ ਆਪ ਹਮੇਸ਼ਾਂ ਤਬਸਰਾ ਕਰ ਦਿਆ ਕਰਦੇ ਸਨ। ਦੇਸ਼ ਵੰਡ ਤੋਂ ਬਾਅਦ ਪੂਰਬੀ ਪੰਜਾਬ ਵਿਚ ਹਿੰਦੂ ਅਤੇ ਸਿੱਖਾਂ ਵਿਚਾਲੇ ਹਿੰਦੀ ਅਤੇ ਪੰਜਾਬੀ ਭਾਸ਼ਾ ਨੂੰ ਲੈ ਕੇ ਫਿਰਕੂ ਤਣਾਉ ਉਤਪੰਨ ਹੋ ਗਿਆ ਸੀ। ਇਹ ਤਣਾਉ ਬਾਅਦ ਵਿਚ ਮਹਾਂ ਪੰਜਾਬ ਬਨਾਮ ਪੰਜਾਬੀ ਸੂਬਾ ਅੰਦੋਲਨ ਦਾ ਰੂਪ ਧਾਰਨ ਕਰ ਗਿਆ ਅਤੇ ਕਾਲਾਂਤਰ ਨਾਲ ਇਹੋ ਤਣਾਉ ਪੰਜਾਬ ਸਮੱਸਿਆ ਦਾ ਵਿਕਰਾਲ ਰੂਪ ਧਾਰਨ ਕਰਕੇ ਕਦੇ ਸਾਕਾ ਨੀਲਾ ਤਾਰਾ ਤੇ ਕਦੇ ਸਿੱਖ ਵਿਰੋਧੀ ਹਿੰਸਾ ਦਾ ਰੂਪ ਧਾਰਨ ਕਰਦਾ ਰਿਹਾ। ਸਤਿਗੁਰੂ ਜੀ ਇਸ ਤਣਾਉ ਨੂੰ ਬੜਾ ਮੰਦ ਭਾਗਾ ਸਮਝਦੇ ਸਨ। ਉਹ ਇਹਨਾਂ ਮਸਲਿਆਂ ਨੂੰ ਸਾਮਰਾਜ ਦੀ ਸ਼ਹਿ ਤੇ ਚਲਣ ਵਾਲੀ ਫ਼ਿਰਕੂ ਸਿਆਸਤ ਦੀ ਪੈਦਾਵਾਰ ਸਮਝਦੇ ਹਨ:-

"ਹੁਣ ਅੰਗਰੇਜ਼ ਜਾਂਦਾ ਜਾਂਦਾ ਸਿੱਖਾਂ ਤੇ ਹਿੰਦੂਆਂ ਨੂੰ ਆਪਸ 'ਚ ਪਾੜ ਕੇ ਤੁਰ ਗਿਆ ਹੈ, ਹਿੰਦੁਸਤਾਨ ਪੰਜਾਬ 'ਚੋਂ ਉਥੇ ਹੁਣ ਬੋਲੀਆਂ ਦੇ ਰੌਲੇ ਉੱਤੇ ਹੀ ਉਰਦੂ ਲਿਖੀ ਜਾਂਦੇ ਹਨ, ਤਾਂ ਗੁਰਮੁਖੀ ਚੁਭਦੀ ਹੈ। ਸਿੱਖ ਵੀ ਉਰਦੂ ਲਿਖੀ ਜਾਂਦੇ ਹਨ। ਉਹਨਾਂ ਨੂੰ ਦੇਵਨਾਗਰੀ ਚੁਭਦੀ ਹੈ। ਐਨੀ ਗੱਲ ਨਹੀਂ ਝੱਲ ਸਕਦੇ। ਮੈਂ ਸਾਰਿਆਂ ਅੱਗੇ ਅਰਜ਼ ਕਰਾਂਗਾ ਕਿ ਜੋ ਤੁਸੀਂ ਪਰਦੇਸ 'ਚ ਬੈਠੇ ਹੋ, ਹਿੰਦੂ, ਸਿੱਖ, ਅਕਾਲੀ, ਕੂਕੇ ਜਦੋਂ ਬੈਠਿਆ ਕਰੋ, ਰਲ ਕੇ ਬਹਿ ਜਾਇਆ ਕਰੋ। ਐਨੀਆਂ ਗੱਲਾਂ ਤੋਂ ਨਾ ਭੱਜਿਆ ਕਰੋ, ਜੇ ਨਾਂ ਸੁਣ ਲਿਆ, ਜੇ ਵਿਦਿਆ ਪੜ੍ਹ ਲਈ, ਤਾਂ ਸਾਡਾ ਕੁਛ ਨਹੀਂ ਰਹਿਣਾ। ਤਾਂ ਤੁਹਾਨੂੰ ਏਥੇ ਮਜਬੂਰਨ ਸਿਆਮੀ ਪੜ੍ਹਨੀ ਪੈਂਦੀ ਹੈ। ਅੰਗਰੇਜ਼ੀ ਤੁਸੀਂ ਪੜ੍ਹਦੇ ਹੋ ਜਿਸ ਨੂੰ ਤੁਸੀਂ ਮਲੇਛ ਭਾਸ਼ਾ ਕਹਿੰਦੇ ਹੋ। ਉਸ ਅੰਗਰੇਜ਼ੀ ਨੂੰ, ਜਿਨ੍ਹੇ ਸਾਰਿਆਂ ਦਾ ਨਾਸ ਕੀਤੈ। ਸਾਡੇ ਮੁਲਕ ਦਾ ਕੁਛ ਨਹੀਂ ਛੱਡਿਆ। ਏਥੇ ਦੇਵਨਾਗਰੀ ਤੇ ਗੁਰਮੁਖੀ ਤੇ ਮਿਹਰਬਾਨੀ ਕਰਕੇ ਰੌਲਾ ਨਾ ਪਾਉਣਾ। ਇਹ ਮੇਰੀ ਅਰਜ਼ ਸੁਣ ਲਓ।"[6]

ਰਤਾ ਕਿਆਸ ਕਰੀਏ ਜੇ ਇਹ "ਅਰਜ਼" ਓਦੋਂ ਵਾਲੇ ਪੰਜਾਬ ਵਿਚ ਵੀ ਸੁਣੀ ਜਾਂਦੀ ਤਾਂ ਪੰਜਾਬ ਦਾ ਨਕਸ਼ਾ ਹੋਰ ਨਾ ਹੁੰਦਾ। ਪਰ ਸ਼ਾਇਰ ਦੇ ਕਥਨ ਜਿਉਂ ਕੁਝ ਪਲਾਂ ਦੀ ਗ਼ਲਤੀ ਦੀ ਸਜ਼ਾ ਤਾਂ ਸਦੀਆਂ ਨੂੰ ਭੁਗਤਣੀ ਪੈਂਦੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਜੋ ਸਾਂਝੀ ਪੰਜਾਬੀਅਤ ਦੇ ਜਜ਼ਬੇ ਨਾਲ ਕਿਸ ਕਦਰ ਸਰਸ਼ਾਰ ਸਨ, ਇਸ ਦਾ ਪਤਾ ਇਸ ਵੱਡ ਮੁੱਲੇ ਪ੍ਰਕਾਸ਼ਨ ਦੇ ਪਾਠ ਤੋਂ ਸਹਿਜੇ ਹੀ ਲੱਗ ਜਾਂਦਾ ਹੈ। ਇਸ ਤਰ੍ਹਾਂ ਦੇ ਯਤਨ ਕਰਨ ਵਾਲਿਆਂ ਦੀ ਸੇਵਾ ਸਾਰਥਕ ਹੋ ਗਈ ਹੈ।

ਇਸ ਭਾਗ ਵਿਚ ਬੜੇ ਸਾਰ ਗਰਭਿਤ ਬਚਨ ਅੰਕਿਤ ਹਨ ਕਿ ਸਿੱਖੀ ਕੀ

ਹੈ ? ਗੁਰੂ ਅਤੇ ਸਿੱਖ ਦਾ ਰਿਸ਼ਤਾ ਕੈਸਾ ਹੋਵੇ ? ਆਸ਼ਕਾਂ ਦੀ ਦਸ਼ਾ ਕਿਹੋ ਜਿਹੀ ਹੁੰਦੀ ਹੈ ? ਜਿਸ ਗ੍ਰੰਥ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ ਦੀ ਕਥਾ ਸਤਿਗੁਰੂ ਜੀ ਅਕਸਰ ਕਰਿਆ ਕਰਦੇ ਸਨ ਉਸਦੇ ਲੇਖਕ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ, ਜੋ ਆਪ ਦੇ ਵਿਦਿਆ ਗੁਰੂ ਵੀ ਸਨ, ਉਹਨਾਂ ਬਾਰੇ ਦੱਸਦੇ ਹਨ ਕਿ ਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਕਥਾ ਕਰਦਿਆਂ ਉਨ੍ਹਾਂ ਦੇ ਨੇਤਰਾਂ ਵਿਚੋਂ ਜਲ ਲਗਾਤਾਰ ਵਹਿੰਦਾ ਹੀ ਰਹਿੰਦਾ ਸੀ ਤੇ ਗੁਰੂ ਹਰੀ ਸਿੰਘ ਜੀ ਜਿਹਨਾਂ ਨੂੰ ਸ੍ਰੀ ਭੈਣੀ ਸਾਹਿਬ ਡੇਰੇ ਤੋਂ ਬਾਹਰ ਫਿਰੰਗੀ ਦੀ ਪੁਲੀਸ ਨਹੀਂ ਨਿਕਲਣ ਦਿੰਦੀ ਤੇ ਜੇ ਅੰਦਰ ਡੇਰੇ ਨੂੰ ਜਾਂਦੇ ਹਨ ਤਾਂ ਭਤੀਜੀ ਬੀਬੀ ਨੰਦਾਂ ਦੁਰਬਚਨਾਂ ਦੀ ਝੜੀ ਲਾ ਦਿੰਦੀ ਹੈ। ਉਹ ਪੁੱਛਦੇ ਹਨ ਕਿ ਅਸੀਂ ਜਾਈਏ ਤੇ ਕਿੱਥੇ ਜਾਈਏ। ਸੰਤ ਸਾਹਿਬ ਸਿੰਘ ਭੰਮਾਂ ਬੱਧੀ ਜੈਸੇ ਸੰਤਾਂ ਦੀ ਗਾਥਾ ਹੈ ਜੋ ਲੋਹਗੜ੍ਹ ਰਹਿੰਦੇ ਸਨ। ਜਿੱਥੇ ਇਕੀ ਦਿਨ ਸੰਤ ਅਤਰ ਸਿੰਘ ਜੀ ਮਸਤੂਆਣੇ ਦਾ ਦੀਵਾਨ ਸਜਿਆ, ਪਰ ਉਹਨਾਂ ਦਾ ਕਹਿਣਾ ਸੀ ਜਿਸ ਦੀਵਾਨ ਵਿਚ ਸਤਿਗੁਰੂ ਰਾਮ ਸਿੰਘ ਦਾ ਨਾਂ ਨਹੀਂ ਆਉਣਾ ਉਥੇ ਕੂਕਾ ਕਿਵੇਂ ਜਾ ਸਕਦਾ ਹੈ। ਨਾ ਗਏ ਇਕ ਦਿਨ ਲਈ ਵੀ। ਮਸਤੂਆਣੇ ਛੋਟੀ ਹਸਤੀ ਨਹੀਂ ਸਨ। ਜ਼ਿਕਰ ਹੈ ਧੁਲੇਤੇ ਦੇ ਦਿੱਤੂ ਮਿਰਾਸੀ ਦਾ ਜਿਹਨੂੰ ਸਤਿਗੁਰੂ ਰਾਮ ਸਿੰਘ ਨੇ ਰਾਗ ਬਖ਼ਸ਼ਿਆ ਫਿਰ ਰੰਗੂਨੋ ਹੁਕਮਨਾਮੇ ਵਿੱਚ ਸਭ ਰਾਗੀਆਂ ਨੂੰ ਅੰਮ੍ਰਿਤ ਛਕਣ ਬਾਰੇ ਕਿਹਾ ਤਾਂ ਉਹ ਗੁਰਦਿਤ ਸਿੰਘ ਹੋ ਗਿਆ ਤੇ ਮਰਦਾਨੇ ਤੋਂ ਬਾਅਦ ਦੂਸਰਾ ਮੁਸਲਮਾਨ ਮਿਰਾਸੀ ਜੋ ਗੁਰੂ ਦੇ ਭਾਣੇ ਵਿਚ ਰਹਿ ਕੇ ਆਪਣੀ ਇੱਛਾ ਨਾਲ ਅੰਤ ਸਮੇਂ ਸਿੱਖ ਮਰਿਆਦਾ ਅਨੁਸਾਰ ਸਸਕਾਰ ਕਰਵਾਉਂਦਾ ਹੈ। ਇਸ ਭਾਈ ਦਿੱਤੂ ਦਾ ਪੁਤਰ ਭਾਈ ਜੈ ਸਿੰਘ ਡੇਢ ਦੋ ਸਾਲ ਭੈਣੀ ਸਾਹਿਬ ਤੋਂ ਦੂਰ ਰਹੇ। ਪ੍ਰਸ਼ਾਦਾ ਭੈਣੀ ਸਾਹਿਬੋਂ ਮੰਗ ਕੇ ਛਕ ਲੇਂਦੇ ਪਰ ਕਹਿੰਦੇ ਕਿ ਗੁਰੂ ਰਾਮ ਸਿੰਘ ਦੀ ਸੰਗਤ ਬਿਨਾਂ ਹੋਰ ਕਿਸੇ ਅੱਗੇ ਸਾਜ਼ ਨਹੀਂ ਖੋਲ੍ਹਾਂਗਾ।

ਇਸੇ ਤਰ੍ਹਾਂ ਹੀ ਮਰਦਾਨੇ ਕਿਆਂ ਵਿਚੋਂ ਹੀ ਭਾਈ ਫੱਤੂ ਰਾਗੀ। ਭੈਣੀ ਸਾਹਿਬੋਂ ਆ ਕੇ ਗੁੱਲੂ ਸ਼ਾਹ ਦੇ ਮੇਲੇ ਤੇ ਸੋਢੇ ਦੀ ਦੁਕਾਨ ਕੱਢੀ। ਹੈਜ਼ਾ ਹੋ ਗਿਆ। ਘਰ ਦੇ ਕਹਿਣ ਸ਼ਰਾਬ ਪੀ ਲੈ ਤੂੰ ਹੁਣ ਕਿਹੜਾ ਕੂਕਿਆਂ ਦੀ ਸੰਗਤ ਵਿਚ ਹੈਂ। ਕਹਿੰਦਾ ਨਾ ਬਈ ਜਿਹੜਾ ਪ੍ਰਣ ਦਾਰੂ ਮਾਸ ਨਾ ਖਾਣ ਦਾ ਸੰਗਤ ਵਿਚ ਬਾਂਹ ਖੜ੍ਹੀ ਕਰਕੇ ਕਰ ਲਿਆ ਹੈ ਉਹ ਨਹੀਂ ਟੁੱਟਦਾ। ਸਰੀਰ ਛੱਡ ਦਿੱਤਾ। ਸੰਤ ਜਿਊਣ ਸਿੰਘ ਸਿਰਹਾਲੀ, ਬੁੱਢਾ ਸਿੰਘ ਵਾਂ, ਨੱਥਾ ਸਿੰਘ ਮਜ਼ਬੀ ਸਿੰਘ, ਸਿਰਹਾਲੀ, ਉੱਤਮ ਸਿੰਘ ਰਾਏਸਰ, ਭਾਈ ਰਾਇ ਸਿੰਘ, ਬਾਬਾ ਦਰਬਾਰਾ ਸਿੰਘ ਰਾਏਪੁਰ, ਜੈਤਾ ਸਿੰਘ ਘਣੀਆਂ ਆਦਿ ਗੁਰੂ ਪਿਆਰਿਆਂ ਦੀਆਂ ਸਿਦਕੀ ਸਾਖੀਆਂ ਨਾਲ ਇਹ ਪੁਸਤਕ ਮਾਲਾ ਮਾਲ ਹੈ। ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਬੇਸ਼ਕੀਮਤੀ ਸਮੱਗਰੀ ਹੈ। ਨਾਮਧਾਰੀ ਕਵੀਆਂ ਬਾਰਾਂ ਮਾਂਹ ਦੇ ਉਨ੍ਹੀਵੀਂ ਸਦੀ ਦੇ ਦੋ ਲੇਖਕਾਂ ਭਾਈ ਚੰਦਾ ਸਿੰਘ ਭਾਈ ਨਿਹਾਲ ਸਿੰਘ, ਭਾਈ ਕਾਹਲਾ ਸਿੰਘ ਨੰਗਲ, ਗਿਆਨੀ ਗਿਆਨ ਸਿੰਘ ਆਦਿ ਦੇ ਭਰਪੂਰ ਹਵਾਲੇ ਹਨ। ਗੁਰਬਾਣੀ ਦੀ ਵਿਆਖਿਆ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣਨ ਪੜ੍ਹਨਨਾਲ ਹੀ ਗੱਲ ਬਣਦੀ ਹੈ।

"ਲਾਲ ਏਹਿ ਰਤਨ" ਦੇ ਚੌਥੇ ਹਿੱਸੇ ਦੇ ਹਵਾਲੇ ਨਾਲ ਦਿਵੰਗਤ ਬੀਬੀ ਬੇਅੰਤ ਕੌਰ ਦੀ ਨਿੱਘੀ ਤੇ ਮਿੱਠੀ ਯਾਦ ਨੂੰ ਪ੍ਰਣਾਮ! ਸਦ ਪ੍ਰਣਾਮ!!

### ਫੁੱਟ ਨੋਟ

1. ਲਾਲ ਏਹਿ ਰਤਨ, ਭਾਗ ਚੌਥਾ, ਪੰਨਾ ੧੧੫
2. ਉਹੀ, ਪੰਨਾ ੧੧੬
3. ਉਹੀ, ਪੰਨਾ ੧੧੩
4. ਉਹੀ, ਪੰਨਾ ੧੮੮
5. ਉਹੀ, ਪੰਨੇ ੨੫੩, ੨੫੪
6. ਉਹੀ, ਪੰਨੇ ੧੭੨, ੧੭੩

# ਪ੍ਰਵਚਨ ਸ੍ਰੀ ਸਤਿਗੁਰ ਜਗਜੀਤ ਸਿੰਘ

"ਪ੍ਰਵਚਨ - ਸ੍ਰੀ ਸਤਿਗੁਰੂ ਜਗਜੀਤ ਸਿੰਘ", ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਵਲੋਂ 2001 ਈ. ਵਿਚ ਪ੍ਰਕਾਸ਼ਿਤ ਹੋਈ ਇਕ ਵਡਮੁੱਲੀ ਰਚਨਾ ਹੈ। ਇਹ ਸਮੇਂ ਸਮੇਂ ਵਿਭਿੰਨ ਸਥਾਨਾਂ 'ਤੇ, ਸ੍ਰੀ ਸਤਿਗੁਰੂ ਜੀ ਵਲੋਂ ਸੰਗਤ ਨੂੰ ਦਿਤੇ ਗਏ 105 ਉਪਦੇਸ਼ਾਂ ਦਾ ਸੰਕਲਨ ਹੈ। ਜਿਸ ਦੇ ਸੰਕਲਨ-ਕਰਤਾ ਨਾਮਧਾਰੀ-ਦਰਬਾਰ ਦੇ ਪਰਧਾਨ, ਸ੍ਰੀ ਹਰਵਿੰਦਰ ਸਿੰਘ ਹੰਸਪਾਲ ਹਨ। ਹੰਸਪਾਲ ਜੀ ਇਕ ਟਕਸਾਲੀ ਨਾਮਧਾਰੀ ਪਰਿਵਾਰ ਨਾਲ ਸੰਬੰਧਿਤ ਹਨ। ਭਾਈ ਸੰਤੋਖ ਸਿੰਘ ਬਾਹੋਵਾਲ, ਆਪਣੇ ਗਰੰਥ ਦੇ ਦੂਜੇ ਭਾਗ ਵਿਚ, ਗੁਰੂ ਹਰੀ ਸਿੰਘ ਜੀ ਦੇ ਸਮੇਂ ਪਿੰਡ ਬਾਠਾਂ ਵਾਲਾ (ਜ਼ਿਲ੍ਹਾ ਸਿਆਲਕੋਟ - ਪੱਛਮੀ ਪੰਜਾਬ) ਦੇ ਮਿਸਤਰੀ ਠਾਕੁਰ ਸਿੰਘ ਹੋਰਾਂ ਦੁਆਰਾ, ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਆਟਾ ਪੀਹਣ ਲਈ ਖਰਾਸ ਲਾਉਣ ਅਤੇ ਧੂੰਆਂ ਰਹਿਤ ਵੱਡੇ ਚੁੱਲ੍ਹੇ ਬਣਾਉਣ ਦੀ, 1895 ਅਤੇ 1897 ਈ. ਵਿਚ ਕੀਤੀ ਸੇਵਾ ਦਾ ਜ਼ਿਕਰ ਕਰਦਾ ਹੈ। ਇਹ ਭਾਈ ਠਾਕਰ ਸਿੰਘ ਜੀ ਹੰਸਪਾਲ ਜੀ ਦੇ ਪੜਦਾਦਾ ਜੀ ਸਨ ਜੋ ਪੰਜਾਬ ਵਿਚ ਕੂਕਿਆਂ ਦੀ ਸਭ ਤੋਂ ਸੰਘਣੀ ਵੱਸੋਂ ਵਾਲੇ ਜ਼ਿਲ੍ਹੇ ਨਾਲ ਸਬੰਧਿਤ ਸਨ।

ਹਰਵਿੰਦਰ ਸਿੰਘ ਹੰਸਪਾਲ ਦਾ ਜਨਮ ਪਿਤਾ ਸ੍ਰ. ਗਿਆਨ ਸਿੰਘ ਅਤੇ ਮਾਤਾ ਰਜਿੰਦਰ ਕੌਰ ਦੇ ਘਰ ਬਾਠਾਂ ਵਾਲਾ ਵਿਖੇ ਹੀ 4 ਮਈ 1938 ਨੂੰ ਹੋਇਆ। ਉਹਨਾਂ ਨੇ ਵਿਗਿਆਨ ਵਿਸ਼ੇ ਵਿਚ ਸਨਾਤਕ ਦੀ ਉਪਾਧੀ ਹਾਸਲ ਕੀਤੀ। ਪੰਥਕ ਪਰਿਵਾਰ ਵਾਲਾ ਪਿਛੋਕੜ ਹੋਣ ਕਾਰਨ, ਸ਼ੁਰੂ ਤੋਂ ਹੀ ਗੁਰੂ ਘਰ ਦੇ ਸੰਪਰਕ ਵਿਚ ਰਹੇ। 1962-63 ਈ. ਵਿਚ ਯੁਵਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਤਾ ਹਾਸਲ ਕੀਤੀ। ਸਤਿਗੁਰੂ ਜੀ ਨਾਲ ਵਿਚਾਰ-ਵਟਾਂਦਰਿਆਂ ਬਾਅਦ, ਨਾਮਧਾਰੀ ਵਿਦਿਆਰਥੀਆਂ ਨੂੰ, ਵਿਦਿਅਕ ਜਥੇ ਵਿਚ ਸੰਗਠਿਤ ਕਰਨ ਲਈ ਆਪ ਵੀ ਸਹਾਇਕ ਬਣੇ। ਇਸ ਤਰ੍ਹਾਂ 1965 ਦਾ ਸ੍ਰੀ ਭੈਣੀ ਸਾਹਿਬ ਵਿਖੇ ਗਰਮੀਆਂ ਵਿਚ ਹੋਇਆ ਪਹਿਲਾ ਵਿਦਿਅਕ ਸੰਮੇਲਨ ਇਤਿਹਾਸਕ ਹੋ ਨਿਬੜਿਆ। ਅੰਗਰੇਜ਼ੀ ਭਾਸ਼ਾ ਵਿਚ ਮੁਹਾਰਤ ਅਤੇ ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਨਿਵਾਸ, ਪੰਥਕ ਸੇਵਾ ਲਈ ਉਪਯੋਗੀ ਸਿੱਧ ਹੋਏ। ਵਿਦਿਅਕ ਜਥਿਆਂ ਵਿਚ ਸੌਂਪੀਆਂ ਜ਼ਿੰਮੇਵਾਰੀਆਂ ਤੋਂ ਬਾਅਦ, ਫਿਰ ਸਤਿਗੁਰੂ ਜੀ ਇਕ ਤੋਂ ਬਾਅਦ ਦੂਜੀ ਸੇਵਾ ਇਹਨਾਂ ਤੋਂ ਲਈ ਗਏ। ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਤੋਂ ਬਾਅਦ ਹੁਣ ਚੌਥੇ ਸਮੇਂ ਤੌਂ ਪ੍ਰਧਾਨਗੀ ਦੀ ਸੇਵਾ ਨਿਭਾਅ ਰਹੇ ਹਨ। ਸਤਿਗੁਰੂ ਜੀ ਦੀ ਕਿਰਪਾ ਸਦਕਾ ਲਗਾਤਾਰ ਦੋ ਵੇਰ ਰਾਜ ਸਭਾ ਦੇ ਮੈਂਬਰ ਚੁਣੇ ਗਏ ਸਨ। ਇਸ ਦੌਰਾਨ 1981 ਵਿਚ ਸੰਯੁਕਤ ਰਾਸ਼ਟਰ (ਯੂ.ਐਨ.) ਵਿਚ ਲਗਾਤਾਰ ਤਿੰਨ ਮਹੀਨੇ, ਭਾਰਤ ਦੀ ਪ੍ਰਤੀਨਿੱਧਤਾ ਕਰਦਿਆਂ, ਅਹਿਮ ਜ਼ਿੰਮੇਵਾਰੀ ਨਿਭਾਅ ਕੇ ਕੌਮਾਂਤਰੀ ਮੰਚ ਤੇ ਨਾਮਧਾਰੀ ਸਰੂਪ ਦਾ ਪ੍ਰਦਰਸ਼ਨ ਕਰਦੇ ਰਹੇ।

ਨਾਮਧਾਰੀ ਦਰਬਾਰ ਦੀਆਂ ਪ੍ਰਕਾਸ਼ਨਾਵਾਂ ਵਿਚ ਆਪ ਦੇ ਸੇਵਾ-ਕਾਲ ਵਿਖੇ ਅਭੂਤਪੂਰਵ ਵਾਧਾ ਹੋਇਆ ਹੈ ਅਤੇ ਹੋਈ ਜਾ ਰਿਹਾ ਹੈ। ਪਹਿਲੋਂ ਹੁਕਮ ਅਨੁਸਾਰ "ਨਾਮਧਾਰੀ ਨਿਤਨੇਮ" ਦੀਆਂ ਕਈ ਐਡੀਸ਼ਨਾਂ, ਸੰਤ ਤਰਨ ਸਿੰਘ ਵਹਿਮੀ ਦੇ ਜੱਸ ਜੀਵਨ ਦੀਆਂ ਮਗਰਲੀਆਂ ਤਿੰਨ ਜਿਲਦਾਂ ਅਤੇ ਫਿਰ ਪਹਿਲੀ ਜਿਲਦ, ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸਤਿਗੁਰੂ ਬਿਲਾਸ ਦੀਆਂ ਦੋ ਜਿਲਦਾਂ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਕਾਦਰਾਬਾਦੀ, ਆਲਿਮ ਜੀ ਦੀਆਂ ਪੁਸਤਕਾਂ ਅਤੇ ਹੋਰ ਬਹੁਤ ਕੁਝ ਵੀ ਛਪਵਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸੈਮੀਨਾਰ ਰਾਜਧਾਨੀ ਵਿਚ ਕਰਵਾਏ ਅਤੇ ਉਹਨਾਂ ਨਾਲ ਸਬੰਧਿਤ ਬਹੁਤ ਸਾਰੀਆਂ ਪੁਸਤਕਾਂ ਵੀ ਸੰਪਾਦਿਤ ਕਰਵਾ ਕੇ ਛਪਵਾਈਆਂ। ਜਦੋਂ ਤੋਂ ਸਤਿਜੁਗ, ਹਫ਼ਤਾਵਾਰ ਦਿੱਲੀ ਤੋਂ ਛਪਣਾ ਸ਼ੁਰੂ ਹੋਇਆ ਹੈ, ਉਦੋਂ ਤੋਂ ਇਸ ਦੇ ਮੁੱਖ ਸੰਪਾਦਕ ਚਲੇ ਆ ਰਹੇ ਹਨ। ਹਰ ਵਰ੍ਹੇ ਇਸ ਦੇ ਮਿਸਾਲੀ ਸਾਲਾਨਾ ਅੰਕ ਪ੍ਰਕਾਸ਼ਿਤ ਕਰਵਾ ਰਹੇ ਹਨ, ਜਿਸ ਵਿਚ ਨਾਮਧਾਰੀ ਪੰਥ ਵਿਚੋਂ ਅਤੇ ਬਾਹਰੋਂ ਵੀ ਪ੍ਰੇਰ ਕੇ ਉਚਕੋਟੀ ਦੇ ਲੇਖਕਾਂ ਤੋਂ ਲਿਖਵਾਇਆ ਜਾਂਦਾ ਹੈ। "ਨਾਮਧਾਰੀ ਸਿਖਜ਼ - ਦੀ ਪਾਇੰਨੀਅਰ ਆਫ਼ ਫਰੀਡਮ ਸਟਰਗਲ" ਅੰਗ੍ਰੇਜ਼ੀ ਵਿਚ ਜਾਣਕਾਰੀ ਭਰਪੂਰ ਪੁਸਤਕ ਵੀ ਲਿਖੀ। ਹੁਣ ਗੁਰਸਿੱਖਾਂ, ਇਤਿਹਾਸਕਾਰਾਂ ਅਤੇ ਭਾਵੀ ਪੀੜ੍ਹੀਆਂ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਦਾ ਸੰਗ੍ਰਹਿ ਛਪਵਾਉਣ ਬਾਦ, 'ਕੂਕਾ ਮੂਵਮੈਂਟ' ਨੂੰ ਭਾਰਤ ਸਰਕਾਰ ਤੋਂ ਆਜ਼ਾਦੀ ਦੀ ਲਹਿਰ ਮਨਵਾਉਣ ਵਿਚ ਵੀ ਯੋਗਦਾਨ ਪਾਇਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਰਕਾਸ਼ 22 ਨਵੰਬਰ 1920 ਈ. ਨੂੰ ਪਿਤਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਮਾਤਾ ਭੂਪਿੰਦਰ ਕੌਰ ਜੀ ਦੇ ਗ੍ਰਹਿ ਵਿਖੇ, ਸ੍ਰੀ ਭੈਣੀ ਸਾਹਿਬ ਵਿਖੇ ਹੋਇਆ ਸੀ। ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਕੂਕਾ-ਅੰਦੋਲਨ ਨੂੰ ਬਸਤੀਵਾਦੀ ਅੰਗਰੇਜ਼ ਸਰਕਾਰ ਨੇ ਆਪਣੀ ਸੱਤਾ ਲਈ ਵੱਡਾ ਖ਼ਤਰਾ ਸਮਝ ਲਿਆ ਸੀ। ਸੋ ਕੂਕੇ ਸਿੰਘਾਂ ਨੂੰ ਮੌਤ ਦੀਆਂ ਸਜ਼ਾਵਾਂ, ਕੈਦਾਂ, ਜਾਇਦਾਦ ਜ਼ਬਤੀਆਂ, ਦੇਸ ਨਿਕਾਲੇ ਭੁਗਤਣੇ ਪਏ। ਸਤਿਗੁਰੂ ਰਾਮ ਸਿੰਘ ਜੀ ਤੋਂ ਬਅਦ, ਉਹਨਾਂ ਦੇ ਛੋਟੇ ਭਰਾਤਾ ਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਅਗਵਾਈ ਸੰਭਾਲੀ। ਉਹਨਾਂ ਦੇ ਦੇਹ ਦਾ ਓਹਲਾ ਕਰਨ ਬਾਅਦ ਉਹਨਾਂ ਦੇ ਵੱਡੇ ਸਪੁੱਤਰ ਸਤਿਗੁਰੂ ਪਰਤਾਪ ਸਿੰਘ ਜੀ ਨੇ 1906 ਈ. ਵਿਚ ਗੁਰਤਾ ਗੱਦੀ ਪਰਾਪਤ ਕੀਤੀ। ਉਸ ਸਮੇਂ ਕਿਸ ਤਰ੍ਹਾਂ ਦੇ ਹਾਲਾਤ ਸਨ,

ਡੇਰਾ ਸ੍ਰੀ ਭੈਣੀ ਸਾਹਿਬ ਦੇ 'ਪ੍ਰਵਚਨ' ਇਹਨਾਂ 'ਤੇ ਰੋਸ਼ਨੀ ਪਾਉਂਦੇ ਹਨ:

"ਸਾਡਾ ਘਰ 1872 ਈ. ਤੋਂ 1923 ਈ. ਤਕ ਜੇਲ੍ਹ ਸੀ। ਓਥੇ ਮਿਲਣ ਲਈ ਅੰਦਰ ਆਉਣ ਵਾਸਤੇ ਪੰਜ-ਪੰਜ ਆਦਮੀ ਜਾ ਸਕਦੇ ਸਨ। ਪਿੰਡਾਂ ਵਿਚ ਢੋਲ ਵਜਾ ਕੇ ਪੁਛਿਆ ਜਾਂਦਾ ਸੀ ਕਿ ਕੋਈ ਕੂਕਾ ਤਾਂ ਨਹੀਂ, ਅੰਗਰੇਜ਼ਾਂ ਵਲੋਂ ਫਿਰ ਉਹਨਾਂ 'ਤੇ ਸਖ਼ਤੀ ਕੀਤੀ ਜਾਂਦੀ ਸੀ। ਓਸੇ ਜੇਲ੍ਹ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦਾ ਜਨਮ ਹੋਇਆ, ਮੇਰਾ ਜਨਮ ਵੀ ਉਹਦੇ ਵਿਚ ਹੀ ਹੋਇਆ।" 1

ਇਕਵੰਜਾ ਵਰ੍ਹੇ ਤੋਂ ਵੱਧ ਸਮਾਂ ਕੂਕਾ-ਕੇਂਦਰ ਦੇ ਪਰਵੇਸ਼-ਦੁਆਰ ਤੇ ਪੁਲੀਸ ਦੀ ਚੌਕੀ ਬਿਠਾਈ ਰੱਖੀ ਗਈ ਸੀ। ਸਾਮਰਾਜੀ ਵਿਦੇਸ਼ੀ ਸਰਕਾਰ ਵਿਰੁੱਧ ਰੋਹ ਆਪ ਨੂੰ ਵਿਰਸੇ ਵਿਚ ਮਿਲਿਆ ਸੀ। ਇਸ ਲਈ ਬਰਤਾਨਵੀ ਸਰਕਾਰ ਵਿਰੁਧ ਲੜਨ ਵਾਲੇ, ਭਾਵੇਂ ਉਹ ਸ਼ਾਂਤਮਈ ਗਾਂਧੀਵਾਦੀਏ ਹੁੰਦੇ ਅਤੇ ਭਾਵੇਂ ਹਥਿਆਰਾਂ ਦੇ ਬਲ ਨਾਲ ਸਰਕਾਰ ਦਾ ਬਿਸਤਰਾ ਗੋਲ ਕਰਨ ਦੀਆਂ ਯੋਜਨਾਵਾਂ ਬਨਾਉਣ ਵਾਲੇ ਜੁੱਗ-ਗਰਦ ਹੁੰਦੇ, ਕੂਕੇ ਸਾਰਿਆਂ ਦੇ ਕੁਦਰਤੀ ਸੰਗੀ ਸਨ। ਉਹ ਪਿਛਲੀ ਸਦੀ ਦੇ ਚੌਥੇ ਦਹਾਕੇ ਦੇ ਪਹਿਲੇ ਅੱਧ ਵਿਚ ਰਤਨ ਸਿੰਘ ਬੱਬਰ ਦਾ ਨਾਂ ਅੰਗਰੇਜ਼ ਸਰਕਾਰ ਦੀ ਪੁਲੀਸ ਅਤੇ ਪ੍ਰਸ਼ਾਸ਼ਨ ਲਈ ਹਊਆ ਬਣਿਆ ਹੋਇਆ ਸੀ। ਉਸ ਦੇ ਪਿਛੇ ਪਿਛੇ ਪੁਲੀਸ ਦੀਆਂ ਗਾਰਦਾਂ ਸਨ ਅਤੇ ਉਹ ਡੇਰਾ ਭੈਣੀ ਸਾਹਿਬ ਵਿਚੋਂ, ਵੇਲੇ ਦੇ ਪ੍ਰਬੰਧਕਾਂ ਦੀ ਸੂਝ-ਬੂਝ ਅਤੇ ਦਲੇਰੀ ਸਦਕਾ ਸੁਰੱਖਿਅਤ ਲੰਘਾ ਦਿਤਾ ਗਿਆ ਸੀ। ਸਤਿਗੁਰੂ ਜੀ ਉਦੋਂ ਬਚਪਨ ਵਿਚ ਸਨ, ਪਰ ਇਸ ਘਟਨਾ ਦੀ ਪੈੜ-ਚਾਲ ਉਹਨਾਂ ਦੇ ਮਨ ਮਸਤਕ ਤੇ ਗਹਿਰੀ ਉਕਰੀ ਹੋਈਸੀ, ਜਿਸ ਦਾ ਵਿਵਰਣ ਇਉਂ ਮਿਲਦਾ ਹੈ:

"ਇਕ ਰਤਨ ਸਿੰਘ ਬੱਬਰ ਅਕਾਲੀ ਸੀ। ਬੱਬਰਾਂ ਦੀ ਬੜੀ ਲਹਿਰ ਚੱਲੀ ਸੀ। ਉਹਦੇ ਕੋਲ ਰਾਇਫ਼ਲ ਸੀ। ਉਹ ਅੱਗੇ ਦੌੜਿਆ ਜਾਂਦਾ ਸੀ ਮਗਰ ਉਸਦੇ ਪੁਲੀਸ। ਸਤਿਗੁਰੂ ਪਰਤਾਪ ਸਿੰਘ ਜੀ ਓਥੇ ਹੈ ਨਹੀਂ ਸਨ, ਮੈਂ ਸਾਂ - ਮੇਰੇ ਛੋਟਿਆਂ ਹੁੰਦਿਆਂ ਦੀ ਗੱਲ ਹੈ - ਸ੍ਰੀ ਭੈਣੀ ਸਾਹਿਬ ਬਾਗ਼ ਦੇ ਵਿਚ ਆ ਗਿਆ ਰਤਨ ਸਿੰਘ। ਤੁਹਾਨੂੰ ਪਤੈ ਐਸੀ ਹਾਲਤ ਵਿਚ ਕਦੇ ਏਹੋ ਜਿਹਾ ਬੰਦਾ ਬੰਦੂਕ ਕਿਤੇ ਰੱਖਦਾ ਨਹੀਂ। ਉਹਨੇ ਬੰਦੂਕ ਰੱਖ ਕੇ ਮੈਨੂੰ ਮੱਥਾ ਟੇਕਿਆ। ਮੱਥਾ ਟੇਕਣ ਤੋਂ ਬਾਅਦ ਉਹ ਆਪਣੇ ਰਾਹ ਪਿਆ ਤੇ ਪੁਲਿਸ ਵਾਲੇ ਏਨੇ ਉਹਦੇ ਤੋਂ ਡਰਦੇ ਸਨ ਕਿ ਜਿਸ ਪਾਸੇ ਉਹ ਗਿਆ, ਪੁਲਿਸ ਵਾਲਿਆਂ ਨੇ ਦੂਜੇ ਪਾਸੇ ਘੋੜੇ ਭਜਾ ਲਏ। ਭਾਵ ਕਾਰਵਾਈ ਵੀ ਹੋ ਜਾਏ ਤੇ ਉਹਦੀ ਗੋਲੀ ਤੋਂ ਮਰੀਏ ਵੀ ਨਾ। ਸੋ ਇਸ ਤਰ੍ਹਾਂ ਦੇ ਬਹੁਤ ਸਾਰੇ ਸਰੀਰ ਸਨ, ਜਿਹਨਾਂ ਨੂੰ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਪਨਾਹ ਦਿੱਤੀ।" 2

ਬਾਲ ਮਹਾਰਾਜ ਜਗਜੀਤ ਸਿੰਘ ਜੀ ਦੇ ਰੂਪ ਵਿਚ, ਇਕ ਕ੍ਰਾਂਤੀਕਾਰੀ ਨੇ, ਬਰਤਾਨਵੀ ਭਾਰਤ ਵਿਚ ਉਸ ਸਮੇਂ ਦੇ ਹਾਕਮਾਂ ਦੇ, ਸਭ ਤੋਂ ਵੱਡੇ ਵਿਰੋਧੀ, ਸਤਿਗੁਰੂ ਰਾਮ ਸਿੰਘ ਜੀ ਵੀ ਇਨਕਲਾਬੀ ਗੱਦੀ ਸਾਹਵੇਂ ਸਜਦਾ ਕੀਤਾ ਸੀ।

ਇਹਨਾਂ ਪ੍ਰਵਚਨਾਂ ਵਿਚੋਂ ਨਾਮਧਾਰੀ ਇਤਿਹਾਸ ਦੀ ਰੂਹ ਦੇ ਸ਼ਾਖ਼ਸਾਤ ਦਰਸ਼ਨ ਹੁੰਦੇ ਹਨ। ਨਾਮਧਾਰੀ ਸਤਿਗੁਰੂ ਸਾਹਿਬਾਨ, ਵਿਸ਼ੇਸ਼ ਕਰਕੇ ਸਤਿਗੁਰੂ ਰਾਮ ਸਿੰਘ ਜੀ ਕਿਹੋ ਜਿਹਾ ਸਮਾਜਿਕ ਆਰਥਿਕ ਢਾਂਚਾ ਸਿਰਜਣਾ ਚਾਹੁੰਦੇ ਸਨ, ਉਸ ਦੀਆਂ ਕਨਸੋਆਂ ਮਿਲਦੀਆਂ ਹਨ। ਕੂਕਿਆਂ ਦੀਆਂ ਕੁਰਬਾਨੀਆਂ, ਜਿਹਨਾਂ ਗਦਰ ਲਹਿਰ ਵਾਲਿਆਂ ਦਾ ਪ੍ਰੇਰਣਾ ਸਰੋਤ ਬਣੀਆਂ, ਉਸ ਦਾ ਰੌਚਕ ਵਰਣਨ ਹੈ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਵਿੱਢੇ ਸੁਤੰਤਰਤਾ ਸੰਗਰਾਮ ਵਿਚ, ਅੰਗ੍ਰੇਜ਼ੀ ਮਾਲ ਅਤੇ ਸੰਸਥਾਵਾਂ ਦੇ ਮੁਕੰਮਲ ਬਾਈਕਾਟ ਦਾ ਸੱਦਾ ਕਿਵੇਂ ਗਾਂਧੀ ਜੀ ਦੇ ਅਸਹਿਯੋਗ ਅੰਦੋਲਨ ਵਿਚ ਪ੍ਰਵਰਤਿਤ ਹੁੰਦਾ ਹੈ, ਇਸ ਦੇ ਵੇਰਵੇ ਪ੍ਰਸਿੱਧ ਇਤਿਹਾਸਕਾਰਾਂ ਅਤੇ ਇਤਿਹਾਸਕ ਵਿਅਕਤੀਆਂ ਦੀ ਅਗਵਾਈ ਨਾਲ ਪੇਸ਼ ਕੀਤੇ ਗਏ ਸਹਨ। ਭਾਵੇਂ ਰਾਸ਼ਟਰ ਪਿਤਾ ਦਾ ਖ਼ਿਤਾਬ ਮਹਾਤਮਾ ਗਾਂਧੀ ਜੀ ਨੂੰ ਮਿਲ ਗਿਆ, ਪਰ ਇਕ ਪ੍ਰਮੁੱਖ ਗਾਂਧੀ-ਭਗਤ ਪੰਡਿਤ ਸੁੰਦਰ ਲਾਲ (ਕਰਤਾ -"ਭਾਰਤ ਮੇਂ ਅੰਗ੍ਰੇਜ਼ੀ ਰਾਜਯ" ਨਾਮੀ ਵੱਡ-ਆਕਾਰੀ ਗ੍ਰੰਥ) ਜੀ ਦੇ ਹਵਾਲੇ ਨਾਲ ਸਤਿਗੁਰੂ ਜੀ ਫੁਰਮਾਉਂਦੇ ਹਨ:

"ਪੰਡਿਤ ਸੁੰਦਰ ਲਾਲ ਜੀ ਦਾ ਨਾਂ ਤੁਸਾਂ ਬਹੁਤ ਸੁਣਿਐ। ਉਹ ਕਹਿੰਦੇ ਹੁੰਦੇ ਸਨ ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਫਿਰ ਆਪੇ ਹੀ ਉਹਨਾਂ ਨੇ ਆਖਣਾ ਕਿ ਆਪ ਪੁਛੇਂਗੇ ਕਿ ਵੋਹ ਦਾਦਾ ਗੁਰੂ ਕੈਸੇ ਥੇ ਆਪ ਕੇ ? ਉਹਨਾ ਨੇ ਆਖਣਾ, "ਮੇਰੇ ਗੁਰੂ ਮਹਾਤਮਾ ਗਾਂਧੀ ਹੈਂ, ਸਤਿਗੁਰੂ ਰਾਮ ਸਿੰਘ ਜੀ ਕੇ ਪ੍ਰੇਰਣਾ ਸੇ ਉਨ੍ਹੋਂ ਨੇ ਕਾਮ ਕੀਆ ਇਸ ਲੀਏ ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹੈ।" 3

ਆਪਣੇ ਜੀਵਨ ਪੰਧ ਦੇ ਆਖ਼ਰੀ ਸਮੇਂ ਵਿਚ ਗਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਣ ਸਿੰਘ ਭਕਨਾ ਹੋਰਾਂ ਨੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਦੀ ਖ਼ਾਹਿਸ਼ ਕਿਸੇ ਪ੍ਰੇਮੀ ਪਾਸ ਰੱਖੀ। ਸਤਿਗੁਰੂ ਜੀ ਤੁਰੰਤ ਪੁੱਜੇ। ਬਾਬਾ ਜੀ ਨੇ ਚਰਨਾਂ 'ਤੇ ਨਮਸਕਾਰ ਕੀਤੀ। ਕੁਝ ਸ਼ੰਕਾਲੂਆਂ ਦੇ ਪੁੱਛਣ ਤੇ ਕਿ ਆਯੂ ਵਿਚ ਆਪਣੇ ਤੋਂ ਅੱਧੀ ਸਦੀ ਛੋਟੇ ਵਿਅਕਤੀ ਦੇ ਚਰਨ ਕਿਉਂ ਛੋਹੇ ? ਬਾਬਾ ਜੀ ਦਾ ਜੁਆਬ ਸੀ ਕਿ ਪੰਜਾਬ ਦੇ ਸੁੱਤੇ ਲੋਕਾਂ ਨੂੰ, ਸਭ ਤੋਂ ਪਹਿਲਾਂ ਆਜ਼ਾਦੀ ਸੰਗਰਾਮ ਦੀਆਂ ਕੂਕਾਂ ਨਾਲ ਜਾਗਰਿਤ ਕਰਨ ਵਾਲੇ ਮਹਾਨ-ਇਨਕਲਾਬੀ, ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਨੂੰ, ਮੈਂ ਹਮੇਸ਼ਾਂ ਨਮਸਕਾਰ ਕਰਦਾ ਰਿਹਾ ਹਾਂ।

ਬਾਬਾ ਜੀ ਕੈਸੇ ਖ਼ੂਬਸੂਰਤ ਇਨਸਾਨ ਤੇ ਮਹਾਨ ਮਾਨਵਤਾਵਾਦੀ ਸਨ, ਇਸ ਦਾ ਰੌਚਕ ਵਰਣਨ ਵੀ 'ਪ੍ਰਵਚਨਾਂ' ਦੇ ਪਾਠ ਵਿਚੋਂ ਉਪਲਬਧ ਹੈ:

"ਬਾਬਾ ਸੋਹਣ ਸਿੰਘ ਭਕਨਾ ਨਾਲ, ਕੋਈ ਪੌਣੇ ਦੋ ਘੰਟੇ ਮੇਰੀ ਗੱਲਬਾਤ ਹੋਈ ਹੈ। ਇਕ ਭਗਵਾਨ ਸਿੰਘ ਸੀ ਇਹਨਾਂ ਵਿਚੋਂ ਹੀ, ਉਹ ਸ੍ਰ. ਪ੍ਰਤਾਪ ਸਿੰਘ ਕੈਰੋਂ ਕੋਲ ਜਾਂਦਾ ਹੁੰਦਾ ਸੀ। ਉਹਨੇ ਬਾਬਾ ਸੋਹਣ ਸਿੰਘ ਨੂੰ ਆਖਿਆ, "ਤੈਨੂੰ ਮੈਂ ਸ੍ਰ. ਪ੍ਰਤਾਪ ਸਿੰਘ ਕੈਰੋਂ ਕੋਲ ਲੈ ਜਾਂਦਾ ਹਾਂ।" ਉਹਨਾਂ ਆਖਿਆ, "ਮੈਂ ਨਹੀਂ ਜਾਣਾ।" ਉਹਨੂੰ ਆਫ਼ਰ ਕੀਤਾ ਗਿਆ - ਆਖਿਆ ਗਿਆ ਕਿ ਤੂੰ ਬਿਮਾਰ ਹੈਂ, ਤੇਰਾ ਰੂਸ ਵਿਚ ਜਾ ਕੇ ਅਸੀਂ ਇਲਾਜ ਕਰਵਾਉਂਦੇ ਹਾਂ, ਰੂਸੀਆਂ ਨੇ ਵੀ ਆਖਿਆ, ਉਸ ਆਖਿਆ, "ਮੇਰੇ ਨਾਲੋਂ ਬਹੁਤ ਗ਼ਰੀਬ, ਮੇਰੇ ਨਾਲੋਂ ਬਹੁਤ ਬਿਮਾਰ ਮੇਰੇ ਦੇਸ਼ ਵਿਚ ਹੈ ਨੇ, ਮੈਂ ਇਹਨਾਂ ਨੂੰ ਛੱਡ ਕੇ ਕਿਵੇਂ ਚਲਾ ਜਾਵਾਂ? ਮੈਂ ਨਹੀਂ ਜਾਣਾ।" ਉਸੇ ਬਾਬਾ ਸੋਹਣ ਸਿੰਘ ਨੇ ਮੈਨੂੰ ਆਖਿਆ ਕਿ ਮੇਰੇ ਤੇ ਕਿਰਪਾ ਕਰੋ ਮੈਂ ਏਥੇ ਹੀ ਸਮਾ ਜਾਵਾਂ। ਛੋਟੀ ਜਿਹੀ ਕੋਠੜੀ ਸੀ ਜਿੱਥੇ ਉਹ ਬਾਹਰ ਰਹਿੰਦੇ ਹੁੰਦੇ ਸਨ। ਉਹਨਾਂ ਆਖਿਆ, "ਮੈਂ ਕਰ ਕੁਝ ਨਹੀਂ ਸਕਦਾ ਪਰ ਮੈਂ ਆਪਣੇ ਗ਼ਰੀਬ ਦੇਸ਼ ਵਾਸੀਆਂ ਨੂੰ ਵੇਖ ਕੇ ਔਖਾ ਤੇ ਹੋ ਲੈਂਦਾ ਹਾਂ।"

"ਇਹ ਕਿਸ ਤਰ੍ਹਾਂ ਹੋਇਆ? ਇਹ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਉਪਰ ਕਿਰਪਾ ਕੀਤੀ। ਬਾਬਾ ਕੇਸਰ ਸਿੰਘ ਨੇ ਬਾਬਾ ਸੋਹਣ ਸਿੰਘ ਤੇ ਕਿਰਪਾ ਕੀਤੀ।...ਉਹ ਬਾਬਾ ਸੋਹਣ ਸਿੰਘ ਕਹਿੰਦਾ ਹੁੰਦਾ ਸੀ, "ਭਾਈ ਆਜ਼ਾਦੀ ਜਿਹੜੀ ਸਤਿਗੁਰੂ ਰਾਮ ਸਿੰਘ ਨੇ ਲੈ ਕੇ ਦਿਤੀ ਸੀ, ਆਜ਼ਾਦੀ ਉਹ ਹੀ ਸੀ। ਹੁਣ ਆਜ਼ਾਦੀ ਲੰਗੜੀ ਹੋ ਗਈ ਏ। ਹੁਣ ਆਜ਼ਾਦੀ ਵਿਚ ਲੋਭ ਏ, ਲਾਲਚ ਏ, ਪਾਖੰਡ ਵੀ ਏ - ਕਈ ਕੁਝ ਉਹਨਾਂ ਦੱਸਿਐ - ਮੇਰੇ ਕੋਲ ਟੇਪ ਵਿਚ ਰਿਕਾਰਡ ਹੋਇਆ ਪਿਆ ਏ। ਜਿੰਨਾ ਚਿਰ ਇਹ ਚੀਜ਼ਾਂ ਨਹੀਂ ਨਿਕਲਦੀਆਂ ਓਨਾ ਚਿਰ ਸਾਡੀ ਆਜ਼ਾਦੀ ਨੂੰ ਖ਼ਤਰਾ ਹੀ ਖ਼ਤਰਾ ਹੈ।" 4

ਆਜ਼ਾਦੀ ਮਿਲਣ ਤੋਂ ਕੁਝ ਚਿਰ ਪਹਿਲਾਂ ਸ਼ਿਮਲੇ ਵਿਚ ਵੱਖ-ਵੱਖ ਸਿਆਸੀ ਪਾਰਟੀਆਂ ਅਤੇ ਸੰਗਠਨਾਂ ਦੇ ਲੋਕ, ਆਪੋ ਆਪਣੀਆਂ ਮੰਗਾਂ ਦੇ ਸੰਬੰਧ ਵਿਚ ਭਾਰਤ ਦੇ ਅੰਗਰੇਜ਼ ਹਾਕਮਾਂ ਨੂੰ ਮਿਲ ਰਹੇ ਸਨ, ਜਿਸ ਨੂੰ 'ਵੇਵਲ ਕਾਨਫਰੰਸ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਵੇਵਲ ਉਸ ਸਮੇਂ ਭਾਰਤ ਦੇ ਵਾਇਸਰਾਏ ਸਨ। ਪੰਡਿਤ ਜਵਾਹਰ ਲਾਲ ਨਹਿਰੂ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਇਕ ਮੁਲਾਕਾਤ ਵੀ ਉੱਥੇ ਸਬੱਬੀ ਹੋਈ। ਉਹ ਵੇਰਵਾ ਵੀ ਅਤੇ ਉਸ ਬਾਰੇ ਮੌਲਾਨਾ ਅਬੁਲ ਕਲਾਮ ਆਜ਼ਾਦ ਦੀ, ਯਾਦ ਵਿਚ ਕੀਤੀ ਟਿੱਪਣੀ ਵੀ, ਸਤਿਗੁਰੂ ਜੀ ਆਪਣੀਆਂ ਯਾਦਾਂ ਵਿਚ ਇਉਂ ਅੰਕਿਤ ਕਰਦੇ ਹਨ:

"ਜਦੋਂ ਵੇਵਲ ਕਾਨਫਰੰਸ ਸ਼ਿਮਲੇ ਵਿਚ ਹੋਈ। ਉਸ ਵੇਲੇ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਸ਼ਿਮਲੇ ਵਿਚ ਸਨ, ਬਾਰਿਸ਼ ਹੋ ਰਹੀ ਸੀ। ਸਤਿਗੁਰੂ ਜੀ ਇਕ ਭਗਤ ਜਸਵੰਤ ਸਿੰਘ ਨਾਮਧਾਰੀ ਦੇ ਘਰ ਨੂੰ ਜਾਂਦੇ ਹੋਏ ਜੋ ਕਿ ਲੋਅਰ ਕੈਥੂ ਵਿਚ ਸੀ - ਇਕ ਹਵਾ ਘਰ ਵਿਚ ਰੁਕ ਗਏ ਸਨ। ...ਕੁਦਰਤੀ ਐਸੀ ਗੱਲ ਬਣੀ ਕਿ ਪੰਡਿਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਆਜ਼ਾਦ ਆਦਿ ਵੱਡੇ-ਵੱਡੇ ਲੀਡਰ ਵੀ ਉਧਰੋਂ ਲੰਘਦੇ ਹੋਏ, ਓਸੇ ਹਵਾ ਘਰ ਵਿਚ ਆ ਗਏ। ਪੰਡਿਤ ਜਵਾਹਰ ਲਾਲ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਪੁੱਛਿਆ, ਤੁਸੀਂ ਦੱਸੋ ਤੁਹਾਨੂੰ ਕੀ ਚਾਹੀਦੈ? ਸਤਿਗੁਰਾਂ (ਸਤਿਗੁਰੂ ਪਰਤਾਪ ਸਿੰਘ ਜੀ ) ਨੇ ਆਖਿਆ, "ਮੈਨੂੰ ਕੁਝ ਨਹੀਂ ਚਾਹੀਦਾ, ਮੈਂ ਅੰਗਰੇਜ਼ਾਂ ਕੋਲੋਂ ਕੁਛ ਨਹੀਂ ਲੈਣਾ। ਮੈਂ ਕੋਰੇ ਕਾਗ਼ਜ਼ ਉਤੇ ਦਸਤਖ਼ਤ ਕਰ ਦੇਂਦਾ ਹਾਂ, ਜੇ ਤੁਹਾਨੂੰ ਕੋਈ ਫ਼ਾਇਦਾ ਹੁੰਦਾ ਹੈ ਤਾਂ ਲੈ ਲਓ।"

ਆਜ਼ਾਦੀ ਮਿਲਣ ਤੋਂ ਬਾਅਦ ਮੌਲਾਨਾ ਆਜ਼ਾਦ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇਂਦੇ ਸਨ, ਮੈਂ ਵੀ ਨਾਲ ਗਿਆ। ਉਸ ਆਖਿਆ, "ਜਿਸ ਦਿਨ ਤੁਸਾਂ ਵੇਵਲ ਕਾਨਫਰੰਸ ਵੇਲੇ ਇਹ ਗੱਲ ਆਖੀ ਸੀ ਕਿ ਮੈਂ ਕੋਰੇ ਕਾਗ਼ਜ਼ ਉਤੇ ਦਸਤਖ਼ਤ ਕਰ ਦੇਂਦਾ ਹਾਂ - ਉਹ ਸ਼ਬਦ ਬਹੁਤ ਹੀ ਮੁਲਾਇਮ ਤੇ ਗੰਭੀਰ ਸਨ। ਮੌਲਾਨਾ ਆਜ਼ਾਦ ਕਹਿੰਦੇ ਨੇ, "ਉਸ ਵੇਲੇ ਮੇਰੇ ਅੰਦਰ ਇਕ ਰੌਸ਼ਨੀ ਆਈ ਸੀ, ਉਸ ਤੋਂ ਵੱਡੀ ਰੌਸ਼ਨੀ ਹੈ ਨਹੀਂ।"...ਇਹ ਵੀ ਤੇ ਕੂਕਿਆਂ ਦੀ ਇਕ ਕੁਰਬਾਨੀ ਸੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਰਾਹੀਂ।" 5

ਸਤਿਗੁਰੂ ਰਾਮ ਸਿੰਘ ਜੀ ਨੇ ਕਿਵੇਂ ਬੜੇ ਵੱਡੇ ਗੰਧਰਬ ਅਮਲੀਆਂ ਨੂੰ ਝੂਠੇ ਨਸ਼ਿਆਂ ਤੋਂ ਮੁਕਤ ਕਰਾ ਕੇ ਦੇਸ਼-ਪ੍ਰੇਮ ਅਤੇ ਨਾਮ-ਬਾਣੀ ਦੇ ਨਸ਼ੇ ਦੇ ਲੜ ਲਾ ਦਿੱਤਾ। ਇਹ ਸਤਿਗੁਰੂ ਰਾਮ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚੱਲਣ ਸਦਕਾ ਹੀ ਸੰਭਵ ਹੋਇਆ - ਆਜ਼ਾਦ ਹਿੰਦੋਸਤਾਨ ਅਤੇ ਫਿਰ ਹੋਰਨਾਂ ਬਹੁਤ ਸਾਰੇ ਦੇਸ਼ਾਂ ਵਿਚ ਵੀ ਆਜ਼ਾਦੀ ਦੀ ਨਵ-ਪਰਭਾਤ ਦਾ ਆਗਮਨ ਹੋਇਆ। ਇਹ ਸਭ ਕਿਵੇਂ ਸੰਭਵ ਹੋਇਆ - ਪ੍ਰਵਚਨ - ਸਾਨੂੰ ਦੱਸ ਰਹੇ ਹਨ:

"ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਆਪਣੀ ਇਕ ਟੀਮ ਬਣਾਈ, ਜਿਸ ਵਿਚ ਬਹੁਤ ਸਾਰੇ ਸਰੀਰ ਸਨ, ਜਿਹੜੇ ਪਹਿਲਾਂ ਮਾਸ ਸ਼ਰਾਬ ਬਹੁਤ ਵਰਤਦੇ ਸਨ। ਖ਼ਾਸ ਕਰਕੇ ਗਰੇਵਾਲਾਂ ਦੇ ਜਿਹੜੇ ਸਨ, ਸ੍ਰ. ਦਰਬਾਰਾ ਸਿੰਘ ਕਿਲ੍ਹਾ ਰਾਏਪੁਰ ਤੋਂ, ਉਹਨਾਂ ਦਾ ਵਿਹਾਰ ਸੀ, ਸ਼ਰਾਬ ਦੇ ਇਕ ਪੂਰ ਵਿਚ, ਪੰਜ ਸੌ ਚਿੜਾ, ਸੌ ਮੁਰਗਾ, ਪੰਜ ਬੱਕਰੇ ਪਾ ਕੇ ਸ਼ਰਾਬ ਕੱਢਣੀ ਤੇ ਅਫ਼ੀਮ ਉਹਨਾਂ ਦਿਨਾਂ ਵਿਚ ਬੰਦ ਨਹੀਂ ਸੀ ਹੁੰਦੀ, ਦਰਖ਼ਤਾਂ ਨੂੰ ਲਾ ਛੱਡਣੀ ਕਿ ਜੰਗਲ ਜਾਵਾਂਗੇ ਤਾਂ ਖਾਵਾਂਗੇ। ਇਹ

ਹਾਲਤ ਸੀ ਉਹਨਾਂ ਦੀ। ਸਤਿਗੁਰਾਂ ਨੇ ਉਹਨਾਂ ਨੂੰ ਇਕ ਨਮਾ ਦਾ ਨਸ਼ਾ ਦਿਤਾ। ...

"ਤੁਹਾਨੂੰ ਪਤੈ ਜੇ ਜ਼ਮੀਨ ਨਾ ਹੋਵੇ, ਫ਼ਸਲ ਨਹੀਂ ਹੋ ਸਕਦੀ, ਏਸੇ ਤਰ੍ਹਾਂ ਹੀ ਔਰਤ ਦਾ ਜਾਮਾ ਨਾ ਹੋਵੇ ਤਾਂ ਮਰਦ ਪੈਦਾ ਨਹੀਂ ਹੋ ਸਕਦੇ। ਜਿਹੜੇ ਗਰੇਵਾਲ ਜੱਟ ਸਨ, ਇਹ ਕੁੜੀ ਨਹੀਂ ਸਨ ਬਚਣ ਦੇਂਦੇ ਆਂਹਦੇ ਸਨ, ਸਾਡਾ ਵੀ ਕੋਈ ਜਵਾਈ ਬਣੇਗਾ। ਮਾਰ ਦੇਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ ਕੀਤੀ ਤੇ ਉਹ ਕੁੜੀਆਂ ਮਾਰਨੋਂ ਹਟਾਏ। ਵਿਧਵਾਵਾਂ ਦੇ ਵਿਆਹ ਕੀਤੇ, ਮਾਈਆਂ ਨੂੰ ਅੰਮ੍ਰਿਤ ਸਤਿਗੁਰੂ ਰਾਮ ਸਿੰਘ ਜੀ ਨੇ ਛਕਾਇਆ, ਬਰਾਬਰਤਾ ਲਿਆਂਦੀ।...

"ਸੋ ਸਤਿਗੁਰੂ ਰਾਮ ਸਿੰਘ ਨੇ ਉਹ ਟੀਮ ਬਣਾਈ। ਉਹਨਾਂ ਦੇ ਖਿਡਾਰੀਆਂ ਨੇ ਭਾਰਤ ਨੂੰ ਜਿਤਿਆ ਤੇ ਫੇਰ ਉਸ ਟੀਮ ਦੇ ਪੈਰ ਚਿਨ੍ਹਾਂ 'ਤੇ ਤੁਰਕੇ, ਅਫ਼ਰੀਕਾ ਤੇ ਹੋਰ ਕਈ ਦੇਸ਼ਾਂ ਨੇ ਆਜ਼ਾਦੀ ਪ੍ਰਾਪਤ ਕੀਤੀ। ਜਦੋਂ ਏਨੀਆਂ ਤੋਪਾਂ ਬੰਦੂਕਾਂ ਤੇ ਐਨੇ ਹਥਿਆਰ ਸਨ। ਉਨ੍ਹਾਂ ਦਾ ਮੁਕਾਬਲਾ ਮਾਲਾ ਨੇ ਕੀਤਾ, ਉਨ੍ਹਾਂ ਦਾ ਮੁਕਾਬਲਾ ਸ਼ਾਂਤੀ ਨੇ ਕੀਤਾ, ਸਹਿਣਸ਼ੀਲਤਾ ਨੇ ਕੀਤਾ।" 6

22 ਦਸੰਬਰ, 2008 ਨੂੰ ਪ੍ਰਧਾਨ ਮੰਤਰੀ ਸ੍ਰ. ਮਨਮੋਹਨ ਸਿੰਘ ਵਲੋਂ ਪਾਰਲੀਮੈਂਟ ਦੇ ਸੈਂਟਰਲ ਹਾਲ, ਦਿੱਲੀ ਵਿਖੇ, ਕੁਝਨਾਂ ਹੋਰ ਵਿਭੂਤੀਆਂ ਸਮੇਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਿਤਰ ਤੋਂ ਪਰਦਾ ਹਟਾਇਆ ਗਿਆ ਹੈ। ਪਾਰਲੀਮੈਂਟ ਵਿਚ ਸਤਿਗੁਰੂ ਜੀ ਦਾ ਚਿਤਰ ਸੁਸ਼ੋਭਿਤ ਹੋਵੇ ਇਹ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੀ ਚਿਰੋਕਣੀ ਰੀਝ ਸੀ ਜਿਸ ਦਾ ਵਿਵਰਣ ਆਪ ਦੇ ਪ੍ਰਵਚਨਾਂ ਵਿਚ ਦਰਜ ਹੈ:

"ਆਪ ਸਭ ਜਾਣਦੇ ਹੋ ਨੀਂਹ ਦੀ ਇੱਟ ਦਿਸਦੀ ਨਹੀਂ, ਪਰ ਜੇ ਨੀਂਹ ਦੀ ਇੱਟ ਕੱਢ ਦੇਈਏ ਮਕਾਨ ਰਹਿੰਦਾ ਨਹੀਂ। ਇਤਿਹਾਸ ਵਿਚ ਕੂਕੇ ਸਿਖ ਨੀਂਹ ਦੀ ਇੱਟ ਹਨ। ਅੰਗਰੇਜ਼ ਨੇ ਕੂਕੇ ਸਿੱਖਾਂ ਦੀ ਸਾਰੀ ਕੌਮ ਨੂੰ ਬਾਗ਼ੀ ਕਰਾਰ ਦਿਤਾ। ਹੋਰ ਕਿਸੇ ਵਾਸਤੇ ਉਸਨੇ ਇਸ ਤਰ੍ਹਾਂ ਨਹੀਂ ਲਿਖਿਆ। ਬੀ ਬੀਜਣ ਬਾਅਦ ਬੋਹੜ ਦਾ ਦਰਖ਼ਤ ਬਹੁਤ ਸਾਲਾਂ ਵਿਚ, ਹੌਲੀ ਹੌਲੀ ਵੱਡਾ ਹੁੰਦਾ ਹੈ। ਇੰਜ ਹੀ ਨਾਮਧਾਰੀ ਸਿੱਖਾਂ ਨੇ ਕੁਰਬਾਨੀ ਦਾ ਬੀ ਬੀਜਿਆ। ਜਿਉਂ ਜਿਉਂ ਸਮਾਂ ਬੀਤੇਗਾ, ਇਸ ਦਾ ਇਤਿਹਾਸ ਬੋਹੜ ਵਾਂਗੂੰ ਵਧੇ ਫੁਲੇਗਾ।...ਮੈਂ ਲੇਖਕਾਂ ਨਾਲ ਬੈਠਕੇ ਗੱਲ ਕਰਨਾ ਚਾਹੁੰਦਾ ਹਾਂ। ਪਾਰਲੀਮੈਂਟ ਵਿਚ ਨਹਿਰੂ, ਗਾਂਧੀ, ਮੌਲਾਨਾ ਆਜ਼ਾਦ ਆਦਿ ਦੀਆਂ ਤਸਵੀਰਾਂ ਹਨ। ਸਤਿਗੁਰਾਂ ਦੀ ਤਸਵੀਰ ਨਹੀਂ। ਕਿਤੇ ਸ੍ਰੀ ਭੈਣੀ ਸਾਹਿਬ ਵਿੱਦਵਾਨਾਂ ਨੂੰ ਇਕੱਠੇ ਕਰਕੇ ਇਹ ਗੱਲ ਵਿਚਾਰਾਂਗੇ। ਥੋੜ੍ਹੀ ਕੀਮਤ ਦਾ ਥੋੜ੍ਹਾ ਜਿਹਾ ਬੀਜ। ਬਹੁਤ ਮੁੱਲ ਦੀ ਬਹੁਤ ਵਸਤ ਪੈਦਾ ਕਰ ਜਾਂਦਾ ਹੈ।

"ਸਾਹਿਤ ਦੀ ਜਿੰਨੀ ਸੇਵਾ ਹੋਵੇ, ਅਸੀਂ ਕਰਾਂਗੇ।" 7

1996 ਈ. ਵਿਚ ਸਿਰਸਾ ਵਿਖੇ ਸੰਤ ਤਰਨ ਸਿੰਘ ਵਹਿਮੀ ਹੋਰਾਂ ਨੂੰ ਸਮਰਪਿਤ ਇਕ ਸਾਹਿਤਕ ਸਮਾਗਮ ਵਿਚ ਆਪ ਨੇ ਉਪਰੋਕਤ ਉਦਗਾਰ ਵੀ ਪ੍ਰਗਟ ਕੀਤੇ ਸਨ। ਨਾਮਧਾਰੀ ਇਤਿਹਾਸ ਦੀਆਂ ਕੁਰਬਾਨੀਆਂ ਦਾ ਸਿਮਰਨ ਵੀ ਕੀਤਾ। ਇਸ ਦੇ ਦਿਨੋ-ਦਿਨ ਪ੍ਰਫੁੱਲਤ ਹੋਣ ਦੀ ਭਵਿਖਬਾਣੀ ਵੀ ਕੀਤੀ ਅਤੇ ਸਾਹਿਤ ਸੇਵਾ ਲਈ ਆਪਣੀ ਤਤਪਰਤਾ ਦਾ ਸਪਸ਼ਟ ਇਜ਼ਹਾਰ ਵੀ ਕੀਤਾ ਸੀ। ਇਹ ਵੀ ਇਕ ਸੁਖਦਾਈ ਮੌਕਾ ਮੇਲ ਹੀ ਹੈ ਕਿ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣ ਬਾਅਦ, ਸਤਿਗੁਰੂ ਜੀ ਦਾ ਪਹਿਲਾ ਲੋਕ-ਭਾਸ਼ਣ ਲੁਧਿਆਣਾ ਵਿਖੇ 3 ਅਕਤੂਬਰ 1959 ਨੂੰ ਕੇਂਦਰੀ ਪੰਜਾਬੀ ਲੇਖਕ ਸਭਾ ਦੀ, ਤੀਜੀ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ ਵਿਚ ਹੋਇਆ ਸੀ, ਜਿਸ ਵਿਚ 'ਸਾਹਿਤ ਅਤੇ ਜੀਵਨ' ਨੂੰ ਇਕ ਪੱਧਰ 'ਤੇ ਲਿਆਉਣ' ਦਾ ਸੁਝਾਅ ਦਿੰਦਿਆਂ ਆਪ ਨੇ ਹੋਰ ਕਈ ਨਿਰਾਰਥਕ ਮਸਲਿਆਂ ਤੋਂ ਸੁਚੇਤ ਕੀਤਾ, ਜਿਹੜੇ ਬਾਅਦ ਵਿਚ 'ਪੰਜਾਬ ਸਮੱਸਿਆ' ਦਾ ਮੁੱਖ ਕਾਰਨ ਬਣੇ। ਆਪ ਦਾ ਕਥਨ ਸੀ:

"ਇਸ ਦੇ ਨਾਲ ਹੀ ਮੈਂ ਇਹ ਆਖਣਾ ਚਾਹੁੰਦਾ ਹਾਂ ਕਿ ਭਾਸ਼ਾ ਸੰਬੰਧੀ ਕੋਈ ਨਿਰਮੂਲ ਝਗੜਾ ਉਠਾਉਣਾ ਵੀ ਸ਼ੋਭਾ ਨਹੀਂ ਦਿੰਦਾ ਅਤੇ ਸਾਰੇ ਪੰਜਾਬੀਆਂ ਨੂੰ ਆਪਣੀ ਮਾਤ-ਭਾਸ਼ਾ ਤੇ ਪੰਜਾਬੀ (ਗੁਰਮੁਖੀ) ਲਿੱਪੀ ਨਾਲ ਪਿਆਰ ਕਰਨਾ ਚਾਹੀਦਾ ਹੈ।

"ਇਕ ਜ਼ਰੂਰੀ ਚੀਜ਼ ਏਹ ਹੈ ਕਿ ਅਸੀਂ ਮਿਲ ਕੇ ਹਿੰਦੀ ਨੂੰ ਰਾਸ਼ਟਰ ਭਾਸ਼ਾ ਦਾ ਪੂਰਾ ਦਰਜਾ ਦਿਵਾਈਏ, ਕਿਉਂਕਿ ਅੰਗਰੇਜ਼ੀ ਦਾ ਕੇਂਦਰੀ ਵਿਹਾਰਾਂ ਤੇ ਸਰਕਾਰ ਵਿਚ ਕਾਇਮ ਰਹਿਣਾ, ਬੀਤ ਚੁੱਕੀ ਗ਼ੁਲਾਮੀ ਦਾ ਚਿੰਨ੍ਹ ਹੈ। ਹਿੰਦੀ ਇਸ ਯੋਗ ਹੈ ਕਿ ਉਹ ਰਾਸ਼ਟਰ ਭਾਸਸ਼ਾ ਦਾ ਕੰਮ ਸੰਭਾਲ ਸਕੇ। ਸਾਨੂੰ ਜਤਨ ਕਰਨਾ ਚਾਹੀਦਾ ਹੈ ਕਿ ਉਹ ਜਿਸ ਮਾਣ ਦੀ ਹੱਕਦਾਰ ਅਤੇ ਜਿਸ ਲਈ ਯੋਗ ਹੈ, ਉਸ ਜਗਹ ਦਾ ਸਨਮਾਨ ਉਸ ਨੂੰ ਮਿਲੇ।

"ਪੰਜਾਬੀ ਲੇਖਕਾਂ ਅੱਗੇ ਏਨੀ ਅਪੀਲ ਹੈ ਕਿ ਉਹ ਪੰਜਾਬੀ ਦੀ ਸਰਲਤਾ ਨੂੰ ਤਬਾਹ ਨਾ ਕਰਨ। ਦੂਜੀਆਂ ਬੋਲੀਆਂ ਦੇ ਓਪਰੇ, ਭਾਰੇ ਤੇ ਕੋਸ਼ਾਂ ਦੀ ਲੋੜ ਮਹਿਸੂਸ ਕਰਵਾਣ ਵਾਲੇ ਸ਼ਬਦ, ਪੰਜਾਬੀ ਵਿਚ ਘਸੋੜ ਕੇ ਸੁਹਣੀ, ਸਰਲ ਤੇ ਠੁੱਲ੍ਹੀ ਬੋਲੀ ਨੂੰ ਬੋਝਲ ਨਾ ਬਣਾਣ।" 8

ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਸਾਰ-ਤੱਥ ਇਹ ਹੈ ਕਿ ਗੁਰਸਿੱਖ ਜੀਵਨ-ਜਾਚ ਨੂੰ ਕਿਵੇਂ ਸੁਦ੍ਰਿੜ੍ਹ ਕੀਤਾ ਜਾਵੇ। ਇਸ ਲਈ ਉਹ ਆਪਣੇ ਹਰ ਪ੍ਰਵਚਨ ਵਿਚ ਨਾਮ ਬਾਣੀ, ਸ਼ੁੱਧ ਕਾਰ ਵਿਹਾਰ, ਉਚ ਆਤਮਿਕ ਜੀਵਨ ਬਿਤਾਉਣ,

ਸਿਦਕ, ਭਰੋਸਾ, ਹੁਕਮ, ਰਜ਼ਾ, ਭਾਣਾ ਮੰਨਣ ਅਤੇ ਦੁਖ ਸੁਖ ਵਿਚ ਸਮਬਿਰਤੀ ਧਾਰਨ ਕਰਨ ਦੀ ਸ਼ੁਭ ਸਿੱਖਿਆ ਦੇ ਰਹੇ ਹਨ। ਉਹ ਆਪਣੇ ਘਰਾਂ ਪਰਿਵਾਰਾਂ ਚਿਵ ਨਾਮਧਾਰੀ ਸਾਹਿਤ ਦੇ ਪਠਨ-ਪਾਠਨ ਲਈ ਸਮਾਂ ਕੱਢਣ ਵਾਸਤੇ ਵੀ ਪ੍ਰੇਰਦੇ ਰਹਿੰਦੇ ਹਨ। ਉਹ ਸਿਰਫ਼ ਦੁਨਿਆਵੀ ਕਾਰ-ਵਿਹਾਰ ਤੱਕ ਆਪਣੀ ਸੰਗਤ ਨੂੰ ਸੀਮਿਤ ਹੋਇਆ ਨਹੀਂ ਵੇਖਣਾ ਚਾਹੁੰਦੇ:

"ਤੁਸੀਂ ਨਾਮਧਾਰੀ ਸਾਹਿਤ, ਸਤਿਗੁਰੂ ਬਿਲਾਸ, ਜਸ ਜੀਵਨ ਆਦਿ ਦੀ ਚਰਚਾ ਘਰਾਂ ਵਿਚ ਕਰਿਆ ਕਰੋ। ਤੁਸੀਂ ਮੁਰੱਬਿਆਂ ਦੇ ਮਾਲਕ ਹੋ, ਤੁਹਾਡੇ ਮੁੰਡੇ ਵਕੀਲ, ਡਾਕਟਰ ਬਣਨ ਜਾਂ ਹੋਰ ਕੁਝ ਬਣਨ, ਪਰ ਸਭ ਤੋਂ ਪਹਿਲਾਂ ਸਿੱਖ ਜ਼ਰੂਰ ਬਣਨ।...

"ਮੇਰੇ ਕੋਲ ਬੜੇ ਆਉਂਦੇ ਨੇ ਕਿ ਮੇਰੇ ਲੜਕੇ ਨੂੰ ਵਿਦੇਸ਼ ਭੇਜ ਦੇਵੋ। ਏਜੰਟ ਏਨੇ ਪੈਸੇ ਖਾ ਗਿਆ ਹੈ ਆਦਿ ਪਰ ਅਸਲ ਕੰਮ ਭਜਨ ਬਾਣੀ ਤੇ ਸਾਧ ਸੰਗਤ ਵਾਲਾ ਭੁਲਦੇ ਜਾਂਦੇ ਹਾਂ।" 9

ਗੁਰਮਤਿ, ਗੁਰ ਆਸ਼ੇ ਅਨੁਸਾਰ ਜੀਵਨ ਜਾਚ ਵਿਚ ਪਰਪੱਕ ਹੋਣਾ ਇਹਨਾਂ ਸਮੂਹ ਪ੍ਰਵਚਨਾਂ ਦਾ ਕੇਂਦਰੀ ਧੁਰਾ ਹੈ। ਗੁਰਮਤਿ ਵਿਚ ਸਤਿਗੁਰੂ ਦੇ ਦਰਸ਼ਨਾਂ ਦਾ ਬਹੁਤ ਮਹਾਤਮ ਦੱਸਿਆ ਹੈ। ਆਪਣੇ ਸਤਿਗੁਰਾਂ ਵਿਚ ਭਰੋਸਾ ਹੀ ਸਿੱਖ ਨੂੰ ਪਾਰ ਲਾਉਂਦਾ ਹੈ। ਨਾਮਧਾਰੀ ਇਤਿਹਾਸ ਦੀਆਂ ਘਟਨਾਵਾਂ ਅਤੇ ਸਾਖੀਆਂ ਦੁਆਰਾ, ਸਤਿਗੁਰੂ ਜੀ, ਸੰਗਤ ਵਿਚ ਗੁਰੂ ਭਗਤੀ ਦੀਆਂ ਬਾਰੀਕੀਆਂ ਨੂੰ ਇਉਂ ਸਮਝਾਉਂਦੇ ਹਨ:

"ਸਤਿਗੁਰੂ ਰਾਮ ਸਿੰਘ ਜੀ ਕੋਲ ਸਿੱਖਾਂ ਅਰਜ਼ ਕੀਤੀ ਕਿ ਜਦੋਂ ਮੈਂ ਆਪ ਜੀ ਕੋਲ ਆਉਂਦਾ ਹਾਂ ਤਾਂ ਮੇਰਾ ਨਿਤਨੇਮ ਛੁਟ ਜਾਂਦਾ ਹੈ। ਸਤਿਗੁਰਾਂ ਬਚਨ ਕੀਤਾ, ਜਿਸ ਵਾਸਤੇ ਤੂੰ ਨਿਤਨੇਮ ਕਰਦਾ ਹੈਂ, ਉਹ ਤੇਰਾ ਕੰਮ ਹੋ ਜਾਂਦਾ ਹੈ ਫਿਰ ਨਿਤਨੇਮ ਛੁੱਟਣ ਦੀ ਗੱਲ ਨਹੀਂ।" 10

"ਸਤਿਗੁਰੂ ਰਾਮ ਸਿੰਘ ਜੀ ਕੋਲ ਸਿੱਖਾਂ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਤੁਸੀਂ ਕਿਹਦੇ ਤੇ ਰਾਜ਼ੀ ਰਹਿੰਦੇ ਓ।" ਤਾਂ ਪਾਤਸ਼ਾਹ ਨੇ ਬਚਨ ਕੀਤਾ, "ਜਿਹੜਾ ਰਜ਼ਾ ਵਿਚ ਰਾਜ਼ੀ ਰਹੇ।" ਭਾਵ ਬੱਚਾ ਜੰਮ ਪਿਆ ਤਾਂ ਬਹੁਤ ਸੁਖ ਨਹੀਂ ਜਾਪਦਾ, ਮਰ ਗਿਆ ਏ ਤਾਂ ਦੁਖ ਨਹੀਂ। ਤੁਹਾਡਾ ਤਾਂ ਐਸਾ ਇਤਿਹਾਸ ਹੈ।

"ਇਕ ਨਾਮਧਾਰੀ ਇਕ ਪਿੰਡ ਵਿਚ ਰਹਿੰਦਾ ਸੀ। ਉਹ ਗ੍ਰੰਥੀ ਦਾ ਕੰਮ ਕਰਦਾ ਸੀ। ਉਸ ਕੋਲ ਸਿੱਖ ਆਏ, ਉਹਨਾਂ ਕਿਸੇ ਦਾ ਵਿਆਹ ਕਰਵਾਉਣਾ ਸੀ। ਉਸ ਨੇ ਉਹ ਵਿਆਹ ਕਰਵਾ ਦਿਤਾ। ਜਿਸ ਵੇਲੇ ਉਹ ਤੁਰਨ ਲੱਗੇ ਤਾਂ ਉਸ ਸਿੱਖ ਨੇ ਅਰਜ਼ ਕੀਤੀ, "ਸਾਧ ਸੰਗਤ ਜੀ ਤੁਸੀਂ ਪ੍ਰਸ਼ਾਦਾ ਪਾਣੀ ਛਕ ਲਿਆ ਹੈ। ਤੁਸੀਂ ਤਿਆਰੀ ਵਿਚ ਹੋ, ਮੇਰਾ ਇਕ ਕੰਮ ਕਰ ਕੇ ਜਾਓ।" ਉਹਨਾਂ ਜਦ ਕੰਮ ਪੁੱਛਿਆ ਤਾਂ ਉਸ ਆਖਿਆ, "ਰਾਤੀਂ ਮੇਰਾ ਬੱਚਾ ਚੜ੍ਹਾਈ ਕਰ ਗਿਆ ਹੈ, ਉਸ ਦਾ ਸਸਕਾਰ ਕਰਾ ਕੇ ਜਾਇਓ।"

ਉਹ ਕਹਿਣ ਲੱਗੇ, "ਸਾਨੂੰ ਤੁਸਾਂ ਪਹਿਲਾਂ ਨਹੀਂ ਦੱਸਿਆ।" ਉਸ ਨੇ ਕਿਹਾ, "ਆਉਣ ਜਾਣ ਦਾ ਕੰਮ ਤਾਂ ਸਤਿਗੁਰੂ ਦੇ ਵੱਸ ਏ। ਆਉਣ ਵਾਲੇ ਨੇ ਆਉਣਾ ਹੀ ਏ। ਜਾਣ ਵਾਲੇ ਨੇ ਚਲੇ ਜਾਣਾ ਏ। ਮੈਂ ਤੁਹਾਡੇ ਰੰਗ ਵਿਚ ਭੰਗ ਨਹੀਂ ਸੀ ਪਾਉਣਾ ਚਾਹੁੰਦਾ।"

"ਇਹ ਸਿੱਖੀ ਏ ਜਿਹੜੀ ਸਤਿਗੁਰਾਂ ਕੋਲੋਂ ਸਾਨੂੰ ਮਿਲੀ ਹੈ। ਇਹ ਕਿਸੇ ਮੁੱਲ ਤੋਂ 'ਬਜ਼ਾਰੋਂ' ਕਿਸੇ ਥਾਉਂ ਸਾਨੂੰ ਨਹੀਂ ਮਿਲ ਸਕਦੀ, ਬਗ਼ੈਰ ਸਤਿਗੁਰਾਂ ਦੀ ਸੰਗਤ ਤੋਂ। ਇਸ ਸਿਖੀ ਵਾਲੇ ਪਾਸੇ ਸਦਾ ਧਿਆਨ ਦਿਓ ਤੇ ਸਤਿਗੁਰੂ ਨੂੰ ਯਾਦ ਰੱਖੋ।" 11

ਸਤਿਗੁਰੂ ਜੀ ਨੂੰ ਆਪਣੇ ਸਮੇਂ ਦੀਆਂ ਸਿਆਸੀ, ਧਾਰਮਕ, ਸਾਹਿਤ ਅਤੇ ਕਲਾ ਖੇਤਰ ਦੀਆਂ ਉਚ ਸ਼ਖ਼ਸੀਅਤਾਂ ਨਾਲ ਵਿਚਰਣ ਦਾ ਵੀ ਮੌਕਾ ਮਿਲਦਾ ਰਹਿੰਦਾ ਹੈ, ਜੋ ਉਹਨਾਂ ਦੇ ਪ੍ਰੇਮੀ ਹਨ। ਉਹਨਾਂ ਨਾਲ ਸਬੰਧਿਤ ਸੰਸਮਰਣਾਂ ਵਿਚੋਂ ਵੀ, ਆਪ ਆਪਣੀ ਸੰਗਤ ਦੇ ਭਲੇ ਲਈ ਮਿਸਾਲਾਂ ਲੱਭ ਕੇ ਪੇਸ਼ ਕਰਦੇ ਰਹਿੰਦੇ ਹਨ। ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖ਼ਾਨ ਆਪ ਦੇ ਪਰਮ ਸ਼ਰਧਾਲੂਆਂ ਵਿਚ ਗਿਣੇ ਜਾਂਦੇ ਹਨ। ਉਹਨਾਂ ਦਾ ਹਵਾਲਾ, ਉਹਨਾਂ ਦੀ 'ਉਚੀ ਬਿਰਤੀ' ਸਮੇਤ ਇਉਂ ਹਾਜ਼ਰ ਹੈ:

"ਵਲਾਇਤ ਖ਼ਾਂ ਬਿਮਾਰ ਸਨ। ਮੈਂ ਉਹਨਾਂ ਦਾ ਪਤਾ ਲੈਣ ਗਿਆ। ਉਹਨਾਂ ਦੀ ਇਕ ਕਾਰ ਜੋ ਬਾਹਰੋਂ ਆਈ ਸੀ, ਕਸਟਮ ਵਿਚ ਫਸੀ ਪਈ ਸੀ। ਮੈਂ ਸਿਹਤ ਦਾ ਹਾਲ ਚਾਲ ਪੁੱਛਣ ਉਪਰੰਤ ਕਾਰ ਬਾਰੇ ਗੱਲ ਕੀਤੀ ਤਾਂ ਉਹਨਾਂ ਅੱਗੋਂ ਕਿਹਾ, ਸਚੇ ਪਾਤਸ਼ਾਹ ਕ੍ਰਿਪਾ ਕਰੋ ਅਜਿਹੀਆਂ ਦੁਨੀਆਵੀ ਚੀਜ਼ਾਂ ਦੀ ਖ਼ਾਹਸ਼ ਹੀ ਨਾ ਰਵ੍ਹੇ। ਉਹਨਾਂ ਦੀ ਏਨੀ ਉੱਚੀ ਬਿਰਤੀ ਸੀ ਉਸ ਵੇਲੇ। ਸਾਧ ਸੰਗਤ ਜੀ ਤੁਸੀਂ ਵੀ ਟੀ.ਵੀ., ਸਿਨੇਮਾ ਵਗੈਰਾ ਮਨ ਵਿਚੋਂ ਕੱਢੋ ਫਿਰ ਸੱਚ, ਭਜਨ ਤੇ ਨਾਮ ਮਨ ਵਿਚ ਆਵੇਗਾ।" 12

ਫਰੀਦ ਜੀ ਦੀ ਸਿਖਿਆ ਹੈ ਕਿ ਬੁਰੇ ਦਾ ਵੀ ਭਲਾ ਕਰਨਾ ਹੈ - ਜਿਹੜਾ ਤੁਹਾਨੂੰ ਮੁੱਕੀਆਂ ਮਾਰਦਾ ਹੈ ਕੁੱਟਦਾ ਹੈ ਘਰ ਆਇਆਂ ਦੇ ਉਹਨਾਂ ਦੇ ਵੀ ਚਰਨ ਚੁੰਮੋ। ਨਾਮਧਾਰੀ ਸਿੰਘਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਇਸ ਤਰ੍ਹਾਂ ਦਾ ਜੀਵਨ ਹੰਢਾਇਆ। ਮਲੇਰਕੋਟਲੇ ਦੇ ਸਾਕੇ ਦੇ ਸ਼ਹੀਦ ਭਾਈ ਦੇਵਾ ਸਿੰਘ ਲੋਹਗੜ੍ਹ (ਲੁਧਿਆਣੇ) ਦੇ ਭਾਈ ਅਤਰ ਸਿੰਘ ਨੂੰ ਮੁਕਤਸਰ ਮੇਲੇ ਤੇ ਗਿਆਂ ਇਕ

ਨਿਹੰਗ ਸਿੰਘ ਨੇ ਸਖ਼ਤ ਫੱਟੜ ਕਰ ਦਿਤਾ ਸੀ। ਉਸ ਨਿਹੰਗ ਸਿੰਘ ਦੀ ਬੀਮਾਰੀ ਦੀ ਹਾਲਤ ਵਿਚ ਅਤਰ ਸਿੰਘ ਹੋਰਾਂ ਬੜੀ ਸੇਵਾ ਕਰਕੇ ਉਸਨੂੰ ਅਰੋਗ ਕੀਤਾ। ਇਹ ਸਾਖੀ, ਗੁਰਬਾਣੀ ਦੀਆਂ ਤੁਕਾਂ ਨੂੰ ਸਾਰਥਕ ਕਰਨ ਵਾਲੀ, ਸਤਿਗੁਰੂ ਜੀ ਦੇ ਪ੍ਰਵਚਨਾਂ ਵਿਚ ਦਰਜ਼ ਹੈ:

"ਮਾਰਨ ਵਾਲੇ ਤੇ ਰੋਸ ਨਾ ਕਰਕੇ, ਸਗੋਂ ਉਸ ਦਾ ਕਾਜ ਸੁਆਰ ਕੇ, ਸਤਿਗੁਰੂ ਦੇ ਸਿੱਖਾਂ ਨੇ ਐਸੀਆਂ ਤੁਕਾਂ ਨੂੰ ਵੀ ਅਮਲ ਵਿਚ ਲਿਆਂਦਾ ਹੈ। ਇਕ ਨਾਮਧਾਰੀ ਦੀ ਗੱਲ ਹੈ, ਉਹ ਮੁਕਤਸਰ ਸਾਹਿਬ ਮੇਲੇ 'ਤੇ ਗਿਆ। ਉਥੇ ਇਕ ਨਿਹੰਗ ਸਿੰਘ ਨੇ ਉਸ ਨਾਲ ਝਗੜਾ ਕੀਤਾ ਤੇ ਉਸਨੂੰ ਮਾਰਿਆ। ਉਸ ਦਾ ਸਿਰ ਪਾੜ ਦਿਤਾ ਪਰ ਉਸ ਨੇ ਕੁਝ ਨਹੀਂ ਕਿਹਾ। ਸਮਾਂ ਲੰਘਦਾ ਗਿਆ। ਉਹ ਮੇਲੇ ਜਾਂਦਾ ਰਿਹਾ। ਇਕ ਸਾਲ ਮੇਲੇ ਸਮੇਂ ਹੀ ਬਿਮਾਰੀ ਫੈਲ ਗਈ। ਬਸ ਜਿਸ ਨੂੰ ਦਸਤ ਲੱਗ ਜਾਣ ਉਹ ਬੇਹੋਸ਼ ਹੋਏ ਤੇ ਮਰ ਜਾਏ।

"ਇਤਫ਼ਾਕ ਨਾਲ ਉਹ ਨਿਹੰਗ ਬਾਹਰ ਮੈਦਾਨ ਹੋਣ ਗਿਆ। ਉਸਨੂੰ ਦਸਤ ਆਏ ਤੇ ਉਹ ਬੇਹੋਸ਼ ਹੋ ਕੇ ਡਿਗ ਪਿਆ। ਜਿਸ ਨਾਮਧਾਰੀ ਸਿੰਘ ਨੂੰ ਉਸ ਨੇ ਮਾਰਿਆ ਸੀ, ਉਹ ਕੁਦਰਤੀ ਉਸ ਪਾਸਿਉਂ ਲੰਘਿਆ। ਉਸ ਨੇ ਵੇਖਿਆ ਕਿ ਸਿੰਘ ਉਥੇ ਪਿਆ ਹੈ, ਉਸ ਨੇ ਉਸਨੂੰ ਬੇਹੋਸ਼ ਪਏ ਨੂੰ ਘਰ ਲਿਆਂਦਾ ਤੇ ਉਸ ਦੀ ਸੇਵਾ ਕੀਤੀ। ਜਦ ਨਿਹੰਗ ਨੂੰ ਹੋਸ਼ ਆਈ ਤਾਂ ਉਸ ਨੇ ਵੇਖਿਆ ਕਿ ਇਹ ਤਾਂ ਉਹੀ ਬੰਦਾ ਹੈ, ਜਿਸਨੂੰ ਮੈਂ ਮਾਰਿਆ ਸੀ। ਉਹ ਡਰ ਗਿਆ। ਨਾਮਧਾਰੀ ਸਿੰਘ ਨੇ ਕਿਹਾ, "ਤੂੰ ਡਰ ਨਾ ਮੈਂ ਤੈਨੂੰ ਮਾਰਨ ਵਾਸਤੇ ਨਹੀਂ ਲਿਆਂਦਾ, ਮੈਂ ਤਾਂ ਤੈਨੂੰ ਬਿਮਾਰ ਪਏ ਨੂੰ ਸੇਵਾ ਕਰਨ ਵਾਸਤੇ ਲਿਆਇਆ ਹਾਂ।" ਉਸ ਨੇ ਆਖਿਆ, "ਤੂੰ ਕੀਹਦਾ ਸਿੱਖ ਹੈ?" ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ।"

"ਉਸਨੇ ਆਖਿਆ ਮੈਨੂੰ ਵੀ ਸਤਿਗੁਰੂ ਰਾਮ ਸਿੰਘ ਦਾ ਸਿੱਖ ਬਣਾ ਲੈ।

"ਤੁਕਾਂ ਗੁਰਬਾਣੀ ਵਿਚ ਲਿਖੀਆਂ ਨੇ:

ਸਸਤ੍ਰਿ ਤੀਖਣ ਕਾਟਿ ਡਾਰਿਓ ਮਨਿ ਨਾ ਕੀਨੋ ਰੋਸੁ॥

"ਤਿਖੇ ਸ਼ਸ਼ਤਰਾਂ ਨਾਲ ਕਟਿਆ ਉਹਨੂੰ ਪਰ ਉਸਨੇ ਰੋਸ ਨਹੀਂ ਕੀਤਾ, ਸਗੋਂ

ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨਾ ਦੀਨੋ ਦੋਸੁ॥

"ਜਿਸ ਨੇ ਉਸ ਨੂੰ ਮਾਰਿਆ ਸੀ, ਉਸ ਦਾ ਕੰਮ ਸਵਾਰਿਆ ਕਿਸੇ ਨੂੰ ਦੋਸ਼ ਨਹੀਂ ਦਿਤਾ। ਇਹਨਾਂ ਤੁਕਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਜੀਵਨ ਵਿਚ ਢਾਲ ਕੇ ਦੱਸਿਆ।" 13

ਨਾਮਧਾਰੀਆਂ ਦਾ ਮੱਕਾ ਹੈ - ਸ੍ਰੀ ਭੈਣੀ ਸਾਹਿਬ। ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਡੇਢ੍ਹ ਸਦੀ ਤੋਂ ਵੱਧ ਸਮੇਂ ਤੋਂ ਗੁਰਬਾਣੀ, ਗੁਰਸਿੱਖ ਮਾਰਗ ਦੀ ਕਥਾ ਕੀਰਤਨ, ਨਾਮ ਦਾਨ ਇਸ਼ਨਾਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਦੁਆਰਾ ਸੋਝੀ ਕਰਵਾਉਂਦੇ ਆ ਰਹੇ ਹਨ। ਆਪਣੇ ਕੇਂਦਰ ਨਾਲ ਜੁੜਨਾ ਹਰ ਨਾਮਧਾਰੀ ਜਾਂ ਕੂਕੇ ਸਿੱਖ ਦਾ ਪ੍ਰਥਮ ਕਰਤਵ ਹੈ। ਇਸ ਦਾ ਇਤਿਹਾਸ ਕੁਰਬਾਨੀਆਂ ਭਰਿਆ ਅਤੇ ਅਨੇਕਾਂ ਇਤਿਹਾਸ ਪੁਰਖਾਂ ਦੀਆਂ ਯਾਦਾਂ ਆਪਣੇ ਵਿਚ ਸਮੋਈ ਬੈਠਾ ਹੈ। ਇਸ ਲਈ ਮੇਲਿਆਂ, ਸ਼ਹੀਦੀ ਸਮਾਗਮਾਂ ਜਾਂ ਜਪ ਪ੍ਰਯੋਗ ਸਮੇਂ ਇੱਥੇ ਆਉਣ ਵਾਲੀ ਸੰਗਤ ਨੂੰ ਸਤਿਗੁਰੂ ਜੀ ਇਸ ਅਸਥਾਨ ਦੀ ਮਹੱਤਤਾ ਦਾ ਬੋਧ ਕਰਵਾਉਂਦੇ ਰਹਿੰਦੇ ਹਨ:

"ਸਾਡੇ ਬੱਚਿਆਂ ਨੂੰ ਏਥੇ ਆ ਕੇ ਸਿਖਿਆ ਮਿਲੇ ਕਿ ਇਹ ਸਾਡਾ ਘਰ ਹੈ। ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਹੈ। ਇਹ ਮੁੱਢ ਹੈ। ਇਸਦੇ ਵਾਸਤੇ ਆਪਣੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਉਣਾ ਹੈ। ਉਹ ਇਸ ਪਾਸੇ ਪੂਰਾ ਧਿਆਨ ਦੇਣ। ਮਾਈਆਂ-ਰੰਗਦਾਰ ਕੱਪੜੇ ਪਾ ਕੇ ਖ਼ੁਸ਼ਬੂਦਾਰ ਤੇਲ ਲਾ ਕੇ ਵਖਾਲਾ ਕਰਨ ਦੀ ਥਾਂ ਆਪਣੇ ਬੱਚਿਆਂ ਨੂੰ ਇਹ ਸਿਖਿਆ ਦੇਣ ਕਿ ਏਥੇ ਆ ਕੇ ਅਸਾਂ ਇਹ ਕੁਝ ਸਿੱਖਣਾ ਹੈ। ਭੁੰਜੇ ਲੰਮੇ ਪੈਣ ਏਥੇ ਆ ਕੇ, ਮੰਜੇ ਤੇ ਨਾ ਸੌਣ। ਕਿਉਂ? ਇਹੋ ਜਿਹਾ ਤੁਹਾਡਾ ਸਰੀਰ ਬਣੇ ਕਿ ਤੁਹਾਨੂੰ ਕਿਸੇ ਔਖੇ ਵੇਲੇ ਤਕਲੀਫ਼ ਨਾ ਆਵੇ।...

"ਸਰੀਰ ਕੰਮ ਦੇਂਦਾ ਰਹਿਣਾ ਚਾਹੀਦਾ ਹੈ। ਹਰ ਆਏ ਦਿਨ ਤਾਜ਼ਗੀ ਸਾਡੇ ਸਰੀਰ ਵਿਚ ਹੋਵੇ। ਇਹ ਤਾਜ਼ਗੀ ਸਾਨੂੰ ਭਜਨ ਬੰਦਗੀ ਵਾਲੇ ਪਾਸੇ ਲਾਵੇ। ਇਹ ਸਾਨੂੰ ਆਪਣੇ ਘਰ ਬਾਰੇ ਸੋਚਣ ਵਲ ਲਾਵੇ। ਸਾਡਾ ਧਿਆਨ ਏਥੇ ਰਹਿਣ ਲਈ ਵਧੀਆ ਥਾਵਾਂ ਵੱਲ ਨਾ ਜਾਵੇ। ਸਗੋਂ ਇਸ ਪਾਸੇ ਜਾਵੇ ਕਿ ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਈ ਹੈ। ਸਾਡਾ ਇਤਿਹਾਸ, ਸਾਡਾ ਭਜਨ ਬੰਦਗੀ ਤੇ ਸਿਖਿਆ ਦਾ ਕੇਂਦਰ, ਸਾਡਾ ਅੱਗਾ ਸਵਾਰਨ ਦਾ ਸਾਧਨ।" 14

ਸਤਿਗੁਰੂ ਜੀ ਦੀ ਅਤਿ ਰੁਝੇਵਿਆਂ ਭਰੀ ਜ਼ਿੰਦਗੀ ਵਿਚ ਉਹ ਆਪਣਾ ਇਕ ਇਕ ਪਲ ਕਿਵੇਂ ਸਾਰਥਕ ਕਰੀ ਜਾਂਦੇ ਹਨ - ਸਿਰਫ਼ ਦੋ ਘੰਟੇ ਬਿਰਾਜ ਕੇ ਹੀ - ਇਸ ਲਈ ਉਹ ਖ਼ੁਦ ਨੂੰ ਤਬਰੀਅਤ ਦੇਣ ਵਾਲੇ, ਪਿਤਾ ਸਤਿਗੁਰੂ ਪਰਤਾਪ ਸਿੰਘ ਜੀ ਪ੍ਰਤੀ ਵੀ ਇਹਨਾਂ ਪ੍ਰਵਚਨਾਂ ਵਿਚ ਆਭਾਰ ਪ੍ਰਗਟ ਕਰਦੇ ਹਨ ਅਤੇ ਸਤਿਗੁਰੂ ਜੀ ਦੇ ਬਹੁਤ ਸਾਰੇ ਉਤਮ ਮਨੁੱਖੀ ਗੁਣਾਂ ਦਾ ਵਰਣਨ ਵੀ ਭਾਵੀ ਇਤਿਹਾਸਕਾਰਾਂ ਲਈ ਇਉਂ ਕਰਦੇ ਹਨ:

"ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਬੜੀ ਕਿਰਪਾ ਕੀਤੀ, ਉਹ ਆਪ ਲਈ ਖੇਡਾਂ ਦੇ ਖਿਡਾਰੀ ਸਨ। ਨੇਜਾਬਾਜ਼ੀ ਦੇ ਮਾਹਰ ਸਨ। ਘੋੜੀ 'ਤੇ

ਚੜ੍ਹਨਾ ਤਾਂ ਆਪਣੇ ਕੰਮ ਫੜਕੇ ਉਪਰ ਚੜ੍ਹ ਜਾਣਾ। ਫੇਰ ਘੋੜੀ ਤੇ ਚੜ੍ਹ ਕੇ ਜਾ ਕੇ ਘੋੜੀ ਤੋਂ ਉਠ 'ਤੇ ਚੜ੍ਹ ਜਾਣਾ ਤੇ ਉਹਨੂੰ ਫੜ ਲਿਆਉਣਾ। ਇਹ ਵੀ ਇਕ ਬੜਾ ਵੱਡਾ ਗੁਣ ਹੈ ਖਿਡਾਰੀਆਂ ਦਾ। ਸਭ ਤੋਂ ਪਹਿਲੀ ਚੀਜ਼ ਇਹ ਹੈ ਜੇ ਦੇਹੀ ਹੋਏਗੀ ਤਾਂ ਹੀ ਭਜਨ ਬਾਣੀ ਹੋਏਗਾ। ਸਤਿਗੁਰੂ ਪ੍ਰਤਾਪ ਸਿੰਘ ਘੁਲਦੇ ਵੀ ਹੁੰਦੇ ਸਨ ਫਿਰ ਉਹ ਕੱਪੜਿਆਂ ਦੀ ਕਾਟ ਦੇ ਬੜੇ ਮਾਹਰ ਸਨ, ਚੋਲਾ, ਅਚਕਨ, ਕੁੜਤਾ, ਪਜਾਮਾ, ਕਛਹਿਰਾ ਆਦਿ ਸਾਰਾ ਕੁਝ, ਕਿਸੇ ਦਰਜ਼ੀ ਕੋਲੋਂ ਏਨਾ ਕਪੜਾ ਨਹੀਂ ਸੀ ਬਚਦਾ, ਜਿੰਨਾ ਉਹ ਬਚਾ ਲੈਂਦ ਸਨ। ਫਿਰ ਪਾਣੀ ਵਿਚ ਤਰਨਾ ਬਹੁਤ ਵਧੀਆ ਆਉਂਦਾ ਸੀ ਉਨ੍ਹਾਂ ਨੂੰ। ਸਾਡੇ ਤੇ ਕਿਰਪਾ ਕੀਤੀ ਸੱਚੇ ਪਾਤਸ਼ਾਹ ਨੇ ਸਾਨੂੰ ਏਸ ਪਾਸੇ ਲਾਇਆ, ਫੁੱਟਬਾਲ ਖੇਡਣ ਵੱਲ ਲਾਇਆ, ਦੌੜਨ ਵਾਸਤੇ ਲਾਇਆ। ਫੁੱਟਬਾਲ ਦੀ ਟੀਮ ਵਿਚ ਮੈਂ ਬਹੁਤ ਚਿਰ ਖੇਡਦਾ ਰਿਹਾ ਹਾਂ। ਥੋੜ੍ਹਾ ਚਿਰ ਵਾਲੀਵਾਲ ਵੀ ਖੇਡਦਾ ਰਿਹਾ ਹਾਂ। ਬੈਡਮਿੰਟਨ ਮੈਂ ਹੁਣ ਵੀ ਖੇਡ ਲੈਂਦਾ ਹਾਂ, ਦੌੜਦਾ ਵੀ ਰਿਹਾ ਹਾਂ। ਘੋੜੇ ਦੀ ਸਵਾਰੀ ਵੀ ਕਰਦਾ ਰਿਹਾਂ। ਛੋਟੀ ਉਮਰ ਵਿਚ ਸੱਚੇ ਪਾਤਸ਼ਾਹ ਏਨੇ ਕੰਮ ਦਿਤੇ ਸਨ ਜਿਹੜੇ ਗਿਣ ਨਹੀਂ ਸਕਦਾ ਆਦਮੀ। ਚੁਭੀ ਮਾਰ ਕੇ ਤਰਨਾ ਬਹੁਤ ਦੂਰ ਤਕ। ਇਕ ਵੇਰ ਮੈਂ ਜਗਤਾਰ ਸਿੰਘ ਪਨਿਹਾਰੀ ਵਾਲਿਆਂ ਨੂੰ ਆਖਿਆ, ਮੇਰਾ ਟਾਇਮ ਨੋਟ ਕਰਿਓ ਮੈਂ ਕਿੰਨੀ ਦੇਰ ਚੁੱਭੀ ਮਾਰੀ। 2 ਮਿੰਟ ਤੇ 17 ਸੈਕਿੰਡ ਟਾਇਮ ਉਹਨਾਂ ਨੇ ਨੋਟ ਕੀਤਾ। ਇਹ ਸਤਿਗੁਰਾਂ ਦੀ ਕਿਰਪਾ ਨਾਲ ਸਾਰਾ ਕੁਝ ਹੁੰਦਾ ਹੈ।

"ਇਕ ਉਹ ਨੇ ਜਿਹਨਾਂ ਨਾਲ ਅੰਮ੍ਰਿਤ ਵੇਲੇ ਦੋ ਵਜੇ ਉਠਣਾ ਹੁੰਦੈ ਤੇ ਇਕ ਉਹ ਨੇ ਜਿਹਨਾਂ ਨਾਲੋਂ ਅਲੱਗ ਹੋ ਕੇ ਰਾਤ ਨੂੰ ਬਾਰਾਂ ਵਜੇ ਸੌਣਾ ਹੁੰਦਾ ਹੈ ਪਰ ਸਤਿਗੁਰਾਂ ਦੀ ਕਿਰਪਾ ਨਾਲ ਸਾਰਿਆਂ ਨਾਲ ਪੂਰੇ ਆਇਆ ਜਾਂਦਾ ਹੈ।" 15

ਚੰਗਾ ਹੁੰਦਾ ਜੇ ਸੰਗ੍ਰਹਿ ਕਰਤਾ ਹਰ ਪ੍ਰਵਚਨ ਦਾ ਸਮਾਂ ਸਥਾਨ ਵੀ ਲਿਖ ਦਿੰਦਾ। ਇਸ ਨਾਲ ਭਾਵੀ ਇਤਿਹਾਸ ਲੇਖਕਾਂ ਦਾ ਕੰਮ ਅਸਾਨ ਹੋ ਜਾਣਾ ਸੀ। ਫਿਰ ਵੀ ਪਿਛਲੀ ਅੱਧੀ ਸਦੀ ਤੋਂ ਨਾਮਧਾਰੀ ਸੰਗਤ ਅਤੇ ਹੋਰ ਪ੍ਰੇਮੀਆਂ ਨੂੰ, ਆਪਣੇ ਦੈਨਿਕ ਅਧਿਆਤਮਕ ਜੀਵਨ ਵਿਚ ਰੂ-ਬ-ਰੂ ਹੁੰਦੇ ਆ ਰਹੇ ਸਤਿਗੁਰੂ ਜੀ ਦੇ, ਕੁਝ ਚੁਨਿੰਦਾ ਪ੍ਰਵਚਨ ਛਾਪ ਕੇ ਸ਼ਲਾਘਾਯੋਗ ਕੰਮ ਕੀਤਾ ਹੈ। ਅਸੀਂ ਸਮਝਦੇ ਹਾਂ ਕਿ ਅਜੇ ਪ੍ਰਵਚਨਾਂ ਦੀ ਗ੍ਰੰਥਾਵਲੀ ਦੀਆਂ ਹੋਰ ਜਿਲਦਾਂ ਵੀ ਅਵੱਸ਼ ਛਾਪੇ ਦਾ ਜਾਮਾ ਪਹਿਰਨਗੀਆਂ। ਫਿਰ ਵੀ ਇਹ ਪਹਿਲਾ ਯਤਨ ਬੜਾ ਸਾਰਥਕ ਉਪਰਾਲਾ ਹੋ ਨਿਬੜਿਆ ਹੈ। ਆਧੁਨਿਕ ਤਕਨੀਕ ਭਾਵੇਂ ਇਹਨਾਂ ਪ੍ਰਵਚਨਾਂ ਨੂੰ ਮੂਲ ਰੂਪ ਵਿਚ ਦ੍ਰਿਸ਼ਾਵਲੀ ਸਮੇਤ ਵੀ ਸਾਂਭ ਸਕਦੀ ਹੈ, ਪਰ ਇਸ ਨੂੰ ਪੁਸਤਕ ਰੂਪ ਦੇ ਕੇ ਨਾਮਧਾਰੀ ਪੰਜਾਬੀ ਸਾਹਿਤ ਵਿਚ ਇਕ ਸਜੀਵ ਵਾਧਾ ਕਰ ਦਿਤਾ ਗਿਆ ਹੈ। ਸਤਿਗੁਰੂ ਜੀ ਦੇ ਇਹਨਾਂ ਪ੍ਰਵਚਨਾਂ ਦੇ ਵਿਸ਼ਾ ਵਸਤੂ ਬਾਰੇ ਤਾਂ ਅਸੀਂ ਪਾਠਕਾਂ ਨੂੰ ਪੰਛੀ-ਝਾਤ ਪੁਆਉਣ ਦਾ ਯਤਨ ਕੀਤਾ ਹੈ। ਇਕ ਸਤਰ ਵਿਚ ਕਹਿਣਾ ਹੋਵੇ ਤਾਂ ਅਸੀਂ ਇਸਨੂੰ ਗੁਰਮਤਿ ਸਾਹਿਤ ਦਾ ਹੀ ਇਕ ਭਾਗ ਆਖ ਸਕਦੇ ਹਾਂ। ਸਤਿਗੁਰੂ ਜਗਜੀਤ ਸਿੰਘ ਦੀ ਸਿੱਖਿਆ ਦਾ ਕੇਂਦਰ ਬਿੰਦੂ ਇਹੋ ਹੈ, "ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਗੁਰਬਾਣੀ, ਜਿਹੜੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਲਿਖੀ ਹੋਈ ਹੈ - ਉਸਦੇ ਮੁਤਾਬਿਕ ਆਪਣਾ ਜੀਵਨ ਬਣਾ ਕੇ ਤੁਰਦੇ ਹਾਂ।" ਇਹਨਾਂ ਉਪਦੇਸ਼ਾਂ ਵਿਚ ਥਾਂ-ਥਾਂ ਤੇ ਗੁਰਬਾਣੀ ਦੀਆਂ ਤੁਕਾਂ ਦੁਆਰਾ ਆਪਣੇ ਬਚਨਾਂ ਨੂੰ ਸਜਾਇਆ ਗਿਆ ਹੈ। ਸਤਿਗੁਰੂ ਜੀ ਦਾ ਰਾਗ ਸੰਗੀਤ ਕੀਰਤਨ ਪ੍ਰਤੀ ਪ੍ਰੇਮ ਵੀ ਝਲਕਦਾ ਹੈ ਅਤੇ ਪੁਰਾਤਨ ਗੁਰਮਤ ਸ਼ੈਲੀ ਵਾਲੇ ਕੀਰਤਨ ਦੀਆਂ ਰੀਤਾਂ ਦੀ ਸੰਭਾਲ ਬਾਰੇ, ਆਪ ਜੀ ਦੀ ਫ਼ਿਕਰਮੰਦੀ ਵੀ।

ਸਤਿਗੁਰੂ ਜੀ ਦੀ ਭਾਸ਼ਾ ਪੂਰਬ ਸਤਿਗੁਰੂ ਸਾਹਿਬਾਨ ਨਾਲੋਂ ਭਿੰਨ ਹੈ। ਸਤਿਗੁਰੂ ਰਾਮ ਸਿੰਘ (ਹੁਕਮਨਾਮਿਆਂ ਅਨੁਸਾਰ), ਅਤੇ ਸਤਿਗੁਰੂ ਪਰਤਾਪ ਸਿੰਘ (ਰੀਕਾਰਡ ਹੋਏ ਉਪਦੇਸ਼ਾਂ - ਜੋ "ਲਾਲ ਏਹ ਰਤਨ" ਪੰਜ ਭਾਗਾਂ ਚਿਵ ਛਪੇ ਮੁਤਾਬਿਕ), ਪੁਆਧੀ ਉਪਭਾਖਾ ਵਾਲਾ ਉਚਾਰਣ ਵਰਤਦੇ ਹਨ। ਪ੍ਰੰਤੂ ਸਤਿਗੁਰੂ ਜਗਜੀਤ ਸਿੰਘ ਜੀ ਦੀ ਭਾਸ਼ਾ ਕੇਂਦਰੀ ਪੰਜਾਬੀ ਹੈ। ਇਸ ਦਾ ਕਾਰਨ ਇਹ ਹੈ ਕਿ ਬਚਪਨ ਵਿਚ ਆਪ ਦੀ ਸੰਭਾਲ ਕੇਂਦਰੀ ਪੰਜਾਬ ਦੇ ਸਿੰਘਾਂ ਦੁਆਰਾ ਹੋਈ। ਦੂਜਾ ਇਹ ਵੀ ਹੋ ਸਕਦਾ ਹੈ ਕਿ ਆਪ ਦੇ ਸਮੇਂ ਡੇਰੇ ਵਿਚ ਵੀ ਮਾਝੇ ਦੇ ਸਿੰਘ ਜ਼ਿਆਦਾ ਰਹਿਣ ਲੱਗ ਪਏ ਸਨ। ਕੁਝ ਆਪ, ਜਿਸ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀ ਰਹੇ, ਉਥੋਂ ਦੇ ਹਮ-ਜਮਾਤੀਆਂ ਦਾ ਪ੍ਰਭਾਵ ਵੀ ਹੁੰਦਾ ਹੈ ਜਿਹਨਾ ਵਿਚੋਂ ਕਾਫ਼ੀ ਕੇਂਦਰੀ ਪੰਜਾਬ ਦੇ ਸਨ ਅਤੇ ਸ੍ਰੀ ਭੈਣੀ ਸਾਹਿਬ ਤੋਂ ਛਪਣ ਵਾਲੇ ਸਪਤਾਹਿਕ 'ਸਤਿਜੁਗ' ਅਖ਼ਬਾਰ ਦੀ ਭਾਸ਼ਾ ਵੀ ਕੇਂਦਰੀ ਪੰਜਾਬੀ ਹੀ ਸੀ।

ਹੁਕਮਨਾਮਿਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਸ਼ੈਲੀ ਦੀ ਚਰਚਾ ਕਰਦਿਆਂ ਪ੍ਰੋ. ਸਤਿੰਦਰ ਸਿੰਘ ਨੂਰ ਆਪ ਦੀ ਸ਼ੈਲੀ ਦਾ ਵਰਣਨ ਵੀ ਕਰ ਜਾਂਦੇ ਹਨ: "ਵਿਰੋਧ ਪੂਰੇ ਅੰਗਰੇਜ਼ ਸਾਮਰਾਜ ਨਾਲ ਹੈ। ਪਾਬੰਦੀਆਂ ਹਨ, ਨਜ਼ਰਬੰਦੀ ਹੈ, ਜਲਾਵਤਨੀ ਹੈ, ਪਰ ਪ੍ਰਵਚਨ ਤਾਂ ਬਹੁਤ ਹੀ ਨਿਮਰ ਹਨ। ਪ੍ਰਵਚਨ ਜਿੰਨਾ ਨਿਮਰ ਹੁੰਦਾ ਹੈ, ਵਾਕ ਉਨੇ ਹੀ ਛੋਟੇ ਤੇ ਸਰਲ ਹੁੰਦੇ ਹਨ, ਪਰ ਗੱਲਾਂ ਵੱਡੀਆਂ ਹੁੰਦੀਆਂ ਹਨ।

"ਇਹ ਨਿਮਰਤਾ, ਸਰਲਤਾ ਤੇ ਪ੍ਰਵਚਨ ਦੀ ਸਹਿਜ ਵਿਧੀ ਇਸ ਰੂਪ ਵਿਚ ਨਾਮਧਾਰੀ ਸੰਪ੍ਰਦਾਇ ਦਾ ਮੁਖ ਚਿਹਨ ਬਣ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਪ੍ਰਵਚਨ ਕਰਦੇ ਹਨ ਤਾਂ ਇਸੇ ਸਹਿਜ-ਸ਼ੈਲੀ ਵਿਚ ਕਰਦੇ ਹਨ।

ਛੋਟੇ ਛੋਟੇ ਸਰਲ ਵਾਕ, ਨਿਮਰਤਾ ਦਾ ਪਰਵਾਹ। ਇਹ ਸ਼ੈਲੀ ਇਹਨਾਂ ਹੁਕਮਨਾਮਿਆਂ ਨੇ ਪੰਜਾਬੀ ਵਾਰਤਕ ਵਿਚ ਪ੍ਰਵਾਹਿਤ ਕੀਤੀ, ਜਿਸਦਾ ਹੋਰ ਲਗਨ ਨਾਲ ਅਧਿਐਨ ਕੀਤਾ ਜਾਣਾ ਚਾਹੀਦਾ ਹੈ।" 16

ਆਸ਼ਾ ਕਰਦੇ ਹਾਂ ਕਿ ਪੰਜਾਬੀ ਅਧਿਆਤਮਕ ਵਾਰਤਕ ਸਾਹਿਤ ਵਿਚ "ਪ੍ਰਵਚਨਾਂ" ਨੂੰ ਬਣਦਾ ਸਥਾਨ ਮਿਲੇਗਾ।

ਫੁਟ ਨੋਟ:

1. ਪ੍ਰਵਚਨ - ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (ਸੰਗ੍ਰਹਿ ਕਰਤਾ -ਹਰਵਿੰਦਰ ਸਿੰਘ ਹੰਸਪਾਲ), 2001 ਈ. ਸ੍ਰੀ ਭੈਣੀ ਸਾਹਿਬ ਸਫ਼ਾ 118
2. ਉਹੀ, ਸਫ਼ਾ 66
3. ਉਹੀ, ਸਫ਼ਾ ਉਹੀ
4. ਉਹੀ, ਸਫ਼ਾ 64-65
5. ਉਹੀ, ਸਫ਼ਾ 65-66
6. ਉਹੀ, ਸਫ਼ਾ 161-162
7. ਉਹੀ, ਸਫ਼ਾ 46
8. ਉਹੀ, ਸਫ਼ਾ 12
9. ਉਹੀ, ਸਫ਼ਾ 158
10. ਉਹੀ, ਸਫ਼ਾ 159
11. ਉਹੀ, ਸਫ਼ਾ 124
12. ਉਹੀ, ਸਫ਼ਾ 76
13. ਉਹੀ, ਸਫ਼ਾ 131
14. ਉਹੀ, ਸਫ਼ਾ 102
15. ਉਹੀ, ਸਫ਼ਾ 171
16. ਹੁਕਮਨਾਮੇ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) -1998 - ਸ੍ਰੀ ਭੈਣੀ ਸਾਹਿਬ, ਸਫ਼ਾ 19-20.

## ਗਿਆਨੀ ਗਿਆਨ ਸਿੰਘ ਦੁਆਰਾ ਰਚਿਤ ਕੂਕਿਆਂ ਬਾਰੇ 28 ਕਬਿੱਤ

ਗਿਆਨੀ ਗਿਆਨ ਸਿੰਘ ਜੀ ਸਿੱਖ ਪੰਥ ਦੇ ਉੱਘੇ ਇਤਿਹਾਸਕਾਰ ਹੋਏ ਹਨ। ਉੱਨ੍ਹੀਵੀਂ ਸਦੀ ਦੇ ਪਿਛਲੇ ਦੋ ਦਹਾਕਿਆਂ ਵਿਚ, ਉਹਨਾਂ ਕਵਿਤਾ ਅਤੇ ਵਾਰਤਕ ਵਿਚ ਸੰਪੂਰਨ ਸਿੱਖ ਇਤਿਹਾਸ ਲਿਖ ਦਿਤਾ ਹੈ। ਕਵਿਤਾ ਦੀ ਪੁਸਤਕ 'ਸ੍ਰੀ ਗੁਰੂ ਪੰਥ ਪ੍ਰਕਾਸ਼' ਬ੍ਰਿਜ ਭਾਸ਼ਾ ਵਿਚ ਛੰਦਾਬੰਦੀ ਵਿਚ ਹੈ ਅਤੇ ਵਾਰਤਕ ਵਿਚ 'ਤਵਾਰੀਖ਼ ਗੁਰੂ ਖ਼ਾਲਸਾ' ਦੋ ਭਾਗਾਂ ਵਿਚ ਛਪੀ ਮਿਲਦੀ ਹੈ। ਉਹਨਾਂ ਦਾ ਵਿਸ਼ਾਲ ਜੀਵਨ ਅਨੁਭਵ, ਨਿਰਮਲੇ ਸੰਤਾਂ ਪਾਸ ਰਹਿ ਕੇ ਗੁਰਬਾਣੀ, ਭਾਸ਼ਾ, ਕਾਵਿ ਆਦਿ ਦਾ ਗਿਆਨ ਹਾਸਲ ਕਰਨਾ ਅਤੇ ਗੁਰ ਇਤਿਹਾਸ ਨਾਲ ਸਬੰਧਿਤ ਦੂਰ ਦਰਾਜ ਥਾਵਾਂ ਦੀ ਤੀਰਥ ਯਾਤਰਾ ਨੇ ਉਹਨਾਂ ਨੂੰ ਇਕ ਟਕਸਾਲੀ ਇਤਿਹਾਸ ਲੇਖਕ ਬਨਾਉਣ ਵਿਚ ਹਿੱਸਾ ਪਾਇਆ। ਭਾਵੇਂ ਸਿੱਖ ਇਤਿਹਾਸ ਲਿਖਦਿਆਂ ਉਹ ਪੌਰਾਣਿਕ ਕਥਾਵਾਂ ਦੇ ਪ੍ਰਭਾਵ ਵਿਚ ਵੀ ਆ ਜਾਂਦੇ ਰਹੇ ਹਨ ਪਰ ਕੂਕਿਆਂ ਦਾ ਇਤਿਹਾਸ ਤਾਂ ਉਹਨਾਂ ਦੇ ਸਾਹਵੇਂ ਵਾਪਰਿਆ ਸੀ। ਇਕ ਵੇਰ ਫਲੌਰ ਦੇ ਪੱਤਣ ਤੋਂ ਬੇੜੀ 'ਤੇ ਦਰਿਆ ਪਾਰ ਕਰਦੇ ਸਮੇਂ ਉਹਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਅਤੇ ਫਿਰ ਉਹ ਪੂਰੇ 22 ਦਿਨ ਆਪ ਦੀ ਸੰਗਤ ਵਿਚ ਰਹਿ ਕੇ ਰੋਜ਼ਾਨਾ ਗੁਰ ਇਤਿਹਾਸ ਦੀ ਕਥਾ ਵੀ ਕਰਦੇ ਰਹੇ। ਇਸ ਦੌਰੇ ਵਿਚ ਗਿਆਨੀ ਜੀ ਅੰਮ੍ਰਿਤਸਰ ਦੀ ਦੀਵਾਲੀ ਦੇ ਪੁਰਬ ਤੱਕ ਇਸ ਇਲਾਹੀ ਸੰਗਤ ਦਾ ਰੰਗ ਮਾਣਦੇ ਰਹੇ ਹਨ। ਕੂਕਿਆਂ ਬਾਰੇ ਉਹਨਾਂ ਦੀ ਰਚਨਾ ਵਿਚ ਸਮਕਾਲੀ ਤੱਥਾਂ ਦੀ ਪ੍ਰੋੜ੍ਹਤਾ ਸਿੱਧ ਹੁੰਦੀ ਹੈ, ਇਸ ਵਿਚ ਕਿਤੇ ਵੀ ਪੌਰਾਣਿਕ ਅੰਸ਼ ਭਾਰੂ ਨਹੀਂ ਹੁੰਦੇ।

ਗਿਆਨੀ ਜੀ ਦੇ ਇਹਨਾਂ ਕਬਿੱਤਾਂ ਨੂੰ ਨਾਮਧਾਰੀਆਂ ਨਾਲ ਸਬੰਧਿਤ ਹਰ ਰਚਨਾ ਵਿਚ, ਏਨੀ ਵਾਰ ਦੁਹਰਾਇਆ ਜਾ ਚੁੱਕਾ ਹੈ ਕਿ ਗਿਆਨੀ ਜੀ ਦੇ ਜ਼ਿਕਰ ਤੋਂ ਬਿਨਾਂ ਸਾਨੂੰ ਵੀ ਕੂਕਾ ਲਹਿਰ ਦੇ ਸਾਹਿਤ ਦਾ ਵਰਣਨ ਅਧੂਰਾ ਮਾਲੂਮ ਹੁੰਦਾ ਹੈ। ਰਚਨਾ ਦੇ ਕਾਵਿਕ ਮੁੱਲ ਵੀ ਅਕੱਟ ਇਤਿਹਾਸ ਨਾਲ ਜੁੜ ਕੇ ਇਸ ਨੂੰ ਇਕ ਅਮਰ ਕ੍ਰਿਤੀ ਬਨਾਉਣ ਦੇ ਸਮਰੱਥ ਹਨ। ਗਿਆਨੀ ਜੀ ਦਾ ਭਾਸ਼ਾ ਸ਼ਿਲਪ, ਕਬਿੱਤ ਛੰਦ ਉੱਤੇ ਉਹਨਾਂ ਦੀ ਪਕੜ, ਕਵਿਤਾ ਦੀ ਚਾਲ ਵਿਚ ਉਹਨਾਂ ਦੀ ਰਵਾਨੀ,

ਮੁਹਾਵਰੇਦਾਰ ਸ਼ੈਲੀ ਅਤੇ ਕੁਝ ਅਟੱਲ ਸੱਚਾਈਆਂ ਦੇ ਵਰਣਨ ਸਦਕਾ, ਇਹਨਾਂ ਕਬਿੱਤਾਂ ਦਾ ਉਚਕੋਟੀ ਦਾ ਕਲਾ ਪੱਖ ਉਜਾਗਰ ਹੁੰਦਾ ਹੈ। ਕੂਕਿਆਂ ਪ੍ਰਤੀ ਗਿਆਨੀ ਜੀ ਦੇ ਯਥਾਰਥਵਾਦੀ ਦ੍ਰਿਸ਼ਟੀਕੋਣ ਨੂੰ, ਕੁਝ ਨਾ ਅੰਗਰੇਜ਼ ਸਰਕਾਰ ਪ੍ਰਤੀ ਹੇਜ ਰੱਖਣ ਵਾਲੇ, ਸਿਖ ਵਿਦਵਾਨਾਂ ਨੇ ਹਜ਼ਮ ਨਾ ਕੀਤਾ। ਇਸ ਲਈ 1946 ਬਿਕ੍ਰਮੀ ਭਾਵ 1890 ਈ. ਤੋਂ ਬਾਅਦ ਛਪਣ ਵਾਲੇ ਪੰਥ ਪਰਕਾਸ਼ ਦੇ ਐਡੀਸ਼ਨਾਂ ਵਿਚੋਂ, ਕੂਕਿਆਂ ਨਾਲ ਸਬੰਧਿਤ ਬਹੁਤੇ ਕਬਿੱਤ ਕੱਢ ਦਿਤੇ ਗਏ ਸਨ। ਗਿਆਨੀ ਜੀ ਉਮਰ ਦੇ ਪਿਛਲੇ ਪਹਿਰੇ ਵਿਚ ਬਿਰਧ, ਬੀਮਾਰ, ਇੱਕੋ ਇੱਕ ਲੜਕਾ ਗੁਜ਼ਰ ਜਾਣ ਸਦਕਾ ਅਤਿ ਮਾਯੂਸੀ ਦੀ ਹਾਲਤ ਵਿਚੋਂ ਲੰਘ ਰਹੇ ਸਨ। ਇਸ ਸਮੇਂ ਅਖੌਤੀ ਪੰਥ-ਪ੍ਰੇਮੀਆਂ ਵੱਲੋਂ ਪੰਥਕ ਲਿਖਤ ਉਤੇ ਕੀਤੇ ਕੁਠਾਰਘਾਤ ਨੂੰ ਗਿਆਨੀ ਜੀ ਤਾਉਮਰ ਨਹੀਂ ਭੁੱਲ ਸਕੇ।

ਗਿਆਨੀ ਗਿਆਨ ਸਿੰਘ ਜੀ ਦਾ ਜਨਮ ਸ. ਭਾਗ ਸਿੰਘ ਦੇ ਘਰ ਮਾਤਾ ਦੇਸਾਂ ਦੀ ਕੁੱਖੋਂ ਸੰਗਰੂਰ ਜ਼ਿਲ੍ਹੇ ਦੇ ਪਿੰਡ ਲੌਂਗੋਵਾਲ ਵਿਖੇ 1822 ਈ. ਨੂੰ ਹੋਇਆ। ਆਪ ਸ਼ਹੀਦ ਭਾਈ ਮਨੀ ਸਿੰਘ ਦੀ ਪੰਜਵੀਂ ਪੀੜ੍ਹੀ ਵਿਚੋਂ ਸਨ। ਆਪ ਦੁੱਲਦ ਗੋਤ ਦੇ ਜੱਟ ਪਰਿਵਾਰ ਨਾਲ ਸਬੰਧਿਤ ਸਨ। ਉਂਞ ਆਪ ਜੀ ਦਾ ਸ਼ਹੀਦ ਮਨੀ ਸਿੰਘ ਦੇ ਪਰਿਵਾਰ ਵਿਚੋਂ ਹੋਣਾ, ਇਸ ਤੁਕ ਦੇ ਨਾਲ ਜੋੜਿਆ ਜਾਂਦਾ ਹੈ ਜੋ ਭਾਈ ਜੀ ਦੀ ਸ਼ਹੀਦੀ ਦੀ ਸਾਖੀ ਲਿਖਦਿਆਂ ਆਪ ਵਰਤਦੇ ਹਨ - "ਜੂਝ ਮੋਇਉ ਤਬ ਮੋਰ ਪਿਤਾਮਾ।" ਕੁਝ ਗ੍ਰੰਥਾਂ ਵਿਚ ਭਾਈ ਮਨੀ ਸਿੰਘ ਜੀ ਦਾ ਟਿਕਾਣਾ ਲੌਂਗੋਵਾਲ ਦੀ ਬਜਾਏ ਪੱਛਮੀ ਪੰਜਾਬ ਵਿਚ ਵੀ ਲਿਖਿਆ ਮਿਲਦਾ ਹੈ। ਇਸ ਲਈ ਇਹ ਵਿਵਾਦਮਈ ਤੱਥ ਹੈ। ਉਹਨਾਂ ਬਾਰੇ ਇਹ ਵੀ ਜ਼ਿਕਰ ਮਿਲਦਾ ਹੈ ਕਿ ਉਹ ਕੁਝ ਸਮਾਂ ਲਹੌਰ ਵਿਖੇ ਮਹਾਰਾਜਾ ਰਣਜੀਤ ਸਿੰਘ ਨੂੰ ਰੋਜ਼ਾਨਾ ਸੁਖਮਨੀ ਸਾਹਿਬ ਦਾ ਪਾਠ ਸੁਣਾਇਆ ਕਰਦੇ ਸਨ। ਸਿੱਖ ਸਰਦਾਰਾਂ ਬਾਰੇ ਜੋ ਟਿੱਪਣੀਆਂ ਉਹਨਾਂ ਪੰਥ ਪਰਕਾਸ਼ ਵਿਚ ਕੀਤੀਆਂ ਹਨ, ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਗਿਆਨੀ ਜੀ ਨੇ ਉਹਨਾਂ ਦਾ ਸਿੱਖ ਵਿਰੋਧੀ ਚਾਲ ਚਲਨ ਨੇੜਿਓਂ ਹੋ ਕੇ ਵੇਖਿਆ ਹੋਏਗਾ। ਫਿਰ ਉਹ ਪਟਿਆਲੇ ਦੇ ਰਾਜੇ ਕਰਮ ਸਿੰਘ ਦੀ ਸੇਵਾ ਵਿਚ ਵੀ ਆ ਰਹੇ। ਮੁਦਕੀ ਦੀ ਲੜਾਈ ਸਮੇਂ ਉਹ ਅੰਗਰੇਜ਼ਾਂ ਦੀ ਮਦਦ ਲਈ ਪਟਿਆਲੇ ਦੀ ਫੌਜ ਨਾਲ ਮੁਕਦੀ ਵੀ ਗਏ ਅਤੇ 1849-50 ਵਿਚ ਰਿਆਸਤ ਜੀਂਦ ਦੇ ਰਾਜਾ ਸਰੂਪ ਸਿੰਘ ਵਿਰੁੱਧ ਉਠੀ ਬਗ਼ਾਵਤ ਦਬਾਣ ਲਈ ਪਟਿਆਲੇ ਦੀਆਂ ਫ਼ੌਜਾਂ ਨਾਲ ਗਏ। ਇੱਥੇ ਆਪ ਦੇ ਪੱਟ ਵਿਚ ਗੋਲੀ ਲੱਗੀ ਅਤੇ ਲੱਤ ਨਕਾਰੀ ਹੋ ਗਈ। ਹੁਣ ਉਹ ਨਾ ਖੇਤੀ ਕਰ ਸਕਦੇ ਸਨ ਨਾ ਸੈਨਿਕ ਜੀਵਨ ਕਾਇਮ ਰਿਹਾ। ਇਸ ਲਈ ਖ਼ਾਨਦਾਨੀ ਦੋਵੇਂ ਕਿਤੇ ਛੁੱਟ ਜਾਣ ਕਾਰਨ ਉਹਨਾਂ ਨੂੰ ਕਲਮ ਫੜਨੀ ਪਈ। ਉਹਨਾਂ ਦਾ ਸ੍ਵੈਕਥਨ ਹੈ:

"ਕੁਲ ਕਾਰਜ ਮਮ ਦੋਊ ਥੇ ਖੇਤੀ ਔ ਸੰਗਰਾਮ।
ਲਾਤ ਨਿਕਾਰੀ ਹੋਨ ਤੇ ਛੁਟ ਗਏ ਦੋਨੋਂ ਕਾਮ।"

ਇਸ ਤੋਂ ਬਾਅਦ 1854 ਈ. ਦੇ ਲਾਗੇ ਚਾਗੇ ਪਟਿਆਲੇ ਗ੍ਰੰਥੀ ਲਗ ਗਏ। ਫਿਰ ਹੋਰਨਾਂ ਸਾਧਾਂ ਤੋਂ ਵਿਦਿਆ ਹਾਸਲ ਕੀਤੀ। 'ਪੰਡਿਤ ਤਾਰਾ ਸਿੰਘ ਨਰੋਤਮ ਨੂੰ ਗਿਆਨੀ ਜੀ ਨੇ ਆਪਣਾ ਵਿਦਿਆ ਗੁਰੂ ਧਾਰਨ ਕੀਤਾ।' ਬਹੁਤ ਸਾਰੇ ਸਾਧੂਆਂ ਨਾਲ ਮਿਲ ਕੇ ਦੇਸ਼ਾਰਟਨ ਕੀਤਾ। 1857 ਦੇ ਗ਼ਦਰ ਸਮੇਂ ਆਪ ਨੂੰ ਜਸੂਸ ਸਮਝ ਕੇ ਗ੍ਰਿਫ਼ਤਾਰ ਵੀ ਕੀਤਾ ਗਿਆ। ਭਿਆਨਕ ਜੰਗਲਾਂ ਵਿਚ ਸ਼ੇਰਾਂ, ਚੀਤਿਆਂ ਅਤੇ ਵਹਿਸ਼ੀ ਭੀਲਾਂ ਵਿਚ ਵੀ ਘੁੰਮਣਾ ਪਿਆ। ਯਾਤਰਾ ਸੰਪੂਰਨ ਕਰਕੇ ਪਟਿਆਲੇ ਡੇਰਾ ਲਾਇਆ। ਮਹਾਰਾਜਾ ਭੂਪਿੰਦਰ ਸਿੰਘ ਦਾ ਅਨੰਦ ਵੀ ਆਪ ਨੇ ਪੜ੍ਹਾਇਆ ਸੀ। ਉਪਰ ਵਰਣਿਤ ਦੋ ਵੱਡ-ਆਕਾਰੀ ਪੁਸਤਕਾਂ ਤੋਂ ਬਿਨਾਂ ਵੀ ਆਪ ਨੇ 'ਨਿਰਮਲ ਪੰਥ ਪ੍ਰਦੀਪਿਕਾ" (1891) 'ਰਿਪੁਦਮਨ ਪ੍ਰਕਾਸ਼' 1917 ਵਿਚ, ਭੂਪਿੰਦਰਾ ਨੰਦ, "ਖ਼ਾਲਸਾ ਧਰਮ ਪਤਿਤ ਪਾਵਨ", 'ਤਵਾਰੀਖ਼ ਸ੍ਰੀ ਅੰਮ੍ਰਿਤਸਰ', 'ਤਵਾਰੀਖ਼ ਲਾਹੌਰ', 'ਇਤਿਹਾਸ ਰਿਆਸਤ ਬਾਗੜੀਆਂ', 'ਇਤਿਹਾਸ ਭਾਈ ਭੂਪ ਚੰਦ ਅਤੇ ਆਪਣੀ ਸ੍ਵੈ-ਜੀਵਨੀ ਆਦਿਕ ਬਹੁਤ ਪੁਸਤਕਾਂ ਲਿਖੀਆਂ ਜੋ ਸਾਰੀਆਂ ਅਜੇ ਤਕ ਵੀ ਛਪ ਨਹੀਂ ਸਕੀਆਂ। "ਅਨੇਕ ਸਾਖੀਆਂ ਉਹਨਾਂ ਮਹਾਂ ਪੁਰਖਾਂ ਦੇ ਮੂੰਹੋਂ ਸੁਣ ਕੇ ਲਿਖੀਆਂ ਜਿਹਨਾਂ ਗੁਰੂ ਗੋਬਿੰਦ ਸਿੰਘ ਅਤੇ ਬਾਬਾ ਬੰਦਾ ਸਿੰਘ ਬਹਾਦਰ ਦਾ ਸਮਾਂ ਅੱਖੀਂ ਵੇਖਿਆ ਸੀ। ਆਪ ਦੇ ਇਤਿਹਾਸ ਲਿਖਣ ਦਾ ਤਰੀਕਾ ਕਾਫ਼ੀ ਹੱਦ ਤਕ ਸੰਪਰਦਾਹੀ ਹੈ ਪਰ ਨਜ਼ਰੀਆ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੱਖਣਾ ਨਹੀਂ।...ਆਪ ਦੀਆਂ ਲਿਖਤਾਂ ਦੀਰਘ ਅਧਿਐਨ ਤੇ ਸਾਰੀਆਂ ਭਾਰਤੀ ਭਾਸ਼ਾਵਾਂ ਦੇ ਜਾਣੂ ਹੋਣ ਦੀ ਗਵਾਹੀ ਭਰਦੀਆਂ ਹਨ। 24 ਸਤੰਬਰ, 1921 ਨੂੰ ਇਸ ਮਹਾਨ ਵਿਦਵਾਨ ਦਾ ਦੇਹਾਂਤ ਹੋ ਗਿਆ।" 1

ਸ੍ਰੀ ਗੁਰੂ ਪੰਥ ਪਰਕਾਸ਼ ਦੀ ਪਹਿਲੀ ਛਾਪ ਸੰਬਤ 1936 ਬਿਕ੍ਰਮੀ ਵਿਚ ਹਾਫ਼ਜ਼ ਅਜ਼ੀਜ਼ੁਦੀਨ ਦੇ ਪ੍ਰਬੰਧ ਹੇਠ ਮਤਬਾ ਮੁਰਤਜ਼ਵੀ ਦਿਲੀ ਵਿਚ ਪੱਥਰ ਦੇ ਛਾਪੇ 'ਚ ਛਪਵਾਇਆ। ਦੂਜੀ ਵਾਰ ਜ਼ਰੂਰੀ ਵਾਧਿਆਂ ਤੇ ਸੋਧਾਂ ਸਮੇਤ, 1946 ਬਿਕਰਮੀ ਵਿਚ ਦੀਵਾਨ ਬੂਟਾ ਸਿੰਘ ਦੇ ਆਫ਼ਤਾਬ ਪ੍ਰਿੰਟਿੰਗ ਪ੍ਰੈਸ, ਲਾਹੌਰ ਵਿਚੋਂ ਛਪਿਆ। ਇਸੇ ਹੀ ਸਾਲ ਕਾਕਾ ਸਿੰਘ ਸਾਧੂ ਨੇ ਅੰਮ੍ਰਿਤਸਰ ਵਿਚ ਤੀਜੀ ਐਡੀਸ਼ਨ ਛਾਪਾ ਪੱਥਰ ਵਿਚ ਛਪਵਾਈ। ਚੌਥੀ ਟਾਈਪ ਐਡੀਸ਼ਨ 'ਵਜ਼ੀਰ ਹਿੰਦ ਪ੍ਰੈਸ', ਹਾਲ ਬਾਜ਼ਾਰ ਅੰਮ੍ਰਿਤਸਰ ਵਿਚ ਛਪਵਾਈ ਗਈ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਆਪਣੇ ਦੁਆਰਾ ਸੰਪਾਦਿਤ ਇਸ ਗ੍ਰੰਥ ਦੀ ਭੂਮਿਕਾ ਵਿਚ ਲਿਖਦੇ ਹਨ ਕਿ ਕਿਉਂਕਿ ਵਜ਼ੀਰ ਹਿੰਦ ਪ੍ਰੈਸ ਵਾਲੇ ਸੱਜਣਾਂ ਨੂੰ ਗਿਆਨੀ ਜੀ ਦਾ ਅੰਗਰੇਜ਼ ਸਰਕਾਰ

ਦੀ ਗ਼ੁਲਾਮੀ ਦਾ ਅਹਿਸਾਸ ਕਰਵਾਉਣ ਵਾਲੀਆਂ ਤੁਕਾਂ ਪਸੰਦ ਨਾ ਆਈਆਂ ਇਸ ਲਈ ਉਹ ਚੌਥੀ ਐਡੀਸ਼ਨ ਵਿਚੋਂ ਹੇਠ ਲਿਖੀਆਂ ਤੁਕਾਂ ਖਾ ਗਏ:

"ਕੌਨ ਛੁਡਾਤੇ ਇਨ ਤੇ ਦਿਲੀ। ਛਡਤੇ ਨ ਕਮਾਨ ਨਿਜ ਢਿਲੀ।
ਕਿਉਂ ਕੁਚਤੇ ਅੰਗਰੇਜ਼ਨ ਚਿਲੀ। ਕਿਉਂ ਠੁਕਵਾਤੇ ਗਰਦਨ ਕਿੱਲੀ।"

ਇਸੇ ਲਈ ਬਾਅਦ ਵਾਲੀਆਂ ਐਡੀਸ਼ਨਾਂ ਵਿਚੋਂ ਕੂਕਿਆਂ ਨਾਲ ਸਬੰਧਿਤ ਬਹੁਤ ਸਾਰੇ ਕਬਿੱਤ ਵੀ ਕੱਢ ਦਿੱਤੇ ਗਏ। ਹੋਰ ਤੇ ਹੋਰ ਭਾਸ਼ਾ ਵਿਭਾਗ ਵਲੋਂ ਛਪੀ ਐਡੀਸ਼ਨ ਵਿਚ ਵੀ ਇਹ ਕਬਿੱਤ ਪੂਰੇ ਨਹੀਂ ਹਨ। ਗਿਆਨੀ ਕਿਰਪਾਲ ਸਿੰਘ ਹੋਰਾਂ ਨੇ ਗਿਆਨੀ ਦੀ ਰੂਹ ਨਾਲ ਅਨਿਆਇ ਰੋਕਣ ਲਈ ਬਾਅਦ ਵਿਚ ਹੋਈਆਂ ਆਪੇਖਕਾਰੀਆਂ ਨੂੰ ਰੱਦ ਕਰਕੇ ਪੰਥ ਪ੍ਰਕਾਸ਼ ਦਾ ਪ੍ਰਮਾਣਿਕ ਮਤਨ ਤਿਆਰ ਕਰਨ ਦਾ ਸੁਚੱਜਾ ਯਤਨ ਕੀਤਾ ਹੈ।

ਇਸ ਲਈ ਨਾਮਧਾਰੀ ਸਿੰਘਾਂ ਨੇ ਇਸ ਘਾਟ ਨੂੰ ਪੂਰਾ ਕਰਨ ਲਈ ਅਤੇ ਗਿਆਨੀ ਜੀ ਦੀ ਇਸ ਉਚਪਾਇ ਦੀ ਰਚਨਾ ਨੂੰ ਪੰਜਾਬੀ ਪਾਠਕਾਂ ਦੇ ਘੇਰੇ ਵਿਚੋਂ ਬਾਹਰ ਕੱਢਣ ਲਈ ਡਾ. ਹਰਿਭਜਨ ਸਿੰਘ ਦਿੱਲੀ ਵਾਲਿਆਂ ਤੋਂ ਅੰਗਰੇਜ਼ੀ ਵਿਚ ਅਨੁਵਾਦਿਤ ਕਰਕੇ ਇਹ 28 ਕਬਿੱਤ ਮੂਲ ਪੰਜਾਬੀ ਲਿਪੀ ਅਤੇ ਨਾਲ ਹੀ ਅੰਗਰੇਜ਼ੀ ਭਾਸ਼ਾ ਵਿਚ ਛਪਵਾ ਕੇ ਇਹ ਵਡਮੁੱਲਾ ਕਾਰਜ ਕੀਤਾ ਹੈ ਤਾਂ ਜੁ ਇਹ ਕਬਿੱਤ ਆਮ ਸੰਗਤ, ਸਾਹਿਤਕਾਰ ਅਤੇ ਇਤਿਹਾਸ ਖੋਜੀਆਂ ਦੀ ਲੋੜ ਪੂਰੀ ਕਰਦੇ ਰਹਿਣ। "ਨਾਮਧਾਰੀ ਸਿੱਖ-ਸੰਖੇਪ ਵਿਵਰਨ" ਨਾਂ ਤਹਿਤ ਇਹ ਪੁਸਤਕ 1988 ਈ. ਵਿਚ ਜੀਵਨ ਨਗਰ (ਸਿਰਸਾ) ਤੋਂ ਪ੍ਰਕਾਸ਼ਿਤ ਕੀਤੀ ਗਈ। "ਭੂਮਿਕਾ ਲੇਖਕ" ਅਰੰਭ ਵਿਚ ਹੀ ਲਿਖਦਾ ਹੈ: "ਨਾਮਧਾਰੀ ਇਤਿਹਾਸ, ਕੋਈ ਵਿਸਤ੍ਰਿਤ ਅਤੇ ਕੋਈ ਸੰਖੇਪ ਲਿਖੇ ਗਏ ਹਨ, ਪਰ ਗਿਆਨੀ ਗਿਆਨ ਸਿੰਘ ਜੀ ਦੇ ਇਹ 28 ਕਬਿੱਤ, ਨਾਮਧਾਰੀ ਇਤਿਹਾਸ ਦੇ ਅਤਿ ਸੰਖੇਪ ਵਰਣਨ ਦੀ ਅਦੁੱਤੀ ਤਸਵੀਰ ਹਨ। ਨਾਮਧਾਰੀ ਪੰਥ ਦੇ ਸਿਰਜਨਹਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਹੋਣ ਕਰਕੇ, ਗਿਆਨੀ ਜੀ ਦੇ ਇਹਨਾਂ ਕਬਿੱਤਾਂ ਦੀ ਹੋਰ ਲੇਖਕਾਂ ਨਾਲੋਂ ਇਤਿਹਾਸਕ ਵਿਸ਼ੇਸ਼ਤਾ ਦਾ ਸਥਾਨ ਸਰਵ ਪ੍ਰਥਮ ਹੈ।" 2

ਪਹਿਲੇ ਕਬਿੱਤ ਵਿਚ ਹੀ ਗਿਆਨੀ ਜੀ ਨਾਮਧਾਰੀ ਪੰਥ ਦੀ ਉਤਪਤੀ ਦਾ ਜ਼ਿਕਰ, ਇਸ ਨੂੰ ਸਮੁੱਚੇ ਸਿੱਖ ਪੰਥ ਦੇ ਇਕ ਅੰਗ ਵਜੋਂ ਹੀ ਕਰਦੇ ਹਨ। ਡਾ. ਹਰਿਭਜਨ ਸਿੰਘ ਹੋਰਾਂ ਦੇ ਮੁਤਾਬਿਕ ਨਾਮਧਾਰੀਆਂ ਵਾਲੇ ਕਬਿੱਤ, ਉਹਨਾਂ 1946 ਬਿਕਰਮੀ ਵਾਲੀ ਛਾਪ ਵਿਚ ਛਾਪੇ ਸਨ ਜਿਸ ਕਾਰਨ ਹੀ ਉਹ ਇਸ ਪੰਥ ਨੂੰ 30 ਕੁ ਸਾਲਾਂ ਤੋਂ ਚਲਿਆ ਮੰਨਦੇ ਸਨ। ਜੋ ਕਿ 1914 ਬਿਕ੍ਰਮੀ ਦੀ ਵੈਸਾਖੀ ਜਾਂ 1857 ਈ. ਦੀ 12 ਅਪ੍ਰੈਲ ਸਹੀ ਤਾਰੀਖ਼ ਸੀ। ਇਸ ਲਈ ਕਵਿਤਾ ਛਪਣ ਤੋਂ ਕੋਈ ਸਾਲ ਦੋ ਸਾਲ ਪਹਿਲਾਂ ਉਹਨਾਂ ਰਚਣ 'ਤੇ ਵੀ ਸਮਾਂ ਲਾਇਆ ਹੋਵੇਗਾ। ਬਹੁਤ ਸਾਰੇ ਲੋਕ ਕੂਕਾ ਮੱਤ ਬਾਰੇ ਇਹ ਭੰਡੀ ਪਰਚਾਰ ਵੀ ਕਰਦੇ ਹਨ ਕਿ ਇਹਨਾਂ ਦਾ ਪਹਿਲਾ ਨਾਮ ਕੂਕੇ ਸੀ ਅਤੇ ਬਾਅਦ ਵਿਚ ਸਮਾਂ ਪਾ ਕੇ ਜਿਵੇਂ ਜਿਵੇਂ ਸਰਕਾਰ ਬਰਤਾਨੀਆਂ ਖਿਲਾਫ਼ ਇਹਨਾਂ ਦੀ ਨੀਤੀ ਨਰਮ ਹੋਈ, ਇਹ ਖ਼ੁਦ ਨੂੰ ਨਾਮਧਾਰੀ ਅਖਵਾਉਣ ਲੱਗ ਪਏ। ਪਰ ਗਿਆਨੀ ਜੀ ਨਾਮਧਾਰੀ ਨੂੰ ਸਹੀ ਜਾਂ ਪੁਰਾਣਾ ਨਾਮ ਦੱਸਦੇ ਹਨ ਅਤੇ ਹੱਲੇ ਦੇ ਦੀਵਾਨਾਂ ਵਿਚ ਉਚੀ ਉਚੀ ਸ਼ਬਦ ਪੜ੍ਹਨ ਕਾਰਨ ਕੂਕੇ ਸੰਗਿਆ ਮਿਲੀ ਦੱਸਦੇ ਹਨ, ਲੋਕਾਂ ਦੁਆਰਾ ਅਤੇ ਦੀਵਾਨਾਂ ਵਿਚ ਮਸਤਾਨੇ ਹੋ ਕੇ ਸਿਰ ਤੋਂ ਦਸਤਾਰ ਲਹਿ ਜਾਣ ਬਿਨਾਂ, ਗਿਆਨੀ ਜੀ ਦੇ ਸ਼ਬਦਾਂ ਵਿਚ ਬਾਕੀ ਸਾਰੀ ਰਹੁ ਰੀਤ ਉਹ ਕੂਕਿਆਂ ਅਤੇ ਸਿੱਖਾਂ ਦੀ ਇਕੋ ਜਿਹੀ ਸਮਝਦੇ ਹਨ:

ਕਬਿੱਤ॥
"ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ
ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬੇਹਾਲ ਹੋਇ
ਸਿਰ ਤੈ ਉਤਾਰ ਜਾਤ ਦਸਤਾਰ ਤਾਨ ਹੈਂ।
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ।
ਏਕ ਦਸਤਾਰ ਕੇ ਉਤਾਰ ਬਿਨ ਔਰ ਰੀਤਿ,
ਚਾਹੀਯਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ।" 3

ਜਿਸ ਗੱਲ ਦਾ ਸਿੱਖ-ਤਖਤਾਂ ਦੇ ਪੁਜਾਰੀਆਂ ਨੇ 1867 ਈ. ਤੋਂ ਸਤਿਗੁਰੂ ਰਾਮ ਸਿੰਘ ਨਾਲ ਝਗੜਾ ਪਾਇਆ ਸੀ ਕਿ ਤੇਰੇ ਸਿੱਖ ਪੱਗ ਲਾਹ ਦਿੰਦੇ ਹਨ ਕੀਰਤਨ ਕਰਦਿਆਂ, ਗਿਆਨੀ ਜੀ ਨੇ ਉਸੇ ਇਕੋ ਨੁਕਤੇ ਨੂੰ ਹੀ ਆਪਣੇ ਪਹਿਲੇ ਕਬਿੱਤ ਵਿਚ ਵਰਤਿਆ ਹੈ ਅਤੇ ਫਿਰ ਅੱਗੇ ਚੱਲ ਕੇ ਪੁਜਾਰੀਆਂ ਦੀ ਇਸ ਮੰਦੀ ਰੁਚੀ ਦਾ ਨਿਖੇਧ ਵੀ ਆਪਣੀ ਰਚਨਾ ਵਿਚ ਕੀਤਾ ਹੈ। ਜਦੋਂ ਉਹ ਲਿਖਦੇ ਹਨ ਇਹਨਾਂ ਪੁਜਾਰੀਆਂ ਨੇ ਪੰਥ ਰੂਪੀ ਦੁੱਧ ਵਿਚ, ਕੂਕਿਆਂ ਨੂੰ ਛੇਕਣ ਵਾਲੀ ਕਾਂਜੀ ਪਾ ਕੇ, ਏਕਤਾ ਦੇ ਰਾਹ ਵਿਚ ਰੋੜੇ ਅਟਕਾਏ ਹਨ:

"ਪੰਥ ਦੂਧ ਮਾਂਹਿ ਕਾਂਜੀ ਡਾਰੀ ਹੈ ਪੁਜਾਰੀਓਂ ਨੈ,
ਮੇਲ ਹੋਨ ਦੇਤ ਨਾ ਸ਼ਰੁਈ ਮੰਦ ਯੇ ਕਬੈ।" 4

ਗਿਆਨੀ ਜੀ ਇਹ ਵੀ ਲਿਖਦੇ ਹਨ ਕਿ ਜਿਸ ਤਰ੍ਹਾਂ ਹੁਣ ਕੂਕੇ ਇਹਨਾਂ ਦੇ ਨਿਸ਼ਾਨੇ ਤੇ ਹਨ, ਇਸੇ ਤਰ੍ਹਾਂ ਇਹਨਾਂ ਪੁਜਾਰੀਆਂ ਨੇ ਨਿਰਮਲੇ ਸਿੱਖਾਂ ਨਾਲ ਵੀ ਟਕਰਾਉ ਵਾਲਾ ਰਵੱਈਆ ਧਾਰਨ ਕਰਕੇ, ਉਹਨਾਂ ਨੂੰ ਵੀ ਸਿੱਖ ਪੰਥ ਦੀ ਮੁੱਖ

ਧਾਰਾ ਤੋਂ ਦੂਰ ਰੱਖਣ ਦਾ ਚਾਰਾ ਕੀਤਾ ਹੈ। ਇਸ ਲਈ ਗਿਆਨੀ ਜੀ ਇਕ ਅਹਿਮ ਪ੍ਰਸ਼ਨ ਦੀ ਪਿੱਠਭੂਮੀ ਵਿਚ ਡੂੰਘੇ ਉਤਰੇ ਨਜ਼ਰ ਆਉਂਦੇ ਹਨ ਕਿ ਕੂਕਿਆਂ ਨੂੰ ਕਿਵੇਂ ਸੋਚ ਸਮਝ ਕੇ ਬਰਤਾਨਵੀ ਸਰਕਾਰ ਦੀ ਸ਼ਹਿ ਤੇ ਇਕੱਲਿਆਂ ਕਰ ਦੇਣ ਦੀ ਅਖੌਤੀ ਧਰਮ ਮੁਖੀਆਂ ਵਲੋਂ ਸਜ਼ਾ ਦਿਤੀ ਗਈ ਸੀ। ਇਹੋ ਗਿਆਨੀ ਜੀ ਦੀ ਸੁਹਿਰਦਤਾ ਹੈ ਜੋ ਉਹ ਘਟਨਾ ਵਰਣਨ ਸਮੇਂ ਬਣੀਆਂ ਬਣਾਈਆਂ ਮਨਾਉਤਾਂ ਤੇ ਚੱਲਣ ਦੀ ਥਾਂ ਆਪਣੀ ਵਿਵੇਕ ਦ੍ਰਿਸ਼ਟੀ ਤੋਂ ਕੰਮ ਲੈਂਦੇ ਹਨ। ਇਸ ਤਰ੍ਹਾਂ ਉਨ੍ਹਾਂ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਨਿਖੇੜ ਦਿਤਾ ਹੈ।

ਜਿਹਲਮ ਅਤੇ ਸਿੰਧ ਦਰਿਆਵਾਂ ਦੇ ਵਿਚਕਾਰਲੇ ਦੇਸ਼ ਨੂੰ ਪੋਠੋਹਾਰ ਕਿਹਾ ਜਾਂਦਾ ਹੈ। ਗਿਆਨੀ ਜੀ ਨੇ ਪੋਠੋਹਾਰ ਦੀ ਤੁਲਨਾ, ਉਸ ਦੇ ਪ੍ਰਾਕ੍ਰਿਤਕ ਨਜ਼ਾਰਿਆਂ ਸਦਕਾ ਦੇਵਤਿਆਂ ਦੀ ਪੁਰੀ 'ਅਮਰਾਵਤੀ' ਨਾਲ ਕੀਤੀ ਹੈ ਜਿੱਥੇ ਉਹਨਾਂ ਦੇ ਮੁਤਾਬਿਕ 1856 ਬਿਕ੍ਰਮੀ ਵਿਚ ਛੋਈ ਦਰਿਆ ਜੋ ਅਟਕ ਨਦੀ ਦੇ ਕੰਢੇ 'ਤੇ ਹੈ ਉੱਥੇ ਗੁਰੂ ਬਾਲਕ ਸਿੰਘ ਅਰੋੜੇ ਸਿੱਖਾਂ ਦੇ ਘਰ ਪ੍ਰਗਟ ਹੋਏ। ਕੁਝਨਾਂ ਗ੍ਰੰਥਾਂ ਵਿਚ ਜਨਮ ਤਿਥੀ ਅਤੇ ਸਥਾਨ ਦਾ ਕੁਝ ਭਿੰਨ ਵੇਰਵਾ ਵੀ ਮਿਲਦਾ ਹੈ। ਗੁਰੂ ਬਾਲਕ ਸਿੰਘ ਜੀ ਬਾਰੇ ਕੂਕੇ ਸਿੱਖ ਇਹ ਭਵਿੱਖਤ ਵਾਕ ਸਾਖੀਆਂ ਦੇ ਹਵਾਲੇ ਨਾਲ ਪੜ੍ਹਿਆ ਕਰਦੇ ਹਨ: "ਗੁਪਤ ਗਿਆਰ੍ਹਵਾਂ ਖੇਲਸੀ ਕੋਈ ਨਾ ਪਾਵੈ ਪਾਰ।" ਗਿਆਨੀ ਜੀ ਇਕ ਬੜੇ ਸੁੰਦਰ ਰੂਪਕ ਦੀ ਵਰਤੋਂ ਕਰਦੇ ਹਨ ਕਿ ਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ਼ ਉਸ ਦੀਪਕ ਦੀ ਰੌਸ਼ਨੀ ਨਿਆਈਂ ਸੀ, ਜੋ ਦੀਵਾ ਕਿਸੇ ਘੜੇ ਵਿਚ ਹੀ ਜਗਦਾ ਹੋਵੇ ਅਤੇ ਉਸ ਦਾ ਪ੍ਰਕਾਸ਼ ਬਾਹਰ ਨਾ ਫੈਲਦਾ ਹੋਵੇ। ਕਿਉਂਜੁ ਇਸ ਦੀਪਕ ਦਾ ਪ੍ਰਕਾਸ਼ ਘੜੇ ਤੋਂ ਬਾਹਰ ਪ੍ਰਗਟ ਕਰਕੇ ਸ੍ਰਿਸ਼ਟੀ ਵਿਚ ਫੈਲਾਉਣ ਦਾ ਕਾਰਜ, ਗੁਰੂ ਬਾਲਕ ਸਿੰਘ ਜੀ ਤੋਂ ਵਰੋਸਾਏ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ।

ਹੇਠਲੇ ਕਬਿੱਤ ਵਿਚ ਕਵੀ ਜੀ ਬ੍ਰਿਜ ਭਾਸ਼ਾ ਦੇ ਸੁੰਦਰ ਸ਼ਬਦਾਂ ਦਾ ਅਤੇ ਸਫ਼ਲ ਚਾਲ ਵਿਚ ਕਬਿੱਤ ਛੰਦ ਦੀ ਰਚਨਾ ਕਰਕੇ ਗੁਰੂ ਬਾਲਕ ਸਿੰਘ ਜੀ ਦੇ ਉਚ ਗੁਣਾਂ ਦਾ ਵਿਵਰਣ ਦਿੰਦੇ ਹਨ। ਇਹ ਵੀ ਕਹਿੰਦੇ ਹਨ ਕਿ ਉਹਨਾਂ ਦਾ ਨਾਮ ਭਾਵੇਂ "ਬਾਲਕ" ਹੈ; ਪ੍ਰੰਤੂ ਉਹ ਤੇ ਪੈਗ਼ੰਬਰਾਂ ਨੂੰ ਪਾਲਣ ਵਾਲੇ ਤੇ ਬੁਰਾਈਆਂ ਨੂੰ ਗਾਲਣ ਵਾਲੇ ਹੋ ਨਿਬੜੇ ਹਨ:

"ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਯਾਗੀ ਹੈਂ।
ਤਾਲਕ ਰਖੈ ਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ
ਸਜ ਮਤਿ ਭਗਤਿ ਵਿਰਕਿਤ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ,
ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈਂ।"5

ਗਿਆਨੀ ਜੀ ਦੇ ਮੁਤਾਬਕ ਗੁਰੂ ਬਾਲਕ ਸਿੰਘ ਜੀ ਦੀ ਪ੍ਰਤਿਭਾ ਵਿਚ, ਵਿਸ਼ੇ ਰਸਾਂ ਨੂੰ ਛੱਡਣ ਅਤੇ ਨਾਮ ਦੇ ਜਾਪ ਸਦਕਾ, ਈਸ਼ਵਰੀ ਅੰਸ਼ ਸੰਮਿਲਤ ਸਨ:

"ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ,
ਭਯੋ ਅਵਤਾਰ ਤਾਹਿਂ ਈਸ਼ ਅੰਸ਼ ਭਾਵ ਤੈਂ।
ਜਾਤਿ ਕਾ ਅਰੋੜਾ ਭਯੋ ਭਗਤ ਅਮੋੜਾ,
ਨਾਮ ਜਪਯੋ ਨਾ ਥੋੜਾ ਛੋੜਾ ਵਿਸ਼ੇ ਰਸ ਯਾਵਤੇ।" 6

ਫਿਰ ਜਦੋਂ 1885 ਬਿਕ੍ਰਮੀ ਵਿਚ ਗੁਰੂ ਬਾਲਕ ਸਿੰਘ ਜੀ ਦੇ ਵੱਡੇ ਭਾਈ (ਮੰਨਾ ਸਿੰਘ) ਨੇ ਹਜਰੋਂ (ਸਾਹਬ) ਵਿਖੇ ਆਪਣੀ ਦੁਕਾਨ ਪਾ ਲਈ ਤਾਂ ਗੁਰੂ ਬਾਲਕ ਸਿੰਘ ਜੀ ਦੇ ਵੀ ਉਥੇ ਆ ਵੱਸਣ ਅਤੇ ਨਾਮ ਬਾਣੀ ਦੇ ਪ੍ਰਵਾਹ ਚਲਾਉਣ ਸਦਕਾ ਹਜਰੋਂ ਨਗਰੀ ਦੀ ਉਪਮਾ ਅਯੁੱਧਿਆ ਪੁਰੀ (ਰਾਮ ਜੀ ਦੀ ਜਨਮ ਭੂਮੀ ਅਤੇ ਨਿਵਾਸ ਸਥਾਨ) ਜੈਸੀ ਲਿਖ ਦਿਤੀ ਹੈ ਜਿੱਥੋਂ ਸਾਰੀਆਂ ਮੁਸੀਬਤਾਂ ਦੂਰ ਹੋ ਗਈਆਂ:

"ਤਾਂਹਿ ਕੇ ਪ੍ਰਤਾਪ ਕਰ ਹਜਰੋਂ ਅਮਾਪ ਵਰ
ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।"

ਇਸ ਤਰ੍ਹਾਂ ਦੀ ਉਚੀ ਬਿਰਤੀ-ਸੁਰਤਿ ਮਤਿ ਮਨ ਬੁਧ - ਵਾਲੇ ਗੁਰੂ ਬਾਲਕ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਸਮੇਂ ਦਰਸ਼ਨ ਦੇ ਕੇ ਫੁਰਮਾਇਆ ਸੀ ਕਿ ਰਾਮ ਸਿੰਘ ਮੇਰਾ ਅਵਤਾਰ ਹੋਵੇਗਾ ਅਤੇ ਮੈਂ ਆਪਣੀ ਸ਼ਕਤੀ ਉਸੇ ਵਿਚ - ਹੋਰ ਕਿਸੇ ਵਿਚ ਨਹੀਂ - ਪ੍ਰਗਟ ਕਰਾਂਗਾ - ਇਹ ਸਪਸ਼ਟ ਅਤੇ ਪੱਕਾ ਆਦੇਸ਼ ਦਿਤਾ:

"ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ
ਮੇਰੋ ਅਵਤਾਰ-ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤਿ ਰਖਾਈ, ਗੁਰ ਵਾਕ ਦਿਢ ਯੇ ਧਰੇ।" 7

ਸੰਬਤ 1898 ਬਿਕ੍ਰਮੀ ਮੁਤਾਬਿਕ 1841-42 ਈ., ਵਿਚ ਜਦੋਂ ਲਾਹੌਰ ਦਰਬਾਰ ਦੀ ਸਿਖ ਸੈਨਾ ਵਿਚ (ਗੁਰੂ) ਰਾਮ ਸਿੰਘ ਜੀ ਨੇ ਵੱਡਾ ਥਾਂ ਅਤੇ ਧਰਮ ਦੀ ਕ੍ਰਿਤ ਸਮਝ ਕੇ ਨੌਕਰੀ ਕੀਤੀ ਸੀ, ਕੁਝ ਵਰ੍ਹੇ ਪਹਿਲਾਂ ਉਹ ਹਜਰੋਂ ਵਿਖੇ ਆਪਣੀ

ਪਲਟਨ ਨਾਲ ਗਏ। ਕਿਉਂਕਿ ਉਹਨਾਂ ਨੂੰ ਸੰਤਾਂ ਭਗਤਾਂ ਨਾਲ ਮਿਲਣ ਦਾ ਮਹਾਨ ਸ਼ੌਂਕ ਸੀ ਇਸ ਲਈ ਉਹ ਗੁਰੂ ਬਾਲਕ ਸਿੰਘ ਜੀ ਨੂੰ ਮਿਲੇ। ਗੁਰੂ ਬਾਲਕ ਸਿੰਘ ਜੀ ਨੇ ਉਹਨਾਂ ਨੂੰ ਈਸ਼ਵਰੀ ਅਵਤਾਰ ਅਤੇ ਯੋਗ ਉਤਰ-ਅਧਿਕਾਰੀ ਸਮਝ ਕੇ ਨਾਮ ਦੀ ਦਾਤ ਬਖ਼ਸ਼ ਦਿਤੀ:

"ਪੇਖ ਅਧਿਕਾਰੀ ਈਸ਼-ਅੰਸ਼ ਅਵਤਾਰੀ
ਤਬ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਥਾਇ ਕੈ।"

ਇਸ ਤੋਂ ਪਹਿਲਾਂ ਜਿਵੇਂ ਆਮ ਲੋਕ, ਕਿਸੇ ਲਹਿਰ ਜਾਂ ਜਥੇਬੰਦੀ ਦੇ ਵਾਧੇ ਤੋਂ ਪਰੇਸ਼ਾਨ ਹੋ ਕੇ ਝੂਠੀਆਂ ਊਂਜਾਂ ਘੜ ਲੈਂਦੇ ਹਨ, ਕੂਕਿਆਂ ਬਾਰੇ ਵੀ ਇਹ ਊਂਜ ਘੜੀ ਗਈ ਕਿ ਗੁਰੂ ਰਾਮ ਸਿੰਘ ਤਾਂ ਕਿਸੇ ਸੱਯਦਾਣੀ ਦਾ ਚੇਲਾ ਹੈ ਅਤੇ ਉਸ ਤੋਂ ਲਈ ਕਲਾਮ ਹੀ ਉਹ ਅੱਗੇ ਆਪਣੇ ਸਿਖਾਂ ਜਾਂ ਚੇਲਿਆਂ ਨੂੰ ਦਿੰਦਾ ਹੈ। ਗਿਆਨੀ ਗਿਆਨ ਸਿੰਘ ਜੀ ਆਪਣੇ ਜ਼ਾਤੀ ਅਨੁਭਵ ਦੇ ਅਧਾਰ 'ਤੇ ਇਸ ਝੂਠ ਦਾ ਪਰਦਾ ਫਾਸ਼ ਕਰਦੇ ਹਨ ਜਦੋਂ ਉਹ ਲਿਖਦੇ ਹਨ ਕਿ ਗੁਰੂ ਬਾਲਕ ਸਿੰਘ ਜੀ ਨੇ ਕਿਹੜਾ ਮੰਤਰ ਗੁਰੂ ਰਾਮ ਸਿੰਘ ਨੂੰ ਦਿਤਾ - ਉਹ ਸਭ ਤੋਂ ਵੱਡਾ ਮੰਤਰ ਜਿਸ ਦੇ ਤੁੱਲ ਹੋਰ ਕੋਈ ਨਹੀਂ ਜਿਹੜਾ ਸਾਰੇ ਕਾਰਜ ਪੂਰੇ ਕਰਦਾ ਹੈ:

"ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ,
ਜਾਂਹਿ ਸਮ ਔਰ ਨ ਦਰਾਜ ਫਲ ਦਾਇਕੈ।
ਕੋਊ ਜੋ ਕਹਿਤ ਥੇ ਕਲਾਮ ਦੇਤ ਸੱਯਦਾਨੀ,
ਸੋਊ ਸਭ ਕੂਰ ਹਮ ਪੇਖਯੋ ਆਜਮਾਇ ਕੈ।"

ਫਿਰ ਇਸੇ ਨਾਮ ਨੂੰ ਜਿਹਬਾ ਨਾਲ ਜਪਿਆ, ਸਰੀਰ ਨੂੰ ਕਠਿਨ ਤਪੱਸਿਆ-ਸਾਦਗੀ ਵਿਚ ਡੁਬੋਇਆ ਅਤੇ ਮਨ ਨੂੰ ਮਹਿਬੂਬ ਨਾਲ ਇਕਮਿਕ ਕਰ ਲਿਆ ਗੁਰੂ ਰਾਮ ਸਿੰਘ ਨੇ:

"ਜੀਹ ਨਾਮ ਜਪ ਮਾਂਹਿ ਤਨ ਤਾਯੋ ਤਪ ਮਾਂਹਿ,
ਮਨ ਮਹਿਬੂਬ ਮਾਂਹਿ ਖ਼ੂਬ ਰਾਖਯੋ ਗਹਿ ਹੈਂ।"

ਜਦੋਂ ਇਸ ਤਰ੍ਹਾਂ ਬੰਦਗੀ ਵਿਚ ਵੀਹ ਕੁ ਵਰ੍ਹੇ ਲਗ ਪਗ ਬੀਤ ਗਏ (ਉਂਞ 16-17 ਸਾਲ ਜੋ ਪ੍ਰਮਾਣਿਕ ਹਨ) ਤਾਂ ਆਪ ਨੂੰ ਇਹ "ਦਰਗਾਹੀ-ਆਦੇਸ਼" ਹੋਇਆ ਕਿ ਹੁਣ ਦਸਵੇਂ ਗੁਰੂ ਜੀ ਵਾਲੀ ਸਿਖੀ ਦਾ ਮੁੜ ਨਵੇਂ ਸਿਰਿਉਂ ਪਰਚਾਰ ਕਰੋ ਅਤੇ ਦੱਸੋ ਕਿ ਖ਼ਾਲਸਾ ਸਿੱਧਾ ਹੀ ਅਕਾਲ ਪੁਰਖ ਨਾਲ ਸਬੰਧਿਤ ਹੈ:

"ਭਈ ਯੋਂ ਅਕਾਸ਼ ਬਾਨੀ ਖ਼ਾਸ ਯੋਂ ਮਹਾਨੀ ਤਾਂਹਿ
ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ।
ਪੰਥ ਗੁਰੁ ਦਸਮ ਕੀ ਰਸਮ ਬਢਾਵੋ ਜਗਿ
ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇ ਕੈ।" 9

ਫਿਰ ਸਤਿਗੁਰੂ ਜੀ ਨੇ ਇਸ ਹੁਕਮ ਅੱਗੇ ਸਿਰ ਨਿਵਾਉਂਦਿਆਂ ਗੁਰਮਤਿ-ਉਪਦੇਸ਼ ਦੇਣਾ ਸ਼ੁਰੂ ਕਰ ਦਿਤਾ। ਜਗਤ-ਜੂਠ ਤੰਬਾਕੂ ਅਤੇ ਕੇਸਾਂ ਦੀ ਬੇਅਦਬੀ ਬੰਦ ਕਰਵਾ ਕੇ ਚੰਗੇ ਭਾਗਾਂ ਵਾਲਿਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਦਿਤੀ। ਉਹਨਾਂ ਦਾ ਜੱਸ ਅਤੇ ਸਿਖ ਪੰਥ ਵੀ ਫੈਲਦਾ ਗਿਆ। ਹਰ ਤਰ੍ਹਾਂ ਦੇ ਨਸ਼ੇ-ਵਿਕਾਰ ਛੱਡਣ ਨਾਲ ਕਲਿਜੁਗ ਵਿਚ ਦੁਬਾਰਾ ਸਤਿਜੁਗ ਦਾ ਪਹਿਰਾ ਆ ਗਿਆ:

"ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ
ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕ ਥਾਇ ਸਿਖ ਭਾਗ ਜਿਨੈ ਜਾਗਿਓ।
ਫੈਲਯੋ ਜੱਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,
ਠੱਗੀ ਤਜਿ ਥੀਏ ਸੰਤ ਸਤਿਜੁਗ ਆਗਿਓ।" 10

ਕਿਉਂਕਿ ਗੁਰ-ਮੰਤਰ ਕੰਨ ਵਿਚ ਗੁਪਤ ਦਿਤਾ ਜਾਂਦਾ ਸੀ ਅਤੇ ਹੋਰ ਕਿਸੇ ਨੂੰ ਦੱਸਣ ਦਾ ਹੁਕਮ ਨਹੀਂ ਸੀ ਅਭਿਲਾਖੀ ਤੋਂ ਬਿਨਾਂ ਅਤੇ ਜਿਹੜਾ ਕੂਕਾ-ਕਾਰ ਵਿਚ ਆਉਣਾ ਪਰਵਾਨ ਕਰਦਾ ਸੀ, ਉਸੇ ਨੂੰ ਦਸਿਆ ਜਾਂਦਾ ਸੀ ਇਸ ਲਈ ਬਹੁਤ ਸਾਰੇ ਲੋਕ ਇਹਨੂੰ 'ਕਲਾਮ' ਆਖਣ ਲੱਗ ਪਏ ਸਨ:

"ਦੇਤ ਭੇਤ ਨਾਂਹਿ ਕਬੀ ਦੂਸਰੇ ਕੋ ਵਾਹਿ
ਥਾਹਿ ਤੈ ਕਲਾਮ ਬਹੁ ਲੋਗ ਸੋ ਬਤਾਇ ਹੈਂ।"

ਅਤੇ ਉਹਨਾਂ ਦਾ ਸਾਕ-ਨਾਤਾ, ਵਰਤੋਂ-ਵਿਹਾਰ, ਲੈਣ ਦੇਣ ਵੀ ਕੂਕਿਆਂ ਤਕ ਸੀਮਿਤ ਹੈ:

"ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ,
ਸਾਂਝ ਰਾਖ ਹੈਂ ਨਾ ਕਾਹੂੰ ਸੰਗ ਜਗ ਮੇਂ ਸਗੀ।"

ਪੁਰਾਣੀਆਂ ਮਨਾਉਤਾਂ ਛਡ ਦਿਤੀਆਂ ਹਨ। ਬਾਹਮਣਾਂ ਦੀ ਪੂਜਾ ਦੀ ਛੱਟ ਲਾਹ ਦਿਤੀ ਹੈ। ਆਪਣਾ ਸੁਤੰਤਰਤਾ ਖਾਲਸਾ ਰਾਜ ਕਾਇਮ ਕਰਨ ਦੀ ਇਛਿਆ ਸਭ ਦੇ ਮਨਾਂ ਵਿਚ ਹੈ। ਵਿਆਹ ਸ਼ਾਦੀਆਂ ਬ੍ਰਾਹਮਣਾਂ ਦੀ ਬਜਾਏ ਅਨੰਦ-ਮਰਿਆਦਾ ਨਾਲ ਸ਼ੁਰੂ ਕੀਤੀਆਂ। ਸਭ ਤੋਂ ਵੱਡਾ ਅਵਤਾਰ ਸਤਿਗੁਰੂ ਰਾਮ ਸਿੰਘ ਨੂੰ ਮੰਨਿਆ ਜਾਂਦਾ ਹੈ। ਇਉਂ ਇਹ ਕਬਿੱਤ ਕੂਕਾ ਲਹਿਰ ਦੇ ਸਮਾਜ ਸੁਧਾਰ ਅਤੇ ਸੱਤਾ ਪਰਾਪਤੀ ਦੇ ਇਨਕਲਾਬੀ ਪੱਖ ਵੱਲ ਵੀ ਸੰਕੇਤ ਕਰਦਾ ਹੈ:

"ਦੇਵ-ਥਾਨ ਤੀਰਥ ਪੁਰਾਨ ਸਾਧ ਬਿਪਰੋਂ ਕੀ,
ਮਾਨ ਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ।
ਆਪਸ ਮੈਂ ਦੇਤ ਲੇਤ ਹੈਂ, ਸਹੇਤ ਸਾਕ ਨਾਤਾ,
ਰਾਜ ਲੈਨ ਕੇਰੀ ਇੱਛਯਾ ਮਨ ਸਭਿ ਕੇ ਫਬੀ।
ਮਰਣੈ ਔ ਪਰਣੈ ਮੈਂ ਬਿੱਪਰੈਂ ਬੁਲਾਵੈਂ ਨਾਂਹਿ,
ਆਨੰਦ ਪੜਾਵੈਂ ਰੀਤਿ ਗੁਰੂ ਘਰ ਕੀ ਲਭੀ।
ਰਾਮ ਸਿੰਘ ਹੀ ਕੋ ਸਤਿਗੁਰੂ ਅਵਤਾਰ ਪੀਰ ਜਾਨੈ
ਜੋ ਬਖਾਨੈਂ ਵਹਿ ਸੋਊ ਮਾਨ ਹੈਂ ਸਭੀ।" 11

ਪੁਰਾਣੀਆਂ ਮੜ੍ਹੀਆਂ-ਮਸਾਣਾਂ, ਕਬਰਾਂ-ਦਰਗਾਹਾਂ, ਪੀਰਾਂ-ਫ਼ਕੀਰਾਂ, ਗੁੱਗੇ-ਭੈਰੋਂ, ਦੇਵੀ-ਦੇਵਤਿਆਂ ਦੀ ਕੂਕਿਆਂ ਦੁਆਰਾ ਮਾਨਤਾ ਖ਼ਤਮ ਕਰਨ ਅਤੇ ਲੋਕਾਂ ਦੇ ਅੰਧ ਵਿਸ਼ਵਾਸ ਦੀਆਂ ਪ੍ਰਤੀਕ ਇਹ ਨਿਸ਼ਾਨੀਆਂ ਢਾਹ ਢੇਰੀ ਕਰ ਦੇਣ ਤੇ ਸਰਕਾਰ ਨੇ ਕੂਕਿਆਂ 'ਤੇ ਮੁਕੱਦਮੇ ਚਲਾ ਕੇ ਉਹਨਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਅਤੇ ਹਿੰਦੂ-ਮੁਸਲਮਾਨ ਅਤੇ ਸਿੱਖਾਂ ਦਾ ਪੁਰੋਹਿਤ ਵਰਗ- ਸਿੱਖ ਤਖ਼ਤਾਂ ਗੁਰਧਾਮਾਂ ਦੇ ਪੁਜਾਰੀ ਉਹਨਾਂ ਨਾਲ ਈਰਖਾ ਵੀ ਰੱਖਣ ਲੱਗ ਪਏ। ਕਿਉਂਕਿ ਪਹਿਲੋਂ ਦੀ ਧਾਰਮਿਕ ਤੌਰ 'ਤੇ ਕਾਬਿਜ਼ ਧਿਰ ਦੀ ਪੂਜਾ ਅਰਚਨਾ ਖ਼ਤਮ ਹੋਣ ਨਾਲ, ਉਹਨਾਂ ਦਾ ਆਰਥਿਕ ਨੁਕਸਾਨ ਵੀ ਹੋ ਰਿਹਾ ਸੀ। ਇਸ ਲਈ ਜਗ੍ਹਾ ਜਗ੍ਹਾ ਲੋਕ ਕੂਕਿਆਂ ਦੀਆਂ ਗੱਲਾਂ ਹੀ ਕਰ ਰਹੇ ਸਨ। ਉਹਨਾਂ ਦੀ ਸੰਖਿਆ ਵੀ ਵਧ ਰਹੀ ਸੀ ਅਤੇ ਉਹ ਖ਼ਾਲਸੇ ਜਿਉਂ ਹੀ ਹਿੰਦੂ-ਤੁਰਕ ਦੋਹਾਂ ਤੋਂ ਨਿਆਰਾ ਸਰੂਪ ਧਾਰਨ ਕਰ ਚੁੱਕੇ ਸਨ:

"ਯੋਂ ਹੀ ਰੇਹੈ ਰੌਰਾ ਗੌਰਾ ਕੂਕਯੋਂ ਕਾ ਦੇਸਨ ਮੈਂ,
ਬਾਢੇ ਅਤਿ ਭਾਰੇ ਹਿੰਦੂ ਤੁ੍ਰਕਨ ਤੇ ਨਿਆਰੇ ਹੈਂ।"

ਗਊ ਦੇਸ਼ ਦੀ ਆਰਥਿਕਤਾ ਦਾ ਧੁਰਾ ਸੀ। ਖੇਤੀ ਬੈਲਾਂ 'ਤੇ ਅਧਾਰਿਤ ਸੀ। ਨਾਮਧਾਰੀ ਪੰਥ ਦਾ ਉਦਗਮ, ਸਤਿਗੁਰੂ ਰਾਮ ਸਿੰਘ ਦੁਆਰਾ, ਗਊ ਗ਼ਰੀਬ ਦੀ ਰਾਖੀ ਲਈ ਹੀ ਕੀਤਾ ਗਿਆ ਸੀ। 1849 ਈ. ਤਕ ਪੰਜਾਬ ਵਿਚ ਬੁਚੜ ਬੱਧ ਨਹੀਂ ਸੀ ਹੁੰਦਾ। ਪੰਜਾਬ 'ਤੇ ਕਬਜ਼ੇ ਬਾਅਦ ਜਗ੍ਹਾ ਜਗ੍ਹਾ ਗਊ ਘਾਤ ਹੋਣ ਲੱਗਾ। ਬੁੱਚੜਖ਼ਾਨੇ ਖੁਲ੍ਹ ਗਏ। ਅੰਗਰੇਜ਼ਾਂ ਦਾ ਮਕਸਦ ਇਸ ਢੰਗ ਦੁਆਰਾ ਪੰਜਾਬੀਆਂ ਦੀ ਫ਼ਿਰਕੂ ਏਕਤਾ ਨੂੰ ਛਿੰਨ ਭਿੰਨ ਕਰਨਾ ਸੀ। ਕੂਕਿਆਂ ਨੇ ਇਸ ਚਾਲ ਨੂੰ ਸਮਝਿਆ ਅਤੇ ਇਸ ਵੰਗਾਰ ਨੂੰ ਪਰਵਾਨ ਵੀ ਕੀਤਾ। ਉਹਨਾਂ ਨੇ ਅੰਮ੍ਰਿਤ ਸਰੋਵਰ ਦੀ ਪਵਿਤਰਤਾ ਲਈ ਪਹਿਲਾਂ ਬੁੱਚੜਾਂ ਨੂੰ ਸੋਧਿਆ, ਫਿਰ ਜਦੋਂ ਬੇਦੋਸ਼ ਉਘੇ ਹਿੰਦੂ ਆਗੂ ਸ਼ਹਿਰ ਦੇ ਸਰਕਾਰ ਫਾਹੇ ਲਾਉਣ ਲੱਗੀ। ਕੂਕਿਆਂ ਨੇ ਆਪਣਾ ਜੁਰਮ ਵੀ ਕਬੂਲਿਆ। ਵਰਤੇ ਗਏ ਹਥਿਆਰ ਵੀ ਸਬੂਤਾਂ ਲਈ ਪੇਸ਼ ਕੀਤੇ। ਖ਼ੁਸ਼ੀ ਖ਼ੁਸ਼ੀ ਹੋ ਕੇ ਸਿਰ ਭੇਟਾ ਕਰ ਗਏ। ਇਸ ਵੱਡੇ ਇਤਿਹਾਸਕ ਸਾਕੇ ਦੀ ਅੱਖੀਂ ਡਿੱਠੀ ਅਗਵਾਹੀ, ਕੂਕਿਆਂ ਦੇ ਪੱਖ ਵਿਚ, ਗਿਆਨੀ ਜੀ ਤੋਂ ਬਿਹਤਰ ਕਿਹੜਾ ਭੁਗਤਾ ਸਕਿਆ ਹੈ:

"ਹਿੰਮਤ ਕਰਮ ਬਾਂਧ ਨਾਮਧਾਰੀ ਸਿੰਘੋ ਤਬਿ,
ਬੁੱਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ,
ਅੰਗਰੇਜ਼ੋਂ ਗਹਿ ਕੈ ਦੁਖਯਾਰੇ ਕੀਨ ਗੌਰ ਪੈ।
ਦੈਨ ਲਾਗੋ ਫਾਂਸੀ ਜਬ ਆਏ ਖ਼ੁਦ ਕੂਕੇ ਤਬਿ,
ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।
ਖ਼ੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ,
ਕੋਟਲੇ-ਮਲੇਰ ਫੇਰ ਥਯੋ ਸਾਕਾ ਔਰ ਪੈ।" 12

ਕੂਕਿਆਂ ਦਾ ਮਲੇਰਕੋਟਲੇ ਵਿਖੇ 17-18 ਜਨਵਰੀ 1872 ਈ. ਨੂੰ ਤੋਪਾਂ ਅੱਗੇ ਉਡਾਏ ਜਾਣ ਦਾ ਦ੍ਰਿਸ਼ ਗਿਆਨੀ ਜੀ ਨੇ ਆਪਣੇ ਨੇਤਰਾਂ ਨਾਲ ਨਿਹਾਰਿਆ ਹੈ। ਉਹ ਪੰਥ ਪਰਕਾਸ਼ ਵਿਚ ਜਦੋਂ ਬਾਬਾ ਬੰਦਾ ਸਿੰਘ ਬਹਾਦੁਰ ਦੀ ਸ਼ਹੀਦੀ ਦਾ ਸਾਕਾ ਬਿਆਨ ਕਰ ਰਹੇ ਹਨ ਕਿ ਕਿਵੇਂ ਉਹਨਾਂ ਨੂੰ ਸੱਤ ਸੌ ਸਿੰਘਾਂ ਸਮੇਤ ਸ਼ਹੀਦ ਕੀਤਾ ਗਿਆ ਅਤੇ ਇਹਨਾਂ ਵਿਚੋਂ ਇਕ ਵੀ ਸਿੰਘ ਨੇ ਧਰਮ ਤਿਆਗ ਕੇ ਜਾਨ ਬਚਾਉਣੀ ਪਰਵਾਨ ਨਹੀਂ ਕੀਤੀ। ਇਹ ਲਿਖਦੇ ਲਿਖਦੇ ਗਿਆਨੀ ਜੀ ਮਲੇਰ ਕੋਟਲੇ ਦੇ ਕੂਕਾ-ਸ਼ਹੀਦਾਂ ਦੀ ਗਾਥਾ ਨੂੰ ਚੇਤੇ ਕਰਕੇ ਭਾਵ ਵਿਭੋਰ ਹੋ ਗਏ ਅਤੇ ਕਹਿੰਦੇ ਹਨ ਕਿ ਇਹਨਾਂ (ਬਾਬਾ ਬੰਦਾ ਬਹਾਦੁਰ ਦੇ ਨਾਲ ਦਿਆਂ) ਸਿੰਘਾਂ ਦਾ ਜ਼ਿਕਰ ਤੇ ਮੈਂ ਕਿਤਾਬਾਂ ਵਿਚ ਪੜ੍ਹਿਆ ਹੈ - ਸੁਣੋ ਮੈਂ ਤੁਹਾਨੂੰ ਉਹਨਾਂ ਕੂਕੇ ਸਿੰਘਾਂ ਦੀ ਗਾਥਾ ਸੁਣਾਵਾਂ ਜਿਹਨਾਂ ਦੀਆਂ ਸ਼ਹੀਦੀਆਂ ਮੈਂ ਅੱਖੀਂ ਵੇਖੀਆਂ ਹਨ ਅਤੇ ਜਿਹਨਾਂ ਨੇ ਦੀਵੇ ਤੇ ਜਾਣ ਵਾਲੇ ਪਤੰਗੇ ਜਿਉਂ, ਸਨਮੁਖ ਹੋ ਹੋ ਕੇ ਸੀਸ ਭੇਟ ਕੀਤੇ ਹਨ। 28 ਕਬਿੱਤਾਂ ਵਾਲੀ ਪੁਸਤਕ ਦੇ ਅੰਤ 'ਤੇ, ਭਾਸ਼ਾ ਵਿਭਾਗ ਪੰਜਾਬ ਵੱਲੋਂ ਛਾਪੇ ਪੰਨਾ 518-19 'ਤੇ ਦਰਜ਼ ਇਸ ਸਾਕੇ ਨੂੰ, ਅੰਤਿਕਾ ਵਜੋਂ ਦੇ ਕੇ ਇਸ ਦੀ ਮਹੱਤਤਾ ਨੂੰ ਹੋਰ ਵੀ ਚਿਰ-ਸਥਾਈ ਕਰ ਦਿਤਾ ਗਿਆ ਹੈ ਅਤੇ ਅੰਗਰੇਜ਼ ਸਰਕਾਰ ਦੇ ਇਸ ਝੂਠ ਦਾ ਪਰਦਾਫ਼ਾਸ਼ ਵੀ ਕੀਤਾ ਹੈ ਕਿ ਕੂਕਿਆਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ। ਬੰਨ੍ਹ ਕੇ ਉਡਣ ਵਾਲੇ, ਦੀਵੇ 'ਤੇ ਆਉਣ ਵਾਲੇ ਪਤੰਗੇ ਜਿਉਂ ਭੱਜ ਭੱਜ ਨਹੀਂ ਸਨ ਆਉਂਦੇ ਜਿਹਨਾਂ ਲਈ ਗਿਆਨੀ ਜੀ ਨੇ ਇਹ ਤਸ਼ਬੀਹ ਵਰਤੀ ਹੈ:

"ਦੋਹਿਰਾ॥
ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਂਹਿ।

ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਚ ਸੁਨਾਂਹਿ।
ਚੌਪਈ॥
ਸੰਮਤ ਉਨੀ ਸੈ ਅਠਾਈ। ਕੂਕੇ ਸਿੰਘ ਮਿਲੇ ਤਬ ਆਈ।
ਜੋ ਬੁਚੜ ਗਊਆਂ ਥੇ ਮਾਰਤ। ਤਿਨਕੋ ਸੋ ਸਿੰਘ ਭਏ ਬਿਦਾਰਤ।
ਜਬ ਸਿੰਘ ਸਾਠਕ ਪਕੜੇ ਗਏ। ਫੜੇ ਮਲੇਰ ਕੋਟਲੇ ਆਏ।
ਉਨ ਹਿਤ ਹੁਕਮ ਅੰਗਰੇਜ਼ੀ ਆਯੋ। ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੈਂ ਸੁਨ ਪਾਯੋ। ਖ਼ੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚਢੀ ਬਧੇਰੇ। ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ। ਤਯੋਂ ਤੋਪਨ ਦਿਸ ਜਾਇ ਨਿਸ਼ੰਗੇ।
ਉਡੇ ਖ਼ੁਸ਼ੀ ਹ੍ਵੈ ਹ੍ਵੈ ਕਰ ਸਾਰੇ। ਜਰਾ ਨ ਕੀਨੇ ਪਰਾਨ ਪਯਾਰੇ।
ਇਹ ਹਮ ਨੇ ਖ਼ੁਦ ਨੈਨ ਨਿਹਾਰੇ। ਦੇਖਤ ਥੇ ਜੋ ਲੋਗ ਅਪਾਰੇ।
ਰਹੇ ਹਿਰਾਨ ਤਿਨੈ ਪਿਖ ਸਾਰੇ। ਇਹ ਸਿੰਘਨ ਕੀ ਰੀਤੀ ਵਰਹੈ।
ਸਸਤ੍ਰ ਕੀ ਮ੍ਰਿਤ ਤੈ ਨਹੀ ਡਰ ਹੈ। ਸੰਮੁਖ ਸੱਤ੍ਰ ਜੰਗ ਮੈ ਜੈ ਹੈ।
ਮਰਨ ਮਾਰਨੋ ਨਾਹਿ ਟਰੈ ਹੈਂ।" 12

ਸਤਿਗੁਰੂ ਜੀ ਨੂੰ 18 ਜਨਵਰੀ 1872 ਈ. ਨੂੰ ਪ੍ਰਮੁਖ ਸੂਬਿਆਂ ਸਮੇਤ ਸ੍ਰੀ ਭੈਣੀ ਸਾਹਿਬ ਹੀ ਨਹੀਂ ਸਗੋਂ ਪੰਜਾਬ ਜਾਂ ਭਾਰਤ ਦੀ ਧਰਤੀ ਤੇ ਵੀ ਨਹੀਂ ਰਹਿਣ ਦਿੱਤਾ। ਉਹਨਾਂ ਦੇ ਉਤਰਾ ਅਧਿਕਾਰੀ ਵੱਲ ਇਸ਼ਾਰਾ ਗੁਰੂ ਹਰੀ ਸਿੰਘ ਜੀ ਦੇ ਪਹਿਲੇ ਨਾਮ ਬੁੱਧ ਸਿੰਘ ਨਾਲ ਹੀ ਗਿਆਨੀ ਜੀ ਲਿਖ ਗਏ ਹਨ:

"ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ ਭਾਈ ਤਾਂਹਿ,
ਅਬ ਹੈ ਮਹੰਤ ਕੰਤ ਕੂਕਯੋਂ ਕਾ ਹੇਰ ਪੈ।"

ਗਿਆਨੀ ਜੀ ਕੂਕਿਆਂ ਦੁਆਰਾ ਬੀਰ ਰਸ ਪੈਦਾ ਕਰਨ ਲਈ ਚੰਡੀ ਦੀ ਵਾਰ ਦਾ ਪਾਠ ਕਰਨ, ਸਫੈਦ ਬਸਤਰ, ਚਿਟੀ ਮਾਲਾ ਸਿੱਧਾ ਦਸਤਾਰਾ ਤੇ ਦਾਹੜਾ, ਹਵਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ ਆਦਿ ਦਾ ਜ਼ਿਕਰ ਕਰਦਿਆਂ ਇਹਨਾਂ ਦੇ ਜੇਹੇ ਲੱਛਣ ਹਨ, ਜੋ ਵੇਖੇ ਹਨ, ਉਹਨਾਂ ਨੇ ਉਸ ਤੋਂ ਉਹਨਾਂ ਦੇ ਅਡੋਲ ਨਿਸ਼ਚੇ ਵਾਲੇ ਦਸਵੇਂ ਗੁਰੂ ਦੇ ਸੱਚੇ ਸਿੱਖ ਹੋਣ ਦਾ ਉਹਨਾਂ ਦਾ ਜ਼ਿਕਰ ਕਰਦਿਆਂ, ਸਿਆਸੀ ਨਿਸ਼ਾਨਾ ਰਾਜ ਲੈਣਾ ਵੀ ਦੱਸ ਗਏ ਹਨ:

"ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ, ਸਭਿ
ਲਾਲਸਾ ਲਲਾਪ ਰਾਜ ਲੈਬੇ ਕੀ ਅਚੂਕੇ ਹੈਂ।"

ਪ੍ਰਸਿੱਧ ਕਵੀ ਭਾਈ ਵੀਰ ਸਿੰਘ, ਵਜੀਰ ਸਿੰਘ ਅਤੇ ਤਰਲੋਚਨ ਸਿੰਘ ਦੀ ਇਕ ਤਰਿੱਕੜੀ, ਜੋ ਚੀਫ਼ ਖ਼ਾਲਸਾ ਦੀਵਾਨ ਦੇ ਆਗੂ ਅਖਵਾਉਂਦੇ ਸਨ, ਉਹਨਾਂ ਨੇ ਗਿਆਨੀ ਜੀ ਦੇ ਸਾਰੇ ਅਣਛਪੇ ਗਰੰਥ ਛਾਪਣ ਲਈ ਲੈ ਲਏ, ਇਹਨਾਂ ਪਾਸੋਂ ਅਤੇ ਖ਼ਾਲਸਾ ਟਰੈਕਟ ਸੁਸਾਇਟੀ ਵੱਲੋਂ ਛਾਪਣ ਦਾ ਇਕਰਾਰ ਅਤੇ ਮਾਸਿਕ ਪੈਨਸ਼ਨ ਤਾਉਮਰ ਦੇਣ ਦਾ ਭਰੋਸਾ ਦਿਤਾ ਪਰ ਬਚਨ ਤੇ ਕਾਇਮ ਨਾ ਰਹੇ। ਗਿਆਨੀ ਜੀ ਦੀਆਂ ਲਿਖਤਾਂ ਵਿਚੋਂ ਇਸ ਬਦਸਲੂਕੀ ਦਾ ਵੇਰਵਾ ਦੁਖੀ ਹਿਰਦੇ ਨਾਲ ਲਿਖਿਆ ਮਿਲਦਾ ਹੈ। ਇਸ ਦੇ ਉਲਟ ਸਤਿਗੁਰੂ ਪਰਤਾਪ ਸਿੰਘ ਜੀ ਨੇ, ਗੁਜ਼ਰਨ ਤੋਂ 6 ਕੁ ਮਹੀਨੇ ਪਹਿਲਾਂ ਗਿਆਨੀ ਜੀ ਵਾਸਤੇ ਮਾਇਆ, ਬਸਤਰ, ਦਸਤਾਰ, ਮਾਲਾ ਆਦਿ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੇ ਹੱਥ 1921 ਈ. ਵਿਚ ਨਾਭੇ ਭੇਜੇ ਸਨ। ਨਾਮਧਾਰੀ ਦਰਬਾਰ ਦਾ ਸਤਿਕਾਰ ਸਨਮਾਨ ਹਾਸਲ ਕਰਕੇ ਗਿਆਨੀ ਜੀ ਦੇ ਨੇਤਰਾਂ ਵਿਚੋਂ ਵੈਰਾਗ ਦੇ ਅੱਥਰੂ ਆਏ ਤੇ ਆਖਿਓਨੇ - ਹੁਣ ਮੇਰਾ ਮਰਨਾ ਸੁਖਾਲਾ ਹੋ ਜਾਏਗਾ।

ਫੁੱਟ ਨੋਟ:

1. ਪੰਜਾਬ ਕੋਸ਼ (ਜਿਲਦ ਪਹਿਲੀ) - 2004, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਸਫ਼ਾ 705-706
2. ਨਾਮਧਾਰੀ ਸਿਖ : ਸੰਖੇਪ ਵਰਣਨ 28 ਕਬਿੱਤ -ਗਿਆਨੀ ਗਿਆਨ ਸਿੰਘ ਜੀ, 1988, ਸ੍ਰੀ ਜੀਵਨ ਨਗਰ (ਸਿਰਸਾ), ਸਫਾ 7-8
3. ਉਹੀ - ਸਫਾ 34
4. ਉਹੀ - ਸਫਾ 78
5. ਉਹੀ - ਸਫਾ 38
6. ਉਹੀ - ਸਫਾ 36
7. ਉਹੀ - ਸਫਾ 42
8. ਉਹੀ - ਸਫਾ 50
9. ਉਹੀ - ਸਫਾ 54
10. ਉਹੀ - ਸਫਾ 56
11. ਉਹੀ - ਸਫਾ 64
12. ਉਹੀ - ਸਫਾ 91-92

## ਭਾਈ ਸੰਤੋਖ ਸਿੰਘ ਬਾਹੋਵਾਲ ਕ੍ਰਿਤ 'ਸਤਿਗੁਰੂ ਬਿਲਾਸ' ਭਾਗ ਪਹਿਲਾ

ਨਾਮਧਾਰੀ ਲਿਖਾਰੀ ਭਾਈ ਸੰਤੋਖ ਸਿੰਘ ਨੇ, ਨਾਮਧਾਰੀ ਪੰਥ ਦੇ ਪ੍ਰਵਰਤਕ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਛੋਟੇ ਭਾਈ ਤੇ ਜਾਨਸੀਨ ਗੁਰੂ ਹਰੀ ਸਿੰਘ ਜੀ ਦੀਆਂ ਜੀਵਨ ਘਟਨਾਵਾਂ ਅਤੇ ਹੋਰ ਸਬੰਧਿਤ ਸਮਾਚਾਰਾਂ ਨੂੰ ਬਿਆਨਣ ਲਈ ਉਨ੍ਹੀਵੀਂ ਸਦੀ ਦੇ ਅਖ਼ੀਰ ਅਤੇ ਵੀਹਵੀਂ ਦੇ ਉਦੈਕਾਲ ਵਿੱਚ ਇਕ ਵਾਰਤਕ ਗ੍ਰੰਥ "ਸਤਿਗੁਰੂ ਬਿਲਾਸ" ਦੀ ਰਚਨਾ ਕੀਤੀ ਹੈ। ਇਸ ਰਚਨਾ ਨੂੰ ਨਾਮਧਾਰੀ ਇਤਿਹਾਸ ਦਾ ਮੂਲਸ੍ਰੋਤ ਹੋਣ ਦਾ ਮਾਣ ਹਾਸਲ ਹੈ। ਕੂਕਿਆਂ ਜਾਂ ਨਾਮਧਾਰੀਆਂ ਬਾਰੇ ਲਿਖਣ ਵਾਲੇ ਕਿਸੇ ਵੀ ਸੱਜਣ ਨੇ ਇਸ ਪੁਸਤਕ ਦੇ ਹਵਾਲੇ ਨਾਲ ਆਪਣੀ ਲਿਖਤ ਨੂੰ ਸ਼ਿੰਗਾਰਿਆ ਹੈ। ਆਪਣੇ ਰਚਨਾ ਕਾਲ ਤੋਂ ਤਕਰੀਬਨ ਇਕ ਸਦੀ ਤੱਕ ਇਸ ਕਿਤਾਬ ਨੂੰ ਛਾਪੇ ਦਾ ਜਾਮਾ ਨਸੀਬ ਨਹੀਂ ਹੋਇਆ। ਹੁਣ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਅਨੁਸਾਰ, ਸ. ਜਸਵਿੰਦਰ ਸਿੰਘ 'ਹਿਸਟੋਰੀਅਨ' ਨੇ ਇਸ ਨੂੰ ਸੰਪਾਦਿਤ ਕਰਨ ਦੀ ਸੇਵਾ ਨਿਭਾਈ ਹੈ ਅਤੇ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਵੱਲੋਂ ਅਕਤੂਬਰ ੨੦੦੨ ਈ. ਵਿੱਚ ਇਸ ਦਾ ਪ੍ਰਿਥਮ ਭਾਗ ਸਾਹਿਤ ਖੋਜੀਆਂ, ਇਤਿਹਾਸ ਪ੍ਰੇਮੀਆਂ ਅਤੇ ਸ਼ਰਧਾਲੂ ਪਾਠਕਾਂ ਦੇ ਹੱਥਾਂ ਵਿਚ ਪੁੱਜਦਾ ਕੀਤਾ ਹੈ। ਪਹਿਲਾ ਭਾਗ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ (੧੮੧੬ ਈ.) ਤੋਂ ਪ੍ਰਦੇਸ਼ ਗਵਨ (੧੮੭੨ ਈ.) ਤੱਕ ਫੈਲਿਆ ਹੈ। ਦੂਜੇ ਹਿੱਸੇ ਵਿੱਚ ਗੁਰੂ ਹਰੀ ਸਿੰਘ ਜੀ ਦੁਆਰਾ ਨਾਮਧਾਰੀ ਸੰਗਤ ਦੀ ਅਗਵਾਈ ਸੰਭਾਲਣ ਤੋਂ ਲੈ ਕੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ (੧੯੦੬ ਈ.) ਤੱਕ ਦਾ ਸਮਾਚਾਰ ਕਲਮਬੱਧ ਹਨ।

ਛਾਪੇ ਤੋਂ ਪਹਿਲਾਂ ਇਸ ਗ੍ਰੰਥ ਦੀ ਮਹਿਮਾ ਤੋਂ ਨਾਮਧਾਰੀ ਸੰਗਤ ਤਾਂ ਭਲੀ ਭਾਂਤ ਪਰੀਚਿਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ (੧੮੯੦-੧੯੫੯ ਈ.) ਨੇ ਇਸ ਨੂੰ "ਕਾਫ਼ੀ ਸਿਲਸਿਲੇਵਾਰ ਅਤੇ ਠੀਕ ਕਰਵਾਇਆ, ਸਾਫ਼ ਸੁਥਰਾ ਲਿਖਵਾਇਆ ਅਤੇ ਫੇਰ ਸਾਰੇ ਨੂੰ ਟਾਈਪ ਕਰਵਾਇਆ। ਉਨ੍ਹਾਂ ਦੇ ਸਮੇਂ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ (੧੯੨੦ ਈ.) ਦੇ ਸਮੇਂ ਵਿੱਚ ਨਾਮਧਾਰੀ ਦੀਵਾਨਾਂ ਹੋਲਿਆਂ, ਮੇਲਿਆਂ ਸਮੇਂ ਹਜ਼ਾਰਾਂ ਸੰਗਤਾਂ ਦੀ ਹਾਜ਼ਰੀ ਵਿੱਚ ਇਸ ਪੁਸਤਕ ਦੀ ਕਥਾ ਕੀਤੀ ਜਾਂਦੀ। ਗੁਰੂ ਭਗਤੀ ਅਤੇ ਅਥਾਹ ਸ਼ਰਧਾ ਵਿੱਚ ਗੁੱਝੇ ਪਰਸੰਗ ਸੁਣ ਕੇ, ਜਿੱਥੇ ਸੰਗਤ ਭਾਵ ਵਿਭੋਰ ਹੋ ਉਠਦੀ ਉਥੇ ਨਾਮਧਾਰੀ ਮਸਤਾਨਿਆਂ ਤੇ ਮਸਤੀ ਦਾ ਆਲਮ ਅਤੇ ਵਜਦ ਤਾਰੀ ਹੋ ਜਾਂਦਾ। ਜਦੋਂ ਸੰਪਾਦਕ ਦੀ ਸੇਵਾ ਜ਼ਿੰਮੇ ਲੱਗਣ ਬਾਅਦ, ਸ. ਜਸਵਿੰਦਰ ਸਿੰਘ ਹੋਰਾਂ ਨੇ ਇਸ ਦਾ ਪਾਠ ਅਰੰਭਿਆ ਤਾਂ ਕੁਝ ਐਸੇ ਪਰਸੰਗਾਂ ਦੇ ਪਾਠ ਸਮੇਂ, ਉਨ੍ਹਾਂ ਤੇ ਵੀ ਮਸਤਾਨੀ ਬ੍ਰਿਤੀ ਹਾਵੀ ਹੋ ਜਾਂਦੀ।

ਅਜੇਹੀ ਕਰਤਾਰੀ ਰਚਨਾ ਦਾ ਲੇਖਕ ਭਾਈ ਸੰਤੋਖ ਸਿੰਘ ਕੌਣ ਸੀ, ਕਿੱਥੋਂ ਸੀ ? ਇਸ ਦੀ ਬਹੁਤ ਘੱਟ ਜਾਣਕਾਰੀ ਸਾਨੂੰ ਉਪਲਬਧ ਹੁੰਦੀ ਹੈ। ਬੱਸ ਏਨਾ ਕੁ ਪਤਾ ਲਗਦਾ ਹੈ ਕਿ ਉਹ ਜਾਤੀ ਦਾ ਕਲਾਲ (ਆਹਲੂਵਾਲੀਆ) ਅਤੇ ਪਿੰਡ ਬਾਹੋਵਾਲ ਜੋ ਹੁਸ਼ਿਆਰਪੁਰ ਨਗਰ ਤੋਂ ਤਿੰਨ ਕਿਲੋਮੀਟਰ ਤੇ ਵਾਕਿਆ ਸੀ, ਦਾ ਰਹਿਣ ਵਾਲਾ ਸੀ। ਸ੍ਰੀ ਭੈਣੀ ਸਾਹਿਬ ਨਿਵਾਸੀ ਇਕ ਬਜ਼ੁਰਗ ਬਖਸ਼ੀ ਹਰਦੇਵ ਸਿੰਘ ਨੇ ਨਖਸ਼ਿਖ ਇਉਂ ਵਰਣਨ ਕੀਤੇ: "ਸੰਤੋਖ ਸਿੰਘ ਦਾ ਕੱਦ ਲਗਪਗ ੫ ਫੁੱਟ ੬ ਇੰਚ, ਰੰਗ ਸਾਫ਼, ਸਰੀਰ ਪਤਲਾ ਅਤੇ ਚਿਹਰੇ ਤੇ ਪਤਲੀ ਦਾਹੜੀ।" ਗੁਰੂ ਹਰੀ ਸਿੰਘ ਜੀ ਦੀ ਸ਼ਰਨ ਵਿੱਚ ਡੇਰੇ ਸ੍ਰੀ ਭੈਣੀ ਸਾਹਿਬ ਆਉਣ ਦੀ ਵਿਥਿਆ ਲੇਖਕ ਨੇ ਗ੍ਰੰਥ ਦੇ ਦੂਸਰੇ ਭਾਗ ਵਿੱਚ ਇਉਂ ਬਿਆਨ ਕੀਤੀ ਹੈ, "ਰਾਮਦਾਸਪੁਰੇ ਸਾਹਿਬ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕਰਨ ਸੰਤੋਖ ਸਿੰਘ ਆਇਆ। ਇਹ ਨਿਸ਼ਚਾ ਹੋਇਆ ਕਿ ਗੁਰੂ ਨਾਨਕ ਦੇਵ ਜੀ ਨੇ ਮੂਰਤੀ ਧਾਰੀ ਹੈ। ...ਸੰਤੋਖ ਸਿੰਘ ਨੇ ਕਈ ਭੇਖ ਦੇਖੇ ਸ਼ਾਂਤ ਨਾ ਆਈ। ਸੁਥਰਾ ਪਰਮਹੰਸ ਨਾਂਗਾ ਭੀ ਹੋਇਆ, ਮੌਨ ਭੀ ਧਾਰਿਆ। ਫੇਰ ਨਿਰਮਲਿਆਂ ਦਾ ਉਪਦੇਸ਼ ਮਹਾਂਵਾਕ ਦਾ ਭੀ ਲਿਆ। ਏਤਨੇ ਭੇਖ ਫਿਰਿਆ ਪਰ ਸ਼ਾਂਤ ਨਾ ਆਈ। ਸ੍ਰੀ ਸਤਿਗੁਰੂ ਜੀ ਦਾ ਉਪਦੇਸ਼ ਲਿਆ ਚੇਤ ਚੌਦੇ ਪਰ ਸੰਮਤ ੧੯੩੯ (੧੮੮੨ ਈ.) ... ਜਾਂ ਸਤਿਗੁਰੂ ਜੀ ਦਾ ਭਜਨ ਲਿਆ ਤਾਂ ਸ਼ਾਂਤ ਆਈ।"

ਜਸਵਿੰਦਰ ਸਿੰਘ ਹੋਰਾਂ ਦੀ ਲਿਖਤ ਮੁਤਾਬਿਕ ਭਾਈ ਸੰਤੋਖ ਸਿੰਘ ਦਾ ਜਨਮ ੧੮੪੫ ਈ. ਵਿੱਚ ਤੇ ਅੰਤ ਸਮਾਂ ੧੯੦੯ ਈ. ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹੀ ਆਇਆ। ਉਹ ਡੇਰੇ ਆਉਣ ਸਮੇਂ ਨਿਹੰਗ ਸਿੰਘਾਂ ਦੇ ਬਾਣੇ ਵਿੱਚ ਸੀ ਫਿਰ ਸਿੱਧੀ ਗੁਰਮੁਖੀ ਦਸਤਾਰ ਧਾਰਨ ਕਰ ਲਈ। ਜਗਿਆਸੂ ਸੁਭਾ ਨੇ ਉਸ ਨੂੰ ਨਾ ਘਰ ਤੇ ਨਾ ਹੋਰਨਾਂ ਭੇਖਾਂ ਵਿੱਚ ਕਿਤੇ ਵੀ ਇਕ ਥਾਂ ਟਿਕਣ ਦਿੱਤਾ। ਲਗਾਤਾਰ ਸਤਾਈ ਵਰ੍ਹੇ ਉਸ ਦੇ ਸ੍ਰੀ ਭੈਣੀ ਸਾਹਿਬ ਬਤੀਤ ਹੋਏ ਸਿੱਧ ਕਰਦੇ ਹਨ ਕਿ ਉਹ ਆਪਣੇ ਇਤਿਹਾਸ ਦੇ ਅੱਤ ਕਠਿਨ ਦੌਰ ਵਿਚੋਂ ਲੰਘਦੇ ਰਹੇ, ਕੂਕਾ ਰੰਗ ਵਿੱਚ ਪੂਰੀ ਤਰ੍ਹਾਂ ਰੰਗਿਆ ਗਿਆ ਸੀ। ਇਹ ਸਮਾਂ ਦੇਸੀ ਅਤੇ ਬਦੇਸੀ ਤਾਕਤਾਂ ਵੱਲੋਂ ਨਾਮਧਾਰੀਆਂ ਦਾ ਤਿੱਖੀ ਘੇਰੇਬੰਦੀ ਦਾ ਸਮਾਂ ਸੀ। ਉਨ੍ਹਾਂ ਦਾ ਇਕ ਇਸ਼ਟ, ਸਤਿਗੁਰੂ ਰਾਮ ਸਿੰਘ,

ਸਾਗਰ ਪਾਰ ਬ੍ਰਿਟਿਸ਼ ਬਰਮਾ ਦੀ ਜੇਲ੍ਹ ਵਿਚ ਕੈਦ ਸੀ ਅਤੇ ਦੂਜਾ ਗੁਰੂ ਹਰੀ ਸਿੰਘ, ਆਪਣੇ ਘਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਪੁਲੀਸ ਪਹਿਰੇ ਹੇਠ ਨਜ਼ਰਬੰਦ ਸੀ। ਨਾ ਦੋਹਾਂ ਭਾਈਆਂ ਵਿਚਾਲੇ ਅਤੇ ਨਾ ਬਰਮਾ ਵਾਲੇ "ਸ਼ਾਹੀ ਕੈਦੀ" ਅਤੇ ਉਸ ਦੇ ਲੱਖਾਂ ਪਿਆਰਿਆਂ ਵਿਚਾਲੇ ਕਿਸੇ ਕਿਸਮ ਦੇ ਪੱਤਰਾਚਾਰ ਦੀ ਖੁੱਲ੍ਹ ਸੀ। ਅੱਠੀਂ ਪਹਿਰੀਂ ਪਹਿਲਾਂ ਪੰਜ ਅਤੇ ਫਿਰ ਦਸਾਂ ਗੁਰਸਿੱਖਾਂ ਨੂੰ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਦੀ ਖੁੱਲ੍ਹ ਮਿਲਦੀ ਸੀ ਇਸ ਦੌਰਾਨ ਉਹ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਜੂਹ ਵਿੱਚ ਲੁਕ ਛਿਪ ਕੇ ਆਪਣੀ ਵਾਰੀ ਦੀ ਇੰਤਜ਼ਾਰ ਕਰਦੇ। ਅਜਿਹੇ ਸਮੇਂ ਗੁਰਦੁਆਰੇ ਵਿੱਚ ਰਹਿਣ ਵਾਲੇ ਸਿੰਘਾਂ ਨੂੰ ਵੀ ਆਨੇ ਬਹਾਨੇ ਪ੍ਰੇਸ਼ਾਨ ਕਰਨ ਵਿਚ ਹਾਕਮ ਕੋਈ ਕਸਰ ਨਹੀਂ ਸਨ ਛੱਡਦੇ। ਸੰਤੋਖ ਸਿੰਘ ਲੰਮਾ ਸਮਾਂ ਅਵੈਧ ਰੂਪ ਵਿੱਚ ਡੇਰੇ ਵਿੱਚ ਰਿਹਾ। ਫਿਰ ਉਹ ਰਤਾ ਨੇੜੇ ਆ ਕੇ ਰਹਿਣ ਲੱਗ ਪਏ ਅਕਾਲ ਬੁੰਗੇ ਤੋਂ ਖਰਾਸ ਵਾਲੇ ਕੋਠੇ ਤੱਕ। ਪ੍ਰਸਿੱਧ ਖਾੜਕੂ ਨਾਮਧਾਰੀ ਭਗਵਾਨ ਸਿੰਘ ਅੜਬੰਗੀ ਦਾ ਅੰਤ ਸਮਾਂ ਵੀ, ਇਸੇ ਖਰਾਸ ਵਾਲੇ ਕੋਠੇ ਵਿੱਚ ੧੯੧੨ ਈ. ਵਿੱਚ ਬਤੀਤ ਹੋਇਆ ਸੀ। ਭਗਵਾਨ ਸਿੰਘ ਹੋਰਾਂ ਦੇ ਜੀਵਨ ਦੇ ਵਚਿੱਤਰ ਨਾਟਕ ਦਾ ਅਵਲੋਕਨ, ਭਾਈ ਸੰਤੋਖ ਸਿੰਘ ਨੇ ਨੇੜਿਓਂ ਹੋ ਕੇ ਕੀਤਾ ਸੀ ਇਸ ਲਈ ਉਨ੍ਹਾਂ ਨਾਲ ਸਬੰਧਿਤ ਘਟਨਾਵਾਂ ਦਾ ਬੜਾ ਸਜੀਵ ਵਰਣਨ ਭਾਈ ਸੰਤੋਖ ਸਿੰਘ ਦੀ ਰਚਨਾ ਵਿੱਚ ਵੀ ਮਿਲਦਾ ਹੈ। ਸੰਤੋਖ ਸਿੰਘ ਦੇ ਭੈਣੀ ਸਾਹਿਬ ਵਾਲੇ ਜੀਵਨ ਬਾਰੇ ਉਹ ਆਪ ਆਪਣੀ ਅਮਰ ਰਚਨਾ ਵਿੱਚ ਲਿਖ ਗਏ ਹਨ, ਜਿਸ ਦੇ ਆਧਾਰ 'ਤੇ ਗ੍ਰੰਥ ਦਾ ਸੰਪਾਦਕ ਲਿਖਦਾ ਹੈ: "ਸੰਤ ਸੰਤੋਖ ਸਿੰਘ ਜੀ ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਸਥਾਈ ਤੌਰ 'ਤੇ ਰਹਿਣ ਵਾਲਿਆਂ ਦੀ ਸੂਚੀ ਵਿੱਚ ਨਹੀਂ ਸਨ। ਪਹਿਲਾਂ ਉਹ ਅਕਾਲ ਬੁੰਗੇ ਕੋਲ ਇਕ ਛੋਟੇ ਜਿਹੇ ਝੌਂਪੜੇ ਵਿੱਚ ਰਹਿੰਦੇ ਸੀ ਅਤੇ ਫਿਰ ਖਰਾਸ ਦੇ ਕੋਲ ਆ ਕੇ ਰਹਿਣ ਲੱਗ ਪਏ। ਡੇਰੇ ਵਿੱਚ "ਲਿਹਾਜ਼" ਨਾਲ ਰਹਿਣ ਵਾਲਿਆਂ ਵਿੱਚ ਉਹ ਸ਼ਾਮਲ ਸਨ। ਗੋਹੇ ਕੂੜੇ ਦੀ ਸੇਵਾ ਕਰਨੀ ਅਤੇ ਡੇਰੇ ਦੀ ਸਫਾਈ ਕਰ ਦੇਣੀ। ਪੁਲਿਸ ਵਾਲੇ ਵੀ ਉਨ੍ਹਾਂ ਨੂੰ ਦੇਖ ਕੇ ਅਣਡਿੱਠ ਕਰ ਛੱਡਦੇ ਸਨ ਕਿਉਂਕਿ ਉਨ੍ਹਾਂ ਨੂੰ ਡੇਰੇ 'ਚੋਂ ਰਸਦ, ਦੁੱਧ ਘਿਓ ਅਤੇ ਹੋਰ ਵਸਤ ਮਿਲ ਜਾਣੀ। ਫੇਰ ਵੀ ਕਈ ਐਸੇ ਸਮੇਂ ਆਏ ਜਦੋਂ ਪੁਲਿਸ ਵਾਲਿਆਂ ਲੇਖਕ ਨੂੰ ਡੇਰੇ ਵਿੱਚੋਂ ਕੱਢ ਦਿੱਤਾ ਅਤੇ ਉਨ੍ਹਾਂ ਨਾਲ ਲੜਾਈ ਝਗੜਾ ਕੀਤਾ। ਇਕ ਐਸੇ ਝਗੜੇ ਵਿੱਚ ਪੁਲਿਸ ਵਾਲਿਆਂ ਝੂਠੇ ਗਵਾਹ ਬਣਾ ਕੇ ਸੰਤੋਖ ਸਿੰਘ ਨੂੰ ਛੇ ਮਹੀਨੇ ਦੀ ਕੈਦ ਕਰਵਾ ਦਿੱਤੀ ਸੀ, ਪਰ ਇਹ ਗੁਰੂ ਦੇ ਪਿਆਰੇ ਜੇਲ੍ਹ ਖ਼ਾਨੇ 'ਚੋਂ ਛੁੱਟ ਕੇ ਫੇਰ ਸਿੱਧੇ ਡੇਰੇ ਸ੍ਰੀ ਭੈਣੀ ਸਾਹਿਬ ਆ ਆਪਣੇ ਨਿਤਾਪ੍ਰਤੀ ਕੰਮ ਵਿਚ ਲੱਗ ਗਏ। ਇਹੀ ਗੁਰੂ ਭਗਤੀ ਹੈ" ਇਸ ਭੈਣੀ ਸਾਹਿਬ ਨਿਵਾਸ ਨੇ ਲੇਖਕ ਨੂੰ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਸਮੱਗਰੀ ਤੋਂ ਜਾਣੂ ਕਰਵਾਇਆ, ਜਿਸ ਦੀ ਵਰਤੋਂ ਉਹ ਆਪਣੀ ਲਿਖਤ ਵਿੱਚ ਸੁਚੱਜ ਨਾਲ ਕਰਨ ਦੇ ਸਮਰੱਥ ਹੋ ਸਕਿਆ ਹੈ। ਇਤਿਹਾਸ ਦੇ ਜਿਊਂਦੇ ਪਾਤਰਾਂ ਨਾਲ ਨਿੱਜੀ ਮੁਲਾਕਾਤਾਂ ਨੇ ਉਨ੍ਹਾਂ ਦੇ ਮਨ ਮਸਤਕ ਬਾਰੇ ਜਾਨਣ ਦਾ ਮੌਕਾ ਲੇਖਕ ਨੂੰ ਪ੍ਰਦਾਨ ਕੀਤਾ।

ਇਸ ਤੋਂ ਫ਼ੌਰਨ ਪਹਿਲਾਂ ਦੇ ਸਿੱਖ ਇਤਿਹਾਸ ਗ੍ਰੰਥ ਕਵਿਤਾ ਵਿੱਚ ਸਨ ਜਿਵੇਂ ਕਿ ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ਦਸਵੀਂ, 'ਸ੍ਰੀ ਗੁਰੂ ਸੋਭਾ' ਇਤਿਆਦਿਕ। ਸਤਿਗੁਰੂ ਬਿਲਾਸ ਦਾ ਕਰਤਾ ਕਹਿੰਦਾ ਹੈ ਕਿ ਹੁਣ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸਾਨੂੰ ਪ੍ਰਾਪਤ ਹੋਏ ਹਨ ਤਾਂ ਉਹ ਪੰਜਾਬੀ ਬੋਲੀ ਵਿੱਚ ਹਨ ਤਾਂ ਤੇ ਜਾਣਿਆ ਜੋ ਗੁਰੂ ਬਾਹਰਵੇਂ ਕੀ ਬਾਣੀ ਪੰਜਾਬੀ ਬੋਲੀ ਵਿੱਚ ਹੋਵੇਗੀ। ਕਿਉਂਕਿ ਦੇਸਾਂ ਪ੍ਰਦੇਸਾਂ ਮੇਂ ਜਾਣੀ ਹੈ ਇਹ ਬਾਣੀ ਪੰਜਾਬੀ ਸਿੱਖ ਜਾਨਣਗੇ। ਕਵਿਤਾ ਪਹਿਲੇ ਤਾਂ ਅਨਜਾਣ ਨੂੰ ਪੜ੍ਹਨੀ ਨਹੀਂ ਔਂਦੀ ਹੈ, ਜੇ ਪੜ੍ਹੇ ਭੀ ਤਾਂ ਅਰਥ ਨਹੀਂ ਸਮਝਦੇ ਜਾਂਦੇ ਹੈਂ। ਇਹ ਪੰਜਾਬੀ ਬੋਲੀ ਸਰਬ ਪੜ੍ਹ ਲੈਣਗੇ। ਇਸ ਗ੍ਰੰਥ ਦਾ ਰਚਨਕਾਲ ੧੮੯੨ ਈ. ਤੋਂ ੧੯੦੬ ਈ. ਤੱਕ ਦਾ ਹੈ। ਇਸ ਤਰ੍ਹਾਂ ਇਹ ਗ੍ਰੰਥ ਉਨ੍ਹੀਵੀਂ ਸਦੀ ਦੇ ਅਖੀਰ ਦੇ ਪੰਜਾਬੀ ਵਾਰਤਕ ਦਾ ਸ਼ਾਨਦਾਰ ਨਮੂਨਾ ਹੈ।"

ਜਨਮ ਸਾਖੀ ਸ਼ੈਲੀ ਵਿੱਚ ਲਿਖਿਆ ਗਿਆ ਇਹ ਗ੍ਰੰਥ ਜਿੱਥੇ ਸਾਡੇ ਸੁਤੰਤਰਤਾ ਸੰਗਰਾਮ ਦੀ ਗੌਰਵ ਗਾਥਾ ਬਿਆਨ ਕਰ ਕੇ, ਇਤਿਹਾਸਕ ਦਸਤਾਵੇਜ਼ ਜਹੀ ਮਹੱਤਤਾ ਰੱਖਦਾ ਹੈ, ਉਥੇ ਗੁਰੂ ਤੇ ਸਿੱਖਾਂ ਦੇ ਸਬੰਧਾਂ ਨੂੰ ਮਜ਼ਬੂਤੀ ਪ੍ਰਦਾਨ ਕਰ ਕੇ, ਸਤਿਗੁਰੂ ਦੀ ਕੇਂਦਰੀ ਸੱਤਾ ਦਾ ਨਿਰੂਪਣ ਵੀ ਕੀਤਾ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਬਹੁ ਆਯਾਮੀ ਜੀਵਨ ਅਨੁਭਵ, ਗੁਰੂ ਹਰੀ ਸਿੰਘ ਦਾ ਸੰਕਟ ਕਾਲ ਨਾਲ ਮੱਥਾ ਲਾਉਣਾ, ਇਸ ਪੁਸਤਕ ਦੇ ਕਲੇਵਰ ਵਿੱਚ ਆਉਂਦੇ ਹਨ। ਬੁੱਧ ਦੀਆਂ ਜਾਤਕ ਕਥਾਵਾਂ ਅਤੇ ਇਸਲਾਮੀ ਸਾਹਿਤ ਦਾ ਜਨਮ ਸਾਖੀ ਸਾਹਿਤ ਉੱਤੇ ਵਿਸ਼ੇਸ਼ ਪ੍ਰਭਾਵ ਪਿਆ ਹੈ। ਕਿਸੇ ਨੁਕਤੇ ਨੂੰ ਸਪਸ਼ਟ ਕਰਨ ਲਈ ਪਰਾਭੌਤਿਕ ਸ਼ਕਤੀਆਂ ਨੂੰ ਵੰਗਾਰਿਆ ਜਾਂਦਾ ਸੀ। ਲੇਖਕ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਭਰਾਤਾ ਗੁਰੂ ਹਰੀ ਸਿੰਘ ਨੂੰ ਅਵਤਾਰੀ ਪੁਰਖਾਂ ਦੀ ਸ਼੍ਰੇਣੀ ਵਿਚ ਰੱਖ ਕੇ ਉਨ੍ਹਾਂ ਦਾ ਸਤੁਤੀਗਾਨ ਕਰਦਾ ਹੈ। ਕਿਸੇ ਵੀ ਲਹਿਰ ਦੇ ਨਾਇਕ ਦਾ ਪ੍ਰਭਾਮੰਡਲ ਹੀ ਅਸੰਖਾਂ ਲੋਕਾਂ ਨੂੰ ਉਸ ਵੱਲ ਆਕਰਸ਼ਿਤ ਕਰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨਾ ਕੇਵਲ ਪੰਜਾਬ, ਸਗੋਂ ਵਿਸ਼ਵ ਇਤਿਹਾਸ ਦੀ ਬੇਜੋੜ ਸ਼ਖਸੀਅਤ ਹਨ ਜਿਨ੍ਹਾਂ ਦੀ ਅਗਵਾਈ ਸਦਕਾ, ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀ ਕੂਕਾ ਲਹਿਰ ਲੋਕ ਲਹਿਰ ਵਿੱਚ ਪਰਵਰਤਿਤ ਹੋ ਗਈ। ਕੂਕਿਆਂ ਦੇ ਸਾਰੇ ਵਿਸ਼ਵਾਸ ਨਰੋਏ ਸਨ, ਸਾਰੀਆਂ ਰੀਤਾਂ

ਭਾਵੇਂ ਪਰੰਪਰਾ ਨਾਲ ਵੀ ਨਹੀਂ ਸਨ ਟਕਰਾਉਂਦੀਆਂ। ਇਕ ਨਵੇਂ ਸ਼ੋਸ਼ਣ ਮੁਕਤ ਮਨੁੱਖ ਦੀ ਸਿਰਜਨਾ ਹੋ ਰਹੀ ਸੀ। ਬਸਤੀਵਾਦ ਨਾਲ ਸਿੱਝਣ ਦੀ ਭਾਰਤੀ ਲੋਕਾਂ ਦੀ ਤਤਪਰਤਾ ਦਾ ਵੀ ਮੁਲੰਕਣ ਇਹ ਰਚਨਾ ਕਰਦੀ ਹੈ। ਪੰਜਾਬ ਦੀ ਜਗੀਰਦਾਰ ਅਤੇ ਪਰੋਹਿਤ ਸ਼੍ਰੇਣੀ ਦੀ ਪਿੱਛਲ ਖੁਰੀ ਸੋਚ ਨਾਲ ਸਿੱਝਣ ਲਈ ਜੁਗ ਗਰਦਾਂ ਦੀਆਂ ਟੋਲੀਆਂ ਉੱਠ ਰਹੀਆਂ ਸਨ। ਸੰਤੋਖ ਸਿੰਘ ਨਰੋਈ ਸੋਚ ਤੇ ਜਾਗਦੀ ਜ਼ਮੀਰ ਵਾਲੇ ਲੋਕਾਂ ਦਾ ਪ੍ਰਸ਼ੰਸਕ ਹੈ।

ਸੰਤੋਖ ਸਿੰਘ ਨੂੰ ਉਸ ਦੇ ਗ੍ਰੰਥ ਦੀ ਮਾਨਤਾ, ਰੋਜ਼ ਇਸਦਾ ਪਾਠ ਸੁਣਨ ਵਾਲੇ, ਸੁਣ ਕੇ ਸੋਧਣ ਵਾਲੇ ਗੁਰੂ ਹਰੀ ਸਿੰਘ ਜੀ ਤੋਂ ਮਿਲ ਗਈ, ਜਿਨ੍ਹਾਂ ਇਸ ਨੂੰ 'ਗੁਰਬਿਲਾਸ' ਹੋਣ ਦਾ ਵਰ ਦੇ ਕੇ ਨਿਵਾਜਿਆ ਸੀ। ਬ੍ਰਿਟਿਸ਼ ਸਰਕਾਰ ਤੇ ਪੰਜਾਬ ਦੀ ਰਜਵਾੜਾਸ਼ਾਹੀ, ਪੁਰੋਹਿਤ ਸ਼੍ਰੇਣੀ ਨੇ ਵੀ ਮਾਮੂਲੀ ਅਪਵਾਦ ਛੱਡ ਕੇ, ਕੂਕਿਆਂ ਤੇ ਜੋ ਸਖ਼ਤੀਆਂ ਕੀਤੀਆਂ 'ਸਤਿਗੁਰੂ ਬਿਲਾਸ' ਉਨ੍ਹਾਂ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦਾ ਹੈ। ਲੇਖਕ ਦੀ ਵਿਸ਼ੇਸ਼ ਪ੍ਰਤਿਭਾ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਾਇਆ ਜਾ ਸਕਦਾ ਹੈ ਕਿ ਗੁਰੂ ਹਰੀ ਸਿੰਘ ਜੀ ਨੇ ਆਪਣੇ ਵੱਡੇ ਸਾਹਿਬਜ਼ਾਦੇ (ਸਤਿਗੁਰੂ) ਪਰਤਾਪ ਸਿੰਘ ਹੋਰਾਂ ਦੀ ਗੁਰਮੁਖੀ ਅੱਖਰਾਂ ਨਾਲ ਪਹਿਲੀ ਜਾਣ-ਪਛਾਣ ਕਰਵਾਉਣ ਦੀ ਸੇਵਾ ਵੀ ਭਾਈ ਸੰਤੋਖ ਸਿੰਘ ਦੇ ਜ਼ਿੰਮੇ ਲਾਈ ਸੀ। ਸਰਕਾਰੀ ਰਿਕਾਰਡ ਵਿਚ ਕੂਕਾ ਗਤੀਵਿਧੀਆਂ ਦਾ ਜ਼ਿਕਰ ੧੯੬੩ ਈ. ਤੋਂ ਸ਼ੁਰੂ ਹੁੰਦਾ ਹੈ। ਇਸ ਤੋਂ ਪਹਿਲਾਂ ਦਾ ਗੁਰੂ ਰਾਮ ਸਿੰਘ ਜੀ ਦਾ ਜੀਵਨ ਵਿਵਰਣ ਅਤੇ ਨਾਮਧਾਰੀ ਅਕੀਦੇ ਅਨੁਸਾਰ ਗਿਆਰ੍ਹਵੇਂ ਗੁਰੂ ਬਾਲਕ ਸਿੰਘ ਜੀ ਦੇ ਕੁਝ ਸਮਾਚਾਰਾਂ ਲਈ, ਸਤਿਗੁਰੂ ਪਰਤਾਪ ਸਿੰਘ ਜੀ ਦੇ ਬਚਪਨ, ਅਵਤਾਰ ਧਾਰਨ ਦੀਆਂ ਸਾਖੀਆਂ ਅਤੇ ਗੁਰਤਾ ਤੇ ਬਿਰਾਜਮਾਨ ਹੋਣ ਦੇ ਪਰਸੰਗਾਂ ਲਈ ਵੀ ਅਸੀਂ ਭਾਈ ਸੰਤੋਖ ਸਿੰਘ ਹੋਰਾਂ ਦੀ ਇਸ ਵੱਡਮੁੱਲੀ ਲਿਖਤ 'ਤੇ ਹੀ ਨਿਰਭਰ ਰਹਿੰਦੇ ਹਾਂ। ਭਾਵੇਂ ਬਹੁਤ ਸਾਰੇ ਕੌਤਕ ਸਾਖੀਆਂ, ਸਤਿਗੁਰੂ ਸਾਹਿਬਾਨ ਨਾਲ ਸਬੰਧਿਤ ਅਜਿਹੀਆਂ ਮਿਲਦੀਆਂ ਹਨ ਜੋ ਤਰਕ ਤੇ ਵਿਗਿਆਨਿਕ ਸੋਚ ਦੀ ਕਸਵੱਟੀ 'ਤੇ ਪੂਰੀਆਂ ਨਹੀਂ ਉਤਰਦੀਆਂ, ਫਿਰ ਵੀ ਸਮਕਾਲੀ ਘਟਨਾਵਾਂ, ਵਿਅਕਤੀਆਂ, ਵਰਤਾਰਿਆਂ ਅਤੇ ਸਮਾਜਿਕ ਆਰਥਿਕ ਸਿਆਸੀ ਢਾਂਚੇ ਦੀਆਂ ਬਰੀਕੀਆਂ ਨੂੰ ਬੀਜ ਰੂਪ ਵਿੱਚ ਸਮਝਣ ਲਈ ਇਹ ਪੌਰਾਣਿਕ ਸਾਹਿਤ ਵੀ ਚੌਖਾ ਮੁੱਲਵਾਨ ਹੁੰਦਾ ਹੈ। ਇਸੇ ਲਈ "ਸਤਿਗੁਰੂ ਬਿਲਾਸ" ਵਿੱਚ ਛਿਪੇ ਇਸ ਬੇਸ਼ਕੀਮਤੀ ਖਜ਼ਾਨੇ ਨੂੰ ਜਦੋਂ ਵੀ ਜੌਹਰੀਆਂ ਦੀ ਨਜ਼ਰ ਪਈ, ਮਾਲਾਮਾਲ ਹੋ ਜਾਣਗੇ।

ਬਾਰਾਂ ਗੁਰਾਂ ਕਾ ਮੰਗਲਾ ਚਰਣ, ਜਿਵੇਂ ਪ੍ਰਮੇਸਰ ਜੀ ਸ੍ਰਿਸ਼ਟੀ ਰਚੀ, ਚਹੁੰ ਵੇਦਾਂ ਕੇ ਮਹਾਂਵਾਕ, ਸਤਿਪ੍ਰਸ਼ਨ, ਗੋਸ਼ਟ ਆਤਮੇ ਪਰਮਾਤਮੇ ਕੀ, ਜੁਗਾਵਾਲੀ, ਕਰਨੀ ਨਾਮਾ, ਗੁਰਿੰਡ ਨਾਮਾ, ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ 'ਗੋਸ਼ਟਿ ਅਜਿੱਤੇ ਰੰਧਾਵੇ ਨਾਲ', ਸਤਿਗੁਰੂ ਬਿਲਾਸ ਦੇ ਅਰੰਭ ਵਿੱਚ ਨਾਮਧਾਰੀ ਮਨਾਉਤਾਂ ਨਾਲ ਸਬੰਧਿਤ ਇਹ ਲਿਖਤਾਂ ਦਰਜ ਕਰਕੇ ਇਕ ਥਾਂ ਸੰਕਲਿਤ ਕਰਨ ਦਾ ਕਾਰਜ ਵੀ ਭਾਈ ਹੋਰਾਂ ਨੇ ਕਰ ਦਿੱਤਾ ਹੈ।

ਸਤਿਗੁਰੂ ਜੀ ਦਾ ਪਰਕਾਸ਼ ੧੮੭੨ ਬਿਕਰਮੀ ਦੀ ਮਾਘ ਸੁਦੀ ਪੰਜਵੀਂ ਤੇ ਛੇਵੀਂ ਦੀ ਵਿਚਕਾਰਲੀ ਰਾਤ ਅੱਧੀ ਰਾਤ ਤੋਂ ਬਾਅਦ ਰਾਈਆਂ ਨਗਰ ਵਿੱਚ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਹੋਇਆ। ਸਤਿਗੁਰੂ ਜੀ ਦੇ ਨਾਨਕੇ ਨੰਗਲ ਪਿੰਡ ਵਿੱਚ ਸਨ। ਬਾਬਾ ਜੱਸਾ ਸਿੰਘ ਰਾਮ-ਰਾਮ ਦਾ ਜਾਪ ਕਰਨ ਵਾਲਾ ਮਿਹਨਤੀ, ਤਿਆਗੀ, ਸੰਜਮੀ, ਮਿਲਣਸਾਰ ਅਤੇ ਉਦਾਰ ਸੁਭਾਉ ਦਾ ਸੀ। ਸਤਿਗੁਰੂ ਜੀ ਦੇ ਪਰਗਟ ਹੋਣ ਤੋਂ ਛੇਤੀ ਬਾਅਦ ਬਾਬਾ ਜੱਸਾ ਸਿੰਘ ਪਰਿਵਾਰ ਸਹਿਤ ਰਾਈਆਂ ਤੋਂ ਭੈਣੀ ਸਾਹਿਬ ਆ ਗਏ ਸਨ। ਗੁਰੂ ਹਰੀ ਸਿੰਘ ਜੋ ਆਪ ਤੋਂ ਚਾਰ ਵਰ੍ਹੇ ਛੋਟੇ ਸਨ ਉਨ੍ਹਾਂ ਦਾ ਅਵਤਾਰ ਭੈਣੀ ਸਾਹਿਬ ਵਿਖੇ ਹੀ ਹੋਇਆ ਸੀ। ਪੰਜਾਂ ਵਰ੍ਹਿਆਂ ਦੀ ਉਮਰ ਵਿੱਚ ਧ੍ਰੋੜਾਂ ਪਿੰਡ ਦੇ ਸਾਹਿਬ ਸਿੰਘ ਮਿਸਤਰੀ ਨੇ ਆਪਣੀ ਪੁੱਤਰੀ ਦਾ ਰਿਸ਼ਤਾ ਦੇ ਕੇ ਮੰਗਣਾ ਕਰ ਦਿੱਤਾ। ਸੱਤਾਂ ਵਰ੍ਹਿਆਂ ਦੀ ਉਮਰ ਵਿਚ ਵੇਦ ਰੀਤੀ ਨਾਲ ਵਿਆਹ ਹੋ ਗਿਆ। ਪੰਜਾਂ ਸਾਲਾਂ ਦੀ ਆਯੂ ਵਿੱਚ ਹੀ ਆਪ ਨੇ ਪੈਂਤੀ ਅੱਖਰੀ ਲਿਖਣੀ ਸ਼ੁਰੂ ਕਰ ਦਿੱਤੀ। ਅੱਠਾਂ ਸਾਲਾਂ ਦੀ ਉਮਰ ਵਿੱਚ ਪਸ਼ੂ ਚਾਰਨ ਲੱਗ ਪਏ। ਬਾਹਰ ਖੇਤਾਂ ਵਿੱਚ ਸਮਾਧੀ ਲਾ ਛੱਡਣੀ। ਗੱਭਰੂ ਹੋਏ ਭਜਨ ਬਾਣੀ ਕਰਨ ਲੱਗ ਪਏ। ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ ਇਉਂ ਦਰਸ਼ਨ ਹੁੰਦੇ ਹਨ:

"ਨਾਮ ਕੀ ਮਸਤੀ ਮੈਂ ਮਸਤ ਰੈਂਹਦੇ ਹੈਂ। ਸ੍ਰੀ ਸਤਿਗੁਰੂ ਜੀ ਕੇ ਮੁਖ ਪਰ ਲਾਲੀ, ਮਸਤਕ ਚੌੜਾ, ਭਵਾਂ ਕਮਾਨ ਨਿਆਈਂ, ਨੇਤ੍ਰ ਮਾਨੋਂ ਚੰਦਰਮਾ, ਸੂਰਜ ਚੜ੍ਹੇ ਹੈਂ। ਕਵਲਾਂ ਕੀ ਤਰ੍ਹਾਂ ਖਿੜੇ ਹੈਂ! ਸੁੰਦਰ ਕਪੋਲ, ਨੱਕ ਤਿੱਖਾ ਖੰਡੇ ਕੀ ਨਿਆਈਂ ਬਿੰਬ ਫਲ ਸਮਾਨ, ਦੋਨੋਂ ਹੋਠ ਪਤਲੇ ਲਾਲ, ਕਰਨ ਸੇਵਕਾਂ ਕੋ ਨਿਹਾਲ, ਦੰਦ ਮੋਤੀਆਂ ਕੀਆਂ ਪੰਗਤੀਆਂ ਲੱਗੀਆਂ ਹੋਈਆਂ ਹੈਂ। ਠੋਡੀ ਸੇਬ ਕੇ ਸਮਾਨ ਹੈ। ਛਾਤੀ ਚੌੜੀ ਲੱਕ ਪਤਲਾ ਕੇਹਰ ਕੀ ਨਿਆਈਂ। ਆਜਾਨੁ ਬਾਹੁ, ਲੰਬੀਆਂ ਭੁਜਾਂ ਹੈਨ। ਗਰਦਨ ਹੰਸ ਕੀ ਮਾਨਿੰਦ ਲੰਬੀ, ਲੱਤਾਂ ਕੇਲੇ ਕੀ ਤਰ੍ਹਾਂ ਹੈਨ। ਚਰਨ ਕੰਵਲ ਮੈਂ ਪਦਮ ਹੈ। ਭ੍ਰਿਗਲਤਾ ਹੈ ਪਿੱਠ ਪਰ। ਸੱਜੇ ਗੋਡੇ ਉੱਤੇ ਲਾਲ ਲਸਨ ਹੈ ਨਿੰਮ ਕੇ ਪੱਤੇ ਕੀ ਤਰ੍ਹਾਂ। ਸਰੀਰ ਪਤਲਾ ਸਰੂ ਵਾਂਗੂੰ। ਦੇਖ ਕੇ ਧੀਰਜ ਆਇ ਜਾਂਦੀ ਹੈ। ਜੀਆਂ ਵਾਂਗੂ ਸਰੀਰ ਮੈਂ ਗੰਢ ਨਹੀਂ ਹੈ।"

ਆਪ ਦਾ ਬਹਿਨੋਈ ਕਾਬਲ ਸਿੰਘ ਪਿੰਡ ਰਾਇਪੁਰ (ਲੁਧਿਆਣਾ) ਦਾ

ਵਸਨੀਕ, ਖਾਲਸਾ ਫੌਜ ਵਿੱਚ ਲਾਹੌਰ ਜਮਾਂਦਾਰ ਸੀ। ਬਾਈ ਸਾਲ ਦੀ ਉਮਰ ਵਿੱਚ ਨੌ ਨਿਹਾਲ ਸਿੰਘ ਵਾਲੀ ਪਲਟਣ ਵਿੱਚ ਭਰਤੀ ਹੋ ਗਏ। ਤਕਰੀਬਨ ੮-੯ ਸਾਲ ਫ਼ੌਜ ਵਿਚ ਰਹੇ। ਰਣਜੀਤ ਸਿੰਘ ਤੱਕ ਤਾਂ ਸੰਤੋਖ ਸਿੰਘ ਦੇ ਲਿਖਣ ਦੇ ਮੁਤਾਬਿਕ ਧਰਮ ਦਾ ਰਾਜ ਰਿਹਾ ਜਿਸ ਵਿੱਚ ਨਿਹੰਗਾਂ ਤੇ ਨਿਰਮਲਿਆਂ ਦਾ ਜ਼ੋਰ ਸੀ। ਰਣਜੀਤ ਸਿੰਘ ਤੋਂ ਬਾਅਦ 'ਖ਼ਾਲਸਾ ਕੁਬੁੱਧੀ ਹੋਇਆ।' 'ਕਲਿਜੁਗ ਕਾ ਜ਼ੋਰ ਹੋਇਆ।' ਫੌਜ ਕਿਸੇ ਸਰਕਾਰੀ ਕੰਮ ਲਾਹੌਰ ਤੋਂ ਪਿਸ਼ਾਵਰ ਜਾ ਰਹੀ ਸੀ। ਹਜ਼ਰੋਂ ਸਾਹਿਬ ਵਿਚ ਰੁਕਣਾ ਪਿਆ। ਇਥੇ ਹੀ ਭਾਈ ਜਮੀਅਤ ਸਿੰਘ ਗਿੱਲਾਂ ਵਾਲੇ, ਗੁਰੂ ਬਾਲਕ ਸਿੰਘ ਤੋਂ ਭਜਨ ਚੌਅੱਖਰੇ ਦੀ ਦਾਤ ਲੈ ਆਏ ਸਨ ਜੋ ਫੌਜੀ ਜੀਵਨ ਦੇ ਸਾਥੀ ਸਨ, ਕਾਹਨ ਸਿੰਘ ਚੱਕ ਧਿਆਨ ਸਿੰਘ ਮਲਵਈ, ਦੂਲਾ ਸਿੰਘ ਰਾਜੇਆਣਾ, ਜੀਤ ਸਿੰਘ ਠਰੂ, ਰਾਜਾ ਸਿੰਘ ਤਰਾਂਡੀ ਆਦਿ ਜਿਉਂ ਸੋਅ ਸੁਣ ਕੇ ਜਦੋਂ ਆਪ ਗੁਰੂ ਬਾਲਕ ਸਿੰਘ ਦੇ ਪਾਸੋਂ ਭਜਨ ਲੈਣ ਗਏ ਤਾਂ ਉਨ੍ਹਾਂ ਭਜਨ ਦੇ ਕੇ ਫੁਰਮਾਇਆ, "ਠਾਕੁਰੋ ਅਸੀਂ" ਤਾਂ ਰਾਖੇ ਈ ਬੈਠੇ ਹਾਂ, ਤੁਹਾਨੂੰ ਉਡੀਕਦੇ ਸੇ। ਸੋ ਤੁਸੀਂ ਆਇ ਗਏ ਹੋ। ਏਓਂ ਨਾਮ ਕਾ ਗੱਫਾ ਤੁਸੀਂ ਹੀ ਵਰਤਾਵਣਾ ਹੈ। ਨਾਮ ਦੇ ਖਜ਼ਾਨੇ ਨੂੰ ਕੁੰਜੀ ਤੁਸੀਂ ਹੀ ਲਾਵਣੀ ਹੈ। ਏਹ ਕੜਛਾ ਤੁਸਾਂ ਦੇ ਹੱਥੋਂ ਈ ਵਰਤਣਾ ਹੈ।... ਕਲੂ ਕਾਲ ਮੈਂ ਨਾਮ ਹੀ ਸੁਖ ਹੈ। ਰਸਨਾ ਕਰਕੇ ਜਪੇ ਤਾਂ ਮਹਾਤਮ ਹੈ।" ਗੁਰੂ ਬਾਲਕ ਸਿੰਘ ਜੀ ਨੇ ਫਿਰ ਉਪਦੇਸ਼ ਕੀਤਾ।

"ਨਾਮ ਕਾ ਰਸ ਤਾਂ ਆਉਂਦਾ ਹੈ ਜੇਕਰ ਕਿਸੇ ਕੀ ਅੰਸ ਨਾ ਖਾਏ। ਜੇ ਕਿਸੇ ਸਿੱਖ ਦੇ ਜਾਵੇ ਤਾਂ ਆਪਣਾ ਖਰਚਾ ਲੈ ਜਾਵੇ। ਪ੍ਰਸਾਦਾ ਲੂਣ ਨਾਲ ਅੱਠੀਂ ਪਹਿਰੀਂ ਭਾਵੇਂ ਛਕੇ, ਸਿਆਲ ਉੱਨ ਕੀ ਟਾਕੀ ਨਾਲ ਕੱਟ ਲਵੇ। ਹੁਨਾਲ ਕੱਪੜੇ ਦੀ ਟਾਕੀ ਨਾਲ ਕਟ ਲਵੇ। ਬੇ-ਰਸ ਹੋ ਕਰ ਰਹੇ ਤਾਂ ਨਾਮ ਕਾ ਰਸ ਔਂਦਾ ਹੈ।" ਜਨਮ ਸਾਖੀ ਸ਼ੈਲੀ ਵਿੱਚ ਭਾਈ ਸਾਹਿਬ ਨੇ ਫੌਜੀ ਜੀਵਨ ਨਾਲ ਸਬੰਧਿਤ ਬਹੁਤ ਸਾਰੀਆਂ ਸਾਖੀਆਂ ਦਰਜ ਕੀਤੀਆਂ ਹਨ। ਸਤਿਗੁਰੂ ਜੀ ਦੀ ਮਸਤਾਨੀ ਬਿਰਤੀ ਬਾਰੇ ਭੀ ਅਨੇਕ ਸਾਖੀਆਂ ਦਰਜ ਹਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ਾਂ ਵਿੱਚ ਜ਼ਿਕਰ ਆਉਂਦਾ ਹੈ ਕਿ ਮਸਤਾਨੀ ਬਿਰਤੀ ਤਾਂ ਸਾਨੂੰ ਆਦਿ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਮਿਲੀ ਹੋਈ ਹੈ। ਨਵੇਂ ਪੰਥ, ਨਵੇਂ ਰਾਹ, ਦਾਨਿਆਂ ਤੋਂ ਨਹੀਂ, ਮਸਤਾਨਿਆਂ ਤੋਂ ਹੀ ਚੱਲੇ ਹਨ। ਫੌਜ ਵਿੱਚ ਆਪ ਦੇ ਰਹਿਣ ਕਾਰਨ ਆਪ ਵਾਲੀ ਸਾਰੀ ਫੌਜ "ਭਗਤਾਂ ਦੀ ਫੌਜ" ਹੀ ਅਖਵਾਉਂਦੀ ਸੀ। ਸਿੱਖ ਸੈਨਾ ਅਤੇ ਲਾਹੌਰ ਦਰਬਾਰ ਦੇ ਆਗੂਆਂ ਦੇ ਅੰਗਰੇਜ਼ਾਂ ਨਾਲ ਰਲੇ ਹੋਣ ਦਾ ਭੇਦ ਸ੍ਰੀ ਸਤਿਗੁਰੂ ਜੀ ਦੀ ਪਾਰਖੂ ਅੱਖ ਨੇ ਤਾੜ ਲਿਆ ਸੀ। ਇਸ ਲਈ ਮੁਦਕੀ ਦੀ ਲੜਾਈ ਸਮੇਂ (੧੮ ਦਸੰਬਰ ੧੮੪੫ ਈ.) ਨੂੰ ਸਤਿਲੁਜ ਦਾ ਪੱਤਣ ਲੰਘਣ ਸਮੇਂ ਬੰਦੂਕ ਦਰਿਆ ਵਿਚ ਸੁੱਟ ਦਿੱਤੀ। "ਸਿੰਘਾਂ ਪੁੱਛਿਆ ਏਹ ਕੀ ਸਾਂਗ ਹੈ? ਬਚਨ ਕੀਤਾ ਗੁਰੂ ਜੀ ਧੁਆਡੇ ਸਰਦਾਰ ਫਰੰਗੀ ਨਾਲ ਮਿਲੇ ਹੋਏ ਹਨ। ਤੁਸੀਂ ਸਾਰੇ ਏਥੇ ਡੁੱਬੋਗੇ ਸਣੇ ਸ਼ਸਤਰੀਂ। ਤਾਂ ਤੇ ਮੈਂ ਅੱਗੇ ਈ ਸੁੱਟ ਦਿੱਤੀ ਹੈ ਬੰਦੂਕ।" ਇਹ ਬਚਨ ਠੀਕ ਸਿੱਧ ਹੋਏ। ਲੁਧਿਆਣੇ ਮਾਮੇ ਹਰੀ ਸਿੰਘ ਦੇ ਘਰ ਆਇਆਂ ਪਤਾ ਲੱਗਾ ਕਿ ਆਪ ਦੇ ਮਹਿਲ ਬੀਬੀ ਜੱਸਾਂ ਦੇ ਲੜਕਾ ਪੈਦਾ ਹੋ ਕੇ ਅੱਠਾਂ ਦਿਨਾਂ ਬਾਦ ਚੜ੍ਹ ਗਿਆ। ਆਪ ਦੀ ਭੈਣ ਰੂਪਾਂ ਢੰਢਾਰੀ ਪਿੰਡ ਵਿਖੇ ਵਿਆਹੀ ਸੀ। ਉਸ ਨੂੰ ਰਾਤ ਦਰਸ਼ਨ ਦੇ ਕੇ ਸ੍ਰੀ ਭੈਣੀ ਸਾਹਿਬ ਮਾਮੀ ਰਾਮੀ ਨਾਲ ਗਏ ਅਤੇ ਨਗਰ ਦੀ ਜੂਹ ਵਿੱਚ ਦਾਖ਼ਲ ਹੁੰਦਿਆਂ ਲੋਕਾਚਾਰ ਨੂੰ ਮੁੱਖ ਰੱਖ ਕੇ ਧਾਹ ਵੀ ਮਾਰੀ ਕਿਉਂਕਿ ਮਾਮੀ ਨੂੰ ਕਿਹਾ ਸੀ "ਜੇ ਘਰ ਚੁੱਪ ਕੀਤੇ ਗਏ ਤਾਂ ਜੱਸਾਂ ਕਹੇਗੀ ਨੁਪੱਤੇ ਨੂੰ ਮੋਹ ਨਾ ਸੀ।" ਦਾਣੇ ਭਾਵੇਂ ਘਰ ਖਾਣ ਜੋਗੇ ਵੀ ਨਾ ਹੁੰਦੇ ਆਏ ਸੁਆਲੀ ਨੂੰ ਚੁਕਾ ਦਿੰਦੇ। ਆਪ ਦੀ ਭੂਆ ਜਿੰਦਾਂ ਮੁੰਡੀਆਂ ਪਿੰਡ ਵਿੱਚ ਵਿਆਹੀ ਸੀ। ਉਥੇ ਵੀ ਕਈ ਦਿਨ ਰਹਿ ਆਉਂਦੇ।

ਫੌਜ ਵਿੱਚੋਂ ਆ ਕੇ ਵਰ੍ਹਾ ਮਸਤਾਨੇ ਹੀ ਰਹੇ। ਫਿਰ ਮਾਤਾ ਜੱਸਾਂ ਦੇ ਗਹਿਣੇ ਵੇਚ ਕੇ ਦੋ ਬੈਲ ਖ਼ਰੀਦ ਲਏ। ਪਹਿਲੇ ਦੋ ਬਰਸ ਸੁੱਖੂ, ਜੋ ਪਿੰਡ ਦਾ ਲੰਬੜਦਾਰ ਸੀ, ਉਸ ਨਾਲ ਖੇਤੀ ਕੀਤੀ। ਫਿਰ ਖੇਮੇ ਨਾਲ ਕੀਤੀ। ਕਮਾਦ ਦੀ ਸੱਕਰ ਵੀ ਪਾਈ ਬੂਰੇ ਵਰਗੀ ਅਤੇ ਚਰਸ ਫੜ ਕੇ ਖੂਹ ਤੋਂ ਸਿੰਚਾਈ ਵੀ ਕੀਤੀ। ਫਿਰ ਰਾਈਆਂ ਦੇ ਜਿਊਣ ਸਿੰਘ ਨੰਬਰਦਾਰ ਨਾਲ ਖੇਤੀ ਕਰਨ ਦਾ ਜ਼ਿਕਰ ਵੀ ਆਉਂਦਾ ਹੈ, ਮੁੱਢਲੇ ਪਿੰਡ ਜਾ ਕੇ। ਬਾਲ ਸਖਾਈ ਮਿੱਤਰ ਲਹਿਣਾ ਸਿੰਘ ਦੇ ਕਹਿਣ ਤੇ ਫਿਰ ਵਾਪਸ ਭੈਣੀ ਸਾਹਿਬ ਆ ਗਏ। ਖੇਮਾ ਤੇ ਬੁੱਗ ਵੀ ਸੱਦਣ ਗਏ ਸਨ ਕਿ ਸਾਡੇ ਨਾਲ ਖੇਤੀ ਸਾਂਝੀ ਕਰ ਲਓ। ਲਹਿਣਾ ਸਿੰਘ ਦੁਆਰਾ ਪ੍ਰਦਾਨ ਕੀਤੀ ਗਈ ਭੂਮੀ ਤੇ, ਜੋ ਉਸ ਦੇ ਘਰਾਂ ਪਿੱਛੇ ਸ਼ਾਮਲਾਟ ਸੀ! ਦੋਵਾਂ ਭਾਈਆਂ ਨੇ ਇੱਟਾਂ ਪੱਥ ਕੇ ਸਤਿਗੁਰੂ ਜੀ ਦੇ ਬਿਰਾਜਮਾਨ ਹੋਣ ਲਈ ਤਖਤ ਵੀ ਰਚਿਆ ਅਤੇ ਡੇਰੇ ਦੇ ਹੋਰ ਮਕਾਨਾਂ ਦੀ ਰਚਨਾ ਵੀ ਕੀਤੀ। ਜਿਤਨਾ ਚਿਰ ਭਵਨ ਤਿਆਰ ਨਾ ਹੋਏ ਓਨਾ ਚਿਰ ਖੇਮੇ ਜੱਟ ਦੇ ਘਰ ਨਿਵਾਸ ਵੀ ਕੀਤਾ। ਖੇਮੇ ਅਤੇ ਗੁਰੂ ਹਰੀ ਸਿੰਘ ਜੀ ਦਾ ਜਨਮ ਇੱਕੋ ਰਾਤ ਦਾ ਹੀ ਸੀ।

ਸੰਤਾਨ ਦੇ ਤੌਰ 'ਤੇ ਹਜ਼ੂਰ ਦੀਆਂ ਦੋ ਪੁੱਤਰੀਆਂ ਹੀ ਸਨ। ਵੱਡੀ ਬੀਬੀ ਨੰਦਾਂ ਖਟੜੇ (ਲੁਧਿਆਣੇ) ਅਤੇ ਛੋਟੀ ਬੀਬੀ ਦਇਆ ਕੌਰ ਨਾਰੰਗਵਾਲ (ਲੁਧਿਆਣਾ) ਵਿਆਹੀਆਂ ਸਨ। ਵੱਡੀ ਦੇ ਤਿੰਨ ਪੁੱਤਰ ਸਨ ਜਿਨ੍ਹਾਂ ਵਿਚੋਂ ਸੂਰਤ ਸਿੰਘ ਵੈਦ ਅਤੇ ਕਵੀ ਵੀ ਸੀ। ਉਸ ਦਾ ਸਾਰਾ ਜੀਵਨ ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਬਤੀਤ ਹੋਇਆ। ਛੋਟੀ ਪੁੱਤਰੀ ਦੇ ਘਰ ਵਾਲਾ ਗੁਰ ਸਿੱਖੀ ਧਾਰਨ ਨਹੀਂ

ਸੀ ਕਰਦਾ ਜਿਸ 'ਤੇ ਬੀਬੀ ਉਸ ਨਾਲ ਜਾਂਦੀ ਨਹੀਂ ਸੀ। ਇਸੇ ਦੁਬਿਧਾ ਵਿਚ ਬੀਬੀ ਉਸ ਕੋਲੋਂ ਕਤਲ ਹੋ ਗਈ ਅਤੇ ਉਹ ਫਾਹੇ ਲੱਗ ਗਿਆ। ਫਿਰੋਜ਼ਪੁਰ ਛਾਉਣੀ ਸੜਕਾਂ ਬਣ ਰਹੀਆਂ ਸਨ। ਆਪ ਦੇ ਮਾਮੇ ਹਰੀ ਸਿੰਘ ਦਾ ਪੁੱਤਰ ਖ਼ਜ਼ਾਨ ਸਿੰਘ ਉਥੇ ਚਿਣਾਈ ਦਾ ਕੰਮ ਕਰਦਾ ਕਰਵਾਉਂਦਾ ਸੀ। ਸਤਿਗੁਰੂ ਜੀ ਕੁਝ ਸਮਾਂ ਉਥੇ ਜਾ ਕੇ ਰਾਜਗੀਰੀ ਕਰਦੇ ਰਹੇ। ਫਿਰ ਦੇਵਨੇਤ ਮਾਮਾ ਅਤੇ ਉਸ ਦਾ ਪੁੱਤਰ ਥੋਹੜੇ ਵਕਫ਼ੇ ਬਾਅਦ ਚਲਾਣਾ ਕਰ ਗਏ। ਮਾਮੀ ਨੇ ਆਪਣੇ ਵੱਲੋਂ ਕੁਝ ਮਾਇਆ ਦੇ ਕੇ ਵਣਜ ਵਿਉਪਾਰ ਕਰਨ ਲਈ ਉਤਸ਼ਾਹਿਤ ਕੀਤਾ। ਇਸ ਤਰ੍ਹਾਂ ਪਿੰਡ ਵਿੱਚ ਹੱਟੀ ਸ਼ੁਰੂ ਹੋ ਗਈ। ਜਿਸ ਦੇ ਮੁਨਾਫ਼ੇ ਨਾਲ ਆਈ ਸਾਧ ਸੰਗਤ ਦਾ ਲੰਗਰ ਪਾਣੀ ਚੱਲਣ ਲੱਗ ਪਿਆ। ਖੇਤੀ ੧੮੫੨ ਈ. ਤੱਕ ਕੀਤੀ ੬ ਸਾਲ। ਫਿਰੋਜ਼ਪੁਰ ਤਿੰਨ ਸਾਲ ੧੯੫੫ ਈ. ਤੱਕ ਰਹੇ।

੧੯੧੪ ਬਿਕ੍ਰਮੀ (੧੮੫੭ ਈ.) ਵੀ ਵੈਸਾਖੀ ਦੇ ਦਿਨ ਸ੍ਰੀ ਭੈਣੀ ਸਾਹਿਬ ਪੰਜ ਸਿੰਘਾਂ ਨੂੰ ਸ੍ਰੀ ਦਸਮੇਸ਼ ਜੀ ਦੀ ਰੀਤੀ ਅਨੁਸਾਰ ਅੰਮ੍ਰਿਤ ਛਕਾਇਆ ਅਤੇ ਇਸ ਤਰ੍ਹਾਂ 'ਸੰਤ ਖਾਲਸਾ' ਪ੍ਰਗਟ ਕਰ ਦਿੱਤਾ। ਇਹ ਸਿੰਘ ਸਨ ਕਾਹਨ ਸਿੰਘ ਨਿਹੰਗ ਪਿੰਡ ਚੱਕ ਰਿਆਸਤ ਮਾਲੇਰਕੋਟਲਾ, ਲਾਭ ਸਿੰਘ ਰਾਗੀ ਨਿਵਾਸੀ ਨਵਾਂ ਸ਼ਹਿਰ, ਆਤਮਾ ਸਿੰਘ ਆਲੋਮੁਹਾਰ (ਸਿਆਲਕੋਟ), ਨੈਣਾ ਸਿੰਘ ਵਰਿਆਂਹ (ਅੰਮ੍ਰਿਤਸਰ) ਅਤੇ ਸੁੱਧ ਸਿੰਘ ਦੁਰਗਾਪੁਰ (ਜਲੰਧਰ)। ਸਿੱਖੀ ਜੀਵਨ ਵਿੱਚ ਕਿਰਤ ਦੀ ਕਿੰਨੀ ਮਹੱਤਤਾ ਹੈ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਦਾ ਹੈ ਕਿ ਨਾ ਸਤਿਗੁਰੂ ਜੀ ਆਪ ਵਿਹਲੇ ਰਹਿੰਦੇ ਸਨ ਅਤੇ ਨਾ ਪਰਿਵਾਰ ਦੇ ਜੀਆਂ ਨੂੰ ਰਹਿਣ ਦਿੰਦੇ ਸਨ। ਭਾਈ ਸਾਹਿਬ ਲਿਖਦੇ ਹਨ "ਚੱਕੀਆਂ ਨਾਲ ਈ ਗੁਜ਼ਾਰਾ ਹੁੰਦਾ ਸੀ। ਮਾਤਾ ਜੱਸਾਂ ਜੀ ਭੀ ਪੀਂਹਦੇ ਸੇ। ਬੀਬੀ ਦਇਆ ਕੌਰ ਭੀ ਪੀਸਿਆ ਕਰੇ। ਇਕ ਦਿਨ ਸ੍ਰੀ ਸਤਿਗੁਰੂ ਜੀ ਜੱਸਾਂ ਨਾਲ ਪਿਸਾਵਣ ਲੱਗੇ। ਫੇਰ ਸੁੱਧ ਸਿੰਘ ਭੀ ਆਇ ਲੱਗਾ, ਸਤਿਗੁਰੂ ਜੀ ਹਟਾਇ ਦਿੱਤੇ। ਕੋਈ ਪ੍ਰੇਮ ਨਾਲ ਕੰਮ ਕਰੇ ਤਾਂ ਕਰੇ ਨਹੀਂ ਤਾਂ ਕਹਿਣਾ ਨਹੀਂ। ਬੀਬੀ ਦਇਆ ਕੌਰ ਪਹਿਲੇ ਪੀਸਿਆ ਕਰੇ, ਫੇਰ ਦੁੱਧ ਰਿੜਕਣਾ, ਫੇਰ ਘਾਸ ਕੀ ਪੰਡ ਲਿਆਵਣੀ। ਪ੍ਰਸ਼ਾਦ ਭੀ ਬਣਾਉਣਾ, ਫੇਰ ਪਾਣੀ ਅਕਾਲ ਬੁੰਗੇ ਵਾਲੇ ਖੂਹ ਤੋਂ ਭਰਨਾ, ਫੇਰ ਪੰਜ ਗ੍ਰੰਥੀ ਬਾਣੀ ਭੀ ਪੜ੍ਹਨੀ।" ਸਤਿਗੁਰੂ ਰਾਮ ਸਿੰਘ ਜੀ ਊਚ ਨੀਚ ਦੀਆਂ ਸਾਰੀਆਂ ਵਿੱਥਾਂ ਮਿਟਾ ਕੇ ਉਦੈ ਆਸਤ ਲੌ ਸਾਰੀ ਲੁਕਾਈ ਨੂੰ ਨਾਮ ਦੇ ਰੰਗ ਵਿੱਚ ਰੰਗੀ ਹੋਈ ਵੇਖਣ ਦੇ ਇੱਛੁਕ ਹਨ। ਮੁੰਡੀਆਂ ਦੇ ਇਕ ਸੁਜਾਨ ਸਿੰਘ ਨੂੰ ਭਜਨ ਲੈਣ ਦਾ ਹੁਕਮ ਕੀਤਾ। ਉਸ ਕਿਹਾ ਜੀ ਮੈਂ ਗਰੀਬ ਹਾਂ ਆਏ ਸਿੱਖ ਸਾਧ ਦੀ ਸੇਵਾ ਨਹੀਂ ਕਰ ਸਕਦਾ, "ਗੁਰੂ ਜੀ ਬਚਨ ਕੀਤਾ ਜੇਕਰ ਪਰਸ਼ਾਦਾ ਨਾ ਹੋਵੇ ਆਏ ਸਿੰਘ ਕੋ ਆਦਰ ਸੇ ਜਲ ਕਾ ਛੰਨਾ ਲੈ ਕੇ ਹੀ ਮਿਲ ਪਈਏ, ਜਗ੍ਹਾ ਦੇ ਦਈਏ ਤਾਂ ਪਰਸ਼ਾਦੇ ਨਾਲੋਂ ਭੀ ਜ਼ਿਆਦਾ ਫਲ ਹੈ। ਆਏ ਸਿੰਘ ਕੋ ਉਠਾਵੇ ਨਾ, ਮਿੱਠਾ ਬੋਲਾ ਕਰੇ ਤਾਂ ਭੀ ਸਿੱਖੀ ਰਹਿ ਆਉਂਦੀ ਹੈ। ਸੁਜਾਨ ਸਿੰਘ ਨੇ ਭਜਨ ਲੈ ਲਿਆ। ਮਾੜੇ ਕਰਮਾਂ ਦਾ ਤਿਆਗ ਕੀਤਾ।"

੧੮੫੮ ਈ. ਮੁਤਾਬਿਕ ੧੯੧੫ ਬਿਕ੍ਰਮੀ ਨੂੰ ਪੰਝੀ ਸਿੰਘਾਂ ਨੂੰ ਨਾਲ ਲੈ ਕੇ ਹਜ਼ਰੋ ਸਾਹਿਬ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ। ਗੁਰੂ ਬਾਲਕ ਸਿੰਘ ਜੀ ਨੇ ਕਈ ਦਿਨ ਰੱਖ ਕੇ ਹਜ਼ਰੋ ਸਾਹਿਬ ਦੇ ਇਕ ਇਕ ਸਿੱਖ ਦੇ ਘਰ ਆਪਦੇ ਚਰਨ ਲੰਗਰ ਦੇ ਬਹਾਨੇ ਪੁਆਏ। ਭਾਈ ਵਸਤੀ ਰਾਮ ਸਿਰਫ਼ ਬਾਣੀ ਹੀ ਪੜ੍ਹਦਾ ਸੀ। ਕੰਠਾਗਰ ਸੀ ਕਾਫ਼ੀ ਬਾਣੀ। ਉਸ ਨੂੰ ਫੁਰਮਾਇਆ ਕਿ ਭਜਨ ਵੀ ਕਰਿਆ ਕਰ। ਖੰਡ ਘਿਓ ਰਲਾ ਕੇ ਛਕਣਾ ਚਾਹੀਦਾ ਹੈ। ਮੁੜਦਿਆਂ ਮੁੱਠਡੇ ਨਗਰ ਵਿੱਚ ਵਜ਼ੀਰੇ ਲੁਹਾਰ ਨੂੰ ਸਭ ਤੋਂ ਪਹਿਲਾਂ ਭਜਨ ਦਿੱਤਾ। ੧੯੫੯-੬੦ ਈ. ਵਿੱਚ ਹੀ ਬਾਬਾ ਸਾਹਿਬ ਸਿੰਘ (ਬਾਅਦ ਵਿੱਚ ਬਣਿਆ ਪ੍ਰਮੁੱਖ ਸੂਬਾ) ਹਜ਼ੂਰੀ ਵਿਚ ਆਇਆ। ਪਹਿਲਾਂ ਮੱਝਾਂ ਚਾਰਦਾ ਰਿਹਾ, ਫਿਰ ਬੱਚਿਆਂ ਨੂੰ ਵਿੱਦਿਆ ਦਾਨ ਦੇਣ ਲੱਗਾ। ੧੯੧੭ ਦੇ ਕਾਲ ਸਮੇਂ ਭਾਉ ਨਾਲੋਂ ਦੋ ਸੇਰ ਦਾਣੇ ਆਪਣੀ ਦੁਕਾਨ ਤੋਂ ਵਧ ਦੇਣੇ ਅਤੇ ਲੰਗਰ ਵਿਚੋਂ ਪਰਸ਼ਾਦਾ ਵੀ ਛਕਾਉਣਾ।

ਭਾਈ ਸੰਤੋਖ ਸਿੰਘ ਭਾਵੇਂ ਵਾਰਤਕ ਲਿਖਾਰੀ ਹੈ ਪਰ ਕਵਿਤਾ ਵੀ ਉਸਦੇ ਵੱਸ ਵਿੱਚ ਹੈ। ਸਤਿਗੁਰੂ ਜੀ ਦੇ ਦਰਸ਼ਨਾਂ ਦਾ ਵਰਣਨ ਇਸ ਕਬਿੱਤ ਵਿੱਚ ਬੜਾ ਮਨਮੋਹਕ ਹੈ:

"ਮੁੱਖ ਬੜਾ ਆਬ ਹੈ ਜਿਉਂ ਕਮਲ ਗੁਲਾਬ ਹੈ
ਸਰੀਰ ਖਾਸ ਭਾਗ ਹੈ ਜੋ ਆਪ ਨਿਰੰਕਾਰ ਹੈ।
ਸੰਗਤ ਕੇ ਬੀਚ ਬੈਠੇ ਸੋਭਤੇ ਹੈਂ ਏਸ ਤੌਰ,
ਤਾਰਿਆਂ ਕੇ ਬੀਚ ਜੈਸੇ ਸਸੀ ਕਾ ਅਕਾਰ ਹੈ।
ਸੋਂਹਦੀ ਗ੍ਰੀਵਾ ਉੱਚੀ ਜੈਸੇ ਸਰੂ ਬਾਗ ਵਿੱਚ,
ਕੋਮਲ ਸੇ ਅੰਗ ਰੰਗ ਕਨਕ ਸਮਾਰ ਹੈ।
ਕੱਟੇ ਜਾਂਦੇ ਪਾਪ ਕਈ ਜਨਮਾਂ ਦੇ ਕਵੀ ਸਿੰਘਾ,
ਜੇੜ੍ਹਾ ਨੈਨੀ ਦੇਖੇ ਇਕ ਵਾਰ ਹੀ ਨਿਹਾਰ ਹੈ।"

ਅਪ੍ਰੈਲ ੧੮੬੧ ਈ. ਵਿੱਚ ਅੱਧ ਕੁੰਭੀ ਦਾ ਮੇਲਾ ਹਰਿਦੁਆਰ ਵਿਖੇ ਸੀ। ਭਾਈ ਸੰਤੋਖ ਸਿੰਘ ਦੇ ਕਥਨਾਨੁਸਾਰ ਸਤਿਗੁਰੂ ਜੀ ਗੰਗਾ ਦੀ ਸੱਤਿਆ ਕੱਢ ਸ੍ਰੀ ਭੈਣੀ ਸਾਹਿਬ ਵਿਖੇ ਬਣੇ ਸਰੋਵਰ, ਰਾਮ ਸਰ ਵਿਖੇ ਪਾ ਦੇਣਗੇ। ਪੁਰਾਣੇ ਸੰਕਲਪਾਂ ਦੀ ਥਾਂ 'ਤੇ ਨਵੇਂ ਸੰਕਲਪ ਇਸ ਤਰ੍ਹਾਂ ਹੀ ਉਸਰਦੇ ਹਨ। ਨਵੇਂ ਮਨੁੱਖ ਦੀ ਸਿਰਜਣਾ ਦੇ ਆਹਰ ਹੋ ਰਹੇ ਹਨ। ਗੰਗਾ ਲੋਕ ਮਨ ਵਿਚ ਕਿੰਨੀ ਡੂੰਘੀ ਉੱਤਰੀ ਹੋਈ ਸੀ:

"ਮਿੱਤਰਾ ਧਰਮ ਕਰੀਂ,
ਮੇਰੇ ਫੁੱਲ ਗੰਗਾ ਵਿੱਚ ਪਾਉਣੇ।" - ਲੋਕਗੀਤ

ਪੁਰਾਣੀਆਂ ਦੀ ਥਾਂ ਹੁਣ ਨਵੀਆਂ ਮਨਾਉਤਾਂ ਦਾ ਸਮਾਂ ਆ ਗਿਆ ਹੈ। ਪੁਨਰ ਜਾਗਰਣ ਵੀ ਇਸੇ ਨੂੰ ਕਹਿੰਦੇ ਹਨ। ਸਤਿਗੁਰੂ ਜੀ ਸੌ ਡੇਢ ਸੌ ਸਿੰਘਾਂ ਦੇ ਵਹੀਰ ਸਮੇਤ ਗੰਗਾ 'ਤੇ ਪਹੁੰਚੇ। ਭਾਈ ਨੈਣਾ ਸਿੰਘ ਵਰਿਆਂਹ ਵਾਲੇ ਦੇ ਪੈਰਾਂ 'ਤੇ ਕੁਹਾੜਾ ਮਾਰ ਕੇ ਫੱਟੜ ਕਰਨਾ, ਪੱਧਰੀ ਵਾਲੀ ਮਾਈ ਸਾਹਿਬੋ ਤੇ ਉਸ ਦੇ ਪੁੱਤਰ ਲਾਲ ਸਿੰਘ ਦੀ ਅਗਨੀ ਪ੍ਰੀਖਿਆ, ਛੋਟੇ ਭਾਈ ਬੁੱਧ ਸਿੰਘ ਨੂੰ ਨਾਲ ਲਾ ਕੇ ਦਿਆਰ ਦੀ ਭਾਰੀ ਗੇਲੀ ਦੋਵਾਂ ਭਰਾਵਾਂ ਚੁੱਕ ਕੇ, ਨਾਮਧਾਰੀ ਪੰਥ ਦੀ ਭਾਰੀ ਕਾਰ ਚੁੱਕਣ ਦੇ ਦੋਹਾਂ ਦੇ ਹੀ ਸਮਰੱਥ ਹੋਣ ਦਾ ਦ੍ਰਿਸ਼ਟਾਂਤ ਆਦਿਕ ਪਰਸੰਗ ਗੰਗਾ ਯਾਤਰਾ ਸਮੇਂ ਹੀ ਵਾਪਰੇ ਸਨ। ਸਤਿਗੁਰੂ ਜੀ ਦੀ ਕੌਮਾਂਤਰੀ ਦ੍ਰਿਸ਼ਟੀ ਦੇ ਦਰਸ਼ਨ ਵੀ ਇਸ ਗ੍ਰੰਥ ਵਿਚੋਂ ਹੁੰਦੇ ਹਨ। ਅੰਗਰੇਜ਼ ਬਸਤੀਵਾਦੀਆਂ ਵਿਰੁੱਧ, ਪ੍ਰਭੂਸੱਤਾ ਸੰਪਨ ਰੂਸੀ ਸਰਕਾਰ ਦਾ ਸਹਿਯੋਗ ਕੂਕਿਆਂ ਦੇ ਏਜੰਡੇ 'ਤੇ ਰਿਹਾ ਹੈ। ਸਤਿਗੁਰੂ ਜੀ ਮਸਤਾਨੀ ਬਿਰਤੀ ਵਿੱਚ ਡੱਬੂ-ਕਾਲੂ ਦਾ ਯੁੱਧ ਕਰਦੇ ਹਨ। "ਡੱਬੂ ਨਾਮ ਫਰੰਗੀਆਂ ਕਾ ਹੈ ਤੇ ਕਾਲੂ ਨਾਮ ਰੂਸਾਂ ਕਾ ਹੈ।" ਹਜਰੋ ਸਾਹਿਬ ਕੀ ਸੰਗਤ ਵੀ ਗੰਗਾ ਤੇ ਪੁੱਜੀ। ਸਤਿਕਾਰ ਵਜੋਂ ਉਨ੍ਹਾਂ ਦੇ ਜੂਠੇ ਬਰਤਨ ਸਾਫ ਕਰਨ ਦੀ ਸੇਵਾ ਸਤਿਗੁਰੂ ਜੀ ਨੇ ਮੰਗ ਕੇ ਲਈ। ਹਰਨਾਮ ਸਿੰਘ ਛੂਤੀਏ ਨੂੰ ਦੱਸਿਆ ਕਿ ਮੈਂ ਆਪਣੀ ਕ੍ਰਿਆ ਆਪ ਕਰਨ ਦੇ ਸਮਰੱਥ ਹਾਂ ਤੇ ਫਿਰ ਤੇਰੇ ਦੁਆਰਾ ਕੱਢੇ ਗੜਵੇ ਦੇ ਜਲ ਨਾਲ ਇਸ਼ਨਾਨ ਨਹੀਂ ਕਰਾਂਗਾ। ਉਹ ਪਾਣੀ ਡੋਹਲ ਕੇ ਆਪ ਕੱਢ ਕੇ ਇਸ਼ਨਾਨ ਕੀਤਾ। ਆਪ ਹੱਥੀਂ ਕੰਮ ਕਰਨ ਨੂੰ ਸਦਾ ਵਡਿਆਉਂਦੇ ਰਹੇ ਹਨ। ਵਿਹਲੜਾਂ ਤੇ ਨਖੱਟੂਆਂ ਤੋਂ ਆਪਣੇ ਪੰਥ ਨੂੰ ਮੁਕਤ ਰੱਖਿਆ।

ਸੰਮਤ ਬਿਕ੍ਰਮੀ ੧੯੧੮ ਮੁਤਾਬਿਕ ਜਨਵਰੀ ੧੮੬੨ ਈ. ਨੂੰ ਮੁਕਤਸਰ ਮਾਘੀ ਦਾ ਮੇਲਾ ਵੇਖਣ ਚੱਲੇ। ਫਰੀਦਕੋਟ ਦੇ ਰਾਜੇ ਨੇ ਲੰਗਰ ਵਾਸਤੇ ਬਰਤਨ ਵੀ ਨਾ ਦਿੱਤੇ ਅਤੇ ਇਕ ਮੁਖ਼ਬਰ ਨਾਈ ਭੇਜ ਕੇ ਸੰਗਤ ਦੇ ਕਛਹਿਰੇ ਪੈਸੇ ਉਸ ਤੋਂ ਚੁਰਵਾ ਲਏ। "ਸਿੰਘ ਸੁਣ ਸੁਣ ਕੇ ਦੂਰੋਂ ਦੂਰੋਂ ਆਏ। ਬਹੁਤ ਖ਼ਾਲਸਾ ਇਕੱਠਾ ਹੋਇਆ। ਸਿੰਘਾ ਕੋ ਦੇਖ ਕੇ ਫ਼ਰੰਗੀਆਂ ਕੋ ਭੀ ਭੈ ਪ੍ਰਾਪਤ ਹੂਆ। ਨਯਾ ਪੰਥ ਪੈਦਾ ਹੋਇਆ ਹੈ। ਬਿਨਾਂ ਦਮਾਂ ਥੀਂ ਆਇਕੇ ਸੀਸ ਵੇਚਦੇ ਹੈਂ। ਐਸੇ ਹਮਾਰੇ ਨੌਕਰ ਨਹੀਂ ਕਹਾ ਮੰਨਦੇ ਜੈਸੇ ਇਹ ਮੰਨਦੇ ਹੈਂ। ਤੇਜ ਪ੍ਰਤਾਪ ਸਭ ਪਰ ਛਾਇ ਗਿਆ ਹੈ। ਜੈਸੇ ਸੂਰਜ ਕੇ ਚੜ੍ਹੇ ਤੇ ਚਾਨਣਾ ਹੋ ਆਉਂਦਾ ਹੈ।"

੧੮੬੨ ਈ. ਵਾਲੇ ਮੱਘਰ ਦੀ ਪੁੰਨਿਆ ਨੂੰ ਗੁਰੂ ਬਾਲਕ ਸਿੰਘ ਜੀ ਜੋਤੀ ਜੋਤਿ ਸਮਾ ਗਏ। ਸਮਾਵਣ ਤੋਂ ਪਹਿਲਾਂ ਇਕ ਅਰਦਾਸ ਸਤਿਗੁਰੂ ਰਾਮ ਸਿੰਘ ਜੀ ਵੱਲ ਭੇਜੀ ਸੀ, "ਅਰਦਾਸ ਮੇਂ ਇਹ ਲਿਖਾ ਸੀ ਕਿ ਠਾਕੁਰੋ ਅਸਾਂ ਤਾਂ ਚੜ੍ਹਾਈ ਕੀ ਤਿਆਰੀ ਕੀਤੀ ਹੈ, ਤੁਸੀਂ ਸੰਗਤ ਕੋ ਸਾਂਭੋ। ਤੁਸੀਂ ਠਾਕੁਰੋ, ਬਾਢੀ ਜਾਤ ਹੋ, ਐਸੀ ਚੂਨੇ ਇਟ ਲਾਉਣੀ ਜੇਹੜੀ ਫੇਰ ਨਾ ਉੱਖੜੇ। ਅਸੀਂ ਧੁਆਡੇ ਪਾਸ ਹਰ ਵਕਤ ਹਾਜ਼ਰ ਰਹਾਂਗੇ। ਕੁੰਜੀ ਤੁਹਾਨੂੰ ਬਖਸ਼ੀ ਹੈ। ਕੁੰਜੀ ਲਾਵੋ ਖਜ਼ਾਨੇ ਨੂੰ ਤੇ ਵਰਤੋ। ਅਸੀਂ ਤੇ ਸਹਿਜਧਾਰੀ ਸਿੱਖੀ ਕੀਤੀ ਹੈ, ਤੁਸੀਂ ਕੇਸਾਧਾਰੀ ਖਾਲਸਾ ਵਧਾਓ। ਤੁਸੀਂ ਦਸਵੇਂ ਪਾਤਸ਼ਾਹ ਵਾਲੀ ਰੀਤੀ ਤੋਰੋ।" ਸਤਿਗੁਰੂ ਜੀ ਇਸ ਅਵਸਰ 'ਤੇ ਹਜ਼ਰੋ ਸਾਹਿਬ ਨੂੰ ਚੱਲੇ। ਵਜ਼ੀਰਾਬਾਦ ਦੇ ਪੱਤਣ 'ਤੇ ਹਜ਼ਰੋ ਸਾਹਿਬ ਦੀ ਸੰਗਤ ਗੁਰੂ ਬਾਲਕ ਸਿੰਘ ਜੀ ਦੇ ਫੁੱਲ ਗੰਗਾ ਵਿਚ ਪਾਉਣ ਲਈ ਆਉਂਦੀ ਮਿਲੀ। ਇਥੋਂ ਆਪ ਵੀ ਗੁਰੂ ਬਾਲਕ ਸਿੰਘ ਦੇ ਫੁੱਲਾਂ ਦੇ ਸਤਕਾਰ ਵਿੱਚ ਵਾਪਸ ਆ ਗਏ। ਗਿੱਲਾਂ ਦੀ ਸੰਗਤ ਨੇ ਬਾਬੇ ਜਮੀਅਤ ਸਿੰਘ ਹੋਰਾਂ ਦੀ ਅਗਵਾਈ ਵਿੱਚ ਸੇਵਾ ਕੀਤੀ ਅਤੇ ਗੁਰੂ ਬਾਲਕ ਸਿੰਘ ਜੀ ਦੀ ਦਸਤਾਰ ਵੀ ਸਤਿਗੁਰੂ ਰਾਮ ਸਿੰਘ ਜੀ ਨੂੰ ਬੰਧਾਈ।

੧ ਜੂਨ ੧੮੬੩ ਈ. ਨੂੰ ਸਿਆਹੜ ਪਿੰਡ ਵਿਖੇ ਸਤਿਗੁਰੂ ਜੀ ਨੇ ਮਾਈਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਕਛਹਿਰੇ ਵੀ ਪੁਆਏ। ਫਿਰ ੩ ਜੂਨ ੧੮੬੩ ਈ. ਨੂੰ ਖੋਟੇ ਪਿੰਡ ਵਿਖੇ ਗੁਰੂ ਰੀਤੀ ਅਨੁਸਾਰ ਅੰਤਰ ਜਾਤੀ ੬ ਜੋੜਿਆਂ ਦੇ ਅਨੰਦ ਕਾਰਜ ਕਰ ਕੇ ਅਨੰਦ ਮਰਿਆਦਾ ਦਾ ਮੁੱਢ ਬੰਨ੍ਹਿਆ। ਪੰਡਿਤਾਂ ਦੇ ਵਿਰੋਧ ਕਰਨ ਤੇ ਸਤਿਗੁਰੂ ਜੀ ਨੂੰ ਠਾਣਿਉਂ ਠਾਣੀ ਬਾਘੇ ਪੁਰਾਣੇ ਤੋਂ ਭੈਣੀ ਸਾਹਿਬ ਪੁਚਾਇਆ ਗਿਆ। ਇਸ ਰੀਤੀ ਦੁਆਰਾ ਤੀਸਰੇ ਪੰਥ ਖਾਲਸੇ ਦਾ ਨਿਆਰਾਪਣ ਵੀ ਪ੍ਰਗਟ ਕਰ ਦਿੱਤਾ, ਪਹਿਲੇ ਦੋਵਾਂ ਪੰਥਾਂ ਤੋਂ! ਜੂਨ ੧੮੬੩ ਈ. ਤੋਂ ਮਾਰਚ ੧੮੬੭ ਈ. ਤੱਕ ਸਤਿਗੁਰੂ ਜੀ ਸਰਕਾਰੀ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਨਜ਼ਰਬੰਦ ਰਹੇ। ਛੁੱਟੀ ਲੈ ਕੇ ਲੁਧਿਆਣੇ ਜ਼ਿਲ੍ਹੇ ਦਾ ਦੌਰਾ ਕੀਤਾ ਗਿਆ। ਸੂਬਾ ਪਹਾੜਾ ਸਿੰਘ ਨੇ ਖੂਹ 'ਤੇ ਇਸ਼ਨਾਨ ਕਰਦੇ ਸਮੇਂ ਕਿਸੇ ਦੂਜੇ ਸਿੰਘ ਨੂੰ ਜਲ ਨਾ ਛਕਾਇਆ ਕਿ ਗੜਵਾ ਫਿਰ ਮਾਂਜਣਾ ਪਵੇਗਾ। ਸਤਿਗੁਰੂ ਜੀ ਨੇ ਗੰਭੀਰਤਾ ਨਾਲ ਇਸ ਅਵੱਗਿਆ ਨੂੰ ਲਿਆ ਅਤੇ ਸੂਬਾ ਜੀ ਨੂੰ ਸਵਾ ਮਣ ਕਣਕ ਪੀਹਣ ਦੀ ਸਜ਼ਾ ਲਾਈ।

ਮਾਰਚ ੧੮੬੭ ਈ. ਦਾ ਹੋਲਾ ਮੁਹੱਲਾ ਆਨੰਦਪੁਰ ਵਿਖੇ ਮਨਾਇਆ ਗਿਆ। ਸਤਿਗੁਰੂ ਜੀ ਦੀ ਚੜ੍ਹਦੀ ਕਲਾ ਵੇਖ ਕੇ, ਪਹਿਲਾਂ ਨਾਂਹ ਨੁੱਕਰ ਕਰਦੀ, ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਸੰਗਤ ਸਮੇਤ ਅਨੰਦਪੁਰ ਸਾਹਿਬ ਜਾਣ ਦੀ ਆਗਿਆ ਦੇ ਦਿੱਤੀ। ਖਮਾਣੋ ਪਹਿਲਾ ਪੜਾਅ ਕੀਤਾ। ਸਰਦਾਰ ਪਰਤਾਪ ਸਿੰਘ ਨੂੰ ਤਿੰਨ ਸੌ ਰੁਪੈ ਭੇਟਾ ਕਰਨ ਤੇ ਕਿਹਾ ਕਿ ਭੇਟਾ ਕਾਹਨੂੰ ਲਿਆਉਣੀ ਸੀ "ਕਹਿਣੇ ਲਗਾ ਜੀ

ਅਜੇ ਤਾਂ ਹੋਰ ਲਿਆਵਣ ਕਾ ਸੰਕਲਪ ਸੀ। ਏਸ ਤੋਂ ਤਾਂ ਮੈਂ ਜ਼ਿਆਦਾ ਦੀ ਸ਼ਰਾਬ ਪੀ ਜਾਂਦਾ ਸੀ। ਪਰ ਹੁਣ ਤੁਹਾਡੀ ਕਿਰਪਾ ਹੋ ਗਈ ਹੈ। ਦੀਵਾਨ ਲੱਗਾ ਤੇ ਕਿਤਨੇ ਹੀ ਸਿੰਘ ਸਜੇ ਅੰਮ੍ਰਿਤ ਛਕ ਕੇ।" ਖੋਟੇ ਕਰਮ ਕਰਨ ਵਾਲਿਆਂ ਨੂੰ ਸੰਗਤ ਵਿੱਚ ਭੁੱਲ ਮੰਨ ਕੇ ਅੱਗੇ ਤੋਂ ਸੁਚੇਤ ਰਹਿਣ ਲਈ ਕਿਹਾ ਜਾਂਦਾ। ਅਨੰਦਪੁਰ ਸਾਹਿਬ ਤੱਕ ਪੁੱਜਦਿਆਂ ਨਾਮਧਾਰੀ ਸਿੰਘਾਂ ਦੇ ਵਿਸ਼ਾਲ ਇਕੱਠ ਨੂੰ ਵੇਖਕੇ ਅੰਗ੍ਰੇਜ਼ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ (ਮਿ. ਪਰਕਿਨਜ਼) ਨੇ ਕਿਹਾ ਜੀ ਬੜਾ ਇਕੱਠ ਕਰਕੇ ਲਿਆਏ ਹੋ। ਉਹ ਪੁਜਾਰੀਆਂ ਨਿਹੰਗਾਂ ਵੱਲੋਂ ਨਾਮਧਾਰੀ ਸਿੰਘਾਂ ਨਾਲ ਕਿਸੇ ਸੰਭਾਵੀ ਭਿੜੰਤ ਤੋਂ ਚਿੰਤਾਤੁਰ ਸੀ ਕਿ ਜੇ ਦੰਗਾ ਹੋ ਗਿਆ ਤਾਂ ਲੰਦਨ ਤੋੜੀ ਸਾਡੀ ਬਦਨਾਮੀ ਹੋਵੇਗੀ। "ਸਤਿਗੁਰੂ ਜੀ ਬਚਨ ਕੀਤਾ ਸਾਡੀ ਤਾਂ ਦੰਗੇ ਦੀ ਮਨਸ਼ਾ ਬਿਲਕੁਲ ਨਹੀਂ ਹੈ। ਤੁਸੀਂ ਭਾਵੇਂ ਸਾਨੂੰ ਛੇੜਖ਼ਾਨੀ ਕਰੋ ਪਰ ਅਸੀਂ ਹੱਥ ਬਿਲਕੁਲ ਨਹੀਂ ਖੜਾ ਕਰਨਾ, ਸਾਡੀ ਸਾਰੀ ਸੰਗਤ ਤਾਂ ਨਹੀਂ ਆਈ, ਸਿਰਫ਼ ਕਿਸੇ ਕਿਸੇ ਨਗਰ ਤੇ ਇਕ ਇਕ ਆਦਮੀ ਆਇਆ ਹੈ। ਡੀ.ਸੀ. ਦੀ ਮੇਮ ਦਰਸ਼ਨਾਂ ਲਈ ਆਪਣੇ ਤੰਬੂ ਵਿੱਚ ਲੈ ਗਈ। ਪੰਜੀ ਮੋਹਰਾਂ ਰੱਖ ਕੇ ਉਸ ਮੱਥਾ ਟੇਕਿਆ ਅਤੇ ਕਿਹਾ ਕਿ "ਆਪ ਤਾਂ ਸਾਨੂੰ ਈਸਾ ਕੇ ਸਮਾਨ ਹੋ।" ਮੋਹਰਾਂ ਨਾ ਰੱਖੀਆਂ। ਜਦੋਂ ਚੀਨੀ ਘੋੜੀ 'ਤੇ ਸਵਾਰ ਹੋ ਕੇ, ਸੋਢੀ ਜੋ ਹਾਥੀਆਂ 'ਤੇ ਸਵਾਰ ਸਨ ਉਨ੍ਹਾਂ ਨਾਲ ਮਹੱਲਾ ਖੇਡਣਾ ਸੀ ਤਾਂ ਦੋਵਾਂ ਧਿਰਾਂ ਵਿਚਾਲੇ ਜ਼ਾਬਤਾ ਬਣਾਈ ਰੱਖਣ ਲਈ ਪੰਜ ਫਰੰਗੀ ਅਧਿਕਾਰੀ ਘੁੜ ਸਵਾਰ ਮੌਜੂਦ ਸਨ। ਹੁਣ ਸੱਚੇ ਪਾਤਸ਼ਾਹ ਨੇ ਵਿਸ਼ਾਲ ਸਿੱਖ ਪਰਿਵਾਰ ਦੀ ਏਕਤਾ ਦਰਸਾਉਣ ਲਈ ਫਰੰਗੀ ਹਾਕਮਾਂ ਨੂੰ ਕਿਹਾ ਕਿ ਤੁਸੀਂ ਵਿਚਾਲਿਓਂ ਹਟ ਜਾਓ। "ਅਸੀਂ ਸਾਰਾ ਇਕੋ ਟੱਬਰ ਹਾਂ" ਨਾਮਧਾਰੀ ਸਰੋਤਾਂ ਅਨੁਸਾਰ ਇਸ ਸਮੇਂ ੨੪੦੦੦ ਸੰਤ ਖਾਲਸਾ ਹਾਜ਼ਰ ਸੀ।

੧੯੨੪ ਬਿਕ੍ਰਮੀ ਮੁਤਾਬਿਕ ਅਕਤੂਬਰ ੧੮੬੭ ਈ. ਦੀ ਦੀਪਮਾਲਾ ਸਮੇਂ ਅੰਮ੍ਰਿਤਸਰ ਫਿਰ ਸੰਗਤਾਂ ਦੇ ਵਿਸ਼ਾਲ ਸਮੂਹ ਵਿੱਚ ਦਰਸ਼ਨ ਦਿੱਤੇ। ਅਕਾਲ ਬੂੰਗੇ ਦੇ ਪੁਜਾਰੀਆਂ ਨੇ ਅਰਦਾਸ ਨਾ ਕੀਤੀ ਇਸ ਬਹਾਨੇ ਕਿ ਤੁਹਾਡੇ ਸਿੰਘਾਂ ਦੀ ਦਸਤਾਰ ਦੀਵਾਨ ਵਿਚ ਲਹਿ ਜਾਂਦੀ ਹੈ ਅਤੇ 'ਤੁਸਾਂ ਭੈਣੀ ਮੇਂ ਆਪਣਾ ਨਿਆਰਾ ਪੰਥ ਪੈਦਾ ਕੀਤਾ ਹੈ।" ਸਤਿਗੁਰੂ ਜੀ ਆਪੇ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਇ ਦਿੱਤਾ। ਬਚਨ ਕੀਤਾ ਅਸੀਂ ਤਿੰਨ ਵੇਲੇ ਸਣੇ ਕੇਸੀ ਇਸ਼ਨਾਨ ਕਰਦੇ ਹਾਂ ਤੇ ਬਾਣੀਆਂ ਪੜ੍ਹਦੇ ਹਾਂ। ਤੁਸੀਂ ਸਾਨੂੰ ਤਨਖਾਹੀਏ ਕਹਿੰਦੇ ਹੋ ? ਹਰਿਮੰਦਿਰ ਸਾਹਿਬ ਦੇ ਪੁਜਾਰੀਆਂ ਨੇ ਅਰਦਾਸ ਕਰਕੇ ਭੇਟਾ ਸਵੀਕਾਰ ਲਈ ਅਤੇ ਸਤਿਗੁਰੂ ਜੀ ਨੂੰ ਸਿਰੋਪਾਓ ਵੀ ਦਿੱਤਾ। ਗੁਰਦੁਆਰੇ ਦੇ ਸਰਬਰਾਹ ਸ. ਮੰਗਲ ਸਿੰਘ ਰਾਮਗੜ੍ਹੀਏ ਅਤੇ ਰਾਜਾ ਸਾਂਸੀ ਦੇ ਸਰਦਾਰ ਸ਼ਮਸ਼ੇਰ ਸਿੰਘ ਸੰਧਾਂਵਾਲੀਏ ਨੇ ਅਕਾਲ ਬੂੰਗੇ ਦੇ ਪੁਜਾਰੀਆਂ ਦਾ ਨਾਮਧਾਰੀ ਸੰਗਤ ਨਾਲ ਵਿਰੋਧ ਪਸੰਦ ਨਾ ਕੀਤਾ। ਇਸੇ ਮੇਲੇ ਸਮੇਂ ਰਾਇਕੋਟ ਵਾਲੇ ਰਾਏ ਕੱਲ੍ਹੇ ਪਠਾਣ ਦੇ ਵੰਸ਼ਜ ਨੇ ਜਿਸ ਪਾਸ ਦਸਮੇਸ਼ ਜੀ ਦਾ ਬਖਸ਼ਿਆ ਸ੍ਰੀ ਸਾਹਿਬ ਸੀ, ਅੰਮ੍ਰਿਤਸਰ ਆ ਕੇ ਹਜ਼ੂਰ ਦੇ ਚਰਨ ਪਰਸੇ ਅਤੇ ਇਤਿਹਾਸਕ ਸ੍ਰੀ ਸਾਹਿਬ ਦੇ ਦਰਸ਼ਨ ਵੀ ਸੰਗਤ ਨੂੰ ਕਰਵਾਏ। ਇਸੇ ਮੇਲੇ ਸਮੇਂ ਸੰਗਤ ਦੀ ਭਾਰੀ ਭੀੜ ਵੇਖ ਕੇ ਬਚਨ ਕੀਤਾ ਕਿ ਹੁਣ ਤਾਂ ਮੈਨੂੰ ਤੁਸੀਂ ਇਕੱਲੇ ਨੂੰ ਚੀਤਾ ਭੀ ਨਹੀਂ ਛੱਡਣ ਦਿੰਦੇ। ਯਾਦ ਰੱਖਿਓ ਇਕ ਦਿਨ ਤੁਹਾਡੇ ਵਿਚੋਂ ਹੀ ਨਿਕਲ ਕੇ ਪਾਸੇ ਜਾ ਬਹਾਂਗਾ। ਲੱਭਿਆਂ ਨਹੀਂ ਲੱਭਾਂਗਾ। 'ਫੇਰ ਉੱਚੀ ਆਵਾਜ਼ ਸੇ ਬੋਲਾ ਕੀਤਾ, ਅਬ ਰਾਮ ਸਿੰਘ ਸਸਤਾ ਹੈ ਕਿਸੇ ਦਿਨ ਕੋ ਮਹਿੰਗਾ ਹੋ ਜਾਊਗਾ। ਫੇਰ ਨਾ ਆਖਿਓ ਕਿ ਪੈਹਲੇ ਨਾ ਸੀ ਖ਼ਬਰ ਕੀਤੀ।" ਏਥੇ ਹੀ ਬਾਬੇ ਜਵਾਹਰ ਸਿੰਘ ਨੂੰ ਕਿਹਾ, 'ਗਊਆਂ ਕਸਾਈਆਂ ਕੋ ਵੇਚਣ ਵਾਲੇ ਅਤੇ ਕੁੜੀਆਂ ਮਾਰਨ ਵਾਲੇ, ਕੁੜੀਆਂ ਦਾ ਪੈਸਾ ਲੈਣ ਵਾਲੇ ਇਹ ਮੇਰੇ ਚਰਨੀਂ ਹੱਥ ਕਿਉਂ ਲਾਉਂਦੇ ਹੈਂ ? ਏਨਾ ਕੋ ਹੱਥ ਲਾਵਣ ਸੇ ਤੁਸੀਂ ਹਟਾਂਵਦੇ ਨਹੀਂ ਹੋ। ਬਾਬੇ ਜਵਾਹਰ ਸਿੰਘ ਜੀ ਬੇਨਤੀ ਕੀਤੀ ਜੀ ਆਪ ਮੁੜ ਚੱਲੋ ਹੁਣ ਅਸੀਂ ਹਟਾਵਾਂਗੇ।" ਲੁਧਿਆਣੇ ਵਾਇਸਰਾਏ ਹਿੰਦ ਦੇ ਸੱਦੇ ਤੇ ਗਏ ਉਸ ਨੂੰ ਕਿਹਾ ਕਿ ਸ਼ਾਹੂਕਾਰ ਗਰੀਬਾਂ ਤੋਂ ਵਿਆਜ ਨਾ ਲੈਣ, ਲੋਕ ਕੁੜੀਆਂ ਦਾ ਪੈਸਾ ਨਾ ਲੈਣ, ਮਿਰਗ ਆਦਿਕ ਵਣ ਜੀਵਾਂ ਨੂੰ ਸ਼ੰਰਕਸ਼ਣ ਦਿੱਤਾ ਜਾਏ। ਤੁਸੀਂ ਗਊਬੱਧ ਨਾ ਕਰੋ। ਫਿਰ ਵਰਖਾ ਵੀ ਹੋਵੇਗੀ ਤੇ ਪਰਜਾ ਵੀ ਸੁਖੀ ਵੱਸੇਗੀ। ਸਭ ਰਾਜੇ ਵੇਖਦੇ ਰਹੇ ਕਿ "ਸਾਡੀ ਤਾਂ ਅਜੇ ਮਿਲਣੀ ਵੀ ਨਹੀਂ ਹੋਈ ਅਤੇ ਗੁਰੂ ਰਾਮ ਸਿੰਘ ਜੀ ਮਿਲਕੇ ਚਲੇ ਭੀ ਗਏ।"

੧੯੨੪ ਬਿਕ੍ਰਮੀ (ਜਨਵਰੀ ੧੮੬੮ ਈ.) ਦੀ ਮਾਘੀ ਤੇ ਮੁਕਤਸਰ ਗਏ। ਇੱਥੇ ਤੰਬੂ ਸਾਹਿਬ ਦੇ ਨਿਹੰਗਾਂ ਨੀਲੀ ਦਸਤਾਰ ਭੇਟ ਕੀਤੀ ਜੋ ਉੱਪਰ ਦੀ ਸਜਾ ਲਈ। ਪੁਜਾਰੀਆਂ ਦੇ ਕਹਿਣ ਤੇ ਕਿ ਪਹਿਲਾਂ ਤਨਖਾਹ ਲੁਆਓ ਜੋੜਿਆਂ ਵਾਲੀ ਜਗ੍ਹਾ ਵਿਚ ਖਲੋ ਗਏ। ਨਿਹੰਗਾ ਪੁਜਾਰੀਆਂ ਨੇ ਤਲਾ ਦੀ ਇਕ ਬਾਹੀ ਬਨਵਾਉਣ ਲਈ ਕਿਹਾ ਤਨਖਾਹ ਵਜੋ। "ਸ੍ਰੀ ਸਤਿਗੁਰੂ ਜੀ ਬਚਨ ਕੀਤਾ ਮੈਂ ਤਾਂ ਗ਼ਰੀਬ ਤਰਖਾਣ ਹਾਂ। ਇਹ ਜੋ ਸਿੰਘ ਤੁਹਾਨੂੰ ਦਿਖਦੇ ਹੈਂ ਸੋ ਇਨ ਕੋ ਆਏ ਗਏ ਸਿੰਘ ਕੋ ਪ੍ਰਸ਼ਾਦ ਛਕਾਉਣ ਦੀ ਸਮਰਥਾ ਹੈ ਜ਼ਿਆਦਾ ਨਹੀਂ ਹੈ। ਮੈਂ ਏਨ੍ਹਾਂ ਕੋ ਕੈਹ ਭੀ ਕੁਝ ਨਹੀਂ ਸਕਦਾ। ਫੇਰ ਪੁਜਾਰੀਆਂ ਨੇ ਆਖਿਆ ਅੱਛਾ ਅਕੌਤ੍ਰ ਸੌ ਰੁਪਯਾ ਦੇ। ਬਚਨ ਕੀਤਾ ਕਿਸ ਤਰ੍ਹਾਂ ਦਾ ਰੁਪਯਾ ਤੁਸੀਂ ਮੰਗਦੇ ਹੋ। ਪੁਜਾਰੀਆਂ ਨੇ ਆਖਿਆ ਤਨਖਾਹ ਕਾ। ਗੁਰੂ ਜੀ ਤੇਜੀ ਮੇਂ ਹੋਇਕੇ ਬਚਨ ਕੀਤਾ ਤਨਖਾਹ ਤਾਂ ਚੋਰਾਂ ਯਾਰਾਂ ਨੂੰ ਲਾਈਦੀ ਹੈ। ਜੋ ਨੀਲੀ ਦਸਤਾਰ ਸੀ ਸੋ ਝੱਟ ਪਟ ਲਾਹ ਕੇ ਲੀਰਾਂ ਕਰ ਦਿੱਤੀ ਅਤੇ ਗੱਜ ਕੇ ਬਚਨ ਕੀਤਾ ਤੁਸਾਂ ਮੈਨੂੰ ਕੀ ਜਾਣਿਆ ਹੈ, ਡੇਢ ਸੌ ਬਰਸ ਹੋਏ ਹਨ

ਧੁਆਨੂੰ ਪੂਜਾ ਖਾਂਦਿਆਂ ਨੂੰ ਅਤੇ ਧੁਆਡੇ ਤੇ ਤਲਾਅ ਭੀ ਨਹੀਂ ਬਣਿਆ ?"

ਸਤਿਗੁਰੂ ਜੀ ਨੂੰ ਆਪਣੀ ਬਿੰਦੀ ਉਲਾਦ ਨਾਲੋਂ ਨਾਦੀ ਉਲਾਦ ਸੰਤ ਖਾਲਸੇ ਨਾਲ ਬਹੁਤ ਸਨੇਹ ਸੀ। ਆਪ ਦੇ ਮਹਿਲ ਮਾਤਾ ਜੱਸਾਂ ਨੇ ਜਿਸ ਦੇ ਲੜਕਾ ਕੋਈ ਨਹੀਂ ਸੀ ਇਕ ਵੇਰ ਪੁੱਤਰ ਲਈ ਅਰਜ਼ ਕੀਤੀ। "ਬਚਨ ਕੀਤਾ ਜੇ ਲੜਕਾ ਹੁੰਦਾ ਤਾਂ ਬੜਾ ਦੁੱਖ ਪਾਉਂਦੀ। ਉਸ ਨੇ ਤੇਰਾ ਬਚਨ ਨਹੀਂ ਸੀ ਮੰਨਣਾ। ਖੋਟਿਆਂ ਪੁਰਖਾਂ ਦਾ ਸੰਗ ਕਰਨਾ ਸੀ। ਅਸੀਂ ਉਸ ਕੋ ਕਹਿਣਾ ਸੀ, ਉਸ ਨੇ ਮੰਨਣਾ ਨਹੀਂ ਸੀ। ਸਗੋਂ ਹੋਰ ਦੁੱਖ ਖੜਾ ਹੋਇ ਜਾਣਾ ਸੀ। ਹੁਣ ਖ਼ਾਲਸਾ ਸਾਡਾ ਬਚਨ ਮੰਨਦਾ ਹੈ ਜਿਵੇਂ ਅਸੀਂ ਆਖਦੇ ਹਾਂ। ਏਹ ਸਾਡੇ ਪੁੱਤਰ ਹੈਨ। ਜੋ ਸੁਖ ਸਾਨੂੰ ਪੁੱਤਰਾਂ ਨੇ ਦੇਣਾ ਸੀ ਸੋ ਸੁਖ ਸਾਨੂੰ ਖ਼ਾਲਸਾ ਦੇਵੇਗਾ।"

ਸਤਿਗੁਰੂ ਜੀ ਦਾ ਉਪਦੇਸ਼ ਸੀ ਕਿ ਸੇਵਾ ਕਰਨੀ ਭਜਨ ਬਾਣੀ ਤੋਂ ਵੀ ਉਤਮ ਹੈ। ਇਕ ਸਿੰਘ ਨੇ ਖੁੱਲ੍ਹੇ ਹੋ ਜਾਣ ਦੇ ਡਰੋਂ ਦੂਜੇ ਖੁੱਲ੍ਹੇ ਸਿੰਘ ਨੂੰ ਜਲ ਨਾ ਛਕਾਇਆ ਕਿ ਗੜਵਾ ਫਿਰ ਮਾਂਜਣਾ ਪਵੇਗਾ। ਸਤਿਗੁਰੂ ਜੀ ਨੇ ਉਸ ਦੇ ਦਰਿੱਦਰੀ ਸੁਭਾਉ ਦੀ ਖਿੱਲੀ ਉਡਾਈ। ਸੂਬਿਆਂ ਨੂੰ ਵੀ ਸ਼ੁੱਧ ਬਾਣੀ ਦੇ ਪਾਠ ਦੀ ਆਪ ਸਿੱਖਿਆ ਦਿੰਦੇ ਸਨ। ਸ. ਹਰੀ ਸਿੰਘ ਨਲਵੇ, ਪ੍ਰਸਿੱਧ ਸਿੱਖ ਜਰਨੈਲ ਦੇ ਜੁਆਈ ਲਹਿਣਾ ਸਿੰਘ ਪਿੰਡ ਘਰ ਜਾਖ (ਗੁਜਰਾਂਵਾਲਾ), ਜਮੀਅਤ ਸਿੰਘ ਕਾਹਨਾ ਕਾਛਾ (ਲਾਹੌਰ) ਦੇ ਪੂਰੇ ਅਤੇ ਜਮੀਅਤ ਸਿੰਘ ਗਿੱਲ (ਸਿਆਲਕੋਟ) ਅੱਧਾ, ਇਹ ਢਾਈ ਸਿੱਖ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚੋਂ ਮਿਲੇ। ਬਾਕੀ ਸਾਰੇ ਨਵੇਂ ਬਣਾਏ। ਬਾਬਾ ਗਿੱਲ ਅੱਧਾ ਤਾਂ ਉਹ ਵਿਆਜ ਲੈ ਲੈਂਦਾ ਸੀ। ਇਸਲਾਮ ਦਾ ਵਿਆਜ ਨਾ ਲੈਣ ਦਾ ਅਸੂਲ ਸਤਿਗੁਰੂ ਜੀ ਨੇ ਵੀ ਪ੍ਰਚਲਿਤ ਕੀਤਾ। ਸਿੰਘਾਂ ਨੂੰ ਬਚਨ ਕਰਨਾ ਤੁਹਾਨੂੰ ਪਰਮ ਸੁਖ ਦੇਵਾਂਗੇ। ਵਰਨ (ਸ਼ੇਖੂਪੁਰਾ) ਪਿੰਡ ਗਏ ਤਾਂ ਇਕ ਰਾਗੀ ਮਾੜਚੂ ਜਿਹਾ ਦੋਤਾਰਾ ਵਜਾ ਕੇ ਸ਼ਬਦ ਪੜ੍ਹਦਾ ਸੀ। ਉਸ ਨੂੰ ਦੋ ਰੁਪਏ ਦੇਣ ਦਾ ਹੁਕਮ ਕੀਤਾ। "ਸਾਹਿਬ ਸਿੰਘ ਨੇ ਕਹਿਆ ਚੁਆਨੀ ਅਠਿਆਨੀ ਦੇਣ ਦੇ ਲਾਇਕ ਹੈ। ਗੁਰੂ ਜੀ ਉੱਤੇ ਪਸ਼ਮੀਨੇ ਦੀ ਚਾਦਰ ਸੀ। ਸੋ ਲਾਹਕੇ ਦੇ ਦਿੱਤੀ ਇੱਕੀ ਰੁਪਈਏ ਵਾਲੀ।" ਸੰਬਤ ੧੯੨੫ ਬਿਕ੍ਰਮੀ ਮਾਰਚ ੧੮੬੯ ਈ. ਦਾ ਹੋਲਾ ਮੁਹੱਲਾ ਮਾਨਾਂਵਾਲੇ ਸਿਆਲਕੋਟ ਮਾਨ ਸਰਦਾਰ ਹੀਰਾ ਸਿੰਘ ਦੀ ਅਰਜ਼ ਤੇ ਉੱਥੇ ਕੀਤਾ। ਇਸ ਸਰਦਾਰ ਪਾਸ ਦਸਵੇਂ ਗੁਰੂ ਜੀ ਦੀ ਸੌ ਸਾਖੀ ਸੀ। ਜਿਸ ਦੇ ਆਧਾਰ 'ਤੇ ਉਹ ਅਵਤਾਰੀ ਲੱਛਣ ਵਾਲੇ ਸਤਿਗੁਰੂ ਜੀ ਦੀ ਉਡੀਕ ਕਰ ਰਿਹਾ ਸੀ। ਇਥੇ ਹੀ ਘੋੜੇ ਦੀ ਫੇਟੀ ਨਾਲ ਮੂਰਛਿਤ ਹੋਇਆ ਬੱਚਾ ਹਜ਼ੂਰ ਦੀ ਚਰਨ ਛੋਹ ਨਾਲ ਉੱਠ ਬੈਠਾ ਸੀ। ਦੂਰ ਦੂਰ ਤੱਕ ਧੰਨ ਧੰਨ ਹੋ ਰਹੀ ਸੀ। ਕਿਸੇ ਪਿੰਡ ਮੁਸਲਮਾਨ ਖੂਹ ਤੋਂ ਪਾਣੀ ਭਰ ਰਿਹਾ ਸੀ। ਸਿੰਘਾਂ ਦੇ ਕਹਿਣ 'ਤੇ ਨਾ ਹਟਿਆ। ਉਨ੍ਹਾਂ ਕੁੱਟ ਕੱਢਿਆ। ਸਤਿਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਤਾੜਿਆ ਕਿ ਬੇਦੋਸ਼ੇ ਨੂੰ ਮਾਰਿਆਂ ਤੁਹਾਡੀ ਸਾਰੀ ਭਜਨ ਬੰਦਗੀ ਵਿਅਰਥ ਜਾਏਗੀ। ੧੮੬੯ ਈ. ਵਿੱਚ ਅੰਮ੍ਰਿਤਸਰ ਦੀ ਵੈਸਾਖੀ ਤੇ ਅੰਗ੍ਰੇਜ਼ ਹਾਕਮ ਨੇ ਪੁੱਛਿਆ ਤੁਹਾਡੇ ਕਿੰਨੇ ਪੁੱਤਰ ਹਨ। ਸੰਗਤ ਵੱਲ ਹੱਥ ਕਰਕੇ ਕਿਹਾ ਇਹ ਸਾਰੇ ਹੀ ਮੇਰੇ ਪੁੱਤਰ ਹਨ।

ਫਰਵਰੀ ੧੮੬੯ ਈ. ਵਿੱਚ ਥਰਾਜ ਵਾਲੇ ਦੇ ਭਾਈ ਸਮੁੰਦ ਸਿੰਘ ਉਰਫ਼ ਮਸਤਾਨ ਸਿੰਘ ਦੇ ਨਾਲ ਢਾਈ ਤਿੰਨ ਸੌ ਖ਼ਾਲਸਾ, ਘਰਾਂ ਦਾ ਗਹਿਣਾ ਗੱਟਾ ਨਕਦੀ ਆਦਿ ਲੈ ਕੇ, ਬੂਹੇ ਖੁੱਲ੍ਹੇ ਛੱਡ ਕੇ, ਸਮੇਤ ਪਰਿਵਾਰਾਂ ਦੇ ਆਇ ਜੁੜੇ। ਉਨ੍ਹਾਂ ਦਾ ਮਾਰਾ ਬਕਾਰਾ ਸੁਣ ਕੇ ਪੁਲਿਸ ਦੇ ਅਧਿਕਾਰੀਆਂ ਨਾਲ ਝਗੜਾ ਵੀ ਹੋਇਆ। ੪੪ ਸਿੰਘ ਡੀ.ਸੀ. ਫਿਰੋਜ਼ਪੁਰ ਦੇ ਪੇਸ਼ ਹੋਏ। ੩੮ ਚਿਤਾਵਨੀ ਦੇ ਕੇ ਛੱਡ ਦਿੱਤੇ। ਛਿਆਂ ਨੂੰ ਸਜ਼ਾਵਾਂ, ਭਾਈ ਮਸਤਾਨ ਸਿੰਘ ਡੇਢ ਸਾਲ ਕੈਦ ਰਹੇ। ਪਹਿਲਾਂ ਪੁਲਿਸ ਅਧਿਕਾਰੀ ਇਨ੍ਹਾਂ ਸਿੰਘਾਂ ਨੂੰ ਤੋਪਾਂ ਨਾਲ ਉਡਾਉਣਾ ਚਾਹੁੰਦੇ ਸਨ ਕਿ ਬਾਗ਼ੀ ਹੋ ਗਏ ਹਨ ਇਹ ਸਾਰੇ। ਪਰ ਸਿਆਣੇ ਅਫ਼ਸਰ ਨੇ ਕਿਹਾ ਕਿ ਇਸ ਕਾਰਵਾਈ ਤੋਂ ੧੮੫੭ ਈ. ਵਾਲੇ ਗ਼ਦਰ ਵਰਗੀ ਘਟਨਾ ਹੋ ਸਕਦੀ ਹੈ। ਮਸਤਾਨ ਸਿੰਘ ਤੋਂ ਬਾਅਦ ਰਿਖੀ ਸਿੰਘ ਸੁਆਂਗ ਪਿੰਡ ਦੇ ਵਿਚ ਚਮਤਕਾਰ ਹੋਣ ਲੱਗਾ। ਉਸ ਨੂੰ ਤੇ ਉਸਦੇ ਮੁਕਤਸਰੀ ਜਥੇ ਨੂੰ ਡੇਰੇ ਸ੍ਰੀ ਭੈਣੀ ਸਾਹਿਬ ਹੀ ਟਿਕਾ ਦਿੱਤਾ ਗਿਆ। ਬਾਅਦ ਵਿੱਚ ਇਹ ਜਥਾ ਸਰਹਿੰਦ ਨਹਿਰ ਦੀ ਪੁਟਾਈ ਦੀ ਕਾਰ ਤੇ ਵੀ ਲੱਗਾ ਰਿਹਾ। "ਇਕ ਸਮੇਂ ਬਲਾੜੀ ਮੈਂ ਗੁਰਚਰਨ ਸਿੰਘ ਨੇ ਮੇਲਾ ਕੀਤਾ। ਸਰਦਾਰ ਮੰਗਲ ਸਿੰਘ ਪੰਜ ਸੌ ਰੁਪਯਾ ਆਇ ਧਰਿਆ। ਬਚਨ ਕੀਤਾ ਭਾਈ ਮੰਗਲ ਸਿੰਘ ਗੁਰੂ ਧਨ ਨਾਲ ਨਹੀਂ ਰੀਝਦਾ, ਸਿਦਕ ਸੰਤੋਖ ਨਾਲ ਰੀਝਦਾ ਹੈ।"

ਕਾਹਨ ਸਿੰਘ ਬਾਜੇ ਵਾਲੇ ਦੇ ਮਿਸਤਰੀ ਲੱਗੇ ਹੋਏ ਸਨ ਦਰਵਾਜ਼ਾ ਪਾਉਣ। ਆਉਂਦੇ ਸਮੇਂ ਦਾ ਵਰਤਾਰਾ ਜਾਣ ਕੇ ਸਤਿਗੁਰੂ ਜੀ ਨੇ ਦਰਵਾਜ਼ੇ ਦਾ ਕੰਮ ਵਿਚੇ ਛੁਡਾ ਦਿੱਤਾ। ਉਤਮ ਸਿੰਘ ਲੰਬੜਦਾਰ ਰਾਇਸਰੀਏ ਦਾ ਆਵਾ ਲੱਗਾ ਹੋਇਆ ਸੀ ਹਵੇਲੀ ਪਾਉਣ ਲਈ। ਉਸ ਨੂੰ ਕਹਿ ਕੇ ਆਵਾ ਵਿਕਵਾ ਦਿੱਤਾ। ਸਰਦਾਰ ਮੰਗਲ ਸਿੰਘ ਨੇ ਵੀ ਇਸ ਕੰਮ ਲਈ ਆਵਾ ਲਾਇਆ ਸੀ। ਉਸ ਵੀ ਹਵੇਲੀ ਨਾ ਪਾਈ। ਉਨ੍ਹਾਂ ਇੱਟਾਂ ਨਾਲ ਗੁਰਦਵਾਰੇ ਭੈਣੀ ਸਾਹਿਬ ਦਰਵਾਜ਼ੇ ਕੋਲ ਵੱਡਾ ਖੂਹ ਲਾ ਲਿਆ। ਇਕ ਦਿਨ ਖੁਸ਼ਾਲ ਸਿੰਘ ਸੂਬਾ ਪਿੰਡ ਥਰਾਜ (ਸਿਰਸਾ) ਨੂੰ "ਮਿਹਰਬਾਨ ਹੋਇ ਕੇ ਬਚਨ ਕੀਤਾ ਮੀਰੀ, ਪੀਰੀ, ਫਕੀਰੀ, ਵਜੀਰੀ, ਬਗੀਰੀ, ਦਰਦਵੰਦੀ, ਦਰਵੇਸ਼ੀ, ਰਾਗੀ ਦਾ ਰਾਗ ਭਾਗੀ ਕਾ ਭਾਗ, ਜਤੀ ਕਾ ਜਤ, ਤਪੀ ਕਾ ਤਪ, ਸਤੀ ਕਾ ਸਤ, ਬ੍ਰਹਮੇ ਕਾ ਬ੍ਰਹਮ, ਬਿਸ਼ਨ ਕਾ ਬਿਸ਼ਨ ਸ਼ਿਵ ਦਾ ਸ਼ਿਵ, ਇਹ ਵਸਤਾਂ ਖਾਲਸੇ ਕੋ ਬਖਸ਼ੀਆਂ ਹੈਨ।"

ਵਿਦੇਸ਼ਾਂ ਨਾਲ ਨਾਮਧਾਰੀਆਂ ਦੇ ਸਬੰਧਾਂ ਦਾ ਵੀ ਪੁਸਤਕ ਦੇ ਇਸ ਪਹਿਲੇ ਭਾਗ ਵਿਚ ਕੁਝ ਕੁ ਜ਼ਿਕਰ ਮਿਲਦਾ ਹੈ। ਸੂਬਾ ਬਿਸ਼ਨ ਸਿੰਘ ਅਰੋੜਾ ਕਾਬਲ ਰਹਿੰਦਾ ਹੈ। ਰੂਸ ਦੇ ਮੱਧ ਏਸ਼ੀਆ ਵਾਲੇ ਇਲਾਕੇ ਤੱਕ ਜਿੱਥੇ ਭਾਰਤੀ ਵਿਓਪਾਰੀ ਕਾਫ਼ੀ ਗਿਣਤੀ ਵਿੱਚ ਹਨ, ਸਿੱਖੀ ਪਰਚਾਰ ਲਈ ਘੁੰਮਦਾ ਹੈ। ਫੱਤੇਵਾਲ (ਅੰਮ੍ਰਿਤਸਰ) ਦਾ ਕਿਸ਼ਨ ਸਿੰਘ ਨੈਪਾਲ ਗਿਆ ਤੋਂ ਉਸ ਤੋਂ ਸਤਿਗੁਰੂ ਜੀ ਦੀ ਸੋ ਸੁਣ ਕੇ ਰਾਣਾ ਜੰਗ ਬਹਾਦਰ ਨੈਪਾਲ ਨੇ ਗੁਰੂ ਦਰਬਾਰ ਨਾਲ ਆਪਣੇ ਸਬੰਧ ਕਾਇਮ ਕੀਤੇ।

੧੪ ਜੂਨ ੧੮੭੧ ਈ. ਨੂੰ ਅੰਮ੍ਰਿਤਸਰ ਦੇ ਬੁੱਚੜਾਂ ਨੂੰ, ਜੋ ਸ਼ਰ੍ਹੇਆਮ ਅੰਗਰੇਜ਼ੀ ਹਾਕਮਾਂ ਦੀ ਸ਼ਹਿ 'ਤੇ ਗਊ ਘਾਤ ਕਰਦੇ ਸਨ, ਨਾਮਧਾਰੀ ਸਿੰਘਾਂ ਨੇ ਤੇਗ ਦੀ ਧਾਰ ਲੰਘਾ ਦਿੱਤਾ। ਬਾਰਾਂ ਬੇਦੋਸ਼ ਸ਼ਹਿਰੀ ਫੜੇ ਗਏ। ਸਖ਼ਤੀਆਂ ਕਰਕੇ ਪੁਲਿਸ ਨੇ ਐਵੇਂ ਹੀ ਇਕਬਾਲ ਕਰਾ ਕੇ ਵਾਅਦੇ ਮੁਆਫ਼ ਬਣਾ ਲਏ ਤੇ ਫਾਹੇ ਦੇਣ ਲੱਗੇ ਸਨ। ਜਦੋਂ ਬਾਬੇ ਜੱਸਾ ਸਿੰਘ, ਸਤਿਗੁਰਾਂ ਦੇ ਪਿਤਾ ਨੇ ਕਿਹਾ ਕਿ ਕੰਮ ਤੁਹਾਡੇ ਸਿੰਘਾਂ ਦਾ ਹੈ ਫਾਂਸੀ ਬੇਦੋਸ਼ ਆਉਣ ਤਾਂ ਵੱਡਾ ਗੁਨਾਹ ਹੋਏਗਾ। "ਜੇਹੜੇ ਸਿੰਘ ਭਾਣੇ ਵਾਲੇ ਆਏ ਹੋਏ ਸੇ ਰਾਮਦਾਸਪੁਰੇ ਤਿਨਾਂ ਨੂੰ ਬਚਨ ਕੀਤਾ ਸਤਿਗੁਰੂ ਜੀ ਜਾਵੋ ਸੀਸ ਦਿਓ। ਖੁੱਲ੍ਹੀਂ ਦਰਵਾਜ਼ੀਂ ਗੁਰੂ ਕੀ ਪੁਰੀ ਨੂੰ ਜਾਓਗੇ। ਸਿੰਘ ਹਾਜ਼ਰ ਹੋਏ। ਬੇਦੋਸ਼ਿਆਂ ਨੂੰ ਛੁਡਾ ਕੇ ਆਪ ਫਾਂਸੀਆਂ 'ਤੇ ਝੂਲ ਗਏ। ਉਸ ਵੇਲੇ ਦਾ ਵਰਣਨ ਭਾਈ ਸਾਹਿਬ ਇਉਂ ਕਰਦੇ ਹਨ। "ਬੀਲ੍ਹਾ ਸਿੰਘ ਨੇ ਅਰਦਾਸਾ ਕੀਤਾ ਅਤੇ ਆਏ ਫਾਂਸੀ ਵਾਲੀ ਜਗ੍ਹਾ। ਸਿੰਘਾਂ ਕੇ ਚਿਹਰਿਆਂ ਉੱਪਰ ਲਾਲੀਆਂ ਦਗਦੀਆਂ ਹੈਨ। ਬੇ-ਗ਼ਮ ਹੈਂ ਜਿਨ੍ਹਾਂ ਕੇ ਮਨ ਮੇਂ ਮੌਤ ਕਾ ਭੈ ਨਹੀਂ। ਨਿਰਭੈ ਸ਼ਬਦ ਪੜ੍ਹਦੇ ਤਖ਼ਤ ਪਰ ਚੜ੍ਹੇ। ਅਰਦਾਸਾ ਚੜ੍ਹਾਈ ਕਾ ਕੀਤਾ ਤੇ ਬੋਲਾ ਇਹ ਕੀਤਾ ਜੋ ਮੈਂ ਤੇਰੇ ਪਰਤਾਪ ਸੇ ਤਖ਼ਤ (ਤਖ਼ਤੇ) ਪਰ ਚੜ੍ਹਿਆ ਹਾਂ। ਬੜੀ ਨੇਕ ਨਾਮੀ ਪਾਈ ਹੈ। ਬੜਾ ਔਹਦਾ ਹੋਇਆ ਹੈ। ਬਡੇ ਹੌਂਸਲੇ ਵਾਲਿਆਂ ਨੇ ਜੱਲਾਦ ਨੇੜੇ ਨਹੀਂ ਔਣ ਦਿੱਤਾ। ਆਪਣੀ ਹੱਥੀਂ ਰੇਸ਼ਮ ਕੇ ਰੱਸੇ ਗਲਾਂ ਮੇਂ ਪਾਏ।"

੧੮੭੧ ਈ. ਵਿੱਚ ਹੀ ੫ ਜੁਲਾਈ ੧੮੭੧ ਈ. ਨੂੰ ਬਾਗਾਂ ਵਾਲੇ (ਮੋਰਿੰਡਾ) ਵਿਖੇ ਵੀ ਨਾਮਧਾਰੀ ਸਿੰਘਾਂ ਨੇ ਬੁੱਚੜ ਖਾਨੇ ਸੋਧਣ ਲਈ ਇਕ ਚੌਕੀਦਾਰ ਸੋਧ ਦਿੱਤਾ ਸੀ। ਇਸ ਘਟਨਾ ਦਾ ਜ਼ਿਕਰ ਭਾਈ ਜੀ ਵਾਲੇ ਗਰੰਥ ਵਿੱਚ ਹੀ ਮਿਲਦਾ ਹੈ। ਰਾਇਕੋਟ ਦੀ ਬੁਚੜ ਬੱਧ ਘਟਨਾ ਵੀ ਇਸੇ ਸਾਲ ਦੀਆਂ ਗਰਮੀਆਂ ਵਿੱਚ ਵਾਪਰੀ ਸੀ। ਕਾਹਨਾ ਦੱਲੂ ਤੇ ਗਲਾਬੂ ਤਿੰਨ ਮੁਖ਼ਬਰ ਬੱਸੀਏ ਦੀ ਕੋਠੀ ਹਾਕਮਾਂ ਦੇ ਸੱਦੇ ਤੇ ਸਤਿਗੁਰੂ ਜੀ ਦੇ ਆਇਆਂ ਉਨ੍ਹਾਂ ਤੇ ਵਰ੍ਹੇ "ਆਪ ਤੋਰੇ ਹੈਂ ਖਰਚਾ ਦੇ ਕੇ ਬੁੱਚੜਾਂ ਨੂੰ ਜਾਓ ਵੱਢੋ।" ਗੋਪਾਲ ਸਿੰਘ ਵਹੀ ਲੈ ਆਇਆ ਜਿਸ ਵਿੱਚ ਕਿਸੇ ਰਾਇਕੋਟ ਵਾਲੇ ਸਿੰਘ ਨੂੰ ਦਿੱਤੇ ਖਰਚੇ ਦਾ ਇੰਦਰਾਜ ਨਾ ਨਿਕਲਣ ਤੇ ਸਤਿਗੁਰੂ ਜੀ ਨੂੰ ਰੁਖ਼ਸਤ ਕਰ ਦਿੱਤਾ ਗਿਆ। ਤਿੰਨ ਸਿੰਘ ਰਾਇਕੋਟ ਵਾਲੇ ਸਾਕੇ ਵਿੱਚ ਫਾਂਸੀ ਲਾ ਕੇ ਸ਼ਹੀਦ ਕੀਤੇ ਅਤੇ ਦੋ ਬੇਦੋਸ਼ੇ ਹੀ ਸੂਬਾ ਗਿਆਨੀ ਸਿੰਘ (ਰਤਨ ਸਿੰਘ ਅਸਲ ਨਾਂ) ਤੇ ਦੂਜਾ ਰਤਨ ਸਿੰਘ ਨਾਈ ਵਾਲਾ ਨੂੰ ੨੬ ਨਵੰਬਰ ੧੮੭੧ ਈ. ਲੁਧਿਆਣੇ ਫਾਂਸੀ ਤੇ ਲਟਕਾ ਦਿੱਤਾ ਗਿਆ। ਛੋਟਾ ਰਤਨ ਸਿੰਘ ਥੋੜ੍ਹਾ ਡੋਲ ਗਿਆ। ਭਾਈ ਸੰਤੋਖ ਸਿੰਘ ਲਿਖਦੇ ਹਨ, "ਰਤਨ ਸਿੰਘ ਨੇ ਦਿਲ ਵਿਚ ਖ਼ੌਫ਼ ਕੀਤਾ ਕਿ ਮੈਨੂੰ ਫਾਂਸੀ ਦੇ ਦੇਣਗੇ।... ਬਾਬੇ ਗਿਆਨੀ ਸਿੰਘ ਨੇ ਉਸ ਨੂੰ ਕਿਹਾ ਤਕੜਾ ਹੋ ਚਮੜਾ ਛੱਡਣਾ ਹੀ ਹੈ। ਚਾਰ ਦਿਨ ਅੱਗੇ ਕੀ ਤੇ ਚਾਰ ਦਿਨ ਪਿੱਛੇ ਕੀ। ਇਹ ਤਾਂ ਚਲਣੀ ਸਰਾਇ ਹੈ। ਇਥੇ ਇਸਥਿਤ ਤਾਂ ਨਹੀਂ ਰਹਿਣਾ ਹੈ। ਇਕ ਦਿਨ ਚਲਣਾ ਹੀ ਹੈ। ...ਭਾਣੇ ਵਿੱਚ ਚੜ੍ਹੇਂਗਾ ਤੇਰਾ ਨਾਉਂ ਰਹਿ ਜਾਏਗਾ। ਗਊਆਂ ਕੇ ਨਮਿਤ ਸੀਸ ਲੱਗੇ ਹੈਂ। ਬੜੀਆਂ ਦਲੇਰੀ ਦੀਆਂ ਤੇ ਹੌਂਸਲੇ ਦੀਆਂ ਬਾਤਾਂ ਕੀਤੀਆਂ।" ਇਨ੍ਹਾਂ ਬੇਦੋਸ਼ ਸਿੰਘਾਂ ਦੀਆਂ ਸ਼ਹੀਦੀਆਂ ਨੇ ਮਲੇਰ ਕੋਟਲਾ ਦੇ ਸਾਕੇ ਦਾ ਮੁੱਢ ਬੰਨ੍ਹਣ ਵਿੱਚ ਹਿੱਸਾ ਪਾਇਆ।

ਸੰਮਤ ੧੯੨੮ ਦੀ ਕੱਤਕ ਵਦੀ ਨੂੰ ਮਾਤਾ ਜੱਸਾਂ ਮਹਿਲ ਸਤਿਗੁਰੂ ਜੀ ਦੇ ਚੜ੍ਹਾਈ ਕਰ ਗਏ। ਗਿਆਨੀ ਸਿੰਘ ਸੂਬਾ ਮਾਈਸਰਖਾਨੇ ਦੀ ਬੀਬੀ ਅਤਰੀ ਨਾਲ ਸਤਿਗੁਰੂ ਜੀ ਦਾ ਦੁਬਾਰਾ ਅਨੰਦ ਪੜ੍ਹਾਉਣਾ ਚਾਹੁੰਦਾ ਸੀ। ਸਤਿਗੁਰੂ ਜੀ ਨੇ ਇਨਕਾਰ ਕਰ ਦਿੱਤਾ ਕਿ ਹੁਣ ਸਮਾਂ ਨਹੀਂ ਇਸੇ ਸੰਮਤ ਦੀ ਮਾਘੀ ਮੁਤਾਬਿਕ ੧੨ ਜਨਵਰੀ ੧੮੭੨ ਈ. ਨੂੰ ਮਾਤਾ ਜੀ ਦੇ ਨਮਿਤ ਭੈਣੀ ਸਾਹਿਬ ਵਿਖੇ ਪਾਠਾਂ ਦੇ ਭੋਗ ਪਾਏ ਗਏ ਅਤੇ ਸੰਗਤ ਦੂਰ ਨੇੜਿਓਂ ਕਾਫ਼ੀ ਜੁੜੀ। ਭਾਈ ਹੀਰਾ ਸਿੰਘ ਸਕਰੌਂਦੀ ਦਾ ਪਿਤਾ ਪਟਿਆਲੇ ਦਾ ਅਹਿਲਕਾਰ ਸੀ। ਉਨ੍ਹਾਂ ਦੀ ਮਾਤਾ ਨੇ ਸੂਬਾ ਕਾਹਨ ਸਿੰਘ ਨਿਹੰਗ ਤੋਂ ਭਜਨ ਲਿਆ ਸੀ। ਪਿਤਾ ਨੇ ਇਕ ਵੇਰ ਸਤਿਗੁਰੂ ਜੀ ਨੂੰ ਕਿਹਾ ਸੀ ਕਿ ਹੀਰਾ ਸਿੰਘ ਤੇ ਵੀ ਕਿਰਪਾ ਹੋਵੇ ਤਾਂ ਆਪ ਨੇ ਫੁਰਮਾਇਆ ਸੀ ਕਿ ਜਦੋਂ ਹੀਰਾ ਸਿੰਘ ਨੇ ਭਜਨ ਲੈ ਲਿਆ ਤੂੰ ਵਾਹਣਾਂ ਵਿੱਚ ਰੋਂਦਾ ਫਿਰਨਾ ਹੈ। ਹੀਰਾ ਸਿੰਘ ਹੋਰਾਂ ਨੇ ਸੂਬਾ ਬਿਸ਼ਨ ਸਿੰਘ ਕਾਬਲ ਵਾਲੇ ਦੀ ਸੰਗਤ ਵੀ ਮਾਣੀ ਕੁਝ ਸਮਾਂ। ਸਿੰਘਣੀ ਦੇ ਗਹਿਣੇ ਸੂਬਾ ਜੀ ਨੂੰ ਮੱਥਾ ਟੇਕ ਦਿੱਤੇ। ਹਲ ਫਾਲੇ ਤੇ ਖੇਤੀ ਦੇ ਸੰਦ ਸਾੜ ਦਿੱਤੇ। ਸ਼ਹੀਦੀ ਜੱਥਾ ਬਣਾ ਲਿਆ। ਹੋਰਨਾਂ ਸਿੰਘਾਂ ਨੂੰ ਸ਼ਾਮਲ ਕਰ ਲਿਆ। ਸਿੰਘਾਂ ਨੂੰ ਮਾਰਾ ਬਕਾਰਾ ਕਰਦਿਆਂ ਸੁਣ ਕੇ ਹਟਾਉਣ ਲਈ ਲੱਖਾ ਸਿੰਘ ਸੂਬੇ ਨੂੰ ਭੇਜਿਆ। ਪਰ ਉਸ ਦੀ ਬੇਵਸੀ ਤੇ ਫਿਰ ਆਪ ਗਏ। "ਅਕਾਲ ਬੁੰਗੇ ਆਪ ਆਇ ਕੇ ਬਚਨ ਕੀਤਾ ਓਧਰੋਂ ਫਰੰਗੀ ਜ਼ੋਰਾਵਰ ਹੈ ਏਧਰੋਂ ਖਾਲਸਾ ਜ਼ੋਰਾਵਰ ਹੈ, ਮੈਂ ਗਰੀਬ ਵਿਚਾਲੇ ਆਇ ਗਿਆ ਹਾਂ।" ਬਾਬਾ ਸਾਹਿਬ ਸਿੰਘ ਸੂਬਾ ਵੀ ਮਸਤਾਨਿਆਂ ਨੂੰ

ਹਟਕਣ ਗਿਆ। ਉਸ ਨੂੰ ਵੀ ਕਿਹਾ "ਜਿੰਨਾ ਚਿਰ ਗਿਆਨੀ ਸਿੰਘ ਕਾ ਬੈਰ ਲੈਂਦੇ ਨਹੀਂ, ਉਨਾ ਚਿਰ ਸਾਨੂੰ ਪ੍ਰਸਾਦਾ ਛਕਣਾ ਭੀ ਹਰਾਮ ਹੈ। ਨਾਲੇ ਗਊਆਂ ਕੇ ਗਲ ਬਢੀਦੇ ਹੈਂ, ਛੱਤਰੀ ਕੋ ਪ੍ਰਸਾਦਾ ਛਕਣਾ ਕੈਸੇ ਸੁੱਝਦਾ ਹੈ।" ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮ ਨੂੰ ਨਾ ਮੋੜਨ ਸਦਕਾ ਸਤਿਗੁਰੂ ਜੀ ਨੇ ਹੀਰਾ ਸਿੰਘ ਲਹਿਣਾ ਸਿੰਘ ਦੇ ਸ਼ਹੀਦੀ ਜਥੇ ਨੂੰ ਵਿਦਾਇਗੀ ਦੇ ਦਿੱਤੀ, ਹੱਥੀਂ ਪ੍ਰਸ਼ਾਦ ਛਕਾ ਕੇ। ਮਲੌਂਦ ਤੋਂ ਹਥਿਆਰ ਖੋਹ ਕੇ ਸਿੰਘਾਂ ਨੇ ਮਲੇਰ ਕੋਟਲੇ ਧਾਵਾ ਬੋਲਿਆ, ੧੫ ਜਨਵਰੀ ੧੮੭੨ ਨੂੰ ਸਵੇਰੇ, ਕੁਝ ਸਿੰਘ ਸ਼ਹੀਦ ਹੋਏ ਕੁਝ ਬੁੱਚੜ ਤੇ ਉਨ੍ਹਾਂ ਦੇ ਹਮਾਇਤੀ ਸਿੰਘਾਂ ਨੇ ਪਾਰ ਬੁਲਾਏ। ਸਿੰਘ ਰੜ੍ਹ ਦੇ ਥੇਹ 'ਤੇ ਜਾ ਬੈਠੇ। ਉਥੋਂ ਪਟਿਆਲੇ ਦੇ ਰਸਾਲੇ ਨੇ ਗ੍ਰਿਫ਼ਤਾਰੀ ਲਈ ਤਿਆਰ ਬੈਠੇ ਲਿਆ ਕੇ ਸਿੰਘਾਂ ਨੂੰ ਸ਼ੇਰਪੁਰ ਦੇ ਥਾਣੇ ਵਿਚ ਦੇ ਦਿੱਤੇ। ਫਿਰ ਜਿਵੇਂ ਤੋਪਾਂ ਸਿੱਖ ਰਿਆਸਤਾਂ ਦੀਆਂ ਨਾਲ ਬਿਨਾਂ ਮੁਕੱਦਮਾਂ ਚਲਾਏ ਉਡਾ ਦੇਣਾ ਸਾਡੇ ਕੌਮੀ ਸੰਗਰਾਮ ਦਾ ਇਕ ਸਰਵ ਵਿਦਿਤ ਅਧਿਆਇ ਹੈ। ਸਿੰਘਾਂ ਨੇ ਸ਼ਹੀਦੀਆਂ ਵਰਣ ਦੀਆਂ ਉਚੀਆਂ ਮਿਸਾਲਾਂ ਕਾਇਮ ਕਰ ਦਿੱਤੀਆਂ। ਸ੍ਰੀ ਸਤਿਗੁਰੂ ਜੀ ਨੂੰ ੧੭-੧੮ ਜਨਵਰੀ ਦੀ ਵਿਚਕਾਰਲੀ ਰਾਤ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ ਸੱਦ ਕੇ, ਇਲਾਹਾਬਾਦ ਨਜ਼ਰਬੰਦ ਕਰ ਦਿੱਤਾ। ਇਸ ਤੋਂ ਅਗਲੀ ਗਾਥਾ ਦੂਜੇ ਭਾਗ ਵਿੱਚ ਆਉਂਦੀ ਹੈ।

ਇਉਂ ਅਸੀਂ ਵੇਖਦੇ ਹਾਂ ਕਿ ਭਾਈ ਸੰਤੋਖ ਸਿੰਘ ਦਾ ਸਤਿਗੁਰੂ ਬਿਲਾਸ ਨਵੇਂ ਸਿਰਿਉਂ ਸਿੱਖੀ ਘੜਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੰਘਾਂ ਦੀ ਗੌਰਵ ਗਾਥਾ ਨੂੰ 'ਬੜੇ ਸੁਚੱਜੇ ਢੰਗ ਨਾਲ ਸਮਕਾਲੀ ਹਵਾਲਿਆਂ ਦੁਆਰਾ ਬਿਆਨਦਾ ਹੈ। ਬਹੁਤ ਸਾਰੇ ਵਿਅਕਤੀਆਂ ਅਤੇ ਘਟਨਾਵਾਂ ਨੂੰ ਇਤਿਹਾਸਕਤਾ ਸਿਰਫ਼ ਇਸ ਲਈ ਪ੍ਰਦਾਨ ਹੋ ਗਈ ਕਿ ਭਾਈ ਸੰਤੋਖ ਸਿੰਘ ਦੀ ਕਲਮ ਨੇ ਉਨ੍ਹਾਂ ਨੂੰ ਵਿਸਿਮ੍ਰਤੀ ਦੇ ਗਰਭ ਵਿੱਚ ਜਾਣ ਤੋਂ ਬਚਾ ਲਿਆ। ਪੰਜਾਬ ਦੇ ਬਹੁਤ ਸਾਰੇ ਪਿੰਡਾਂ ਸ਼ਹਿਰਾਂ ਕਸਬਿਆਂ, ਤੀਰਥਾਂ ਮੇਲਿਆਂ ਮਸਾਧਿਆਂ ਦਾ ਦਿਲਚਸਪ ਵਰਨਣ ਹੈ। ਭਾਈ ਜੀ ਨੇ ਲੋਕ ਭਾਖਾ ਵਿੱਚ ਬੜੀ ਠੁੱਕਦਾਰ ਸ਼ੈਲੀ ਵਿੱਚ, ਸ਼ਰਧਾ ਰਸ ਵਿੱਚ ਭਿਜ ਕੇ ਇਹ ਰਚਨਾ ਕੀਤੀ ਹੈ। ਸੰਤੋਖ ਸਿੰਘ ਨੇ ਸਤਿਗੁਰੂ ਬਿਲਾਸ ਨੂੰ ਇਕ ਅਮਰ ਰਚਨਾ ਦੇ ਰੂਪ ਵਿੱਚ ਪੇਸ਼ ਕੀਤਾ ਹੈ ਅਤੇ ਸਤਿਗੁਰੂ ਬਿਲਾਸ ਨੇ ਸੰਤੋਖ ਸਿੰਘ ਨੂੰ ਅਮਰਤਾ ਪ੍ਰਦਾਨ ਕਰ ਦਿੱਤੀ ਹੈ, ਠੀਕ ਉਵੇਂ ਜਿਵੇਂ "ਵਾਰਿਸ" ਤੇ "ਹੀਰ" ਦੇ ਰਿਸ਼ਤੇ ਬਾਰੇ ਵਿਧਾਤਾ ਸਿੰਘ ਤੀਰ ਲਿਖ ਗਏ ਹਨ:

"ਮੇਰੀ ਬੋਲੀ ਦੇ ਵਾਰਸਾ ਸੱਚ ਮੰਨੀਂ,
ਮੰਨਾਂ ਮੈਂ ਪੰਜਾਬੀ ਦਾ ਪੀਰ ਤੈਨੂੰ।
ਦਿੱਤੀ ਜਿੰਦ ਤੂੰ ਹੀਰ ਸਲੇਟੜੀ ਨੂੰ,
ਦੇ ਗਈ ਸਦਾ ਦੀ ਜ਼ਿੰਦਗੀ ਹੀਰ ਤੈਨੂੰ।"

## ਫੁੱਟ ਨੋਟ

ਇਸ ਲੇਖ ਵਿਚ ਪੁੱਠੇ ਕਾਮਿਆਂ ਵਾਲੇ ਹਵਾਲੇ ਭਾਈ ਸੰਤੋਖ ਸਿੰਘ ਰਚਿਤ ਸਤਿਗੁਰੂ ਬਿਲਾਸ (ਸੰਪਾਦਕ ਜਸਵਿੰਦਰ ਸਿੰਘ ਸ੍ਰੀ ਭੈਣੀ ਸਾਹਿਬ, ੨੦੦੨ ਈ. ) ਵਿਚੋਂ ਕ੍ਰਮਵਾਰ 15, 9, 9, 14, 20, 102, 109, 110, 131, 153, 159-60, 167, 210, 246, 249, 266, 267, 270, 271-72, 283, 306, 327, 386, 430, 444, 458 ਸਫ਼ਿਆਂ ਤੋਂ ਲਏ ਗਏ ਹਨ।

## ਭਾਈ ਸੰਤੋਖ ਸਿੰਘ ਬਾਹੋਵਾਲ ਕ੍ਰਿਤ
## 'ਸਤਿਗੁਰੂ ਬਿਲਾਸ' ਭਾਗ ਦੂਜਾ

ਭਾਰਤੀ ਨਵ ਜਾਗਰਣ ਦੇ ਸਬੰਧ ਵਿਚ ਪੰਜਾਬ ਦੀ ਚਰਚਾ ਕਰਦੇ ਹੋਏ ਪ੍ਰਸਿੱਧ ਮਾਰਕਸਵਾਦੀ ਚਿੰਤਕ ਅਤੇ ਪ੍ਰਗਤੀਸ਼ੀਲ ਸਾਹਿਤ ਸਮੀਖਿਅਕ ਪ੍ਰੋ. ਗੁਰਬਖ਼ਸ਼ ਸਿੰਘ ਫਰੈਂਕ ਲਿਖਦੇ ਹਨ:-

"ਪੰਜਾਬ ਉੱਪਰ ਅੰਗ੍ਰੇਜ਼ਾਂ ਦੇ ਕਬਜ਼ੇ ਨੂੰ ਕਦੇ ਵੀ ਪੰਜਾਬੀ ਲੋਕ ਕਬੂਲ ਨਹੀਂ ਕਰ ਸਕੇ। ਇਸ ਲਈ ਸ਼ਾਇਦ ਹੀ ਕੋਈ ਦਹਾਕਾ ਅਜਿਹਾ ਲੰਘਿਆ ਹੋਵੇਗਾ ਜਿਸ ਵਿਚ ਪੰਜਾਬ ਅੰਦਰ ਆਜ਼ਾਦੀ ਲਈ ਕੋਈ ਬਹੁਤ ਵੱਡਾ ਪ੍ਰਯਤਨ ਨਾ ਕੀਤਾ ਗਿਆ ਹੋਵੇ। ਅਜਿਹਾ ਹੀ ਇਕ ਬਹੁਤ ਵੱਡਾ ਪ੍ਰਯਤਨ ਨਾਮਧਾਰੀਆਂ ਦਾ ਸੀ। ਦੂਜੀਆਂ ਗੱਲਾਂ ਤੋਂ ਇਲਾਵਾ, ਨਾਮਧਾਰੀ ਸੰਘਰਸ਼ ਦਾ ਇਕ ਪੱਖ, ਅੰਗ੍ਰੇਜ਼ਾਂ ਦੀ ਹਰੇਕ ਵਸਤੂ ਦਾ ਬਾਈਕਾਟ, ਜਿਸ ਵਿਚ ਅੰਗ੍ਰੇਜ਼ੀ ਪਹਿਰਾਵਾ, ਅੰਗ੍ਰੇਜ਼ੀ ਸਿੱਖਿਆ, ਅੰਗ੍ਰੇਜ਼ੀ ਵਸਤਾਂ ਅਤੇ ਇੱਥੋਂ ਤੱਕ ਕਿ ਅੰਗ੍ਰੇਜ਼ੀ ਯਾਤਾਯਾਤ ਅਤੇ ਸੰਚਾਰ ਦੇ ਸਾਧਨ ਵੀ ਸ਼ਾਮਿਲ ਹਨ। ਇਹ ਮਹਾਤਮਾ ਗਾਂਧੀ ਦਾ ਸੁਦੇਸ਼ੀ ਦਾ ਨਾਅਰਾ ਹੀ ਸੀ ਜੋ ਉਨ੍ਹਾਂ ਤੋਂ ਕੁਝ ਦਹਾਕੇ ਪਹਿਲਾਂ ਦਿੱਤਾ ਗਿਆ ਸੀ। ਨਾਮਧਾਰੀਆਂ ਦੇ ਧਾਰਮਿਕ ਪੱਖ ਦਾ ਉਪਯੋਗ ਕਰਦਿਆਂ ਹੋਇਆਂ (ਉਹ ਗਊ ਰੱਖਿਆ ਲਈ ਅੰਧ ਵਿਸ਼ਵਾਸ ਦੀ ਹੱਦ ਤੱਕ ਉਤਸ਼ਾਹੀ ਸਨ) ਅੰਗ੍ਰੇਜ਼ਾਂ ਨੇ ਮੁਸਲਮਾਨਾਂ ਨਾਲ ਉਨ੍ਹਾਂ ਦੇ ਝਗੜਿਆਂ ਨੂੰ ਤਿਖੇਰਾ ਕਰ ਦਿੱਤਾ ਅਤੇ ਇਸ ਬਹਾਨੇ ਨਾਲ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਉਨ੍ਹਾਂ ਦੇ ਗੁਰੂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ।"[1]

ਨਾਮਧਾਰੀ ਗੁਰੂ, ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਦੇ ਪੂਰੇ ਇਕ ਦਹਾਕੇ ਬਾਅਦ ਪਿੰਡ ਬਾਹੋਵਾਲ ਜ਼ਿਲ੍ਹਾ ਹੁਸ਼ਿਆਰਪੁਰ ਤੋਂ ਇਕ ਐਸਾ ਸ਼ਖਸ ਡੇਰਾ ਸ੍ਰੀ ਭੈਣੀ ਸਾਹਿਬ ਵਿਚ ਆਇਆ ਜਿਸ ਬਾਰੇ ਉਸ ਸਮੇਂ ਕਿਸੇ ਨੇ ਕਿਆਸਿਆ ਤੱਕ ਨਹੀਂ ਹੋਵੇਗਾ ਕਿ ਇਸ ਦੀ ਕੀਰਤੀ ਦੇਸ਼ ਕਾਲ ਦੀਆਂ ਸਾਰੀਆਂ ਸੀਮਾਵਾਂ ਨੂੰ ਪਾਰ ਕਰਕੇ ਚੰਹੁ ਕੂਟਾਂ ਵਿਚ ਫੈਲ ਜਾਵੇਗੀ। ਇਹ ਵਿਅਕਤੀ ਭਾਈ ਸੰਤੋਖ ਸਿੰਘ ਬਾਹੋਵਾਲ ਸੀ ਅਤੇ ਉਸ ਦੀ ਅਮਰਤਾ ਦਾ ਕਾਰਨ ਉਸ ਦੁਆਰਾ ਰਚਿਤ ਵੱਡ ਆਕਾਰੀ ਗ੍ਰੰਥ 'ਸਤਿਗੁਰੂ ਬਿਲਾਸ' ਹੈ, ਜਿਸ ਦਾ ਪਹਿਲਾ ਭਾਗ ਜੋ ੧੯੭੨ ਈ. ਤੱਕ ਦਾ ਨਾਮਧਾਰੀ ਇਤਿਹਾਸ ਬਿਆਨ ਕਰਦਾ ਹੈ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਵੱਲੋਂ ਸ. ਜਸਵਿੰਦਰ ਸਿੰਘ ਹਿਸਟੋਰੀਅਨ ਦੀ ਸੰਪਾਦਨਾ ਹੇਠ ੨੦੦੨ ਈ. ਵਿਚ ਛਪ ਚੁੱਕਾ ਹੈ, ਆਪਣੇ ਰਚੇ ਜਾਣ ਤੋਂ ਤਕਰੀਬਨ ਇਕ ਸਦੀ ਬਾਅਦ ਅਤੇ ਹੁਣ ੧੯੦੬ ਈ. ਤੱਕ ਦੇ ਗੁਰੂ ਇਤਿਹਾਸ ਨੂੰ ਬਿਆਨ ਕਰਨ ਵਾਲਾ ਗੁਰੂ ਹਰੀ ਸਿੰਘ ਜੀ ਦੇ ਗੁਰਤਾ ਕਾਲ ਨਾਲ ਸਬੰਧਿਤ ਦੂਜਾ ਭਾਗ ੨੦੦੫ ਈ. ਦੇ ਅਕਤੂਬਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਰਿਲੀਜ਼ ਕੀਤਾ ਗਿਆ ਹੈ। ਇਸ ਅਵਸਰ 'ਤੇ ਸੰਪਾਦਕ ਜਸਵਿੰਦਰ ਸਿੰਘ ਦੀ ਘਾਲਣਾ ਦਾ ਉਚ ਮੁਲੰਕਣ ਕਰਦੇ ਹੋਏ ਉਨ੍ਹਾਂ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਵੀ ਕੀਤਾ ਗਿਆ।

ਆਪਣੇ ਭੈਣੀ ਸਾਹਿਬ ਆਗਮਨ ਦਾ ਜ਼ਿਕਰ ਅਤੇ ਪ੍ਰਯੋਜਨ ਸੰਤੋਖ ਸਿੰਘ ਹੋਰਾਂ ਨੇ ਇਸ ਤਰ੍ਹਾਂ ਕੀਤਾ ਹੈ, ਜਿਸ ਵਿਚ ਵਰਣਿਤ ਗਰੀਬ ਜੀਵਨ ਦੀ ਝਲਕੀ ਤੋਂ ਲੇਖਕ ਦੇ ਉਚ ਆਤਮਾ ਮਹਾਂ ਪੁਰਖ ਹੋਣ ਦੇ ਝਲਕਾਰੇ ਵੀ ਮਿਲਦੇ ਹਨ ਅਤੇ ਉਸ ਰਸ ਦਾ ਵਰਣਨ ਵੀ ਹੈ ਜੋ ਉਸ ਨੂੰ ਗੁਰੂ ਦਰਸ਼ਨਾਂ ਤੋਂ ਪ੍ਰਾਪਤ ਹੁੰਦਾ ਹੈ। "ਰਾਮਦਾਸਪੁਰੇ ਸਾਹਿਬ (ਸ੍ਰੀ ਭੈਣੀ ਸਾਹਿਬ ਦਾ ਗੁਰੂ ਰਾਮ ਸਿੰਘ ਜੀ ਦੁਆਰਾ ਰੱਖਿਆ ਨਾਉਂ) ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰਨ ਸੰਤੋਖ ਸਿੰਘ ਆਇਆ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਹ ਤਾਂ ਬੜਾ ਗਰੀਬ ਸਾਧ ਹੈ। ਏਕ ਪਰਨਾ ਤੀਨ ਹਾਥ ਕਾ ਤੇ ਦੋ ਕਛਹਿਰੇ ਤਿੰਨੇ ਬਸਤਰ ਸੇ। ਦੀਨ ਦਿਆਲ ਜੀ ਕੁੜਤਾ, ਚਾਦਰ, ਪੈਰਾਂ ਨੂੰ ਜੋੜਾ ਤੇ ਸੀਸ ਕੋ ਪਰਨਾ ਦੀਆ। ਬਚਨ ਕੀਤਾ ਸੰਸਾ ਨਾ ਕਰੋ, ਜੋ ਬਸਤਰ ਪਾਟੇ ਸੋ ਸਾਥੋਂ ਲਵੋ। ਭਜਨ ਕਰੋ, ਬਾਣੀ ਪੜ੍ਹੋ, ਸੰਤੋਖ ਸਿੰਘ ਦਾ ਐਸਾ ਮਨ ਪ੍ਰੇਰਿਆ ਕਿ ਸੇਵਾ ਕਰੇ ਗੁਰੂ ਜੀ ਕੇ ਘਰ ਕੀ। ਗੁਰੂ ਮਹਾਰਾਜ ਜੀ ਅੰਦਰ ਕੀ ਜਾਣ ਕੇ ਬਚਨ ਕੀਤਾ ਨੱਥਾ ਸਿੰਘ ਮਜ਼ਬੀ (ਪਿੰਡ ਸਿਰਹਾਲੀ, ਜ਼ਿਲ੍ਹਾ ਅੰਮ੍ਰਿਤਸਰ) ਨਾਲ ਕੰਮ ਕਰਾਓ। ਨੱਥਾ ਸਿੰਘ ਲੰਗਰ ਵਾਸਤੇ ਅੱਕ ਪੁੱਟਦਾ ਹੁੰਦਾ ਸੀ। ਸੰਤੋਖ ਸਿੰਘ ਉਸ ਦੇ ਨਾਲ ਕੁਝ ਕੰਮ ਕਰੌਣਾਂ।[2]

ਸੰਪਾਦਕ ਜਸਵਿੰਦਰ ਸਿੰਘ, ਇਸ ਅਦੁੱਤੀ ਇਤਿਹਾਸਿਕ ਗ੍ਰੰਥ ਦੀ ਭੂਮਿਕਾ ਵਿਚ ਭਾਈ ਸੰਤੋਖ ਸਿੰਘ ਦੁਆਰਾ ਘਾਲੀਆਂ ਘਾਲਨਾਵਾਂ ਅਤੇ ਉਸ ਦੇ ਗ੍ਰੰਥ ਦੇ ਸ੍ਰੋਤਾਂ ਅਤੇ ਪ੍ਰਮਾਣਿਕਤਾ ਨੂੰ ਇਉਂ ਕਾਨੀਬੱਧ ਕਰਦੇ ਹਨ: "ਇਸ ਗ੍ਰੰਥ ਦਾ ਲੇਖਕ ਸੰਤ ਸੰਤੋਖ ਸਿੰਘ ੧੮੮੨ ਈ. ਵਿਚ ਸ੍ਰੀ ਭੈਣੀ ਸਾਹਿਬ ਡੇਰੇ ਆਇਆ ਸੀ। ਸਖ਼ਤੀਆਂ ਦਾ ਸਾਰਾ ਸਮਾਂ ਉਸ ਨੇ ਆਪਣੀ ਅੱਖੀਂ ਦੇਖਿਆ ਅਤੇ ਹੰਢਾਇਆ। ਉਸ ਨੂੰ ਵੀ ਪਿੰਡ ਦੇ ਲੋਕਾਂ ਅਤੇ ਗਾਰਦ ਦੀਆਂ ਗਾਲ੍ਹਾਂ ਖਾਣੀਆਂ ਪਈਆਂ ਅਤੇ ਕੈਦ ਵੀ ਕੱਟਣੀ ਪਈ ਲੇਕਿਨ ਜੇਲ੍ਹ 'ਚੋਂ ਰਿਹਾਅ ਹੋ ਕੇ ਘਰ ਜਾਣ ਦੀ ਬਜਾਏ

ਲੇਖਕ ਫੇਰ ਡੇਰੇ ਆ ਸੇਵਾ ਕਰਦਾ ਰਿਹਾ। ਲੇਖਕ ਸੰਤ ਸੰਤੋਖ ਸਿੰਘ ਵਲੋਂ ਅੱਖੀਂ ਦੇਖੇ ਅਤੇ ਆਪੂੰ ਹੰਢਾਏ ਸਖ਼ਤੀਆਂ ਦੇ ਦੌਰ ਬਾਰੇ ਉਸ ਦੀ ਕਲਮ 'ਕਠੋਰ ਸੱਚ' ਬਿਆਨ ਕਰਦੀ ਹੈ ਜਿਸ 'ਤੇ ਰੰਚਕ ਮਾਤਰ ਵੀ ਸ਼ੰਕਾ ਨਹੀਂ ਕੀਤੀ ਜਾ ਸਕਦੀ।

"ਸਤਿਗੁਰੂ ਬਿਲਾਸ" ਗ੍ਰੰਥ ਦੀ ਪ੍ਰਮਾਣਿਕਤਾ ਸ਼ੰਕਾ ਰਹਿਤ ਹੈ। ਲੇਖਕ ਨੇ ਆਪਣੇ ਗ੍ਰੰਥ ਵਿਚ ਦਰਜ ਘਟਨਾਵਾਂ ਉਨ੍ਹਾਂ ਸਿੱਖਾਂ ਸਾਧਾਂ ਪਾਸੋਂ ਪੁੱਛ-ਪੁੱਛ ਕੇ ਲਿਖੀਆਂ ਸਨ ਜੋ ਆਪ ਉਨ੍ਹਾਂ ਘਟਨਾਵਾਂ ਨਾਲ ਸਬੰਧਿਤ ਅਤੇ ਚਸ਼ਮਦੀਦ ਗਵਾਹ ਸਨ। ਲੇਖਕ ਡੇਰੇ ਆਏ ਸਿੱਖਾਂ ਪਾਸੋਂ ਤਾਂ ਸਾਖੀਆਂ ਪੁੱਛ ਸੁਣ ਕੇ ਲਿਖਦਾ ਹੀ ਹੁੰਦਾ ਸੀ, ਸਤਿਗੁਰੂ ਹਰੀ ਸਿੰਘ ਜੀ ਨਾਲ ਦੌਰੇ 'ਤੇ ਗਿਆਂ ਹੋਇਆਂ ਵੀ ਜਦੋਂ ਮੌਕਾ ਮਿਲਦਾ ਪੁੱਛ-ਪੁੱਛ ਗੁਰੂ ਜੱਸ ਲਿਖਦਾ। ਸੰਤ ਸੰਤੋਖ ਸਿੰਘ ਦੇ ਪ੍ਰੇਰਨਾ ਸੋਰਤ ਸਨ ਸਤਿਗੁਰੂ ਹਰੀ ਸਿੰਘ ਜੀ, ਜਿਨ੍ਹਾਂ ਦੇ ਹੁਕਮਾਨੁਸਾਰ ਸੰਤ ਜੀ ਨੇ ਲਿਖਣਾ ਸ਼ੁਰੂ ਕੀਤਾ ਸੀ। ਸਾਖੀਆਂ ਲਿਖੇ ਜਾਣ ਤੋਂ ਬਾਅਦ ਸਤਿਗੁਰੂ ਜੀ ਆਪ ਲਿਖੀਆਂ ਗਈਆਂ ਸਾਖੀਆਂ ਦੀ ਪੜਤਾਲ ਕਰਦੇ ਤੇ ਆਪ ਵੀ ਲਿਖਵਾਉਂਦੇ। ਇਸ ਤੱਥ ਦੀ ਪੁਸ਼ਟੀ 'ਸਤਿਗੁਰੂ ਬਿਲਾਸ' ਗ੍ਰੰਥ ਵਿਚੋਂ ਹੀ ਹੁੰਦੀ ਹੈ। ਇਸੇ ਤਰ੍ਹਾਂ ਪੰਜਾਬ ਵਾਪਸ ਭੇਜ ਦਿੱਤੇ ਗਏ ਸੂਬਿਆਂ ਅਤੇ ਸੇਵਕ ਨਾਨੂੰ ਸਿੰਘ ਪਾਸੋਂ ਵੀ ਸੰਤ ਸੰਤੋਖ ਸਿੰਘ ਨੇ ਬਹੁਤ ਸਾਰੀਆਂ ਘਟਨਾਵਾਂ ਸੁਣ ਕੇ ਲਿਖੀਆਂ।"

ਬਾਹੋਵਾਲ ਜੀ ਦੀ ਰਚਨਾ ਦੇ ਪਾਠ ਤੋਂ ਗਿਆਤ ਹੁੰਦਾ ਹੈ ਕਿ ਆਪ ਆਪਣੇ ਸਮੇਂ ਦੇ ਮਾਪਦੰਡਾਂ ਮੁਤਾਬਿਕ ਚੰਗੇ ਪੜ੍ਹੇ ਲਿਖੇ ਸੱਜਣ ਸਨ। ਉਹ ਗੁਰਬਾਣੀ ਅਤੇ ਗੁਰੂ ਇਤਿਹਾਸ ਤੋਂ ਇਲਾਵਾ ਭਾਰਤੀ ਪੌਰਾਣਿਕ ਸਾਹਿਤ ਵਿਚ ਵੀ ਪਰਬੀਨ ਸਨ। ਜਿਸ ਪੁਨਰ ਜਾਗਰਣ ਦਾ ਉੱਪਰ ਜ਼ਿਕਰ ਆਇਆ ਹੈ ਉਸ ਲਈ ਆਪਣੀ ਬੋਲੀ ਅਤੇ ਭਾਸ਼ਾ ਨਾਲ ਜੁੜਨਾ ਵੀ ਇਕ ਲੋੜੀਂਦੀ ਸ਼ਰਤ ਸੀ। ਮੁਗ਼ਲ ਕਾਲ ਵਿਚ ਤਾਂ ਉਹ ਰਾਜ ਭਾਸ਼ਾ ਰਹਿਣੀ ਹੀ ਸੀ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਵੀ ਪੰਜਾਬ ਸਰਕਾਰ ਦੀ ਰਾਜ ਭਾਸ਼ਾ ਫ਼ਾਰਸੀ ਹੀ ਰਹੀ। ਇਹ ਭਾਈ ਸੰਤੋਖ ਸਿੰਘ ਬਾਹੋਵਾਲ ਹੀ ਸਨ ਜਿਨ੍ਹਾਂ ਨੇ ਪਹਿਲੇ ਸਤਿਗੁਰੂ ਸਾਹਿਬਾਨ ਦੀਆਂ ਜਨਮ ਸਾਖੀਆਂ ਪੰਜਾਬੀ ਵਿਚ ਲਿਖੇ ਜਾਣ ਤੋਂ ਪ੍ਰਭਾਵਿਤ ਹੋ ਕੇ ਹੀ ਬਾਰ੍ਹਵੇਂ ਪਾਤਸ਼ਾਹ (ਸਤਿਗੁਰੂ ਰਾਮ ਸਿੰਘ) ਦਾ ਗ੍ਰੰਥ ਪੰਜਾਬੀ ਵਿਚ ਲਿਖੇ ਜਾਣਾ ਬਿਹਤਰ ਸਮਝਿਆ ਸੀ। ਪੰਜਾਬ ਵਿਚ ਪੁਨਰ ਸੁਰਜੀਤੀ ਦੀਆਂ ਦੋ ਧਾਰਾਵਾਂ ਚੱਲ ਰਹੀਆਂ ਸਨ। ਇਕ ਪਾਸੇ ਅੰਗਰੇਜ਼ ਪ੍ਰਸਤ 'ਸਿੰਘ ਸਭਾ' ਅਤੇ ਫਿਰ ਚੀਫ਼ ਖ਼ਾਸਲਸਾ ਦੀਵਾਨ ਵਾਲੇ ਸਨ, ਦੂਜੇ ਬੰਨੇ ਨਾਮਧਾਰੀ ਸਿੰਘਾਂ ਨਾਲ ਹਮਦਰਦੀ ਰੱਖਣ ਵਾਲੇ, ਅੰਗ੍ਰੇਜ਼ਾਂ ਵਿਰੁੱਧ ਹਿਰਦੇ ਵਿਚ ਗੁਪਤ ਵਿਰੋਧ ਰੱਖਣ ਵਾਲੇ ਬਾਬਾ ਬਿਕ੍ਰਮ ਸਿੰਘ ਬੇਦੀ, ਮਹਾਰਾਜਾ ਬਿਕਰਮਜੀਤ ਸਿੰਘ ਫਰੀਦਕੋਟੀਆ ਅਤੇ ਮਹਾਰਾਜਾ ਦਲੀਪ ਸਿੰਘ ਲਈ ਪੰਜਾਬ ਵਿਚ ਬਗ਼ਾਵਤੀ ਭੂਮੀ ਤਿਆਰ ਕਰਨ ਵਾਲੇ, ਸ. ਠਾਕੁਰ ਸਿੰਘ ਸੰਧਾਵਾਲੀਆ ਅਤੇ 'ਖੁਰਸ਼ੀਦ ਖ਼ਾਲਸਾ' ਪੁਸਤਕ ਦੇ ਲੇਖਕ ਬਾਵਾ ਨਿਹਾਲ ਸਿੰਘ ਆਦਿ ਸਨ। ਸਰਕਾਰ ਪ੍ਰਸਤਾਂ ਦਾ ਕਬਜ਼ਾ, ਸਿੰਘ ਸਭਾ ਲਾਹੌਰ ਤੇ ਸੀ ਅਤੇ ਵਤਨ ਪ੍ਰਸਤਾਂ ਦੀ ਟੇਕ ਅੰਮ੍ਰਿਤਸਰ ਦੀ ਸਿੰਘ ਸਭਾ ਤੇ ਸੀ। ਇਸ ਪਿਛੋਕੜ ਵਿਚ ਭਾਈ ਬਾਹੋਵਾਲ ਦੁਆਰਾ ਪੰਜਾਬੀ ਭਾਸ਼ਾ ਵਿਚ ਆਪ ਦਾ ਪੁਸਤਕ ਰਚਨਾ ਵਿਸ਼ੇਸ਼ ਰਾਜਨੀਤਿਕ ਮਹੱਤਵ ਦਾ ਲਖਾਇਕ ਵੀ ਬਣ ਜਾਂਦਾ ਹੈ। ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿਚੋਂ ਇਕ ਗਿਆਨੀ ਦਿੱਤ ਸਿੰਘ ਹੋਰਾਂ ਨਾਲ ਸ੍ਰੀ ਭੈਣੀ ਸਾਹਿਬ ਡੇਰੇ ਵਿਚ, ਭਾਈ ਸੰਤੋਖ ਸਿੰਘ ਹੋਰਾਂ ਦੀ ਗਿਆਨ ਚਰਚਾ ਹੋਣਾ ਵੀ, ਸੰਤੋਖ ਸਿੰਘ ਦੇ ਰੁਤਬੇ ਨੂੰ ਨਿਸ਼ਚਿਤ ਕਰਦਾ ਹੈ।[3]

ਸ. ਸੁੰਦਰ ਸਿੰਘ ਮਜੀਠੀਆ, ਗਿਆਨੀ ਠਾਕੁਰ ਸਿੰਘ ਅਤੇ 'ਪੰਚ ਖੰਡ ਦੀਵਾਨ' ਵਾਲੇ ਤੇਜਾ ਸਿੰਘ ਭਸੌੜੀਆ ਆਦਿਕ ਤਦੋਂਕੇ ਅੰਗ੍ਰੇਜ਼ ਪੱਖੀ ਅਤੇ ਕੂਕਾ ਵਿਰੋਧੀ ਸਿੱਖ ਆਗੂਆਂ ਦੇ ਗਾਹੇ ਬਗਾਹੇ ਭੈਣੀ ਸਾਹਿਬ ਆਉਣ ਤੋਂ ਵੀ, ਇਸ ਅਸਥਾਨ ਦੀ ਇਤਿਹਾਸਕ ਮਹੱਤਤਾ ਨਿਸ਼ਚਿਤ ਹੁੰਦੀਹੈ ਜਿਸ ਦਾ ਵੇਰਵਾ ਸਿਰਫ਼ ਤੇ ਸਿਰਫ਼ ਬਾਹੋਵਾਲ ਜੀ ਦੇ ਦੂਜੇ ਭਾਗ ਤੋਂ ਹੀ ਮਿਲਦਾ ਹੈ। ਇਉਂ ਇਹ ਗ੍ਰੰਥ ਇਤਿਹਾਸਕ ਸਮੱਗਰੀ ਸਦਕਾ ਇਕ ਬੇਜੋੜ ਗ੍ਰੰਥ ਬਣ ਜਾਂਦਾ ਹੈ।

ਭਾਵੇਂ ਇਸ ਪੁਸਤਕ ਵਿਚ ਮੁੱਖ ਤੌਰ 'ਤੇ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਗੁਰਤਾ ਕਾਲ (੧੮੭੨-੧੯੦੬) ਦੇ ਪ੍ਰਸੰਗ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਇਲਾਹਾਬਾਦ ਦੇ ਪਾਸ ਚੁਨਾਰ ਫੋਰਟ (ਪੌਣੇ ਕੁ ਦੋ ਮਹੀਨੇ) ਫਿਰ ਰੰਗੂਨ (ਸਾਢੇ ਅੱਠ ਵਰ੍ਹੇ) ਅਤੇ ਮਰਗੋਈ ਟਾਪੂ (੫ ਵਰ੍ਹੇ ਦੇ ਕਰੀਬ) ਰਹਿਣ ਸਮੇਂ ਦੇ ਬ੍ਰਿਤਾਂਤ ਵੀ ਮਿਲਦੇ ਹਨ।

ਪ੍ਰਯਾਗ ਰਾਜ ਕਿਲੇ ਵਿਚ ਇਕ ਦਿਨ ਹੋਇਆ ਬਚਨ ਭਾਈ ਜੀ ਨੇ ਇਉਂ ਲਿਖਿਆ ਹੈ, "ਇਕ ਦਿਨ ਸ੍ਰੀ ਸਤਿਗੁਰੂ ਜੀ ਕਿਲੇ ਵਿਚ ਬੈਠਿਆਂ ਬਚਨ ਕੀਤਾ ਕਿ ਬਾਣੀ ਬੜੀ ਚੀਜ਼ ਹੈ। ਫਿਰ ਕਿਹਾ ਕਿ ਬਾਣੀ ਤਾਂ ਨਾੜ ਹੈ ਸਿੱਟਾ ਨਾਮ ਹੈ। ਫੇਰ ਥੋੜ੍ਹੇ ਚਿਰ ਪਿੱਛੋਂ ਬਚਨ ਕੀਤਾ ਕਿ ਨਾਮ ਵੀ ਤੋਹ (ਦਾਣੇ ਤੋਂ ਖ਼ਾਲੀ ਸਿੱਟਾ) ਹੀ ਹੈ। ਤਾਂ ਬਾਬਾ ਜਵਾਹਰ ਸਿੰਘ ਜੀ ਪਿੱਟਨ ਲੱਗ ਪਏ ਤੇ ਕਹਿਣ ਲੱਗੇ ਕਿ ਦੱਸੋ ਦਾਣਾ ਕਿਹੜੀ ਚੀਜ਼ ਹੈ? ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਬਾਬਾ ਜੀ ਦਾਣਾ ਸਿਦਕ ਹੈ। ਜੇ ਬਾਣੀ ਪੜ੍ਹ ਕੇ, ਨਾਮ ਜਪ ਕੇ, ਸਤਿਗੁਰੂ 'ਤੇ ਸਿਦਕ ਨਾ ਹੋਇਆ ਤਾਂ ਕਿਸੇ ਕੰਮ ਨਹੀਂ।"[4]

ਇਸੇ ਕਿਲੇ ਵਿਚ ਹੀ ਜਦੋਂ ਸੂਬੇ ਤੇ ਸਤਿਗੁਰੂ ਜੀ ਕੈਦ ਸਨ ਤਾਂ ਬਾਬੇ ਜਵਾਹਰ ਸਿੰਘ ਜੀ ਪੁੱਛਿਆ ਨਾਨੂੰ ਸਿੰਘ ਬਿੱਲਾ ਕੀ ਕਹਿੰਦਾ ਹੈ? ਨਾਨੂੰ ਸਿੰਘ ਨੇ

ਕਿਹਾ ਕਿ ਫਾਂਸੀ ਦਾ ਹੁਕਮ ਦੱਸ ਗਿਆ ਹੈ।' ਭਾਈ ਸੰਤੋਖ ਸਿੰਘ ਮੁਤਾਬਿਕ 'ਜਿਸ ਫਰੰਗੀ ਨੇ ਸਤਿਗੁਰੂ ਜੀ ਕੋ ਫਾਂਸੀ ਕਾ ਹੁਕਮ ਸੁਨਾਇਆ ਸੀ ਉਹ ਹਿੰਦ ਦਾ ਵਾਇਸਰਾਏ (ਲਾਰਡ ਮੇਓ) ਸੀ। ਇਕ ਪਠਾਣ ਗੁੱਲ ਸ਼ੇਰ ਖ਼ਾਂ ਦੀ ਅਪੀਲ ਉਸ ਨੇ ਨਾ-ਮਨਜ਼ੂਰ ਕਰ ਦਿੱਤੀ ਸੀ ਜੋ ਅੰਡੇਮਾਨ ਟਾਪੂ ਵਿਚ ਕੈਦ ਸੀ। ਅੰਡੇਮਾਨ ਟਾਪੂ ਦੇ ਦੌਰੇ 'ਤੇ ਗਏ ਲਾਰਡ ਮੇਓ ਨੂੰ ਉਪਰੋਕਤ ਪਠਾਣ ਨੇ ਛੁਰਾ ਮਾਰ ਕੇ ਪਾਰ ਬੁਲਾ ਦਿੱਤਾ ਤੇ ਇਸ ਤਰ੍ਹਾਂ ਸੂਬਿਆਂ ਸਮੇਤ ਸਤਿਗੁਰੂ ਜੀ ਨੂੰ ਫਾਂਸੀ ਦੇਣ ਦੇ ਉਸ ਦੇ ਮਨਸੂਬੇ ਵਿਚੇ ਧਰੇ ਰਹਿ ਗਏ। ਮੇਓ ਦੇ ਮਰਨ ਦੀ ਘਟਨਾ ੮ ਫਰਵਰੀ ੧੮੭੨ ਈ. ਦੀ ਹੈ।

ਕੂਕਿਆਂ ਤੇ ਸਖ਼ਤੀਆਂ ਦਾ ਦੌਰ ਸ਼ੁਰੂ ਹੋ ਗਿਆ। ਸ੍ਰੀ ਭੈਣੀ ਸਾਹਿਬ ਵਿਚ ਵੀ ਤੇ ਬਾਕੀ ਪੰਜਾਬ ਵਿਚ ਵੀ, ਜਿਸ ਜਿਸ ਜਗ੍ਹਾ ਤੇ ਸਿੰਘ ਰਹਿੰਦੇ ਸਨ। "ਸਾਹਲਿਆਂ ਪੁਰ ਜ਼ਿਲ੍ਹਾ ਗੁਜਰਾਂ ਵਾਲੇ ਵਾਲਿਆਂ ਕੋ ਭੀ ਫੜ ਕੇ ਲੈ ਗਏ। ਲੋਕ ਕਹਿਣ ਤੋਪਾਂ ਨਾਲ ਉਡਾਇ ਦੇਣਗੇ। ਜ਼ਮਾਨਤਾਂ ਲੈ ਕੇ ਛੱਡੇ। ਨਾਮਧਾਰੀਆਂ ਨੂੰ ਲੋਕ ਮਸ਼ਕਰੀਆਂ ਕਰਦੇ ਹੈਂ ਹੋਰ ਬਣੋ ਕੂਕੇ। ਹੁਣ ਤੋਪਾਂ ਨਾਲ ਉੱਡੋਗੇ। ਨਿੰਦਕ ਦੁਸ਼ਟ ਤਾਂ ਕਹਿੰਦੇ ਹੈਂ ਸਾਡੇ ਸਿਰੋਂ ਬਲਾ ਟਲੀ ਹੈ। ਹੁਣ ਪੰਥ ਬੰਦ ਹੋ ਜਾਵੇਗਾ।"[5]

ਹਜ਼ਰੋਂ ਸਾਹਿਬ ਤੱਕ ਨਾਮਧਾਰੀ ਸਿੰਘਾਂ ਦੀ ਪੁੱਛ ਪੜਤਾਲ ਹੁੰਦੀ ਰਹੀ। ਬਹੁਤੇ ਮੁੱਕਰ ਜਾਂਦੇ ਕੋਈ ਦਿਲ ਗੁਰਦੇ ਵਾਲਾ ਹੀ ਕਹਿੰਦਾ ਪੁੱਛਣ ਤੇ ਕਿ ਹਾਂ ਮੈਂ ਨਾਮਧਾਰੀ ਹਾਂ ਕਿਉਂਕਿ ਉਸ ਸਮੇਂ ਕੂਕੇ ਹੋਣ ਦਾ ਇਕਬਾਲਨਾਮਾ, ਫਾਂਸੀ, ਤੋਪ, ਜਾਇਦਾਦ ਜ਼ਬਤੀ ਅਤੇ ਕਾਲੇ ਪਾਣੀਆਂ ਦਾ ਰਾਹ ਵਿਖਾ ਸਕਦਾ ਸੀ। ਗੁਰੂ ਹਰੀ ਸਿੰਘ ਜੀ ਨੂੰ, ਬੁੱਧ ਸਿੰਘ ਦੀ ਬਜਾਏ, ਇਹ ਨਾਉਂ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਵਿਚੋਂ ੧੮੭੫ ਈ. ਦੇ ਜਨਵਰੀ ਮਹੀਨੇ, ਦਰਬਾਰਾ ਸਿੰਘ ਰਾਇਪੁਰੀਏ ਦੇ ਹੱਥ ਭੇਜੇ, ਹੁਕਮਨਾਮੇ ਵਿਚ ਦਿੱਤਾ ਸੀ। ਪਹਿਲਾਂ ਇਲਾਹਬਾਦ ਕਿਲ੍ਹੇ ਵਿਚੋਂ ਆਪਣੇ ਘਰ ਦੀਆਂ ਕੁੰਜੀਆਂ, ਛੋਟੇ ਭਾਈ ਮਹਾਰਾਜ ਬੁੱਧ ਸਿੰਘ ਨੂੰ ਸੰਭਾਲਣ ਦਾ ਹੁਕਮ ਵੀ ਅੰਗ੍ਰੇਜ਼ ਅਫ਼ਸਰਾਂ ਦੀ ਮਾਰਫ਼ਤ ਸਤਿਗੁਰੂ ਜੀ ਨੇ ਹੀ ਭੇਜਿਆ ਸੀ। ਇਸ ਸਮੇਂ ਪੰਜ ਤੋਂ ਵੱਧ ਨਾਮਧਾਰੀਆਂ ਦੇ ਇਕੱਠੇ ਹੋਣ ਅਤੇ ਬਿਨਾਂ ਸਰਕਾਰ ਤੋਂ ਪੂਰਵ ਆਗਿਆ ਅਖੰਡ ਪਾਠ ਕਰਨ ਜਾਂ ਘਰੋਂ ਬਾਹਰ ਜਾਣ, ਖ਼ਾਸ ਕਰਕੇ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚ ਉਨ੍ਹਾਂ ਦੇ ਪ੍ਰਵੇਸ਼ ਕਰਨ ਤੇ ਵੀ ਅੰਗ੍ਰੇਜ਼ੀ ਸਰਕਾਰ ਨੇ ਕਨੂੰਨਨ ਰੋਕ ਲਾ ਦਿੱਤੀ ਅਤੇ ਰਿਆਸਤਾਂ ਦੇ ਰਾਜਿਆਂ ਨੇ ਵੀ ਆਪੋ ਆਪਣੇ ਇਲਾਕੇ ਦੇ ਨਾਮਧਾਰੀਆਂ ਨੂੰ, ਕੂਕ ਪੁਣਾ ਛੱਡਣ ਦੇ ਹੁਕਮ ਚਾੜ੍ਹ ਦਿੱਤੇ। ਮਹਾਰਾਜ ਬੁੱਧ ਸਿੰਘ ਜੀ ਨੇ ਸਤਿਗੁਰੂ ਦਰਸ਼ਨਾਂ ਹਿੱਤ, ਅਖੰਡ ਪਾਠਾਂ ਦੇ ਚੋਰੀ ਛਿਪੇ ਭੋਗ ਪੁਆਉਣੇ ਸ਼ੁਰੂ ਕੀਤੇ ਤਾਂ ਅੰਗ੍ਰੇਜ਼ ਅਧਿਕਾਰੀ ਭੈਣੀ ਸਾਹਿਬ ਪੁੱਜ ਗਏ। "ਬਟਨ ਚੜ੍ਹ ਕੇ ਆਇਆ। ਭੋਗ ਪੈ ਚੁੱਕੇ ਸੇ। ਬਟਨ (ਜੇ. ਪੀ. ਬਾਰਬਰਟਨ - ਡੀ. ਐਸ.ਪੀ. ਲੁਧਿਆਣਾ) ਨੇ ਦੇਖਿਆ ਪਾਠ ਤਾਂ ਕੋਈ ਨਹੀਂ ਹੈ। ਕਹਿਣੇ ਲਗਾ ਮਹਾਰਾਜ ਜੀ ਕੋ ਕਿ ਜੇਕਰ ਭਾਈ ਮਾਂਗੂੰ ਕਰੇਂਗਾ ਤਾਂ ਤੈਨੂੰ ਬੀ ਓਧੇ ਈ ਪਾਸ ਭੇਜਾਂਗੇ। ਭੋਗ ਨਾ ਪਾਵੋ। ਦੀਵਾਨ ਲਾਇਕੇ ਸ਼ਬਦ ਭੀ ਨਾ ਪੜ੍ਹੋ ਅਰ ਇਥੇ ਸਿੰਘ ਬੀ ਨਾ ਔਣੇ ਦੇਓ।...ਫ਼ਰੰਗੀ ਨੇ ਹੁਕਮ ਦੀਆ ਕਿ ਜੇਕਰ ਭੋਗ ਪਾਇਆ ਜਾਂ ਪਾਂਚ ਸਿੰਘ ਭੀ ਇਕੱਠੇ ਹੋਏ ਦੇਖ ਲਏ ਤਾਂ ਛੇ ਮਹੀਨੇ ਕੀ ਕੈਦ ਕਰਾਂਗੇ। ਜੋ ਜੋ ਨਾਮਧਾਰੀਆਂ ਸੀ ਸਭ ਨੂੰ ਸੁਣਾਇਆ ਗਿਆ ਇਹ ਹੁਕਮ।"[6]

ਭੈਣੀ ਸਾਹਿਬ ਗੁਰਦੁਆਰੇ ਸਾਹਵੇਂ ਬੈਠੀ ਪੁਲਿਸ ਦੀ ਗਾਰਦ ਬਾਹਰੋਂ ਆਉਣ ਵਾਲੇ ਸਿੰਘਾਂ ਤੇ ਕਰੜੀ ਨਿਗਰਾਨੀ ਰੱਖਦੀ। ਨਾ ਉਨ੍ਹਾਂ ਨੂੰ ਡੇਰੇ ਦੇ ਅੰਦਰ ਗੁਰੂ ਦਰਸ਼ਨਾਂ ਲਈ, ਨਾ ਹੀ ਉਨ੍ਹਾਂ ਲਈ ਪ੍ਰਸ਼ਾਦਾ ਪਾਣੀ ਬਾਹਰ, ਜਾਣ ਦਿੰਦੀ। ਕੁਝ ਸਮੇਂ ਬਾਅਦ ਅੱਠਾਂ ਪਹਿਰਾਂ ਵਿਚ ਸਿਰਫ਼ ਪੰਜ ਸਿੰਘਾਂ ਨੂੰ ਗੁਰਦੁਆਰੇ ਦੇ ਅੰਦਰ ਜਾ ਕੇ ਦਰਸ਼ਨਾਂ ਦੀ ਇਜਾਜ਼ਤ ਮਿਲੀ। ਕਾਫ਼ੀ ਸਮੇਂ ਬਾਅਦ ਇਹ ਛੋਟ ਦਸ ਸਿੰਘਾਂ ਨੂੰ ਮਿਲਣ ਲੱਗੀ। "ਸਿਪਾਹੀਆਂ ਭੁੱਖੇ ਸਿੰਘਾਂ ਕੋ ਧੱਕੇ ਦੇਣੇ, ਗਾਲ੍ਹਾਂ ਕੱਢਣੀਆਂ, ਪ੍ਰਸ਼ਾਦਾ ਨਾ ਲੈਣ ਦੇਨਾ। ਮਹਾਰਾਜ ਜੀ ਤਤਕਾਲ ਦਾਓ ਬਚਾਇਕੇ ਦਰਸ਼ਨ ਦੇ ਔਣਾ। ਬਗਲ ਮੇਂ ਪ੍ਰਸ਼ਾਦਾ ਲੈ ਕੇ ਉਤੋਂ ਦੀ ਬੁੱਕਲ ਮਾਰ ਕੇ ਅੱਖ ਬਚਾਇਕੇ ਪ੍ਰਸ਼ਾਦਾ ਪੁਚਾਇ ਦੇਣਾ। ਜੇ ਰਾਤ ਪੈ ਜਾਏ ਤਾਂ ਰੇਤੇ ਮੈਂ ਬਿਸਤਰਾ ਕਰਕੇ ਸਿੰਘਾਂ ਰਾਤ ਕੱਟ ਲੈਣੀ। ਜਲ ਦਾ ਆਸਰਾ ਦੇਖ ਕੇ। ... ਹਨੇਰੇ ਹਨੇਰੇ ਸਿੰਘਾਂ ਨੇ ਨਿਕਲ ਕੇ ਚਲੇ ਜਾਣਾ। ਮਹਾਰਾਜ ਜੀ ਇਹ ਬਚਨ ਕਰਨਾ ਦਰਸ਼ਨ ਦੇਵਿਆ ਕਰੋ, ਸਤਿਗੁਰੂ ਜੀ ਭੀ ਆਇਆਂ ਜਾਣੋ। ਭਜਨ ਕਰੋ ਬਾਣੀਆਂ ਪੜ੍ਹੋ। ਭੋਗ ਗ੍ਰੰਥ ਸਾਹਿਬ ਜੀ ਦਾ ਪਾਵੋ ਧੁਆਡਾ ਭਲਾ ਹੋਵੇਗਾ। ਜਹਾਂ ਜਹਾਂ ਜਾਮੋਂ ਤਹਾਂ ਤਹਾਂ ਸਾਡੀ ਫਤੇ ਬੁਲਾਉਣੀ।"

ਗੁਰੂ ਹਰੀ ਸਿੰਘ, ਉਨ੍ਹਾਂ ਦੇ ਪਰਿਵਾਰ ਦੇ ਜੀਆਂ ਅਤੇ ਨਾਮਧਾਰੀ ਸੰਗਤ ਨੇ, ਜੋ ਅਕਹਿ ਤੇ ਅਸਹਿ ਕਸ਼ਟ ਇਸ ਦੌਰ ਵਿਚ ਆਪਣਿਆਂ ਅਤੇ ਬੇਗਾਨਿਆਂ ਦੇ ਹੱਥੋਂ ਭੁਗਤੇ, 'ਸਤਿਗੁਰੂ ਬਿਲਾਸ' ਉਨ੍ਹਾਂ ਦਾ ਦਸਤਾਵੇਜ਼ੀ ਵਿਵਰਣ ਪੇਸ਼ ਕਰਨ ਵਿਚ, ਸਰਕਾਰੀ ਰਿਕਾਰਡ ਤੋਂ ਵੀ ਵੱਧ ਮਹੱਤਵਪੂਰਨ ਹੈ। ਸਰਕਾਰੀ ਦ੍ਰਿਸ਼ਟੀਕੋਣ ਤਾਂ ਹਰ ਥਾਂ ਵਿਦਮਾਨ ਹੁੰਦਾਹੈ ਪਰ ਕੂਕੇ ਉਸ ਦੌਰ ਵਿਚ ਕਿਵੇਂ ਸੋਚਦੇ ਸਨ, ਉਨ੍ਹਾਂ ਦੇ ਨਜ਼ਰੀਏ ਦੇ ਦਰਸ਼ਨ ਸਾਨੂੰ ਬਾਹੋਵਾਲ ਜੀ ਤੋਂ ਬਿਨਾਂ ਕਿਹੜੇ ਪ੍ਰਤੱਖ ਦਰਸ਼ੀ ਨੇ ਕਰਵਾਉਣੇ ਸਨ? ਇਸ ਗ੍ਰੰਥ ਦਾ ਲਿਖਣ ਕਾਰਜ ਉਨ੍ਹਾਂ ਨੂੰ ਧੰਨਤਾ ਪ੍ਰਦਾਨ ਕਰ ਗਿਆ ਹੈ।

ਸਤਿਗੁਰੂ ਜੀ ਦੇ ਪ੍ਰਦੇਸ਼ ਗਵਨ ਤੋਂ ਦੋ ਕੁ ਸਾਲ ਬਾਅਦ, ੧੮੭੪ ਈ.

ਵਿਚ ਆਪ ਦੇ ਪਿਤਾ ਬਾਬਾ ਜੱਸਾ ਸਿੰਘ ਅਕਾਲ ਚਲਾਣਾ ਕਰ ਗਏ। ਉਨ੍ਹਾਂ ਨਮਿੱਤ ਪਾਠ ਕਰਨ ਦੀ ਅਰਜ਼ੀ ਦੇ ਕੇ ਆਗਿਆ ਲਈ ਸਰਕਾਰ ਤੋਂ। ਹੁਣ ਪਾਠ ਵੀ ਹੋਣ ਲੱਗੇ ਅਤੇ ਰਾਗੀ ਸਿੰਘ ਦੁਆਬੇ ਵਿਚੋਂ ਆਏ ਤਾਂ ਦੋ ਵਕਤ ਦਾ ਦੀਵਾਨ ਲੱਗਣਾ ਸ਼ੁਰੂ ਹੋਇਆ। ਬਾਰ ਬਟਨ ਦੀ ਮੇਮ ਤੋਂ ਸੂਹ ਲੈ ਕੇ ਬਾਬਾ ਦਰਬਾਰਾ ਸਿੰਘ ਗੁਰੂ ਹਰੀ ਸਿੰਘ ਜੀ (ਮਹਾਰਾਜ ਬੁੱਧ ਸਿੰਘ) ਦਾ ਭੇਜਿਆ ੧੮੭੫ ਈ. ਵਿਚ ਰੰਗੂਨ ਪੁੱਜਾ। ਦਰਸ਼ਨ ਕਰ ਕੇ ਨਿਹਾਲ ਹੋਇਆ। ਸਾਰੇ ਪੰਥ ਦੀ ਸੁੱਖ ਸਾਂਦ ਸਤਿਗੁਰੂ ਜੀ ਨੂੰ ਦੱਸੀ। ਜਦੋਂ ਭੈਣੀ ਸਾਹਿਬ ਵਾਪਸ ਜਾ ਕੇ ਬਾਬਾ ਦਰਬਾਰਾ ਸਿੰਘ ਨੇ ਹੁਕਮਨਾਮਾ ਵੀ ਦਿੱਤਾ ਅਤੇ ਹੋਰ ਜ਼ਰੂਰੀ ਜਾਣਕਾਰੀ ਵੀ ਤਾਂ ਗੁਰੂ ਦਰਸ਼ਨਾਂ ਦੇ ਭੌਰੇ ਸਿੰਘ ਖ਼ੁਸ਼ੀ ਵਿਚ ਖੀਵੇ ਹੋ ਗਏ, "ਸਿੰਘ ਸੁਨਕੇ ਹਰੇ ਹੋਏ ਤੇ ਕੈਹਨ ਰੰਗੂਨ ਤਾਂ ਸਾਨੂੰ ਇਹ ਖੜ੍ਹੀ ਹੈ।" ਸਤਿਗੁਰੂ ਰਾਮ ਸਿੰਘ ਜੀ ਨੇ ਪੰਥ ਦੀ ਵਾਗ ਡੋਰ ਛੋਟੇ ਭਾਈ ਗੁਰੂ ਹਰੀ ਸਿੰਘ ਜੀ ਨੂੰ ਸੰਭਾਲਦਿਆਂ ਇਹ ਵੀ ਲਿਖ ਭੇਜਿਆ। ਭੁੱਖੇ ਨੂੰ ਪ੍ਰਸ਼ਾਦਾ, ਨੰਗੇ ਨੂੰ ਕੱਪੜਾ ਦੇਣਾ, ਮੇਰੇ ਨਮਿੱਤ", ਇਹ ਵੀ ਲਿਖ ਭੇਜਿਆ ਜਿਸ ਕਿਸੇ ਕੀ ਅਮਾਨਤ ਰੱਖੀ ਹੋਈ ਹੈ ਸੋ ਦੇ ਦਿਓ।'

ਪਿੰਡ ਭਾਣੇ ਦੇ ਹਰਨਾਮ ਸਿੰਘ ਅਤੇ ਉਸ ਦੀ ਸਿੰਘਣੀ ਮਾਈ ਚੰਦੋ ਦਰਬਾਰਾ ਸਿੰਘ ਹੋਰਾਂ ਤੋਂ ਬਾਅਦ, ਪੰਜਾਬ ਸਰਕਾਰ ਤੋਂ ਇਜਾਜ਼ਤ ਲੈ ਕੇ ੧੮੭੫ ਈ. ਵਿਚ ਹੀ ਰੰਗੂਨ ਜਾ ਕੇ ਸਤਿਗੁਰੂ ਜੀ ਦਾ ਦਰਸ਼ਨ ਕਰ ਆਏ। ਰੰਗੂਨ ਵਾਲਿਆਂ ਨੇ ਲਾਹੌਰ ਨੂੰ ਫਿਰ ਲਿਖ ਭੇਜਿਆ ਕਿ ਅੱਗੇ ਤੋਂ ਕਿਸੇ ਨੂੰ ਗੁਰੂ ਰਾਮ ਸਿੰਘ ਦੇ ਦਰਸ਼ਨਾਂ ਦੀ ਇਜਾਜ਼ਤ ਨਾ ਦਿੱਤੀ ਜਾਵੇ। ਅਸੀਂ ਮਿਲਣ ਨਹੀਂ ਦਿਆਂਗੇ। ਜੋ ਸਰਕਾਰ ਹਿੰਦ ਦੀ ਹਦਾਇਤ ਹੈ। ਸੁਬੇਗ ਸਿੰਘ ਮਹਾਰਾਣਾ (ਅੰਮ੍ਰਿਤਸਰ) ਵਾਲੇ ਹੱਥ ਭੇਜੇ ਹੁਕਮਨਾਮੇ ਵਿਚ ਸਤਿਗੁਰੂ ਜੀ ਨੇ ਅਖੰਡ ਪਾਠ ਦੀ ਵਿਧੀ ਲਿਖ ਭੇਜੀ ਜਿਸ ਮੁਤਾਬਿਕ ਹੁਣ ਭੈਣੀ ਸਾਹਿਬ ਡੇਰੇ ਵਿਚ ਗੁਪਤ ਪਾਠ ਕੀਤੇ ਜਾਣ ਲੱਗੇ। ਭਾਈ ਜੀ ਨੇ ਆਪਣੇ ਗ੍ਰੰਥ ਵਿਚ ਅਖੰਡ ਪਾਠ, ਹਵਨ ਅਤੇ ਅੰਮ੍ਰਿਤ ਤਿਆਰ ਕਰਨ, ਜਨਮ ਅਤੇ ਅਨੰਦ ਕਾਰਜ ਦੀ ਮਰਿਆਦਾ ਤੇ 'ਪ੍ਰਾਣੀ ਚੜ੍ਹੇ ਤੇ ਰੀਤੀ', ਵਰਨੀ ਜਪੁ ਸਾਹਿਬ ਕੀ, ਮਾਲਾ ਦੀ ਵਰਨੀ, ਭਗਉਤੀ ਦੀ ਮਾਲਾ ਆਦਿ ਬਾਰੇ ਲਿਖ ਕੇ ਨਾਮਧਾਰੀ ਰਹਿਤ ਮਰਿਆਦਾ ਨੂੰ ਸਿੱਕੇਬੰਦ ਕਰਨ ਦਾ ਵਿਸ਼ੇਸ਼ ਯਤਨ ਕੀਤਾ ਹੈ। ਇਹ ਠੀਕ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਆਪਣੇ ਸਮਿਆਂ ਵਿਚ ਸੰਗਤ ਦੇ ਭਲੇ ਲਈ ਮਰਿਆਦਾ ਵਿਚ ਕੁਝ ਤਬਦੀਲੀਆਂ ਕੀਤੀਆਂ ਗਈਆਂ ਹਨ, ਜੋ ਵੇਲੇ ਦੇ ਸਤਿਗੁਰੂ ਦਾ ਵਿਸ਼ੇਸ਼ਾਧਿਕਾਰ ਵੀ ਹੁੰਦਾ ਹੈ।

ਗੁਰੂ ਹਰੀ ਸਿੰਘ ਜੀ ਦਾ ਜੱਸ ਸੁਣ ਕੇ ਪੰਜਾਬ ਦਾ ਲਾਟ ਲੁਧਿਆਣੇ ਆਇਆ। ਗੁਰੂ ਹਰੀ ਸਿੰਘ ਜੀ ਨੂੰ ਦਰਸ਼ਨਾਂ ਲਈ ਬੁਲਾ ਭੇਜਿਆ। ਆਮ ਲੋਕ ਸੋਚਣ ਲੱਗੇ ਕਿ ਕਿਤੇ ਇਨ੍ਹਾਂ ਨਾਲ ਵੀ ਵੱਡੇ ਭਾਈ ਵਾਲੀ ਪ੍ਰਦੇਸ਼ ਗਮਨ ਵਾਲੀ ਕਾਰ ਨਾ ਵਰਤ ਜਾਵੇ। ਪਰ ਉਸੀ ਵਕਤ ਲਾਟ ਨੇ ਰੁਖ਼ਸਤ ਦੇ ਦਈ। ਦਰਸ਼ਨ ਕਰ ਕੇ ਲਾਟ ਬੜਾ ਪ੍ਰਸੰਨ ਹੋਇਆ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਪੁਲਿਸ ਅਫ਼ਸਰ ਬਾਰ ਬਟਨ ਲੰਗਰ ਦੀ ਉਗਰਾਹੀ ਵਿਚ ਵਿਘਨ ਪਾਉਣ ਲਈ ਗੱਡੇ ਤੁਰਨੋਂ ਵੀ ਰੋਕ ਦਿੰਦਾ ਰਿਹਾ ਕਿ 'ਨਾ ਬਾਹਰੋਂ ਰਸਤ ਆਵੇ ਤੇ ਨਾ ਲੰਗਰ ਚਲੇ ਤੇ ਨਾ ਏਤਨੇ ਸਿੰਘ ਇਕੱਠੇ ਹੋਵਣ।' ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਜਿਉਂ ਹੀ ਲਾਗਲੇ ਪਿੰਡ ਗੁਰੂ ਸਰ (ਲੱਲ੍ਹਾਂ) ਵੀ ਪੁਲਿਸ ਦਾ ਪਹਿਰਾ ਰਹਿੰਦਾ ਸੀ ਕਿ ਇਸ ਗੁਰਦੁਆਰੇ ਵਿਚੋਂ ਵੀ ਕੂਕੇ ਪ੍ਰਸਾਦਾ ਨਾ ਛਕ ਸਕਣ। ਪਰ ਉਥੋਂ ਦਾ ਮਹੰਤ ਭਾਈ ਮਾਘਾ ਸਿੰਘ, ਪੁਲਿਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਸਿੰਘਾਂ ਨੂੰ ਪ੍ਰਸ਼ਾਦ ਪਾਣੀ ਪੁਚਾਉਂਦਾ, ਉਹ ਜਿੱਥੇ ਵੀ ਲੁਕੇ ਹੁੰਦੇ। ਗੁਰੂ ਹਰੀ ਸਿੰਘ ਜੀ ਕੁਝ ਸਮੇਂ ਦੀ ਛੁੱਟੀ ਹਾਕਮਾਂ ਤੋਂ ਲੈ ਕੇ ਦੌਰੇ 'ਤੇ ਜਾਂਦੇ। ਭਾਈ ਸਾਹਿਬ ਮੁਤਾਬਿਕ ਆਪ ਦੇ ਦਰਸ਼ਨਾਂ ਤੋਂ "ਸਿੰਘਾਂ ਨੂੰ ਮਾਨੋ ਪੂਰਨਮਾਸ਼ੀ ਦਾ ਚੰਦ ਚੜ੍ਹਿਆ ਹੈ। ਸੁੱਕੇ ਜੀਵ ਹਰੇ ਹੋਏ।"[7]

ਸਤਿਗੁਰੂ ਰਾਮ ਸਿੰਘ ਜੀ ਦੇ ਨਿਰਵਾਸਿਤ ਜੀਵਨ ਦੇ ਇਤਿਹਾਸਕ ਬਚਨਾਂ ਦਾ ਭੰਡਾਰ ਹੈ ਇਹ ਸਤਿਗੁਰੂ ਬਿਲਾਸ। ਅੰਗ੍ਰੇਜ਼ ਅਧਿਕਾਰੀਆਂ ਨਾਲ ਸੁਆਲ ਜੁਆਬ ਸਮੇਂ ਸਤਿਗੁਰੂ ਜੀ ਕਿਸ ਨਿਰਭੈ ਅਵਸਥਾ ਤੇ ਚੜ੍ਹਦੀ ਕਲਾ ਵਿਚ ਹੁੰਦੇ ਸਨ, ਇਹ ਹੇਠਲੇ ਬਚਨਾਂ ਤੋਂ ਸਹਿਜ ਹੀ ਅਨੁਮਾਨ ਲੱਗ ਜਾਂਦਾ ਹੈ:

"ਏਕ ਦਿਨ ਏਕ ਫਰੰਗੀ ਆਇ ਪੁੱਛਿਆ ਤੁਮਾਰੀ ਉਮਰ ਕਿਤਨੀ ਹੈ? ਦੀਨਾ ਨਾਥ ਜੀ ਬਚਨ ਕੀਤਾ ਕੇ ਜਦ ਕੇ ਮਧੁ ਕੈਟਬ (ਪੌਰਾਣਿਕ ਕਾਲ ਵਿਚ ਵਿਸ਼ਨੂੰ ਨਾਲ ਸਬੰਧਿਤ ਦੋ ਦੈਂਤ ਭਾਈ) ਹੋਏ ਹੈਂ। ਫਰੰਗੀ ਨੇ ਨਾਨੂੰ ਸਿੰਘ ਸੇ ਪੁੱਛਿਆ ਕਿ ਮਧੁ ਕੈਟਬ ਕੈਸਾ ਹੁੰਦਾ ਹੈ। ਕਿਹਾ ਕਿ ਓਨਾਂ ਸੇ ਪੁੱਛੋ।

"ਏਕ ਫਰੰਗੀ ਨੇ ਕਿਹਾ ਰਾਜਾ ਰਾਮ ਸਿੰਘ ਰਾਜੀ ਹੋ? ਦੀਨਾ ਨਾਥ ਜੀ ਬਚਨ ਕੀਤਾ ਜੈਸੇ ਅਸੀਂ ਰਾਜ਼ੀ ਹੈਂ। ਐਸੇ ਰਾਜੀ ਤੁਮਕੋ ਗੁਰੂ ਨਾਨਕ ਸਾਹਿਬ ਕਰੇਂ। ਧੁਆਡੇ ਦੁਆਲੇ ਭੀ ਸੰਗੀਨਾਂ ਵਾਲੇ ਗੁਰੂ ਲਿਆਵੇ, ਜਿਸ ਤਰ੍ਹਾਂ ਸਾਡੇ ਦੁਆਲੇ ਸੰਗੀਨਾਂ ਵਾਲੇ ਹੈਂ।

"...ਇਕ ਦਿਨ ਚਿੜੀ ਚੁਗਦੀ ਸੀ। ਬਿੱਲੀ ਨੇ ਸ਼ਹਿ ਕੇ ਹੌਲੀ ਹੌਲੀ ਨੇੜੇ ਜਾਇਕੇ ਐਸੀ ਝਪਟ ਮਾਰੀ ਚਿੜੀ ਫੜ ਲਈ। ਦੀਨਾ ਨਾਥ ਜੀ ਬਚਨ ਕੀਤਾ ਇਹੋ ਜੇਹੀ ਮੱਤ ਹੈ ਬਿੱਲਿਆਂ ਕੀ, ਸ਼ਹਿ ਕੇ ਮਾਰਦੇ ਹੈ।"[8]

ਰਾਜਨੀਤੀ ਦਾ ਕੋਈ ਗਹਿਰ ਗੰਭੀਰ ਵਿਸ਼ਲੇਸ਼ਕ ਹੀ ਸੱਤਾਧਾਰੀ, ਕਿਸੇ

ਜਾਤੀ ਵਿਸ਼ੇਸ਼ ਬਾਰੇ ਅਜਿਹੀਆਂ ਸਾਰਥਕ ਟਿੱਪਣੀਆਂ ਕਰ ਸਕਦਾ ਹੈ। ਇਹ ਸਤਿਗੁਰੂ ਜੀ ਦੀਆਂ ਨਜ਼ਰਾਂ ਸਾਹਮਣੇ ਹੀ ਵਾਪਰਿਆ ਸੀ ਕਿ ਅੰਗ੍ਰੇਜ਼ਾਂ ਨੇ ਸੁਤੰਤਰ ਸਿੱਖ ਰਾਜ ਲਾਹੌਰ ਦਰਬਾਰ ਪ੍ਰਤੀ, ਵਰ੍ਹਿਆਂ ਤੱਕ ਸ਼ਹਿ ਮਾਰਨ ਦੀ ਨੀਤੀ ਧਾਰੀ ਰੱਖੀ ਸੀ ਅਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤੋਂ ਬਾਅਦ ਲਾਹੌਰ ਦਰਬਾਰ ਵਿਚ ਆਪਣੀਆਂ ਗੋਟੀਆਂ ਫਿੱਟ ਕਰ ਕੇ ਉਸ ਨੂੰ ਅੰਗ੍ਰੇਜ਼ਾਂ ਨਾਲ ਉਲਝਾ ਕੇ, ਕੂਟਨੀਤੀ ਨਾਲ ਜੰਗਾਂ ਵਿਚ ਸਿੰਘਾਂ ਨੂੰ ਭਾਂਜ ਦੇ ਕੇ ਪੰਜਾਬ ਸਾਂਭ ਲਿਆ ਸੀ। ਇਸ ਲਈ ਵਿਦੇਸ਼ੀ ਸਰਕਾਰ ਦੇ ਸੁਭਾਅ ਅਤੇ ਦਾਅ ਪੇਚਾਂ ਬਾਰੇ ਸਤਿਗੁਰੂ ਜੀ ਆਪਣੇ ਸਿੰਘਾਂ ਨੂੰ ਸੁਚੇਤ ਕਰਦੇ ਰਹਿੰਦੇ ਸਨ।

ਹੁਣ ਗੁਰੂ ਦਰਸ਼ਨਾਂ ਲਈ ਪੰਜਾਬ ਤੋਂ ਸਿੰਘਾਂ ਦੀ ਲਾਮਡੋਰੀ ਬੱਝ ਗਈ। ਇਹ ੧੮੭੫ ਈ. ਤੋਂ ੧੮੮੧ ਈ. ਤੱਕ ਦਾ ਸਮਾਂ ਹੈ ਜਿਸ ਵਿਚ ਇਕ ਸੈਂਕੜੇ ਦੇ ਲਗਪਗ ਸਿੰਘ ਸਾਗਰੋਂ ਪਾਰ ਜਾ ਕੇ ਗੁਰੂ ਦਰਸ਼ਨਾਂ ਨਾਲ ਨਿਹਾਲ ਹੋ ਕੇ ਆਏ। ਏਧਰਲੇ ਸੁੱਖ-ਸੁਨੇਹੜੇ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਬਿਰਾਜਣ ਵਾਲੇ ਗੁਰੂ ਹਰੀ ਸਿੰਘ ਜੀ ਅਤੇ ਪੰਜਾਬ ਦੀਆਂ ਹੋਰ ਸੰਗਤਾਂ ਬਾਰੇ ਹੁੰਦੇ। ਉਧਰੋਂ ਸਤਿਗੁਰੂ ਜੀ ਦੇ ਹੁਕਮਨਾਮੇ, ਸ਼ੂਮ ਦੇ ਧਨ ਜਿਉਂ ਸਾਂਭ ਸਾਂਭ ਕੇ ਸਿੰਘ ਪੰਜਾਬ ਲੈ ਆਉਂਦੇ। ਹੁਕਮਨਾਮਿਆਂ ਦੇ, ਪੱਤਰਾਂ ਦੇ ਆਦਾਨ ਪ੍ਰਦਾਨ ਦੀ ਤਕਨੀਕ ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ, "ਖ਼ਾਲਸੇ ਦਾ ਬਹੀਰ ਪੈ ਚੱਲਿਆ। ਇਕ ਦੋ ਚਾਰ ਆਵੇਂ ਅਤੇ ਦੋ ਚਾਰ ਜਾਵੇਂ। ਪਹਿਲੇ ਸਿੰਘ ਰਾਮਦਾਸਪੁਰੇ ਆਇਕੇ ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰਕੇ ਜਾਣਾ। ਜੇੜੀ ਕੋਈ ਅਰਦਾਸ ਵਿਵਹਾਰ ਕੀ ਹੋਵੇ ਸੋ ਸਭ ਲਿਖਕੇ ਦਿੰਦੇ ਹੈਂ। ਚਲੇ ਜਾਣਾ ਜੇੜੇ ਪੈਂਤ੍ਰੇ ਦੱਸੇ ਹੋਏ ਹੋਣੇ, ਓਹਨੀ ਪੈਂਤ੍ਰੀ ਰੰਗੂਨ ਜਾਇ ਰਹਿਣਾ, ਦਰਸ਼ਨ ਕਰਨਾ ਸ੍ਰੀ ਸਤਿਗੁਰੂ ਜੀ ਕਾ। ਹੁਕਮਨਾਮਾ ਲਿਖ ਦੇਣਾ ਸਿੰਘਾਂ ਨੂੰ। ਪੈਹਰੇ ਕੀ ਅੱਖ ਬਚਾਇਕੇ ਚੁੱਕ ਲੇਂਦੇ ਹੈਂ ਸਿੰਘ। ਬਖ਼ਸ਼ੀਸ਼ਾਂ ਬਖਸ਼ਦੇ ਹੈਂ, ਬਹੁਤਿਆਂ ਕੋਂ ਬਰ ਵੀ ਦਿੰਦੇ ਹੈਂ।

"ਜਾਂ ਸਿੰਘ ਜਾਣ ਤਾਂ ਨਾਨੂੰ ਸਿੰਘ ਨੇ ਕਹਿਣਾ ਮੈਂ ਬੋਲਾ ਕਰਾਂਗਾ ਤੂੰ ਤੁਰਦਾ ਤੁਰਦਾ ਈ ਸਮਝ ਲਈਂ। ਜੋ ਸਤਿਗੁਰੂ ਜੀ ਲਿਖ ਦਿੰਦੇ ਹੈਂ ਸੋ ਨਾਨੂੰ ਸਿੰਘ ਸਿੰਘਾਂ ਕੋ ਸੁਣਾਇ ਦਿੰਦਾ ਹੈ। ਸਿੰਘਾਂ ਨੇ ਗਰਦਨ ਭੀ ਸਿੱਧੀ ਰੱਖਣੀ, ਸਿੱਧਾ ਮੁੱਖ ਰੱਖ ਕੇ ਤੁਰੇ ਜਾਣਾ, ਨੇਤਰਾਂ ਸੇ ਦੀਦਾਰ ਹੋਇ ਜਾਣਾ। ਨਾਨੂੰ ਸਿੰਘ ਨੇ ਜੋ ਬਚਨ ਕਰਨਾ, ਸੋ ਤੁਰੇ ਜਾਂਦੇ ਈ ਸਿੰਘਾਂ ਨੇ ਸਮਝ ਲੈਣਾ। ਪੰਜਾਬੀ ਬੋਲੀ ਮੇਂ ਓਹਨਾਂ ਲੋਕਾਂ ਕੋ ਸਮਝ ਨਾ ਸੀ ਪੈਂਦੀ। ਤੁਰੇ ਜਾਂਦਿਆਂ ਸਿੰਘਾਂ ਅਰਦਾਸ ਬਾਹਰੋਂ ਅੰਦਰ ਸੁੱਟ ਦੇਣੀ। ਉਤਰ ਲਿਖ ਕੇ ਸਤਿਗੁਰੂ ਜੀ ਬਾਹਰ ਸੁੱਟ ਦੇਣੀ, ਤੁਰੇ ਜਾਂਦੇ ਈ ਸਿੰਘਾਂ ਨੇ ਚੁੱਕ ਲੈਣੀ। ਬੋਲਦੇ ਨਾ ਥੇ। ਲਿਖ ਕੇ ਬਚਨ ਹੁੰਦੇ ਹੈਂ ਦੋਹੀਂ ਪਾਸੀਂ। ਸੰਤਰੀ ਬੀ ਕੋਈ ਕੋਈ ਚੰਗਾ ਹੁੰਦਾ ਗੱਲ ਕਰਵਾਇ ਦੇਂਦਾ ਹੈ। ਦਿਨ ਕੋ ਮਦਰਾਸੀਆਂ ਕਾ ਪੈਹਰਾ ਹੈ, ਰਾਤ ਨੂੰ ਗੋਰਿਆਂ ਕਾ ਪੈਹਰਾ। ਪਦਾਰਥ ਭੀ ਛਕਾਇ ਦੇਂਦੇ ਹੈਂ, ਕਿਸੇ ਕਿਸੇ ਸੰਤਰੀ ਨੂੰ। ਜੋ ਨਮਾਂ ਸਿਪਾਹੀ ਔਂਦਾ ਸੀ ਸੋ ਕਰੜਾਈ ਕਰਦਾ ਸੀ।[9]

ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਪ੍ਰਦੇਸ਼ ਦੀ ਮਾਰ ਝੱਲਣ ਵਾਲੇ ਕੁਝ ਕੁ ਸਿੰਘਾਂ ਦੇ ਨਾਮ ਠਾਮ ਸਾਨੂੰ ਭਾਈ ਜੀ ਦੇ ਗ੍ਰੰਥ ਵਿਚੋਂ ਇਉਂ ਮਿਲਦੇ ਹਨ: ਭਗਵਾਨ ਸਿੰਘ ਛੋਕਰਾਂ, ਹਰਨਾਮ ਸਿੰਘ ਮੋਰੋਂ, ਨੈਣਾ ਸਿੰਘ ਵਰਿਆਂਹ, ਨਿਧਾਨ ਸਿੰਘ ਚੰਬਾ, ਭਗਵਾਨ ਸਿੰਘ ਫੱਤੇਵਾਲ, ਹਮੀਰ ਸਿੰਘ ਦੁਰਗਾਪੁਰ, ਚੜ੍ਹਤ ਸਿੰਘ ਭੂਪਾਲ ਵਾਲਾ, ਉਸ ਦੀ ਸਿੰਘਣੀ ਮਾਈ ਲਛਮੀ ਭੂਪਾਲ ਵਾਲਾ, ਟੈਹਲ ਸਿੰਘ ਸੇਖਵਾਂ, ਅਰੂੜ ਸਿੰਘ ਸਹਾਰਨ, ਗੁਰਦਿੱਤ ਸਿੰਘ ਬੈਂਕੇ, ਸਰਮੁਖ ਸਿੰਘ ਲੱਲੂ ਵਾਲਾ, ਸਮੁੰਦ ਸਿੰਘ ਖੋਟੇ, ਗੁਰਦਿੱਤ ਸਿੰਘ ਧਰਮਕੋਟ, ਨਰੈਣ ਸਿੰਘ ਰੋਡੇ, ਲਾਲ ਸਿੰਘ ਗੁਮਟੀ ਵਾਲਾ ਅਤੇ ਉਸ ਦੀ ਸਿੰਘਣੀ ਪ੍ਰਤਾਪ ਕੌਰ, ਕਾਹਨ ਸਿੰਘ ਬੁਰਜ, ਨੱਥਾ ਸਿੰਘ ਗਾਦੜੀ, ਸਦਾ ਸਿੰਘ ਅੰਮ੍ਰਿਤਸਰ, ਨਰੈਣ ਸਿੰਘ ਫਲੌਰ, ਜਿਊਣ ਸਿੰਘ ਸਿਰਹਾਲੀ, ਸੁਬੇਗ ਸਿੰਘ ਮਹਰਾਣਾ, ਮੀਂਹਾ ਸਿੰਘ ਸਿਰਹਾਲੀ, ਮੂਲਾ ਸਿੰਘ ਅਤੇ ਕਾਲਾ ਸਿੰਘ ਦੋਵੇਂ ਫੱਤੇਵਾਲ, ਜੁਆਲਾ ਦੇਈ ਅੰਮ੍ਰਿਤਸਰ (ਇਹ ਮਾਈ ਕਲਕੱਤੇ ਤੋਂ ਅੱਗੇ ਨਹੀਂ ਗਈ), ਬਘੇਲ ਸਿੰਘ ਨਾਰਲੀ, ਸ਼ਾਮ ਸਿੰਘ ਸਿਰਹਾਲੀ, ਗੁਰਦਿੱਤਾ ਰਾਮ ਰਬਾਬੀ, ਬੂਟਾ ਰਾਮ ਕਲਕੱਤੇ ਵਾਲਾ, ਭਗਵਾਨ ਸਿੰਘ ਮਰ੍ਹਾਣਾ, ਸੁੰਦਰ ਸਿੰਘ ਚੀਮੇ, ਮਤਾਬ ਸਿੰਘ ਪਕੌੜੀਆ ਅੰਮ੍ਰਿਤਸਰ, ਧੰਨਾ ਸਿੰਘ ਗੁਮਟੀ, ਕਿਰਪਾਲ ਸਿੰਘ ਰਾਗੀ ਭਦੌੜ, ਸੋਭਾ ਸਿੰਘ ਹਰਨਾਮ ਸਿੰਘ ਨਥਾਣਾ, ਹਰਨਾਮ ਸਿੰਘ ਗੁਲਾਬੇ ਦੀ ਮੰਡੀ, ਸੌਣ ਸਿੰਘ ਰੋਡੇ, ਹੀਰਾ ਸਿੰਘ ਸਢੌਰਾ, ਸਾਹਿਬ ਸਿੰਘ ਜੌਹਲਾਂ, ਵਸਾਖਾ ਸਿੰਘ ਭੋਮਾ ਵਡਾਲਾ, ਚੰਦਾ ਸਿੰਘ ਸਕਤੂ ਨੰਗਲ, ਲਾਲ ਸਿੰਘ ਲਤਾਲਾ, ਈਸ਼ਰ ਸਿੰਘ ਚੁੰਨੀ, ਸੁੰਦਰ ਸਿੰਘ ਕਲੈਹਰੀ, ਭਗਵਾਨ ਸਿੰਘ ਵਿਰਕ, ਮਸਤਾਨ ਸਿੰਘ ਰਾਈਆਂ... ਇਤਿਆਦਿਕ।

ਸਤਿਗੁਰੂ ਜੀ ਦਰਸ਼ਨ ਅਭਿਲਾਖੀ ਸਿੰਘਾਂ ਨੂੰ ਕਿਵੇਂ ਚੜ੍ਹਦੀ ਕਲਾ ਵਿਚ ਰੱਖਣ ਦੇ ਬਚਨ ਕਰਦੇ ਸਨ, ਸੁਣੋ ਬਾਹੋਵਾਲ ਜੀ ਤੋਂ "ਸ਼ਾਮ ਸਿੰਘ (ਸਿਰਹਾਲੀ) ਨੇ ਪੁੱਛਿਆ ਜੀ ਕਦ ਆਵੋਗੇ। ਆਸਾਂ ਕਰਦੇ ਕਈ ਸਿੰਘ ਚੜ੍ਹ ਗਏ ਹੈਂ ਕਈ ਟੁੱਟ ਗਏ ਹੈਂ। ਬਾਕੀ ਬ੍ਰਿਧ ਹੋਇ ਗਏ ਹੈਂ। ਦਰਸ਼ਨ ਕਦ ਹੋਊਗਾ? ਦਿਆਲੂ ਗੁਰਾ ਨੇ ਬਚਨ ਕੀਤਾ ਜੇੜੇ ਮਰ ਗਏ ਹੈਂ ਸੋ ਸਭ ਮੇਰੇ ਪਾਸ ਆਇ ਗਏ ਹੈਂ। ਜੇੜ੍ਹੇ ਟੁੱਟ ਗਏ ਹੈਂ ਜਦ ਅਸੀਂ ਆਵਾਂਗੇ ਪੰਜਾਬ ਦੇਸ ਮੇਂ ਤਾਂ ਸਭ ਜਾਗ ਔਣਗੇ। ਜੈਸੇ ਪਹਿਲੇ ਛੱਲੇ ਕਾ ਮੀਂਹ ਪੈਂਦਾ ਹੈ ਤਾਂ ਡੱਡੂ ਜਾਗ ਔਂਦੇ ਹੈਂ, ਗੁੜੈਂ ਗੁੜੈਂ ਕਰਦੇ ਹੈਂ, ਤਿਸੀ ਤਰ੍ਹਾਂ ਟੁੱਟੇ ਜਾਗ ਪੈਣਗੇ। ਜਿਹੜੇ ਬ੍ਰਿਧ ਹੋਇ ਗਏ ਹੈਂ ਓਹਨਾਂ ਦੇ ਵਾਸਤੇ ਘਿਓ

ਰੱਖਿਆ ਹੋਇਆ ਹੈ। ਓਹ ਘਿਓ ਜਿਸ ਨੂੰ ਛਕਾਵਾਂਗੇ ਸੋ ਬਾਰਾਂ ਬਰਸ ਕੇ ਹੋਇ ਜਾਣਗੇ। ਧੌਲਿਆਂ ਥੀਂ ਕਾਲੇ ਹੋਇ ਜਾਣਗੇ।" [10]

ਫਿਰ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਹਰੀ ਸਿੰਘ ਨੂੰ ਲਿਖ ਕੇ ਭੇਜਿਆ ਕਿ ਸਿੰਘ ਧਨ ਪਦਾਰਥ ਖ਼ਰਚ ਕਰਕੇ, ਬਿਪਤਾ ਝਾਗ ਕੇ ਇਥੇ ਆਉਂਦੇ ਹਨ। ਫਰੰਗੀ ਨਾ ਮਿਲਣ ਦਿੰਦੇ ਹਨ, ਨਾ ਬਚਨ ਕਰਨ ਦਿੰਦੇ ਹਨ, ਨਾ ਅਸੀਂ ਆਏ ਸਿੰਘਾਂ ਦੀ ਜਲ ਪਾਣੀ ਪਰਸ਼ਾਦੇ ਦੀ ਸੇਵਾ ਕਰ ਸਕਦੇ ਹਾਂ। ਇਤਨੀ ਦੂਰੋਂ ਆ ਕੇ ਜਦੋਂ ਸਿੰਘ ਬਿਨਾਂ ਮਿਲਿਆਂ ਵਾਪਸ ਮੁੜਦੇ ਹਨ ਤਾਂ ਵੱਡੀ ਤਕਲੀਫ਼ ਹੁੰਦੀ ਹੈ। ਇਸ ਲਈ ਹੁਣ ਸਿੰਘਾਂ ਨੂੰ ਸਖ਼ਤੀ ਨਾਲ ਰੋਕ ਦਿਓ ਕਿ ਇਧਰ ਨਾ ਆਉਣ। ਜੋ ਖ਼ਰਚਾ ਇਧਰ ਆਉਣ 'ਤੇ ਕਰਨਾ ਹੈ ਉਹ ਗੁਰੂ ਕੇ ਲੰਗਰ ਵਿਚ ਸ੍ਰੀ ਭੈਣੀ ਸਾਹਿਬ ਪਾ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ। "ਦੀਨ ਦਿਆਲ ਜੀ ਲਿਖਿਆ ਜਿਨ੍ਹਾਂ ਨੇ ਹੁਕਮ ਮੰਨਿਆ ਹੈ ਉਹ ਸਦਾ ਈ ਮੇਰੇ ਪਾਸ ਹੈਨ ਅਰ ਮੈਂ ਉਨ੍ਹਾਂ ਕੋਲ ਹਾਂ।" ਇਸ ਲਈ ੧੮੮੧ ਈ. ਤੋਂ ਬਾਅਦ ਦਰਸ਼ਨ ਕਰਨ ਆਉਣ ਵਾਲਿਆਂ ਦਾ ਵੇਰਵਾ ਨਹੀਂ ਮਿਲਦਾ ਹੈ।

ਮੀਂਹਾ ਸਿੰਘ ਸਿਰਹਾਲੀ ਰੂਸ ਸਰਕਾਰ ਦਾ ਇਕ ਕੂਟਨੀਤਕ ਪੱਤਰ, ਸ਼ੁਰੂ ੧੮੮੧ ਈ. ਵਿਚ ਮਰਗੋਈ ਦੇ ਟਾਪੂ ਵਿਚ ਸਤਿਗੁਰੂ ਜੀ ਨੂੰ ਪੁਚਾਉਣ ਵਿਚ ਵੱਡੀ ਦਲੇਰੀ ਤੇ ਹਿੰਮਤ ਨਾਲ ਸਫਲ ਹੋ ਗਿਆ। ਬਾਅਦ ਵਿਚ ਪਕੜਿਆ ਗਿਆ। "ਫਿਰ ਵੱਡੇ ਫਰੰਗੀ ਕੋਲ ਭੇਜ ਦੀਆ। ਫਰੰਗੀ ਨੇ ਪੁੱਛਿਆ ਤੁਮ ਅੰਦਰ ਗਏ? ਕਹਾ ਕਿ ਹਾਂ ਅੰਦਰ ਗਏ। ਕਹਾ ਕਿ ਤੁਮ ਤੋ ਕਹਿਤੇ ਥੇ ਕਿ ਰਾਜਾ ਸਾਹਿਬ (ਸਤਿਗੁਰੂ ਰਾਮ ਸਿੰਘ ਜੀ) ਕੋਲ ਨਹੀਂ ਜਾਂਦੇ, ਨੌਕਰੀ ਕੋ ਆਏ ਹੈਂ? ਮੀਂਹਾ ਸਿੰਘ ਨੇ ਕਹਾ ਕਿ ਏਸੇ ਨੌਕਰੀ ਕੋ ਆਏ ਸੇ, ਸੋ ਨੌਕਰੀ ਕਰ ਲਈ ਹੈ। ਪੂਛਾ ਕਿ ਤੁਮ ਕੋਈ ਚਿੱਠੀ ਲਿਆਏ ਹੋ? ਕਹਾ ਕਿ ਹੋਰ ਚਿੱਠੀ ਕੀ ਕਰਨੀ ਹੈ ਮੈਂ ਜੋ ਸਾਢੇ ਤੀਨ ਹੱਥ ਚਿੱਠੀ ਹਾਂ। ਤਾਂ ਹਵਾਲਾਤ ਮੇਂ ਦੁਆਇ ਦੀਆ।"[11]

ਪੌਣੇ ਦਸ ਵਰ੍ਹੇ ਸਤਿਗੁਰੂ ਜੀ ਦੀ ਸੇਵਾ ਵਿਚ ਕੱਟਣ ਬਾਅਦ ਭਾਈ ਨਾਨੂੰ ਸਿੰਘ ਨੂੰ ਮਰਗੋਈ ਟਾਪੂ ਤੋਂ ਵਾਪਸ ਪੰਜਾਬ ਜਾਣ ਦੀ ਛੁੱਟੀ ਦੁਆਉਣ ਲਈ ਸਤਿਗੁਰੂ ਜੀ ਨੇ ਕਈ ਕੌਤਕ ਕੀਤੇ, ਕਈ ਸਾਂਗ ਧਾਰੇ। "ਦੇਸ ਆਏ ਤੇ ਨਾਨੂੰ ਸਿੰਘ ਕੋ ਫਰੰਗੀ ਨੇ ਪੁੱਛਿਆ ਕਿ ਕੀ ਇਨਾਮ ਲੈ ਆਂਦਾ ਹੈ? ਨਾਲ ਜਾਣੇ ਮੇਂ ਕੀ ਹਾਸਲ ਹੋਇਆ ਹੈ? ਭੈਣੀ ਮੇਂ ਨਹੀਂ ਜਾਣਾ। ਨਾ ਕੋਈ ਕੂਕਾ ਤੁਮਾਰੇ ਪਾਸ ਆਵੇ ਨਾ ਤੁਮ ਕਿਸੇ ਕੋਲ ਜਾਓ।"[12]

ਭੈਣੀ ਸਾਹਿਬ ਪੁਲਿਸ ਚੌਂਕੀ ਵਿਚ ਪਹਿਲਾਂ ਤਾਂ ਇਕ ਕਾਣਾ ਹੌਲਦਾਰ ਕਾਫ਼ੀ ਸਮਾਂ ਰਿਹਾ ਜੋ ਡੇਰੇ ਵਿਚ ਰਹਿਣ ਵਾਲੇ ਤੇ ਆਉਣ ਜਾਣ ਵਾਲੇ ਸਿੰਘਾਂ ਨੂੰ ਬਹੁਤ ਤੰਗ ਕਰਿਆ ਕਰਦਾ ਸੀ। "ਫੇਰ ਗੇਂਦਾ ਸਿਪਾਹੀ ਆਇਆ ਰਾਮਦਾਸਪੁਰੇ ਮੇਂ ਨੌਕਰੀ ਲਵਾਇਕੇ। ਵਾਹਯਾਤ ਬਕਣਾ। ਆਪਣਾ ਬੱਡਾ ਜੋਰ ਜਣਾਵੇ। ਕਹੇ ਕਿ ਮੇਰੇ ਸਾਮ੍ਹਣੇ ਦੋ ਸਿੰਘ ਆਵਣ ਤਾਂ ਭੀ ਮੈਂ ਕੁਝ ਨਹੀਂ ਜਾਣਦਾ ਹਾਂ। ਦੋ ਦੋ ਨੂੰ ਫੜ੍ਹਕੇ ਮਾਰ ਦੇਵਾਂ। ਸਿੰਘਾਂ ਕੀ ਬੇਅਦਬੀ ਕਰਨੇ ਲੱਗਾ। ਗਾਲ੍ਹਾਂ ਕੱਢਣੀਆਂ, ਇੱਜ਼ਤ ਭੀ ਲਾਹੁਣੀ, ਧੱਕੇ ਭੀ ਦੇਣੇ ਆਏ ਸਿੰਘਾਂ ਨੂੰ। ਬੜਾ ਹੰਕਾਰੀ ਜੀਵ ਸੀ। ਨਾਲੇ ਘੂਰੇ ਨਾਲੇ ਖਾਵੇ। ਜੇ ਲਿਖਨ ਵੇਲੇ ਤੋਂ ਬਾਅਦ ਸਿੰਘ ਆਇ ਜਾਵੇ ਧੱਕੇ ਦੇ ਕੇ ਕੱਢ ਦੇਣਾ, ਪਟੜੀ ਸੇ ਬਾਹਰ ਕਰਨਾ।"[13]

ਇਸ ਨੂੰ ਅੰਮ੍ਰਿਤਸਰ ਬੁੱਚੜ ਬੱਧ ਦੇ ਸਾਕੇ ਵਿਚਲੇ ਮਫ਼ਰੂਰ ਭਾਈ ਭਗਵਾਨ ਸਿੰਘ ਉਰਫ਼ ਅੜਬੰਗੀ ਪਿੰਡ ਮਰਹਾਣਾ (ਅੰਮ੍ਰਿਤਸਰ) ਨੇ ਜਨਵਰੀ ੧੮੮੩ ਈ. ਵਿਚ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਇਆਂ, ਆਪਣੇ ਖੂੰਡੇ ਦੇ ਵਾਰ ਨਾਲ ਹੀ ਪਾਰ ਬੁਲਾ ਦਿੱਤਾ ਸੀ ਜਦੋਂ ਉਹ ਅੜਬੰਗੀ ਦੇ ਸਿਰ ਤੇ ਰੱਖੇ ੫੦੦ ਰੁਪੈ ਇਨਾਮ ਦੇ ਲਾਲਚ ਵਿਚ ਇਸ ਦਾ ਪਿੱਛਾ ਕਰਦਾ, ਪਹਿਲਾਂ ਭੈਣੀ ਸਾਹਿਬ ਦੀ ਜੂਹ ਲੰਘ ਕੇ, ਕੋਟ ਗੰਗੂ ਰਾਏ ਦੀ ਜੂਹ ਵਿਚ ਤੇ ਫਿਰ ਨੀਲੋਂ ਦੀ ਜੂਹ ਵਿਚ ਪੁੱਜ ਗਿਆ ਸੀ। ਅੜਬੰਗੀ ਬਹੁਤ ਤੀਖਣ ਬੁੱਧੀ ਵਿਅਕਤੀ ਸੀ, ਉਹ ਪਹਿਲਾਂ ਤਾਂ ਗੇਂਦੇ ਨੂੰ ਲਾਲਚ ਵੀ ਦਿੰਦਾ ਰਿਹਾ ਕਦੇ ਰੁਪੈ ਸੁੱਟੇ, ਕਦੇ ਲੋਈ, ਕਦੇ ਪਿੰਨੀਆਂ ਵਾਲਾ ਗੜਵਾ ਕਿ ਮੈਂ ਜਿੰਨਾ ਵੀ ਭੈਣੀ ਸਾਹਿਬ ਦੀ ਜੂਹ ਤੋਂ ਦੂਰ ਜਾ ਕੇ ਇਸ ਦਾ ਸ਼ਿਕਾਰ ਕਰਾਂਗਾ, ਉਤਨਾ ਹੀ ਗੁਰੂ ਹਰੀ ਸਿੰਘ ਜੀ ਤੇ ਡੇਰੇ ਦੀ ਹਦੂਦ ਵਿਚ ਨਜ਼ਰਬੰਦ ਰਹਿਣ ਵਾਲੇ ਸਿੰਘ, ਕਤਲ ਦੀ ਕਨੂੰਨੀ ਕਾਰਵਾਈ ਤੋਂ ਸੁਰੱਖਿਅਤ ਰਹਿਣਗੇ। ਪਹਿਲਾਂ ਤਾਂ ਹੌਲਦਾਰ ਨੇ ਇਹ ਖ਼ਬਰ ਭੇਜੀ ਕਿ ਕੂਕਿਆਂ ਨੇ ਗਾਰਦ ਵੱਢ ਦਿੱਤੀ ਹੈ। ਪਰ ਉਸੇ ਹੌਲਦਾਰ ਨੇ ਗੁਰੂ ਹਰੀ ਸਿੰਘ ਜੀ ਸਮੇਤ ਡੇਰੇ ਦੇ ਸਭ ਸਿੰਘਾਂ ਨੂੰ ਤਬੇਲੇ ਵਿਚ ਬੰਦ ਕਰ ਕੇ ਬਾਹਰੋਂ ਜਿੰਦਰੇ ਲਾ ਦਿੱਤੇ। ਸੋ ਜਦੋਂ ਮੌਕੇ 'ਤੇ ਆ ਕੇ ਵੱਡੇ ਅਫ਼ਸਰ ਬਟਨ ਨੇ ਗੁਰੂ ਹਰੀ ਸਿੰਘ ਜੀ ਨੂੰ ਪੁੱਛਿਆ, "ਖ਼ੂਨ ਕੈਸੇ ਹੋਇਆ ਹੈ" ਤਾਂ ਉਨ੍ਹਾਂ ਦੱਸਿਆ ਕਿ ਅਸੀਂ ਤਾਂ ਜੰਦਰਿਆਂ ਵਿਚ ਸਾਂ ਕੀ ਜਾਣੀਏ। ਬਟਨ ਹੌਲਦਾਰ ਨੂੰ ਝਈਆਂ ਲੈ ਲੈ ਪਵੇ ਕਿ ਤੁਸੀਂ ਸਰਕਾਰ ਦਾ ਹਰਜਾ ਕੀਤਾ ਹੈ। ਸਰਕਾਰ ਚਾਹੁੰਦੀ ਸੀ ਗੁਰੂ ਹਰੀ ਸਿੰਘ ਜੀ ਨੂੰ ਇਸ ਕੇਸ ਵਿਚ ਫਸਾਉਣਾ, ਪਰ ਉਹ ਤੇ ਕਤਲ ਦੀ ਸੋਅ ਸੁਣਦਿਆਂ ਹੀ ਬੰਦ ਕਰ ਦਿੱਤੇ ਗਏ ਸਨ। ਇਸ ਕਤਲ ਤੋਂ ਬਾਅਦ ਵੀ ਕੁਹਾੜੇ ਤੱਕ ਤੋਪਾਂ ਬੀੜੀਆਂ ਗਈਆਂ ਅਤੇ ਫੌਜ ਮੱਕੜੀ ਦਲ ਵਾਂਗੂੰ ਭੈਣੀ ਸਾਹਿਬ ਪੁੱਜ ਗਈ। ਵੱਡੇ ਅਫ਼ਸਰ ਸ਼ਾਇਦ ਡੀ.ਸੀ. ਲੁਧਿਆਣਾ "ਫਰੰਗੀ ਨੇ ਬਟਨ ਸੇ ਪੂਛਾ। ਬਟਨ ਨੇ ਕਹਾ ਕਿ ਉਡਾਇ ਦੇਣੇ ਚਾਹੀਦੇ ਹੈਂ। ਫਰੰਗੀ ਨੇ ਬਟਨ ਕੋ ਕਹਾ ਕਿ ਦੇਖੋ ਮਲੇਰਕੋਟਲੇ ਮੇਂ ਜਿਸ ਫਰੰਗੀ ਨੇ ਉਡਾਏ ਥੇ

ਉਸ ਕੋ ਉਤਾਰੂ (ਬਰਤਰਫ਼) ਕਰ ਦੀਆ ਥਾ, ਅਬ ਦਰ ਦਰ ਖਰਾਬ ਹੋਤਾ ਫਿਰਤਾ ਹੈ। ਦੋ ਦਿਨ ਕਰੜਾਈ ਰਹੀ। ਤੀਏ ਦਿਨ ਬੰਗ ਫੀਲ (ਜਾਪਦਾ ਹੈ ਇਹ ਕੋਈ ਇਸਾਈ ਮਿਸ਼ਨਰੀ ਸੀ, ਰੱਬ ਦੇ ਭੈਅ ਵਾਲਾ) ਨੇ ਕਿਹਾ ਕਿ ਇਨਕੇ ਜ਼ੁੰਮੇ ਕੀ ਗੁਨਾਹ ਹੈ। ਖ਼ੂਨ ਜੰਗਲ ਮੇਂ ਜਾਇ ਕੇ ਹੋਇਆ ਹੈ ਦੋ ਕੋਸ ਪਰ। ਨਿਮਕ ਹਰਾਮ ਇਨ ਕੋ ਬੰਦ ਕਰਤਾ ਫਿਰਤਾ ਹੈ ਹੌਲਦਾਰ, ਅਰ ਖ਼ੂਨੀ ਕੇ ਮਗਰ ਨਹੀਂ ਗਿਆ। ਪੇਟੀ ਲਾਹ ਦੇਣੀ ਚਾਹੀਦੀ ਹੈ। ਕੋਲੋਂ ਬਟਨ ਨੇ ਕਹਾ ਕਿ ਜੇਕਰ ਪੇਟੀ ਅਬ ਲਾਹੋਗੇ ਤਾਂ ਕੂਕੇ ਬਿਗੜ ਜਾਏਂਗੇ। ਬਟਨ ਨੇ ਬਹੁਤ ਬਾਧੇ ਘਾਟੇ ਦੀਆਂ ਕਹੀਆਂ।"[14]

ਇਸ ਕਤਲ ਤੋਂ ਬਾਅਦ ਲੰਬੜਦਾਰਾਂ, ਚੌਂਕੀਦਾਰਾਂ ਨੂੰ ਕਿਹਾ ਗਿਆ ਸੀ ਕਿ ਜਿਥੇ ਜਿਥੇ ਵੀ ਕੂਕਾ ਮਿਲੇ ਭੈਣੀ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਉਸ ਨੂੰ ਫੜ ਕੇ ਲੈ ਆਵੋ। ਲੇਖਕ ਭਾਈ ਸੰਤੋਖ ਸਿੰਘ ਨੂੰ ਵੀ ਗੁਆਂਢੀ ਪਿੰਡ ਤੱਖਰਾਂ ਦੇ ਚੌਂਕੀਦਾਰ ਨੇ ਫੜ ਕੇ ਤਬੇਲੇ ਵਿਚ ਇਕੱਠੇ ਕੀਤੇ ਸਿੰਘਾਂ ਪਾਸ ਪੁਚਾ ਦਿੱਤਾ। 'ਬੰਗ ਫੀਲ' ਫਰੰਗੀ ਦੇ ਕਹਿਣ 'ਤੇ ਗੁਰੂ ਹਰੀ ਸਿੰਘ ਜੀ ਅਤੇ ਸਾਰੇ ਸਿੰਘ ਛੱਡ ਦਿੱਤੇ ਗਏ। ਸਿੰਘਾਂ ਨੇ ਮਹਿਸੂਸ ਕੀਤਾ ਕਿ ਗੇਂਦੇ ਦੇ ਕਤਲ ਵਾਲੀ ਜਿਹੜੀ ਹਨੇਰੀ ਆਈ ਸੀ ਉਹ ਲੰਘ ਗਈ ਹੈ ਅਤੇ ਹੁਣ ਜੋ ਭੈ ਥਾ ਸੋ ਚੁੱਕਿਆ ਹੈ।" ਬਾਅਦ ਵਿਚ ਅੜਬੰਗ ਸਿੰਘ ਇਸ ਕੇਸ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਅਤੇ ਸ਼ੈਸ਼ਨ ਜੱਜ ਲੁਧਿਆਣਾ ਨੇ ਸਬੂਤਾਂ ਦੇ ਅਭਾਵ ਵਿਚ ਉਸ ਨੂੰ ਬਰੀ ਕਰ ਦਿੱਤਾ ਸੀ। ਪਰ ਅੜਬੰਗੀ ਦੇ ਮੁਕੱਦਮੇ ਦਾ ਵੇਰਵਾ ਭਾਈ ਜੀ ਦੀ ਰਚਨਾ ਵਿਚੋਂ ਨਹੀਂ ਮਿਲਦਾ।

ਗੁਰੂ ਹਰੀ ਸਿੰਘ ਜੀ ਦੇ ਹੁਕਮ ਨਾਲ ਗ੍ਰੰਥ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਲਾਹੌਰ ਕਮਿਸ਼ਨਰ ਦੇ ਬੂਹੇ ਅੱਗੇ ਜਾ ਕੇ ਦਿਨੇ ਹੀ ਮਸ਼ਾਲ ਬਾਲ ਦਿੱਤੀ। "ਸਭ ਕਚਹਿਰੀ ਬਾਹਰ ਨਿਕਲ ਆਈ। ਪੁੱਛਣੇ ਲਗੇ ਤੁਮ ਨੇ ਕਿਉਂ ਮਸ਼ਾਲ ਬਾਲੀ ਹੈ? ਕਹਾ ਕਿ ਤੁਸੀਂ ਅਦਾਲਤ ਨਹੀਂ ਕਰਦੇ ਹੋ। ਦਿਨ ਨੂੰ ਅੰਧੇਰ ਪੈ ਗਿਆ ਹੈ। ਅੰਨ੍ਹਿਆਂ ਨੂੰ ਚਾਨਣ ਕੀਤਾ ਹੈ। ਹੋਰ ਤਾਂ ਰਾਤ ਕੋ ਅੰਨ੍ਹੇ ਹੈਂ ਅਦਾਲਤੀ ਦਿਨ ਕੇ ਅੰਨ੍ਹੇ ਹੈਂ। ਉਨ੍ਹਾਂ ਨੇ ਪੁੱਛਿਆ ਕਿਉਂ ਅੰਨ੍ਹੇ ਹੋ? ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋ ਫੜ ਕੇ ਲੈ ਗਏ ਹੈਂ। ਕੀ ਗੁਨਾਹ ਕੀਤਾ ਸੀ? ਜਿਨ੍ਹਾਂ ਸਿੰਘਾਂ ਨੇ ਹਮਲਾ ਕੀਤਾ ਸੀ ਸੋ ਉਡਾਇ ਦੀਏ ਥੇ। ਸਤਿਗੁਰੂ ਜੀ ਪਹਿਲੋਂ ਇਤਲਾਹ ਦਿੱਤੀ ਸੀ ਕਿ ਸਿੰਘ ਸਾਥੋਂ ਬੇਬੱਸ ਹੈਂ। ਸਰਕਾਰ ਨੇ ਨਾ ਬੰਦੋਬਸਤ ਕੀਤਾ। ਸਤਿਗੁਰੂ ਜੀ ਬੇਗੁਨਾਹਿਆਂ ਕੋ ਫੜ ਕੇ ਲੈ ਗਏ ਹੈਂ। ਫੇਰ ਹੋਰ ਏਤਨੀਆਂ ਅਰਜ਼ੀਆਂ ਦਿੱਤੀਆਂ ਹੈ ਕੋਈ ਉੱਤਰ ਨਹੀਂ ਦਿੰਦੇ ਹੋ ਕਿ ਕਿੱਥੇ ਹਨ। ਨਾ ਦੀਦਾਰ ਕਰਨ ਦਿੰਦੇ ਹੋ, ਨਾ ਚਿੱਠੀ ਭੇਜਣ ਦਿੰਦੇ ਹੋ। ਸਤਿਗੁਰੂ ਜੀ ਤੇ ਸੂਬਿਆਂ ਕੋ ਕੇਹੜੀ ਅਦਾਲਤ ਨਾਲ ਫੜਕੇ ਲੈ ਗਏ ਹੋ। ਏਸ ਬਾਰਤਾ ਕਾ ਉਤਰ ਦਿਓ। ਏਸ ਵਾਸਤੇ ਅੰਨ੍ਹੇ ਅਦਾਲਤੀਆਂ ਕੋ ਚਾਨਣ ਕੀਤਾ ਹੈ। ਅਦਾਲਤ ਨਹੀਂ ਰਹੀ ਹੈ। ਅੰਧੇਰ ਪੈ ਗਿਆ ਹੈ ਦਿਨ ਕੋ।"[15]

ਸਰਕਾਰੀ ਅਧਿਕਾਰੀਆਂ ਨੂੰ ਭਾਈ ਸੰਤੋਖ ਸਿੰਘ ਨੇ ਆਪਣੇ ਬੁੱਧ ਬਲ ਨਾਲ ਵਾਹਵਾ ਠਿੱਠ ਕੀਤਾ ਅਤੇ ਸਾਬਤ ਕੀਤਾ ਕਿ ਕੂਕੇ ਸਿੰਘ, ਸਰਕਾਰੀ ਦਮਨ ਚੱਕਰ ਵਿਚ ਲਿਫੇ ਨਹੀਂ, ਸਗੋਂ ਸ਼ੇਰ ਬਣ ਕੇ ਦੁਸ਼ਮਣ ਦੀਆਂ ਅਦਾਲਤਾਂ ਮੂਹਰੇ ਬੁੱਕਦੇ ਰਹੇ ਹਨ। ਇਸ ਤਰ੍ਹਾਂ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸਰਕਾਰ ਪ੍ਰਸਤ ਮਹੰਤਾਂ ਪੁਜਾਰੀਆਂ ਦਾ ਪਾਜ ਉਧੇੜਣ ਲਈ ਵੀ ਮਸ਼ਾਲ ਬਾਲੀ ਕਿ ਤੁਸੀਂ ਸਾਰੇ ਰਲ ਮਿਲ ਕੇ ਸਤਿਗੁਰੂ ਜੀ ਖਿਲਾਫ਼ ਕਰਤੂਤਾਂ ਕਰ ਰਹੇ ਹੋ। ਜਦੋਂ ਲੁਧਿਆਣੇ ਮਸ਼ਾਲ ਬਾਲੀ ਤਾਂ ਠਾਕਰੀਏ ਮੁਕਬਰ ਨੇ ਫੜਾ ਦਿੱਤਾ। ਤੀਜੇ ਦਿਨ ਬਾਰਬਟਨ ਸਾਹਵੇਂ ਪੇਸ਼ ਕੀਤੇ। ਉਹ ਵੀ ਸਰਕਾਰ ਸਾਹਵੇਂ ਬੋਲ ਦੀ ਭਾਈ ਜੀ ਦੀ ਦਲੇਰੀ ਤੋਂ ਪ੍ਰਭਾਵਿਤ ਹੋਇਆ। "ਬਟਨ ਨੇ ਕਿਹਾ ਕਿ ਤੁਮ ਗੁਰੂ ਹਰੀ ਸਿੰਘ ਕਿਉਂ ਕਹਿੰਦੇ ਹੋ, ਉਸਕਾ ਨਾਮ ਤੋਂ ਬੁੱਧ ਸਿੰਘ ਹੈ। ਸੰਤੋਖ ਸਿੰਘ ਕਹਾ ਬ੍ਰਿਛ ਕਾ ਬੂਟਾ ਸੁੱਕਾ ਤੇ ਪਾਣੀ ਪਾਏ ਤੇ ਹਰਾ ਹੋਇ ਜਾਂਦਾ ਹੈ। ਇਸੀ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਕੇ ਜਾਣੇ ਸੇ ਸੰਗਤ ਸੁੱਕ ਗਈ ਸੀ। ਇਸ ਮੂਰਤੀ ਦਾ ਦਰਸ਼ਨ ਕਰਕੇ ਦਿਲ ਹਰਾ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਦਾ ਹੁਕਮ ਹੈ, ਇਸ ਦਾ ਨਾਮ ਹਰੀ ਸਿੰਘ ਹੈ, ਮੇਰਾ ਰੂਪ ਕਰਕੇ ਜਾਨਣਾ। ਇਸੀ ਕਰਕੇ ਗੁਰੂ ਹਰੀ ਸਿੰਘ ਜੀ ਕਹਿੰਦੇ ਹੈਂ ਸਿੰਘ।"[16]

ਭਾਈ ਸੰਤੋਖ ਸਿੰਘ ਨੇ ਪੁਲਿਸ ਚੌਂਕੀ ਦੇ ਕਰਮਚਾਰੀਆਂ ਨੂੰ, ਇਕ ਦਿਨ ਡੇਰੇ ਵਿਚੋਂ ਪ੍ਰਸ਼ਾਦਾ ਲੈਣ ਤੋਂ ਵਰਜਿਆ। ਉਹ ਡੇਰੇ ਵਿਚ ਪੱਕੀ ਤੌਰ 'ਤੇ ਰਹਿਣ ਵਾਲਿਆਂ ਦੀ ਲਿਸਟ ਵਿਚ ਸ਼ਾਮਿਲ ਨਹੀਂ ਸੀ। ਪੁਲਿਸ ਚੌਂਕੀ ਨੂੰ ਖੁਆ ਪਿਆ ਕੇ ਲਿਹਾਜ ਨਾਲ ਰਹਿਣ ਵਾਲੇ ਸਿੰਘਾਂ ਵਿਚੋਂ ਸੀ। ਉਹ ਹੌਲਦਾਰ ਨਾਲ ਉਲਝ ਗਿਆ। ਉਸ ਦੀ ਦਾਹੜੀ ਪੁੱਟ ਦਿੱਤੀ। ਕਿਉਂਕਿ ਪਹਿਲਾਂ ਉਹਨੇ ਸੰਤੋਖ ਸਿੰਘ ਦੇ ਦਾਹੜੇ ਨੂੰ ਹੱਥ ਪਾਇਆ ਸੀ। ਜੇ ਬਾਬਾ ਦਰਬਾਰਾ ਸਿੰਘ ਵਿਚੋਂ ਨਾ ਛੁਡਾਉਂਦਾ ਤਾਂ ਲੇਖਕ ਦੋ ਪੁਲਸੀਆਂ ਦੀਆਂ ਗਰਦਨਾਂ ਫੜ ਕੇ ਟਕਰਾ ਕੇ ਉਨ੍ਹਾਂ ਨੂੰ ਪਾਰ ਬੁਲਾ ਸਕਦਾ ਸੀ। ਇਸ ਜੁਰਮ ਵਿਚ ਉਹਨੂੰ ਛੇ ਮਹੀਨੇ ਲੁਧਿਆਣੇ ਕੈਦ ਕੱਟਣੀ ਪਈ। ਕੈਦ ਕੱਟਣ ਬਾਅਦ ਭੈਭੀਤ ਹੋ ਕੇ ਘਰ ਜਾਂ ਹੋਰ ਕਿਸੇ ਪਾਸੇ ਨਹੀਂ ਗਿਆ ਸਿੱਧਾ ਡੇਰੇ ਭੈਣੀ ਸਾਹਿਬ ਆਇਆ। 'ਗਊ, ਭੈਸਾਂ, ਘੋੜਿਆਂ ਕਾ ਝਾੜੂ ਕਰਨੇ ਲੱਗਾ ਨਾਲੇ ਪੁੱਛ-ਪੁੱਛ ਕੇ ਸਾਖੀਆਂ ਲਿਖਣੇ ਲੱਗਾ ਬਾਰਮੇਂ ਗੁਰੂ ਕੀਆਂ।'

ਸੁਤੰਤਰਤਾ ਸੰਗਰਾਮ ਦੀ ਜੁਆਲਾ ਵੀ ਪਰਚੰਡ ਹੋ ਰਹੀ ਸੀ। ਲਾਹੌਰ ਦਾ ਅੰਤਿਮ ਸਿੱਖ ਮਹਾਰਾਜਾ ਦਲੀਪ ਸਿੰਘ ਰੂਸ ਪੁੱਜ ਗਿਆ ਸੀ। 'ਕਾਬਲ ਵਾਲੇ ਨੇ ਸਿੰਘਾਂ ਨੂੰ ਕਹਿ ਭੇਜਿਆ ਤੁਸੀਂ ਨਾ ਲੜੋ ਅਟਕੋਂ ਪਾਰ ਤੁਸੀਂ ਤੇ ਉਰਾਰ ਅਸੀਂ।

ਤੁਸੀਂ ਸਾਹਮਣੇ ਨਾ ਆਵੋ ਤਾਂ ਅਸੀਂ ਫਰੰਗੀਆਂ ਨੂੰ ਚੁਣ ਚੁਣ ਲੈਂਦੇ ਹਾਂ।" ਅੰਗ੍ਰੇਜ਼ ਅਧੀਨ ਸਿੱਖ ਫੌਜ ਵੀ ਦਲੀਪ ਸਿੰਘ ਦੇ ਆਉਣ 'ਤੇ ਆਕੀ ਹੋ ਸਕਦੀ ਸੀ। ਪੰਜਾਬ ਦੇ ਲਾਟ ਦੇ ਕਹਿਣ 'ਤੇ ਸਰਕਾਰ ਦਾ ਇਕ ਸਕੱਤਰ ਦਲੀਪ ਸਿੰਘ ਬਾਰੇ ਪੁੱਛ-ਗਿੱਛ ਕਰਨ ਗੁਰੂ ਹਰੀ ਸਿੰਘ ਪਾਸ ਭੈਣੀ ਸਾਹਿਬ ਵੀ ਆਇਆ। ਪਹਿਲਾਂ ਸਤਿਗੁਰਾਂ ਨੂੰ ਉਸ ਲੁਧਿਆਣੇ ਸੱਦ ਭੇਜਿਆ ਸੀ।

ਮਾਈਸਰ ਖ਼ਾਨੇ ਦੀ ਬੀਬੀ ਅਤਰ ਕੌਰ ਸੀ। ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ ਮਾਤਾ ਜੱਸਾਂ ਹੁਕਮ ਸੱਤ ਹੋ ਗਏ ਤਾਂ ਨਾਮਧਾਰੀ ਸਿੰਘਾਂ, ਵਿਸ਼ੇਸ਼ ਕਰਕੇ ਸੂਬਾ ਗਿਆਨੀ ਸਿੰਘ ਜੀ ਦੀ ਰੁਚੀ ਸੀ ਕਿ ਇਸ ਬੀਬੀ ਨਾਲ ਜੋ ਆਯੂ ਵਿਚ ਸਤਿਗੁਰੂ ਜੀ ਤੋਂ ੩੦-੩੫ ਵਰ੍ਹੇ ਛੋਟੀ ਸੀ, ਆਪ ਜੀ ਦਾ ਅਨੰਦ ਪੜ੍ਹਾ ਦਿੱਤਾ ਜਾਵੇ। ਪਰ ਸਤਿਗੁਰੂ ਜੀ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਹੁਣ ਅਨੰਦ ਦਾ ਨਹੀਂ ਭਜਨ ਬਾਣੀ ਦਾ ਸਮਾਂ ਹੈ। ਛੇਤੀ ਹੀ ਸਤਿਗੁਰੂ ਜੀ ਪ੍ਰਦੇਸ ਗਮਨ ਕਰ ਗਏ। ਅਤਰ ਕੌਰ ਆਪਣੇ ਮਨ ਵਿਚ ਇਸ ਅਨੰਦ ਦੀਆਂ ਕਿਆਸਅਰਾਈਆਂ ਕਰਦੀ ਰਹੀ ਅਤੇ ਆਪਣੇ ਆਪ ਨੂੰ ਸਤਿਗੁਰੂ ਜੀ ਦੀ ਮੰਗੇਤਰ ਦੱਸ ਕੇ ਕਹਿੰਦੀ ਰਹੀ ਕਿ ਪ੍ਰਦੇਸ ਤੋਂ ਆ ਕੇ ਉਹ ਮੇਰੇ ਨਾਲ ਅਨੰਦ ਪੜ੍ਹਾ ਲੈਣਗੇ। ਇਸ ਕਾਰਨ ਨਾਮਧਾਰੀ ਜਗਤ ਵਿਚ ਉਹ ਮਾਈ ਅਤਰੀ ਦੇ ਤੌਰ 'ਤੇ ਪ੍ਰਸਿੱਧ ਤੇ ਪ੍ਰਤਿਸ਼ਠ ਹੋ ਗਈ। ਸਤਿਗੁਰੂ ਜੀ ਨੇ ਹੁਕਮਨਾਮਿਆਂ ਵਿਚ ਬਾਰ ਬਾਰ ਲਿਖਿਆ ਕਿ ਉਮਰ ਦੇ ਫਰਕ ਕਾਰਨ, ਸਮਾਜਿਕ ਬਣਤਰ ਦੇ ਫ਼ਰਕ ਕਾਰਨ ਅਤੇ ਅੰਗ੍ਰੇਜ਼ ਸਰਕਾਰ ਦੇ ਉਨ੍ਹਾਂ ਨੂੰ ਨਿਰੰਤਰ ਬੰਦੀ ਜੀਵਨ ਵਿਚ ਰੱਖਣ ਦੇ ਹਠ ਕਾਰਨ ਇਹ ਵਿਆਹ ਕਿਵੇਂ ਵੀ ਹੋਣ ਦੇ ਯੋਗ ਨਹੀਂ। ਇਸ ਨੂੰ ਭੁੱਲ ਜਾਵੇ। ਪਰ ਅਤਰੀ ਇਹ ਗੱਲ ਭੁੱਲ ਨਾ ਸਕੀ। ਫਿਰ ਸਤਿਗੁਰੂ ਜੀ ਨੇ ਅਤਰੀ ਦੇ ਮਾਪਿਆਂ ਨੂੰ, ਚਾਚੇ ਮਨੀ ਸਿੰਘ ਦੇ ਨਾਂ ਹੁਕਮਨਾਮੇ ਵਿਚ, ਇਕ ਨਹੀਂ ਅਨੇਕ ਹੁਕਮਨਾਮਿਆਂ ਵਿਚ, ਬਾਰ ਬਾਰ ਤਾਕੀਦ ਕੀਤੀ ਕਿ ਇਹ ਤਾਂ ਕਮਲੀ ਹੈ, ਤੁਸੀਂ ਸਿਆਣੇ ਹੋ, ਕੋਈ ਸਿੱਖਾਂ ਦਾ ਲੜਕਾ ਵੇਖ ਕੇ ਅਨੰਦ ਪੜ੍ਹਾ ਦਿਓ। ਮੇਰੇ ਵਾਲੀ ਮ੍ਰਿਗ ਤ੍ਰਿਸ਼ਨਾ ਵਿਚੋਂ ਇਸ ਨੂੰ ਕੁਝ ਵੀ ਹਾਸਲ ਨਹੀਂ ਹੋਣਾ। ਫਿਰ ਇਹ ਵੀ ਕਿਹਾ ਕਿ ਜੇ ਅਨੰਦ ਵਾਲੀ ਗੱਲ ਨਹੀਂ ਕਰਨੀ ਤਾਂ ਭਜਨ ਬਾਣੀ ਵਿਚ ਲੀਨ ਹੋ ਕੇ ਸਾਤਵਿਕ ਜੀਵਨ ਬਿਤਾਏ। ਦੇਵੀ ਰੂਪ ਹੋ ਜਾਏਗੀ। ਪ੍ਰੰਤੂ ਅਤਰੀ ਦੇ ਚਰਿੱਤਰ ਵਿਚੋਂ ਰਾਜਸੀ ਸੁਭਾਉ ਵੀ ਪ੍ਰਗਟ ਹੁੰਦਾ ਸੀ। ਉਹ 'ਡਾਕਾਂ ਬੰਨ੍ਹ ਕੇ' ਭੈਣੀ ਸਾਹਿਬ ਤੱਕ ਜਾਂਦੀ ਸੀ। ਆਪਣਾ ਡੇਰਾ ਮਾਈਸਰ ਖ਼ਾਨੇ ਵਿਚ ਚਲਾਉਂਦੀ ਸੀ ਤੇ ਸਾਰੇ ਪੰਜਾਬ ਵਿਚ ਨਾਮਧਾਰੀ ਸਿੰਘ ਜਿਥੇ ਜਿਥੇ ਸਨ ਦੌਰੇ ਕਰਦੀ ਤੇ ਪੂਜਾ ਮਾਨਤਾ ਵੀ ਕਰਵਾਉਂਦੀ ਸੀ। ਸਤਿਗੁਰੂ ਜੀ ਇਸ ਗੱਲ ਤੇ ਵੀ ਨਾਰਾਜ਼ ਸਨ ਕਿ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਇਕ ਹੀ ਪੰਥ-ਪਤੀ ਹੋ ਸਕਦਾ ਸੀ ਤੇ ਉਹ ਗੁਰੂ ਹਰੀ ਸਿੰਘ ਸਨ। ਅਤਰੀ ਦੀਆਂ ਰਾਜਨੀਤਿਕ ਬ੍ਰਿਟਿਸ਼ ਸਰਕਾਰ ਵਿਰੋਧੀ ਸਰਗਰਮੀਆਂ ਤੋਂ ਚਿੜ ਕੇ ਤੇ ਇਹ ਗੱਲ ਭਾਂਪ ਕੇ ਕੂਕਿਆਂ ਦੇ ਉਸ ਦੁਆਲੇ ਜੁੜਨ ਦੀਆਂ ਵੀ ਸੰਭਾਵਨਾਵਾਂ ਸਨ, ਅਤਰੀ ਨੂੰ ਭੈਣੀ ਸਾਹਿਬ ਦਰਸ਼ਨਾਂ ਲਈ ਆਉਣ ਸਮੇਂ ਲਾਟੋ ਦੀ ਢੱਕੀ ਵਿਚੋਂ ਗ੍ਰਿਫ਼ਤਾਰ ਵੀ ਕੀਤਾ ਗਿਆ। ਕਿਉਂਕਿ ਉਹ ਰਿਆਸਤ ਪਟਿਆਲਾ ਦੀ ਨਾਗਰਿਕ ਸੀ, ਇਸ ਲਈ ਉਸ ਨੂੰ ਬਹਾਦਰਗੜ੍ਹ ਦੇ ਕਿਲੇ ਵਿਚ ਤਿੰਨ ਵਰ੍ਹੇ ਕੈਦ ਰੱਖਿਆ ਗਿਆ। "ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ! ਸਿੰਘ ਔਂਦੇ ਜਾਂਦੇ ਰਹੇ। ਜਦ ਹਾਕਮ ਨੇ ਪੁੱਛਣਾ ਤੂੰ ਕਿੱਥੇ ਰਹਿਣ ਮੇਂ ਰਾਜ਼ੀ ਹੈਂ, ਆਖਣਾ ਕਿ ਮੈਂ ਭੈਣੀ ਸਾਹਿਬ ਰਹਾਂਗੀ, ਮੇਰਾ ਘਰ ਹੈ। ਬਹਾਦਰਗੜ੍ਹ ਤੀਨ ਬਰਸ ਰਹੀ। ਤਾਂ ਬਾਬਾ ਕੁਸ਼ਾਲ ਸਿੰਘ ਗਿਆ ਪਟਿਆਲੇ ਮੇਂ। ਨਾਲ ਮਾਈ ਜਿਊਣ ਕੌਰ ਮਾਈ ਫੱਤੇ ਕੌਰ ਹੈ। ਗੰਡਾ ਸਿੰਘ ਬਖ਼ਸ਼ੀ ਨੇ ਰਿਹਾਇ ਕਰਵਾਇ ਦਿੱਤੀ। ਕਹਾ ਕਿ ਜਹਾਂ ਤੁਮਾਰੀ ਰਜ਼ਾ ਹੈ ਤਹਾਂ ਰਹੋ। ਫੇਰ ਖਾਨੇ ਨੂੰ ਗਈ। ਸੱਤ ਦਿਨ ਰਹਿ ਕੇ ਰਾਮਦਾਸ ਪੁਰੇ ਸਾਹਿਬ ਮੇਂ ਆਈ। ਨਾਲ ਮਾਈ ਫੱਤੇ ਕੌਰ ਤੇ ਜਿਊਣ ਕੌਰ। ਕੋਈ ਕੂ ਦਿਨ ਰਹਿ ਕੇ ਮੁੜ ਗਈਆਂ ਥਰਾਜ ਨੂੰ।"[17]

ਸਤਿਗੁਰੂ ਜੀ ਆਪਣੇ ਹੁਕਮਨਾਮਿਆਂ ਦੁਆਰਾ ਗੁਰੂ ਹਰੀ ਸਿੰਘ ਜੀ ਨੂੰ ਵੀ ਤਾੜਨਾ ਕਰਦੇ ਰਹਿੰਦੇ ਸਨ ਕਿ ਕਿਸੇ ਦੇ ਕਹੇ ਕਹਾਏ ਤੇ ਅਤਰੀ ਗਲ ਨਾ ਪਾ ਲਈਂ। ਅਤਰੀ ਨੇ ਭੈਣੀ ਸਾਹਿਬ ਕਿਆਮ ਤੋਂ ਬਾਅਦ ਆਪਣੀ ਸੇਵਾ ਲਈ ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਮਾਈ ਜਿਊਣ ਕੌਰ ਦੇ ਰਹਿਣ ਦੀ ਇਜਾਜ਼ਤ ਵੀ ਸਰਕਾਰ ਤੋਂ ਹਾਸਲ ਕਰ ਲਈ। ਸਰਕਾਰ ਪਹਿਲਾਂ ਤਾਂ ਟਾਲਾ ਕਰਦੀ ਰਹੀ ਕਿ ਪ੍ਰਸਿੱਧ ਨਾਮਧਾਰੀ ਸੂਬੇ ਖ਼ੁਸ਼ਹਾਲ ਸਿੰਘ ਦੀ ਸਪੁੱਤਰੀ ਦਾ ਡੇਰੇ ਵਿਚ ਨਿਵਾਸ ਉਨ੍ਹਾਂ ਦੇ ਰਾਜ ਦੀ ਸਲਾਮਤੀ ਲਈ ਸ਼ੁਭ ਸ਼ਗਨ ਨਹੀਂ ਹੋਵੇਗਾ। ਪਰ ਬਾਅਦ ਵਿਚ ਅਤਰੀ ਦੇ ਹਠ ਅੱਗੇ ਸਰਕਾਰ ਨੂੰ ਝੁਕਣਾ ਪਿਆ। ਡੇਰੇ ਦੀ ਪ੍ਰਬੰਧ ਵਿਵਸਥਾ ਨੂੰ ਸੁਧਾਰਨ ਲਈ ਗੁਰੂ ਹਰੀ ਸਿੰਘ ਜੀ ਨੇ ਦਾਨ ਸਿੰਘ ਰੋਡਿਆਂ ਵਾਲੇ ਦੀ ਜਗ੍ਹਾ ਮਾਈ ਅਤਰੀ ਨੂੰ ਮੁੱਖ ਪ੍ਰਬੰਧਕ ਨਿਯੁਕਤ ਕੀਤਾ ਅਤੇ ਉਸ ਨੇ ਡੇਰੇ ਦੇ ਪ੍ਰਬੰਧ ਨੂੰ ਠੀਕ ਲੀਹਾਂ 'ਤੇ ਪਾ ਕੇ, ਫਾਲਤੂ ਖ਼ਰਚ ਸਭ ਹਟਾਏ ਅਤੇ ਸਾਰਿਆਂ ਤੋਂ ਸਮਰੱਥਾ ਮੁਤਾਬਿਕ ਕੰਮ ਲੈ ਕੇ ਆਪਣੀ ਪ੍ਰਬੰਧਕੀ ਯੋਗਤਾ ਨੂੰ ਸਿੱਧ ਕੀਤਾ। "ਜਿਹੜਾ ਬਚਨ ਮੰਨੇ ਉਸ ਪਰ ਰਾਜ਼ੀ ਜਿਹੜਾ ਬਚਨ ਨਾ ਮੰਨੇ ਉਸ ਪਰ ਨਾਰਾਜ਼। ਗੁਰੂ ਹਰੀ ਸਿੰਘ ਜੀ ਕਾ ਤੇ ਮਾਈ ਜਿਊਣ ਕੌਰ ਦਾ ਅਰਦਾਸਾ ਕਰ ਦੀਆ। ਮਹਾਰਾਜ ਪ੍ਰਤਾਪ ਸਿੰਘ ਜੀ ਆਇ ਨਿਵਾਸ ਲੀਆ ਦਸ ਮਹੀਨੇ ਪਾਛੇ ਪ੍ਰਕਾਸ਼ ਕੀਤਾ।

"ਸੰਮਤ ੧੯੪੬ ਮੇ ਚੇਤ ਵਦੀ ਤੀਜ ਤਿੱਥ ਸੀ। ਦਿਨ ਐਤਵਾਰ ਥਾ (੯ ਮਾਰਚ ੧੮੯੦ ਈ.) ਦਿਨ ਕਾ ਛਪਾ ਥਾ। ਕਣੀਆਂ ਵੀ ਉਸ ਵਕਤ ਵਰ੍ਹੀਆਂ

ਮਾਨੋ ਦੇਵਤੇ ਦਰਸ਼ਨ ਕੋ ਆਏ ਹੈਂ। ਸਿੰਘਾਂ ਨੇ ਜੈਕਾਰਾ ਬੁਲਾਇਆ। **ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧ ਬਹਾਲੀ॥**

"ਗੁਰੂ ਮਹਾਰਾਜ ਜੀ ਬੀਮਾਰ ਥੇ, ਉਠ ਕੇ ਕੁਰਸੀ ਪਰ ਬੈਠ ਗਏ। ਗੁੜ ਪ੍ਰਸ਼ਾਦ ਵਰਤਣ ਲੱਗਾ ਅਤੇ ਗਰੀਬ ਲੋਕ ਹਰਾ ਘਾਓ ਲਿਆਇ ਕੇ ਅੱਗੇ ਧਰਨ ਅਤੇ ਮੱਥਾ ਟੇਕਣ ਤੇ ਵਧਾਈਆਂ ਦੇਣ... ਅਗਲੇ ਦਿਨ ਸਿੰਘਾਂ ਨੇ ਵੀ ਦੀਦਾਰ ਕੀਤਾ। ਬੜੇ ਪ੍ਰਸੰਨ ਹੋਏ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਬੜੇ ਬਲੀ ਤੇ ਪਰਤਾਪ ਵਾਲੇ ਹੈਨ।

"ਦਰਵੱਜੇ ਪਰ ਭੀ ਨਰਮਾਈ ਹੋਈ ਦਿਨੋ ਦਿਨ ਕਿਉਂਕਿ ਬੜੇ ਪਰਤਾਪ ਵਾਲੇ ਜਨਮੇ ਹੈਂ। ਸੋ ਐਸਾ ਪਰਤਾਪ ਫੈਲਿਆ ਗਾਰਦ ਕੀ ਜੋ ਕਰੜਾਈ ਕੀਤੀ ਹੋਈ ਸੋ ਸਭ ਦੂਰ ਹੋਇ। ਫੇਰ ਦਿਨੋ ਦਿਨ ਨਰਮਾਈ ਹੁੰਦੀ ਗਈ, ਕਰੜਾਈ ਨਹੀਂ ਹੋਈ ਨਿੰਦਕ ਭੀ ਸਭ ਛੁਰ ਹੋਇ ਗਏ।"[18]

ਇਉਂ ਅਸੀਂ ਵੇਖਦੇ ਹਾਂ ਕਿ "ਸਤਿਗੁਰੂ ਬਿਲਾਸ" ਗ੍ਰੰਥ ਵਿਚ ਨਾਮਧਾਰੀ ਗੁਰੂ ਸਾਹਿਬਾਨ ਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਬੰਧਿਤ ਜੀਵਨ ਸਮਾਚਾਰਾਂ ਦਾ ਵੇਰਵਾ ਮਿਲਦਾ ਹੈ। ਭਾਗ ਦੂਜੇ ਦੀ ਮਹੱਤਤਾ ਇਸ ਲਈ ਵਧ ਜਾਂਦੀ ਹੈ ਕਿ ੧੮੯੨ ਈ. ਤੋਂ ੧੯੦੬ ਈ. ਤੱਕ ਵਾਪਰੀਆਂ ਘਟਨਾਵਾਂ ਦਾ ਤਾਂ ਸਾਡਾ ਲੇਖਕ ਪ੍ਰਤੱਖ ਦਰਸ਼ੀ ਹੈ।

੧੯੪੯ ਬਿਕ੍ਰਮੀ ਮੁਤਾਬਿਕ ੧੮੯੨ ਈ. ਵਿਚ ਆਪਣੇ ਦੋਹਤੇ ਦੀ ਸ਼ਾਦੀ ਲਈ ਗੁਰੂ ਹਰੀ ਸਿੰਘ ਜੀ ਨੂੰ ਪੰਦਰਾਂ ਦਿਨਾਂ ਦੀ ਛੁੱਟੀ ਮਨਜ਼ੂਰ ਹੋਈ। ਅੰਮ੍ਰਿਤਸਰ ਅਤੇ ਤਰਨ ਤਾਰਨ ਦਾ ਗੁਰੂ ਜੀ ਨੇ ਦੌਰਾ ਕੀਤਾ। ਭਾਈ ਸੰਤੋਖ ਸਿੰਘ ਗੁਰੂ ਸੰਗਤਾਂ ਦੇ ਪ੍ਰਸਪਰ ਦਰਸ਼ਨ ਨੂੰ ਆਪਣੀ ਅਦੁੱਤੀ ਅਲੰਕਾਰਿਕ ਸ਼ੈਲੀ ਵਿਚ ਇਉਂ ਚਿਤਰਦੇ ਹਨ: 'ਗੁਰੂ ਹਰੀ ਸਿੰਘ ਜੀ ਅੰਮ੍ਰਿਤਸਰ ਜੀ ਆਇ ਦਰਸ਼ਨ ਦੀਆ। ਅੱਗੇ ਸਭ ਸਿੰਘ ਖੜ੍ਹੇ ਉਡੀਕਦੇ ਸੀ ਦੁਤੀ ਚੰਦ ਕੀ ਮਾਨਿੰਦ। ਚਕੋਰ ਦੀ ਤਰ੍ਹਾਂ ਸਿੰਘ ਪ੍ਰਸੰਨ ਹੋਏ। ਸ਼ਬਦ ਹੁੰਦੇ ਆਏ ਧਰਮਸ਼ਾਲਾ ਮੇਂ। ਸਭ ਸਿੰਘ ਸੁਣ ਸੁਣ ਕੇ ਔਣੇ ਲੱਗੇ।

"ਗੁਰੂ ਜੀ ਕਾ ਦਰਸ਼ਨ ਮਾਨੋਂ ਔੜ ਮੇਂ ਬਾਰਿਸ਼ ਹੋਈ ਹੈ (ਸਾਡਾ ਲੇਖਕ ਪੰਜਾਬੀ ਕਿੱਸਾ ਕਾਵਿ ਦਾ ਡਾਢਾ ਜਾਣੂ ਜਾਪਦਾ ਹੈ। "ਵਾਰਿਸ ਸ਼ਾਹ ਕਿਰਸਾਨ ਜਿਉਂ ਹੋਣ ਰਾਜ਼ੀ, ਮੀਂਹ ਔੜ ਦੇ ਸਮੇਂ ਵਿਚ ਵੱਸਿਆ ਈ") ਪਿਛਲੇ ਪਹਿਰ ਕਾ ਦੀਵਾਨ ਲੱਗਾ ਤਾਂ ਲੋਕ ਦਰਸ਼ਨ ਨੂੰ ਆਏ। ਕਹਿਣ ਸ੍ਰੀ ਸਤਿਗੁਰੂ ਜੀ ਕੇ ਭਾਈ ਹੈਂ। ਮਾਨੋਂ ਚੰਦਰਮਾ ਕੋ ਪ੍ਰਵਾਰ ਲੱਗਾ ਹੈ। ਫਰੰਗੀ ਨੇ ਕਹਾ ਕਿ ਹਮਕੋ ਸੂਤਰ (ਸਿੰਘਾਂ ਦਾ ਮਸਤਾਨੇ ਹੋਣਾ) ਸੇ ਡਰ ਆਉਂਦਾ ਹੈ। ਬਚਨ ਕੀਤਾ ਕਿ ਸੂਤਰ ਨਾ ਨਿਕਲੂਗਾ।"[19]

ਗੁਰੂ ਹਰੀ ਸਿੰਘ ਜੀ ਪ੍ਰਤੀ ਨਾਮਧਾਰੀ ਸੰਗਤਾਂ ਦੇ ਵਧਦੇ ਆਕ੍ਰਸ਼ਨ ਤੋਂ ਭੈਭੀਤ ਹੋ ਕੇ ਬ੍ਰਿਟਿਸ਼ ਸਰਕਾਰ ਦੇ ਹਾਕਮ ਆਪ ਨੂੰ ਦੀਵਾਲੀ ਬੀਤਣ ਤੋਂ ਬਾਅਦ, ਅੰਮ੍ਰਿਤਸਰ ਜਾਣ ਦੀ ਅਤੇ ਮਾਘੀ ਲੰਘਣ ਤੋਂ ਬਾਅਦ ਮੁਕਤਸਰ ਜਾਣ ਦੀ ਇਜਾਜ਼ਤ ਦਿਆ ਕਰਦੇ ਸਨ। ਲੇਖਕ ਭਾਈ ਸੰਤੋਖ ਸਿੰਘ ਵੀ ਇਨ੍ਹਾਂ ਦੌਰਿਆਂ ਸਮੇਂ ਹਾਜ਼ਰ ਰਹਿੰਦਾ ਸੀ। ਕਿਤੇ ਕਵੀਸ਼ਰੀ ਦਾ ਦੀਵਾਨ ਲਾਉਂਦਾ ਕਿਤੇ ਅਖੰਡ ਪਾਠ ਕਰਦਾ ਅਤੇ ਕਿਤੇ ਅਨੰਦ ਕਾਰਜਾਂ ਸਮੇਂ ਗ੍ਰੰਥ ਸਾਹਿਬ ਜੀ ਵਿਚੋਂ ਲਾਵਾਂ ਦਾ ਪਾਠ ਕਰਦਾ। ਕਦੇ ਹਵਨ ਕਰਦਾ। ਇਸੇ ਲਈ ਇਕ ਇਕ ਪੜਾਅ ਦਾ ਪਿੰਡ ਵੇਰ ਵਰਣਨ, ਕਿਹੜੇ ਸਿੱਖਾਂ ਵੱਲ ਦੌਰਾ ਗਿਆ, ਸਭ ਦਰਜ ਹੈ।

ਅੱਗੇ ਇਹ ਵੀ ਜ਼ਿਕਰ ਹੈ ਕਿ ਭਾਈ ਸੰਤੋਖ ਸਿੰਘ ਲੋਹ ਤੇ ਪ੍ਰਸ਼ਾਦੇ ਵੀ ਪਾਉਂਦਾ ਸੀ। ਲੰਗਰ ਲਈ ਬਾਲਣ ਵੀ ਲਿਆਉਂਦਾ ਸੀ।

ਇਕ ਪ੍ਰੇਮ ਸਿੰਘ ਨਾਮੀ ਸਿੰਘ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਉਗਰਾਹੀ ਕਰਨ ਮਾਲਵੇ ਵਿਚ ਗਿਆ ਸੀ। ਉਸ ਨੂੰ ਤਿੰਨ ਸਿੰਘ ਸੱਦ ਕੇ ਲੈ ਗਏ ਕਿ ਮਾਈ ਅਤਰੀ ਸੱਦਦੀ ਹੈ। ਫਿਰ ਉਸ ਸਿੰਘ ਦੀ ਕਿਤਿਓਂ ਵੀ ਉੱਘ ਸੁੱਘ ਨਾ ਨਿਕਲੀ। ਗੁਰੂ ਹਰੀ ਸਿੰਘ ਜੀ ਨੇ ਉਸ ਦੇ ਕਤਲ ਦਾ ਖੁਰਾ ਖੋਜ ਕੱਢਣ ਲਈ ਬਹੁਤ ਕੋਸ਼ਿਸ਼ਾਂ ਕੀਤੀਆਂ। ਸ਼ੱਕ ਦੀ ਸੂਈ ਮਾਈ ਅਤਰੀ ਵੱਲ ਹੀ ਜਾਂਦੀ ਸੀ। ਇਸ ਘਟਨਾ ਬਾਰੇ ਜਾਣ ਕੇ ਸਿੰਘਾਂ ਦੀ ਸ਼ਰਧਾ ਅਤਰੀ ਤੇ ਹਟ ਗਈ ਕਿ ਮਾਂ ਕਾਸ ਦੀ ਹੋਈ ਜੋ ਖ਼ੂਨ ਕਰਾਉਂਦੀ ਹੈ, ਡੈਣ ਹੈ।' ਇਸ ਕਤਲ ਦੀ ਪੁੱਛ ਗਿੱਛ ਕਾਰਨ ਮਾਈ ਅਤਰੀ ਮੁਕਤਸਰ ਦੇ ਦੌਰੇ 'ਤੇ ਗਿਆਂ ਗੁਰੂ ਹਰੀ ਸਿੰਘ ਜੀ ਨੂੰ ਵੀ ਵੱਧ ਘੱਟ ਬੋਲਦੀ ਰਹੀ।

ਜਦੋਂ ਨਵੀਆਂ ਬਾਰਾਂ ਆਬਾਦ ਹੋ ਰਹੀਆਂ ਸਨ ਤਾਂ 'ਜ਼ਿਲ੍ਹੇ ਵਾਲਾ ਫਰੰਗੀ' ਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਆ ਕੇ ਕਹਿਣ ਲੱਗਾ 'ਨਵੀਆਂ ਜ਼ਮੀਨਾਂ ਨਿਕਲੀਆਂ ਹਨ ਤੁਮ ਮੁਰੱਬੇ ਜ਼ਮੀਨ ਕੇ ਲਵੋ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਨਹੀਂ ਲੈਣੇ ਹੈਂ। ਜ਼ੈਲਦਾਰਾਂ ਨੂੰ, ਨੰਬਰਦਾਰਾਂ ਨੂੰ ਵੀ ਕਹੇ ਕਿ ਤੁਮ ਜ਼ਮੀਨਾਂ ਲਵੋ। ਲੁਦਿਹਾਣੇ ਮੇਂ ਅਰਜ਼ੀ ਦੇਵੋ ਜਿਸ ਲੈਣੀ ਹੈ।' ਪਰ ਨਾਮਧਾਰੀ ਸਿੰਘ ਤਾਂ ਆਪਣੇ ਬਾਈਕਾਟ ਤੇ ਕਾਇਮ ਸਨ। ੧੯੫੬ ਬਿਕ੍ਰਮੀ ਦੇ ਕਾਲ ਸਮੇਂ ਗਰੀਬ ਲੋਕਾਂ ਦੀ ਅੰਨ ਜਲ, ਨੀਰੇ ਪੱਠੇ ਨਾਲ ਸੇਵਾ ਕਰਨ ਤੋਂ ਕਾਇਲ ਹੋ ਕੇ ਵੀ, ਫਿਰ ਅੰਗ੍ਰੇਜ਼ਾਂ ਨੇ ਗੁਰੂ ਜੀ ਨੂੰ ੫੨ ਮੁਰੱਬੇ ਜ਼ਮੀਨ ਲੰਗਰ ਲਈ ਲੈ ਲੈਣ ਦੀ ਪੇਸ਼ਕਸ਼ ਕੀਤੀ ਸੀ ਜੋ ਆਪ ਨੇ ਪ੍ਰਵਾਨ ਨਾ ਕੀਤੀ।' ਸਗੋਂ ਉਸ ਤੇ ਚੋਟ ਵੀ ਕੀਤੀ ਕਿ ਜੇ ਦੇ ਸਕਦਾ ਹੈਂ ਤਾਂ ਵਲੈਤ ਵਿਚ ਦੇ।

ਰੋਜ਼ਾਨਾ ਗੁਰੂ ਹਰੀ ਸਿੰਘ ਤਿੰਨ ਵੇਰ ਇਸ਼ਨਾਨ ਕਰਦੇ ਸਨ। ਪ੍ਰਸ਼ਾਦਾ ਅੱਠੀਂ ਪਹਿਰੀਂ ਛਕਦੇ ਸਨ ਅਤੇ ਘੋੜੀ ਦੀ ਸਵਾਰੀ ੧੦੦ ਮੀਲ ਤੱਕ ਕਰ ਲੈਂਦੇ ਸਨ। ਸੁਭਾਉ ਧੀਰਜ ਖਿਮਾਂ ਅਤੇ ਸਹਿਨਸ਼ੀਲਤਾ ਵਾਲਾ ਸੀ। ਨਿਮਰਤਾ ਦੇ ਆਪ ਪੁੰਜ ਸਨ। ਜਦੋਂ ਇਕ ਮਸਤਾਨੇ ਨੇ ਆਪ ਨੂੰ 'ਜੋਤ ਕਾ ਜਾਮਾ' ਆਖ ਕੇ ਸੰਬੋਧਿਤ ਕੀਤਾ ਤਾਂ ਫੁਰਮਾਇਆ 'ਜੋਤ ਕਾ ਜਾਮਾ ਤਾਂ ਨਹੀਂ ਹਾਂ ਫਾਲੇ ਡੰਗਣ ਵਾਲਾ ਲੁਹਾਰ ਹਾਂ। ਮਸਤਾਨੇ ਨੇ ਕਿਹਾ ਆਪ ਨੇ ਚੰਗਾ ਬਚਨ ਕੀਤਾ ਹੈ। ਸਾਡੇ ਮਨ ਜੋ ਫਾਲੇ ਕੀ ਤਰ੍ਹਾਂ ਵਿੰਗੇ ਹੋਏ ਹੈਂ ਓਨਾਂ ਕੋ ਚੰਡ ਕੇ ਸਿੱਧੇ ਕਰਦੇ ਹੋ। ਬਚਨ ਹੋਇਆ ਕੁਝ ਤਾਂ ਡੰਗੇ ਹੈ। ਹੌਲੀ ਹੌਲੀ ਸਬ ਡੰਗੇ ਜਾਣਗੇ।[20]

ਸੁੱਧ ਸਿੰਘ ਬਗੁਲੀ ਨੇ ਡੇਰੇ ਦੀ ਮੁਖਤਿਆਰ ਗੁਰਦੇਈ ਦੀ ਸ਼ਿਕਾਇਤ ਕੀਤੀ ਕਿ ਉਸਨੇ 'ਸੈਂਕੜੇ ਸਿੰਘ ਨਸ਼ਰਧਕ ਕਰ ਦਿੱਤੇ ਹੈਂ। ਗੁਰੂ ਕਾ ਘਰ ਜਾਣਕੇ ਸਭ ਨੇ ਸੁਆਲ ਪਾਵਣਾ ਹੈ। ਇਸ ਨੇ ਥੋੜੀ ਚੀਜ਼ ਤੇ ਭੀ ਜਵਾਬ ਦੇ ਦੇਣਾ। ਗੁਰਦੇਈ ਤੁਸਾਂ ਖਾਲਸੇ ਦੀ ਬਰਤਾਵੀ ਲਾਇ ਛੱਡੀ ਹੈ। ਖਾਲਸਾ ਗੁਰੂ ਕਾ ਭੈ ਕਰਕੇ ਬਿੱਚੇ ਬਿੱਚ ਚੁਪ ਕਰ ਰਹਿੰਦਾ ਹੈ। ਏਹ ਕੁੰਜੀਆਂ ਜੇ ਦੇਣੀਆਂ ਹੈਨ ਤਾਂ ਮਾਈ ਜਿਊਣ ਕੌਰ ਨੂੰ ਦੇਵੋ ਜਿਨ੍ਹਾਂ ਨੂੰ ਸਾਰੇ ਖਾਲਸੇ ਦੀ ਸਾਰ ਹੈ।

"ਮਾਤਾ ਜੀਊਣ ਕੌਰ ਪਾਸ ਖਜ਼ਾਨੇ ਕੀਆਂ ਕੁੰਜੀਆਂ ਆਈਆਂ ਸੰਮਤ ੧੯੫੬ ਸੌਣ ਬਦੀ ਦਸਮੀ (ਮੁਤਾਬਿਕ ੧ ਅਗਸਤ ੧੮੯੯ ਈ.) ਕੋ। ਘਰ ਕੀ ਬਸਤ ਘਰ ਮੈਂ ਆਈ। ਸਰਬ ਖਾਲਸਾ ਸੁਣਕੇ ਖ਼ੁਸ਼ੀ ਹੋਇਆ ਕਿ ਮਾਲਕਾਂ ਕੋਲ ਕੁੰਜੀਆਂ ਆਈਆਂ ਹੈਂ, ਸਬ ਕੀ ਖਬਰ ਰੱਖਣਗੇ। ਬਾਬਾ ਕੁਸ਼ਾਲ ਸਿੰਘ ਕੇ ਘਰ ਕੁਝ ਪ੍ਰਵਾਹ ਨਹੀਂ ਸੀ। ਉਥੇ ਦੀਆਂ ਕੁੰਜੀਆਂ ਭੀ ਵੱਡੇ ਮਾਈ ਜੀ ਦੇ ਅਖ਼ਤਿਆਰ ਸਨ, ਭਾਵੇ ਕਿਮੇ ਬਰਤਨ ਕਦੇ ਕਿਸੇ ਨਾ ਸੀ ਪੁੱਛਿਆ।"[21] ਮਾਤਾ ਜੀ ਦੀ ਉਦਾਰਤਾ ਪੇਕਿਆਂ ਵੱਲੋਂ ਵੀ ਸੀ।

ਗੁਰੂ ਹਰੀ ਸਿੰਘ ਜੀ ਸਰਕਾਰੇ ਦਰਬਾਰੇ ਅਰਜ਼ੀਆਂ ਪੰਜਾਬੀ ਭਾਸ਼ਾ ਗੁਰਮੁਖੀ ਲਿੱਪੀ ਵਿਚ ਭਿਜਵਾ ਦਿੰਦੇ ਸਨ ਭਾਵੇਂ ਜੁਆਬ ਅੰਗ੍ਰੇਜ਼ੀ, ਫ਼ਾਰਸੀ ਜਾਂ ਉੜਦੂ ਵਿਚ ਲਿਖਕੇ ਦੇਣ ਦਾ ਆ ਜਾਂਦਾ ਸੀ। ਇਹ ਉਹਨਾਂ ਦਾ ਆਪਣੀ ਬੋਲੀ, ਭਾਸ਼ਾ, ਲਿੱਪੀ ਪ੍ਰਤੀ ਪ੍ਰੇਮ ਹੀ ਤਾਂ ਸੀ। ਗੁਰੂ ਹਰੀ ਸਿੰਘ ਜੀ ਕਿਹਾ ਕਰਦੇ ਸਨ ਕਿ ਲੜਕੀ ਮਾਰਨ ਵਾਲੇ ਨਾਲੋਂ ਲੜਕੀ ਵੇਚਣ ਵਾਲਾ ਚੰਗਾ ਹੈ। ਭਾਵੇਂ ਇਸਦਾ ਮਤਲਬ ਇਹ ਨਹੀਂ ਸੀ ਕਿ ਉਹ ਲੜਕੀਆਂ ਵੇਚਣ ਦੇ ਹਾਮੀ ਸਨ। ਅੱਜ ਦੇ ਕੰਨਿਆ ਭਰੂਣ ਹੱਤਿਆ ਦੇ ਸਿਲਸਿਲੇ ਵਿਚ ਉਹਨਾਂ ਦੀ ਇਹ ਸਿੱਖਿਆ ਬੜੀ ਸਟੀਕ ਹੈ। "ਨੰਗਲ ਵਾਲਾ ਕਾਲ੍ਹਾ ਸਿੰਘ ਜਿਸ ਨੇ ਬਾਰਾਂ ਮਾਂਹ ਬਣਾਇਆ ਸੀ ਦਰਜੀ ਸਿੰਘ ਸੀ। ਤਿਸਨੇ ਆਪਣੀ ਧੀ ਦੇ ਕੇ ਬੱਟੇ ਪਰ ਭਰਾ ਬਿਆਹ ਲੀਆ ਰਾਮਦਾਸ ਪੁਰੇ ਸਾਹਿਬ ਆਇਆ। ਗੁਰੂ ਜੀ ਬਚਨ ਕੀਤਾ ਬੜੀ ਮਾੜੀ ਕੀਤੀ। ਨਾਲੇ ਉਹ ਕੁਸੰਗੀ ਹੈਨ ਨਾਲੇ ਤੈਨੇ ਬੱਟਾ ਕੀਤਾ। ਭਾਈ ਕੀ ਜਗਾ ਦਿੱਤੀ। ਮਨ ਕੀ ਮੱਤ ਕੀਤੀ। ਤਨਖਾਹੀਆ ਹੋਇਆ। ਪਾਂਚ ਰੁਪਈਏ ਤੇ ਗ੍ਰੰਥ ਸਾਹਿਬ ਜੀ ਕਾ ਭੋਗ ਤਨਖਾਹ ਲਾਈ।[22] ਸਤਿਗੁਰੂ ਜੀ ਵਾਲੀ ਮਰਿਆਦਾ ਆਪ ਨੇ ਕਾਇਮ ਰੱਖੀ।

ਨਾਮਧਾਰੀਆਂ ਵਿਚ ਕਿਰਤ ਸੱਭਿਆਚਾਰ ਨੂੰ ਵਿਸ਼ੇਸ਼ ਪ੍ਰਮੁੱਖਤਾ ਦਿੱਤੀ ਜਾਂਦੀ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀ ਨੰਦਾ ਦੇ ਪੁੱਤਰਾਂ, ਆਪਣੇ ਸਕੇ ਦੋਹਤਰਿਆਂ ਨੂੰ ਵੀ ਡੇਰੇ ਵਿਚ ਵਿਹਲੇ ਨਾ ਰਹਿਣ ਦਾ ਹੁਕਮਨਾਮਾ, ਬੀਬੀ ਨੂੰ ਭੇਜਿਆ ਸੀ। ਗੁਰੂ ਹਰੀ ਸਿੰਘ ਜੀ ਕਿੰਨੇ ਸਖਤ ਜਾਨ ਮਿਹਨਤੀ ਸਨ ਅਤੇ ਸੰਗਤ ਦੀ ਗੁਰੂ ਘਰ ਦੀ ਟਹਿਲ ਸੇਵਾ ਕਰਨ ਵਾਲਿਆਂ ਨੂੰ, ਕਿਵੇਂ ਖ਼ੁਸ਼ੀਆਂ ਬਖਸ਼ਿਆ ਕਰਦੇ ਸਨ, ਪੜੋ ਬਾਹੋਵਾਲ ਜੀ ਦੇ ਸ਼ਬਦਾਂ ਵਿਚ: "ਦੀਨ ਦਿਆਲ ਜੀ ਬਚਨ ਕੀਤਾ ਭਾਈ ਸਾਨੂੰ ਲੋਕ ਛੱਟਣ ਦੇ ਦਾਣੇ ਦਿੰਦੇ ਸੇ ਲੁਹਾਰ ਜਾਣਕੇ। ਦੇਖੋ ਗੁਰੂ ਜੀ ਕਾ ਪ੍ਰਤਾਪ ਕਿਤਨਾ ਕੁ ਹੋਇਆ ਹੈ। ਮੈਂ ਜਦ ਕੰਮ ਕਰਦਾ ਸੀ ਤਾਂ ਪੰਜਾਂ ਸਰੀਰਾਂ ਕਾ ਕੰਮ ਸੀ, ਮੈਂ ਇਕੱਲਾ ਹੀ ਕਰਦਾ ਸੀ। ਥਕੇਵਾਂ ਨਾ ਸੀ ਹੁੰਦਾ। ਸ੍ਰੀ ਸਤਿਗੁਰੂ ਜੀ (ਸਤਿਗੁਰੂ ਰਾਮ ਸਿੰਘ) ਭੀ ਥੋੜਾ ਚਿਰ ਖੇਤੀ ਕੀਤੀ। ਸਤਿਗੁਰਾਂ ਦੇ ਹੱਥਾਂ ਪਰ ਬਿਆਈਆਂ ਪਾਟਣੀਆਂ। ਜੇੜੇ ਕੰਮ ਨੂੰ ਲੱਗਦੇ ਸੇ ਕੰਮ ਅੱਗੇ ਉਡਿਆ ਫਿਰਦਾ ਸੀ। ਹੁਣ ਦੇ ਜੁਆਨ ਲੁਕੇ ਫਿਰਦੇ ਹੈਂ ਟਹਿਲੇ ਥੀਂ। ਟਹਿਲਾ ਕਿਸੇ ਵੇਲੇ ਹੱਥ ਨਹੀਂ ਔਂਦਾ ਹੈ। ਟਹਿਲਾ ਕਰਨ ਵਾਲਿਆਂ ਕੋ ਬੇਅੰਤ ਸੁਖ ਹੋਣਗੇ। ਜੇੜੇ ਸਿੰਘ ਟਹਿਲੇ ਥੀਂ ਮੂੰਹ ਮੋੜਦੇ ਹੈਂ ਸੋ ਚਲੇ ਜਾਓ।[23]

੧੯੦੩ ਈ. ਦਾ ਹੋਲਾ ਬਾਰ ਵਾਲੇ ਗਿੱਲਾਂ ਵਿਚ ਅਤੇ ੧੯੦੪ ਈ. ਦਾ ਗੁਰੂ ਚੱਕ (ਸਿਆਲਕੋਟ) ੧੯੦੫ ਈ. ਦਾ ਸ੍ਰੀ ਭੈਣੀ ਸਾਹਿਬ ਵਿਚ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਨੱਥਾ ਸਿੰਘ ਗਾਦੜੀ ਵਾਲੇ ਨੇ ੧੯੩੪ ਬਿਕ੍ਰਮੀ ਵਿਚ ਅੰਗ੍ਰੇਜ਼ਾਂ ਦੀ ਲਾਮ ਵਾਸਤੇ ਘੋੜੇ ਖਰੀਦੇ ਸਨ। ਗੁਰੂ ਹਰੀ ਸਿੰਘ ਜੀ ਨੇ ਕਹਿ ਭੇਜਿਆ ਸੀ ਜੋ ਲਾਮ ਲਈ ਘੋੜੇ ਖਰੀਦੇਗਾ ਸੋ ਤਨਖਾਹੀਆ ਹੈ। ਉਸ ਤੁਰੰਤ ੧੫੦੦ ਰਪੈ ਤਨਖਾਹ ਵੀ ਤਾਰੀ ਅਤੇ ਘੋੜੇ ਲਿਆ ਕੇ ਸ੍ਰੀ ਭੈਣੀ ਸਾਹਿਬ ਭੇਟਾ ਕਰ ਦਿੱਤੇ। ਗੁਰੂ ਹਰੀ ਸਿੰਘ ਸਮੇਂ ਨਾਮਧਾਰੀ ਸਿੰਘਾਂ ਦਾ ਬਰਤਾਨਵੀ ਸਰਕਾਰ ਨਾਲ ਅਸਹਿਯੋਗ ਪੂਰੇ ਜੋਬਨ 'ਤੇ ਰਿਹਾ।

ਫਤੇਹ ਸਿੰਘ ਵਲਟੋਹਾ ਪਿੰਡ ਦਾ ਭਲਵਾਨ ਵੀ ਗੁਰੂ ਹਰੀ ਸਿੰਘ ਜੀ ਦਾ ਸ਼ਰਧਾਵਾਨ ਸਿੱਖ ਸੀ। ਬਹੁਤ ਬਲੀ ਸੀ। ਪਹਿਲਾਂ ਫੌਜ ਵਿਚ ਸੀ। ਗੋਰਿਆਂ ਨਾਲ ਲੜਾਈ ਹੋ ਪਈ। ੪੦੦ ਗੋਰਾ ਕੁੱਟਿਆ। ਫੇਰ ਇਕ ਵੇਰ ਭੰਗੀਆਂ ਵਾਲੀ ਤੋਪ ਮੋਢੇ ਤੇ ਚੁੱਕੀ। ਠਰੂ ਦਾ ਭਾਈ ਜਿਊਣ ਸਿੰਘ ਉਹਨਾਂ ਦੇ ਜੋੜ ਦਾ ਭਲਵਾਨ ਸੀ।

ਕਿੱਕਰ ਸਿੰਘ ਰੁਸਤਮੇ ਹਿੰਦ ਵੀ ਇਹਨਾਂ ਦੋਹਾਂ ਦੇ ਚਰਨ ਛੂੰਹਦਾ ਸੀ। ਗੁਰੂ ਹਰੀ ਸਿੰਘ ਜੀ ਦਾ ਹੁਕਮ ਮੰਨ ਕੇ ਫਤੇਹ ਸਿੰਘ ਨੇ ਆਪਣੀ ਸਿੰਘਣੀ ਦਾ ਬਚਨ ਕਦੇ ਨਾ ਮੋੜਿਆ।

ਭਾਈ ਸੰਤੋਖ ਸਿੰਘ ਦੇ ਨਿੱਕੇ ਨਿੱਕੇ ਪਰਸੰਗ ਵੱਡੇ ਅਰਥ ਰੱਖਦੇ ਹਨ। ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਕਿਵੇਂ ਸਤਿਕਾਰ ਕਰ ਕੇ ਉਹਨਾਂ ਦਾ ਘਰ ਸਾਂਭ ਰਹੇ ਹਨ ਇਹ ਵਾਰਤਾ ਜ਼ਿਕਰਯੋਗ ਹੈ: "ਅਤਰ ਸਿੰਘ ਕੇ ਬੈਠੇ ਏਕ ਸਿੰਘ ਨੇ ੫੦੦ ਰੁਪਯਾ ਆਇ ਮੱਥਾ ਟੇਕਿਆ। ਗਿਣ ਕੇ ਲੈ ਲਏ ਅਤਰ ਸਿੰਘ ਕਹਾ ਕਿ ਜੀ ਸ੍ਰੀ ਸਤਿਗੁਰੂ ਜੀ ਅਗੇ ਰੁਪਏ ਮੱਥਾ ਟੇਕਦੇ ਸੇ ਤਾਂ ਇਕ ਰੁਪਈਆ ਲੈਂਦੇ ਸੇ ਕਈ ਮੋੜ ਕਰਕੇ। ਤੁਸੀਂ ਐਉਂ ਲੈ ਲਏ ਹਨ ਜਿਸ ਤਰ੍ਹਾਂ ਕਰਜ਼ਾ ਲਈਦਾ ਹੈ। ਗੁਰੂ ਜੀ ਬਚਨ ਕੀਤਾ ਓਹ ਮਾਲਕ ਹੈਂ ਮੈਂ ਇਸ ਘਰ ਕਾ ਸੇਵਕ ਹਾਂ। ਏਸ ਘਰ ਜੇ ਮੈਂ ਨਾ ਲਵਾਂ ਤਾਂ ਦੇਣਦਾਰ ਹੋਵਾਂ।[24] ਸੰਗਤ ਨੂੰ ਗੁਰੂ ਹਰੀ ਸਿੰਘ ਜੀ ਅਕਸਰ ਖ਼ੁਸ਼ੀਆਂ ਬਖਸ਼ਦੇ ਹੁੰਦੇ ਸਨ। 'ਜਦ ਬਚਨ ਕਰਨਾ ਏਹੋ ਕਰਨਾ ਬੜੇ ਰੰਗ ਦਿਖਾਵਾਂਗੇ ਬੜੇ ਸੁਖ ਹੋਣਗੇ।'

ਭਾਈ ਸੰਤੋਖ ਸਿੰਘ ਨੇ ਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਆਪਣੇ ਗਰੰਥ ਸਤਿਗੁਰੂ ਬਿਲਾਸ ਦੀ ਜਿਸਨੂੰ ਉਹ 'ਗ੍ਰੰਥ ਬਾਰ੍ਹਵੇਂ ਗੁਰੂ ਜੀ ਕਾ' ਵੀ ਕਹਿੰਦਾ ਹੈ, ਆਪ ਦੇ ਸਾਹਵੇਂ 'ਆਦਿ ਥੀ ਲੈ ਕੇ ਅੰਤ ਪ੍ਰਯੰਤ ਦੋ ਵਾਰ ਕਥਾ ਕੀਤੀ। ਸਤਿਗੁਰੂ ਜੀ ਦੀ ਪ੍ਰਵਾਨਗੀ ਅਤੇ ਖੁਸ਼ੀਆਂ ਲਈਆਂ। 'ਏਕ ਦਿਨ ਬਚਨ ਕੀਤਾ ਸੰਤੋਖ ਸਿੰਘ ਧੰਨ ਜਨਮ ਹੈ ਤੇਰਾ, ਤੈਨੇ ਸਾਖੀਆਂ ਲਿਖੀਆਂ ਹੈ ਗੁਰੂ ਜੀ ਕੀਆਂ। ਸੰਤੋਖ ਸਿੰਘ ਨੇ ਕਹਿਆ ਕਿ ਮਾਰੋ ਗਰੀਬਾਂ ਨੂੰ। ਧੰਨ ਜਨਮ ਧੁਆਡਾ ਹੈ ਜਿਨਾਂ ਕੇ ਦਰਸ਼ਨ ਨਾਲ ਸ਼ਾਂਤੀ ਆਇ ਜਾਂਦੀ ਹੈ। ਆਪਨੇ ਲੱਖਾਂ ਜੀਵ ਧਰਮ ਵੰਨੀ ਲਾਏ ਹੈ।[25]

੧੯੬੨ ਬਿਕ੍ਰਮੀ ਦੇ ਹੋਲੇ ਸਮੇਂ, ਮਾਨਾਂ ਵਾਲੇ ਉਥੋਂ ਦਾ ਸਰਦਾਰ ਸੁੰਦਰ ਸਿੰਘ ਮਾਨ ਅਰਜ ਕਰ ਕੇ ਲੈਣ ਆਇਆ ਸੀ। 'ਗੁਰੂ ਜੀ ਬਚਨ ਕੀਤਾ ਸਾਹਿਬਜ਼ਾਦੇ ਪਰਤਾਪ ਸਿੰਘ ਨੂੰ ਹੁਣ ਤੁਸੀਂ ਕਰੋ ਦੌਰੇ, ਅਸੀਂ ਕਰ ਚੁੱਕੇ ਹਾਂ। ਤਿੰਨੇ ਸਾਹਿਬਜ਼ਾਦੇ ਨਾਲ ਮਾਈ ਜਿਊਣ ਕੌਰ, ਮਾਨਾਂ ਵਾਲੇ ਹੋਲੇ 'ਤੇ ਗਏ।

ਕੁਝ ਦਿਨ ਬੀਮਾਰ ਰਹਿ ਕੇ, ਆਪਣੇ ਚਲਾਣੇ ਬਾਬਤ ਸਿੰਘਾਂ ਨੂੰ ਅਗਾਊਂ ਕਹਿ ਕੇ, ਘਰ ਦੇ ਮਾਲਕ ਮਾਈ ਜਿਊਣ ਕੌਰ (ਸਤਿਗੁਰੂ) ਪ੍ਰਤਾਪ ਸਿੰਘ, (ਮਹਾਰਾਜ) ਨਿਹਾਲ ਸਿੰਘ ਤੇ (ਮਹਾਰਾਜ) ਗੁਰਦਿਆਲ ਸਿੰਘ ਨੂੰ ਥਾਪ ਕੇ, ਗੱਦੀ ਵਾਰਸ ਵੱਡੇ ਸਾਹਿਬਜ਼ਾਦੇ, ਸਤਿਗੁਰੂ ਪਰਤਾਪ ਸਿੰਘ ਨੂੰ ਐਲਾਨ ਕੇ, ਗੁਰੂ ਹਰੀ ਸਿੰਘ ਜੀ ੧੯੬੩ ਜੇਠ ਵਦੀ ਦਸਵੀਂ ਵੀਰਵਾਰ ਮੁਤਾਬਿਕ ੧੭ ਮਈ ੧੯੦੬ ਈ. ਨੂੰ ਜੋਤੀ ਜੋਤ ਸਮਾ ਗਏ। "ਧਰਤੀ ਨੇ ਭਰਮ ਕੀਤਾ ਗੁਰੂ ਮਹਾਰਾਜ ਜੀ ਕੇ ਜਾਣੇ ਕਾ, ਪੌਣ ਨੇ ਭੀ ਸ਼ੌਕ ਕੀਤਾ। ਅੱਠ ਪਹਿਰ ਕਿਸੇ ਨੇ ਕਿਸੇ ਕਾ ਪਤਾ ਨਹੀਂ ਲੀਆ।"[26] ਸਸਕਾਰ ਉਸੇ ਸ਼ਾਮ ਕਰ ਦਿੱਤਾ ਹਾਲਾਂਕਿ ਭਾਈ ਕੰਧਾਰਾ ਸਿੰਘ ਰਾਤ ਰੱਖਣ ਲਈ ਕਹਿੰਦਾ ਰਿਹਾ ਕਿ ਸਤਿਗੁਰੂ ਜੀ ਸਮਾਧੀ ਵਿਚ ਹਨ। ਪਰ ਇਹ ਗੁਰ ਮਰਿਆਦਾ ਨਹੀਂ ਸੀ। ਕੰਧਾਰਾ ਸਿੰਘ ਨੂੰ ਚਿਖਾ ਵਿਚ ਡਿੱਗਦੇ ਨੂੰ ਵੀ ਸਿੰਘਾਂ ਖਿੱਚ ਕੇ ਕੱਢਿਆ। ਰਾਤ ਭਰ ਵਿਜੋਗੀ ਸਿੰਘਾਂ ਦੇ ਡਰੋਂ ਚਿਖਾ ਤੇ ਪਹਿਰੇ ਰਹੇ। ਅਗਲੀ ਸਵੇਰ ਆਸਾ ਦੀ ਵਾਰ ਦੇ ਦੀਵਾਨ ਵਿਚ ਹੀਰਾ ਸਿੰਘ ਟਿੱਕੇ ਅਤੇ ਬੀਰ ਸਿੰਘ ਚੁੰਨ੍ਹੀ ਨੇ ਆਸਣ ਵਿਛਾ ਕੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੱਥਾ ਟੇਕਿਆ। ਨਿਮਾਣੀ ਦੇ ਮੌਕੇ ਤੇ ਗੁਰੂ ਹਰੀ ਸਿੰਘ ਦੇ ਨਮਿਤ ਪਾਠਾਂ ਦੇ ਭੋਗ ਸਮੇਂ ਬਹੁਤ ਵੱਡਾ ਮੇਲਾ ਹੋਇਆ ਜਿਸ ਵਿਚ ਸਮੁੱਚਾ ਨਾਮਧਾਰੀ ਪੰਥ ਤੇ ਹੋਰ ਭੇਖਾਂ ਦੇ ਲੋਕ ਵੀ ਜੁੜੇ ਸ਼ਰਧਾ ਸਤਿਕਾਰ ਭੇਟ ਕਰਨ।

ਭਾਈ ਸੰਤੋਖ ਸਿੰਘ ਦੀ ਬੋਲੀ ਪੁਆਧੀ ਹੈ। ਸ਼ੈਲੀ ਆਪਣੀ ਨਿਵੇਕਲੀ। ਜਿਸ ਵਿਚ ਸਪਸ਼ਟਤਾ, ਸੰਜਮ ਅਤੇ ਸਰਲਤਾ ਹੈ। ਵਾਕ ਬਣਤਰ ਢੁੱਕਵੀਂ ਅਤੇ ਫੱਬਵੀਂ ਹੈ। ਛੋਟੇ ਛੋਟੇ ਵਾਕ ਘਟਨਾ ਵਰਣਨ ਜਾਂ ਪਰਸੰਗ ਦੀ ਲੜੀ ਟੁੱਟਣ ਨਹੀਂ ਦਿੰਦੇ। ਛੋਟੇ ਵਾਕਾਂ ਦੀ ਪਹਿਲਾਂ ਵਰਤੋਂ ਸਤਿਗੁਰੂ ਰਾਮ ਸਿੰਘ ਜੀ ਆਪਣੇ ਹੁਕਮਨਾਮਿਆਂ ਵਿਚ ਕਰ ਚੁੱਕੇ ਹਨ ਅਤੇ ਭਾਈ ਸੰਤੋਖ ਸਿੰਘ ਆਪਣੀ ਰਚਨਾ ਵਿਚ ਉਹਨਾਂ ਦਾ ਪ੍ਰਭਾਵ ਕਬੂਲ ਕੇ ਹੀ ਛੋਟੀ ਵਾਕ ਬਣਤਰ ਵੱਲ ਰੁਚਿਤ ਹੁੰਦਾ ਹੈ। ਉਹ ਨਿਸ਼ਚੇ ਹੀ ਸ਼ਰਧਾ ਰਾਮ ਫਲੌਰੀ ਨਾਲੋਂ ਵੱਧ ਆਧੁਨਿਕ ਪੰਜਾਬੀ ਵਾਰਤਕ ਦੇ ਮੋਢੀਆਂ ਜਿਹਾ ਸਤਿਕਾਰਿਤ ਸਥਾਨ ਰੱਖਦਾ ਹੈ। ਉਹ ਗੁਰਬਾਣੀ ਦਾ ਵੀ ਚੰਗਾ ਗਿਆਤਾ ਹੈ ਅਤੇ ਅਨੇਕ ਕਥਾਵਾਂ ਤੇ ਸਮੇਂ ਸਥਾਨ ਤੇ ਢੁੱਕਦੀਆਂ ਤੁਕਾਂ ਦੀ ਵਰਤੋਂ ਕਰਦਾ ਹੈ। ਪੰਜਾਬੀ ਦੇ ਮੱਧਕਾਲੀ ਕਿੱਸਾ ਕਾਵਿ ਦਾ ਭਾਈ ਜੀ ਤੇ ਵਿਆਪਕ ਪ੍ਰਭਾਵ ਹੈ। ਸਾਡੇ ਕਿੱਸਾਕਾਰ ਦੇਸ ਵਾਸਤੇ ਸ਼ਬਦ ਵਿਲਾਇਤ ਵਰਤਦੇ ਹਨ:

"ਫੇਰ ਵਲਾਇਤ ਸ਼ਿਅਰ ਸੁਖ਼ਨ ਦੀ ਅਹਿਮਦ ਯਾਰ ਸੰਭਾਲੀ।
ਧੌਂਸਾ ਮਾਰ ਤਖ਼ਤ ਪਰ ਬੈਠਾ ਮਲਿ ਪੰਜਾਬ ਹਵਾਲੀ।"[27]

ਭਾਈ ਜੀ ਲਿਖਦੇ ਹਨ – "ਫਰੰਗੀ ਸੇ ਚੇਤਾ ਸਿੰਘ ਨੇ ਪੁੱਛਿਆ ਸਾਡੀ ਵਲਾਇਤ ਕਾ ਸਤਿਗੁਰੂ ਰਾਮ ਸਿੰਘ ਆਇਆ ਹੋਇਆ ਹੈ ਉਸ ਕਾ ਦਰਸ਼ਨ ਕਰਨਾ ਹੈ।[28]

ਸ਼੍ਰੋਮਣੀ ਕਿੱਸਾਕਾਰ ਵਾਰਿਸ ਸ਼ਾਹ ਲਿਖਦਾ ਹੈ – 'ਤਕਦੀਰ ਸੇਤੀ ਮੌਜੂ ਫ਼ੌਤ ਹੋਇਆ – ਭਾਈ ਸੰਤੋਖ ਸਿੰਘ ਲਾਰਡ ਮੇਓ ਦੇ ਕਤਲ ਦੀ ਘਟਨਾ ਦੀ ਪਿੱਠ ਭੂਮੀ ਇਉਂ ਬਿਆਨਦੇ ਹਨ, "ਐਸਾ ਸਬੱਬ ਜਦ ਫੱਟੇ ਵਲ ਲਾਟ ਆਉਂਦਾ ਸੀ,

ਅਗੋਂ ਉਹ ਪਠਾਨ ਮਿਲ ਪਿਆ ਗੁਲਸ਼ੇਰ ਖ਼ਾਂ। ਤਕਦੀਰ ਕਾ ਤੇ ਕਾਲ ਕਾ ਜੋ ਪ੍ਰੇਰਕ ਹੈ ਅੰਤਰਜਾਮੀ, ਉਸ ਦੇ ਪ੍ਰੇਰੇ ਹੋਏ ਨੇ ਕੋਲੋਂ ਕੱਢ ਕੇ ਛੁਰਾ ਲਾਟ ਕੇ ਪੇਟ ਮੇਂ ਛੇਤੀ ਸੇ ਫੇਰ ਦੀਆ। ਫਰੰਗੀ ਪਾਨੀ ਮੇਂ ਜਾਇ ਪਿਆ"[29]

ਸੰਖੇਪ ਵਾਕ ਬਣਤਰ ਵਿਚ ਭਾਈ ਜੀ ਨੂੰ ਕਮਾਲ ਹਾਸਿਲ ਹੈ। ਇਉਂ ਭਾਸਦਾ ਹੈ ਜਿਵੇਂ ਉਹ ਛੋਟੀ ਬਹਿਰ ਦੀ ਗ਼ਜ਼ਲ ਕਹਿ ਰਹੇ ਹੋਣ। ਸਿਪਾਹੀਆਂ ਲਈ ਸ਼ਬਦ 'ਟੌਂਡਿਆਂ' ਦੀ ਵਰਤੋਂ ਵੀ ਨਿਵੇਕਲੀ ਸ਼ੈਲੀ ਦੀ ਸੂਚਕ ਹੈ। ਇਸ ਵਿਚ ਇਤਿਹਾਸ ਦੇਸ਼ ਭਗਤੀ, ਦਲੇਰੀ, ਸੱਭਿਆਚਾਰ ਤੇ ਸਾਹਿਤ ਸਭ ਕੁਝ ਇੱਕ ਜਗ੍ਹਾ ਇਕੱਠਾ ਹੋਇਆ ਹੈ - "ਹੌਲਦਾਰ ਨਵਾਂ ਆਇਆ ਸੀ। ਪੱਕੀ ਰਸਤ ਮੰਗੇ। ਨਾ ਦੇਦੇ ਸੇ ਸਿੰਘਾਂ ਕੋ ਗਾਲ ਕੱਢੀ। ਸਿੰਘ ਮਾਝੇ ਕੇ ਸੇ। ਏਕ ਸਿਪਾਹੀ ਨੂੰ ਕਹਿਆ, ਇਸ ਕੀ ਦਾਹੜੀ ਪੁੱਟ। ਸਿਪਾਹੀ ਨੇ ਕਹਿਆ ਮੈਨੂੰ ਦਾਹੜੀ ਪੁੱਟਣ ਕਾ ਹੁਕਮ ਨਹੀਂ। ਗੁਰੂ ਜੀ ਸੁਣਿਆ ਤਾਂ ਬਚਨ ਹੋਇਆ, ਸਾਨੂੰ ਨਹੀਂ ਹੈ ਡਰ ਟੌਂਡਿਆਂ ਕਾ। ਰਸਤ ਨਹੀਂ ਪੱਕੀ ਦੇਣੀ। ਜਿਵੇਂ ਅੱਗੇ ਖਾਂਦੇ ਹੋ ਤਿਵੇਂ ਹੀ ਖਾਈ ਜਾਵਣ।"[30]

ਭਾਈ ਜੀ ਨੇ ਆਪਣੇ ਗਰੰਥ ਵਿਚ ਕੁਝ ਨਵੀਆਂ ਕਹਾਵਤਾਂ ਵੀ ਗੁਰਸਿੱਖਾਂ ਦੀਆਂ ਦਰਜ ਕੀਤੀਆਂ ਹਨ - 'ਸਤਿਗੁਰ ਮੇਰਾ ਲੋੜੀਦਾ। ਸਭ ਕੁੜਮ ਕਬੀਲਾ ਤੋੜੀਦਾ।'

ਇਸ ਤਰ੍ਹਾਂ ਇਸ ਮਹਾਨ ਗਰੰਥ ਦੀ ਪੰਜਾਬੀ ਵਾਰਤਕ ਦਾ ਮੂੰਹ ਮੁਹਾਂਦਰਾ ਨਿਖਾਰਨ ਵਾਲੀ ਪੁਸਤਕ ਦੇ ਰੂਪ ਵਿਚ ਵੀ ਇਕ ਵੱਖਰੀ ਪਹਿਚਾਣ ਸਥਾਪਤ ਹੁੰਦੀ ਹੈ। ਇਸ ਨੂੰ ਗੁਰੂ ਹਰੀ ਸਿੰਘ ਜੀ ਦੇ ਵਿਸਤ੍ਰਿਤ ਜੀਵਨ ਵੇਰਵੇ ਪੇਸ਼ ਕਰਨ ਲਈ ਜੀਵਨੀ ਸਾਹਿਤ ਵਿਚ ਵੀ ਮਹੱਤਵਪੂਰਨ ਵਾਧਾ ਮੰਨਿਆ ਜਾ ਸਕਦਾ ਹੈ ਅਤੇ ਪੰਜਾਬ ਵਿਚ ਚੱਲਣ ਵਾਲੇ ਕੂਕਾ ਅੰਦੋਲਨ ਦਾ ਤਾਂ ਇਹ ਇਕ ਇਤਿਹਾਸਕ ਦਸਤਾਵੇਜ਼ ਹੈ। ਪੰਜਾਬੀ ਜਨ-ਜੀਵਨ ਅਤੇ ਸਭਿਆਚਾਰ ਦੇ ਝਲਕਾਰੇ ਵੀ ਇਸ ਵਿਚੋਂ ਮਿਲਦੇ ਹਨ।

ਇਸ ਦੀ ਸੰਪਾਦਨਾ ਦਾ ਬਿਖਮ ਕਾਰਜ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਨਿਭਾਇਆ ਪਹਿਲੇ ਭਾਗ ਜਿਉਂ ਹੀ। ਲੱਗਦਾ ਹੈ ਕਿ ਬਾਹੋਵਾਲ ਜੀ ਨੂੰ ਦਰਗਾਹੀ ਸੱਦੇ ਪੁਸਤਕ ਦਾ ਤਤਕਰਾ ਲਿਖਣ ਤੋਂ ਵੀ ਪਹਿਲਾਂ ਹੀ ਆ ਗਏ ਸਨ। ਹਿਸਟੋਰੀਅਨ ਹੋਰਾਂ ਨੂੰ ਤਤਕਰੇ ਤੋਂ ਇਲਾਵਾ ਹੈਡਿੰਗ ਤੇ ਉਪ ਹੈਡਿੰਗ ਵੀ ਖ਼ੁਦ ਦੇਣੇ ਪਏ। ਉਹਨਾਂ ਨੇ ਘਟਨਾਵਾਂ ਨੂੰ ਤਰਤੀਬਵਾਰ ਵੀ ਕੀਤਾ। ਭਾਈ ਜੀ ਨੇ ਤਾਂ ਬਿਕਰਮੀ ਸੰਬਤ ਅਤੇ ਸੁਦੀ ਵਦੀ ਦੀਆਂ ਤਾਰੀਕਾਂ ਦਿੱਤੀਆਂ ਸਨ। ਮਹੱਤਵਪੂਰਨ ਘਟਨਾਵਾਂ ਦੀਆਂ ਅੰਗ੍ਰੇਜ਼ੀ ਤਰੀਕਾਂ, ਦਿਨ ਵਾਰ ਅਤੇ ਸਰਕਾਰੀ ਹਵਾਲੇ ਨਾਲ ਫੁਟ ਨੋਟਾਂ ਵਿਚ ਦੇਣ ਦਾ ਔਖਾ ਕੰਮ ਵੀ ਆਪ ਨੇ ਨੇਪਰੇ ਚਾੜ੍ਹਿਆ। ਨਾਮਧਾਰੀ ਸਿੰਘਾਂ ਜਿਨ੍ਹਾਂ ਦੇ ਨਾਮ ਇਸ ਗ੍ਰੰਥ ਵਿਚ ਆਏ, ਉਨ੍ਹਾਂ ਦੇ ਪਿਤਾ, ਪਿੰਡ, ਸ਼ਹਿਰ ਆਦਿ ਦੇ ਨਾਮ ਵੀ ਫੁਟ ਨੋਟਾਂ ਵਿਚ ਦੇ ਦਿੱਤੇ ਗਏ ਹਨ। ਅਲਾਹਾਬਾਦ ਦਾ ਕਿਲਾ, ਰੰਗੂਨ ਮਰਗੋਈ ਦੇ ਬੰਗਲੇ ਆਦਿ ਜਿੱਥੇ ਸਤਿਗੁਰੂ ਜੀ ਟਿਕੇ ਸਨ, ਉਹਨਾਂ ਦੇ ਫੋਟੋ ਨਕਸ਼ੇ ਆਦਿ ਅਤੇ ਕੁਝ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਕਵਲਾਂ ਦੁਆਰਾ ਲਿਖਿਤ ਹੁਕਮਨਾਮਿਆਂ ਦੇ ਫੋਟੋ ਚਿਹਰੇ ਛਪਣ ਨਾਲ, ਸੋਨੇ 'ਤੇ ਸੁਹਾਗੇ ਵਾਲਾ ਕੰਮ ਹੋਇਆ ਹੈ।

ਸਮੁੱਚਾ ਪੰਜਾਬੀ ਸਾਹਿਤਕ ਜਗਤ ਅਜੇਹੀ ਪ੍ਰਕਾਸ਼ਨਾ ਨਾਲ ਸਮ੍ਰਿਧ ਹੋਇਆ ਹੈ। ਇਸ ਭਾਰੀ ਗੌਰੀ ਰਚਨਾ ਦਾ ਬਹੁਭਾਂਤੀ ਮਹੱਤਵ ਜਿਵੇਂ ਜਿਵੇਂ ਸਮਾਂ ਬੀਤਦਾ ਜਾਏਗਾ, ਵਧਦਾ ਜਾਏਗਾ।

ਫੁਟ ਨੋਟ

1. ਪਹਿਲ ਦਾ ਇਤਿਹਾਸ ਅੰਕ (੪੩-੪੪ ਸਾਂਝਾ ਅੰਕ) (ਨਵੰਬਰ ਦਸੰਬਰ ੧੯੯੧ ਜਨਵਰੀ ਫਰਵਰੀ ੧੯੯੨ ਜੱਬਲਪੁਰ ਸਫਾ ੧੪੨)

2. ਸਤਿਗੁਰ ਬਿਲਾਸ (ਭਾਗ ਦੂਜਾ) - ਸੰਪਾਦਕ ਜਸਵਿੰਦਰ ਸਿੰਘ - ਸ੍ਰੀ ਭੈਣੀ ਸਾਬਿ ੨੦੦੫ ਈ. ਸਫ਼ਾ 50

3. ਸਤਿਗੁਰੂ ਬਿਲਾਸ - ਸਫਾ ੨੧੧

4. ਸਤਿਗੁਰੂ ਬਿਲਾਸ - ਸਫਾ ੨੨

5. ਸਤਿਗੁਰੂ ਬਿਲਾਸ - ਸਫਾ ੩੨

6. ਸਤਿਗੁਰੂ ਬਿਲਾਸ - ਸਫਾ ੩੪

7. ਸਤਿਗੁਰੂ ਬਿਲਾਸ - ਸਫਾ ੩੮

8. ਸਤਿਗੁਰੂ ਬਿਲਾਸ - ਸਫਾ ੯੪-੯੫

9. ਸਤਿਗੁਰੂ ਬਿਲਾਸ - ਸਫਾ ੧੦੧

10. ਸਤਿਗੁਰੂ ਬਿਲਾਸ - ਸਫਾ ੧੧੧

11. ਸਤਿਗੁਰੂ ਬਿਲਾਸ - ਸਫਾ ੧੪੭

12. ਸਤਿਗੁਰੂ ਬਿਲਾਸ - ਸਫਾ ੧੪੯

13. ਸਤਿਗੁਰੂ ਬਿਲਾਸ - ਸਫਾ ੧੫੭

14. ਸਤਿਗੁਰੂ ਬਿਲਾਸ - ਸਫਾ ੧੬੧

15. ਸਤਿਗੁਰੂ ਬਿਲਾਸ - ਸਫਾ ੧੬੫

16. ਸਤਿਗੁਰੂ ਬਿਲਾਸ - ਸਫਾ ੧੬੬

17. ਸਤਿਗੁਰੂ ਬਿਲਾਸ - ਸਫਾ ੧੭੧

18 ਸਤਿਗੁਰੂ ਬਿਲਾਸ - ਸਫਾ ੧੭੨-੭੩

19. ਸਤਿਗੁਰੂ ਬਿਲਾਸ - ਸਫਾ ੧੭੫
20. ਸਤਿਗੁਰੂ ਬਿਲਾਸ - ਸਫਾ ੨੧੫
21. ਸਤਿਗੁਰੂ ਬਿਲਾਸ - ਸਫਾ ੨੨੧
22. ਸਤਿਗੁਰੂ ਬਿਲਾਸ - ਸਫਾ ੩੧੯-੨੦
23. ਸਤਿਗੁਰੂ ਬਿਲਾਸ - ਸਫਾ ੩੧੯-੨੦
24. ਸਤਿਗੁਰੂ ਬਿਲਾਸ - ਸਫਾ ੩੭੧
25. ਸਤਿਗੁਰੂ ਬਿਲਾਸ - ਸਫਾ ੩੯੩
26. ਸਤਿਗੁਰੂ ਬਿਲਾਸ - ਸਫਾ ੩੯੯
27. ਸੈਫ ਮਲੂਕ ਭਾਸ਼ਾ ਵਿਭਾਗ ੧੯੭੧ - ਸਫਾ ੬੫੯
28. ਸਤਿਗੁਰੂ ਬਿਲਾਸ ਭਾਗ ਦੂਜਾ ੧੯੭੧ - ਸਫਾ ੨੯੯
29. ਸਤਿਗੁਰੂ ਬਿਲਾਸ ਭਾਗ ਦੂਜਾ- ਸਫਾ ੨੪
30. ਸਤਿਗੁਰੂ ਬਿਲਾਸ ਭਾਗ ਦੂਜਾ- ਸਫਾ ੨੯੬

## ਬਾਰਾਂ ਮਾਂਹ ਭਾਈ ਚੰਦਾ ਸਿੰਘ ਝੱਬਰ

ਪੰਜਾਬੀ ਸਾਹਿਤ ਵਿਚ ਬਾਰਾਂ ਮਾਂਹ ਵੰਨਗੀਆਂ ਵਾਲੇ ਕਾਵਿ ਰੂਪ ਪੁਰਾਤਨ ਕਾਲ ਤੋਂ ਹੀ ਮਿਲਦੇ ਆਉਂਦੇ ਹਨ। ਕਿਉਂਕਿ ਹਰ ਦੋ ਮਹੀਨਿਆਂ ਬਾਅਦ ਪੰਜਾਬ ਵਿਚ ਰੁੱਤ ਬਦਲ ਜਾਂਦੀ ਹੈ। ਇਸ ਲਈ ਖਾਣ-ਪਾਣ ਅਤੇ ਹੋਰ ਆਦਤਾਂ ਬਾਰੇ ਦੋ-ਦੋ ਮਹੀਨਿਆਂ ਦੇ ਜੋਟੇ ਬਣਾ ਕੇ ਹਦਾਇਤਾਂ ਲੋਕ ਮਨਾਂ ਵਿਚ ਇਉਂ ਸੀਨੇ-ਬਸੀਨੇ ਤੁਰੀਆਂ ਆਉਂਦੀਆਂ ਹਨ।

"ਚੇਤਰ-ਵੈਸਾਖ ਭੰਵੀਏ,
ਜੇਠ-ਹਾੜ ਸੰਵੀਏ,
ਸਾਵਣ-ਭਾਦੋਂ ਨਹਾਈਏ
ਅੱਸੂ-ਕੱਤੇ ਥੋਹੜਾ ਖਾਈਏ,
ਮੱਘਰ-ਪੋਹ ਉੱਨ ਹੰਢਾਈਏ
ਮਾਘ-ਫੱਗਣ ਤੇਲ ਮਲਾਈਏ,
ਪਾਸ ਨਾ ਵੈਦ-ਹਕੀਮ ਦੇ ਜਾਈਏ।"

ਬਦਲਦੀਆਂ ਰੁੱਤਾਂ ਦੇ ਨਾਲ ਨਾਲ ਆਪਣੀ ਬਦਲਦੀ ਮਨੋਦਸ਼ਾ ਨੂੰ ਮਿਲਾ ਕੇ ਉਸਦਾ ਵਰਣਨ ਕਰਨਾ, ਵਿਛੋੜੇ ਦੀ ਤਲਖ਼ੀ ਦੇ ਵਾਧੇ-ਘਾਟੇ ਨੂੰ, ਗਰਮੀ, ਸਰਦੀ, ਵਰਖਾ, ਘਾਮ ਆਦਿ ਰੁੱਤਾਂ ਦੀ ਤੀਬਰਤਾ ਨਾਲ ਜੋੜ ਕੇ ਪੇਸ਼ ਕਰਨਾ ਇਕ ਵਿਸਮਾਦੀ ਕਾਰਜ ਹੋ ਨਿਬੜਦਾ ਹੈ। ਬ੍ਰਿਹੁੰ ਵਿਛੁੰਨਿਆਂ ਦੀਆਂ ਸੰਵੇਦਨਾਵਾਂ ਦੇ ਸਫ਼ਲ ਪ੍ਰਗਟਾਵੇ ਦਾ ਕਾਵਿ-ਰੂਪ ਹੋ ਨਿਬੜਿਆ ਹੈ ਬਾਰਾਂ ਮਾਂਹ। ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਤੁਖਾਰੀ ਰਾਗ ਦੇ ਬਾਰਾਂ ਮਾਂਹ ਵਿਚ ਬਾਬੇ ਦੇ ਜਨਮ-ਸਥਾਨ, ਸਾਂਦਲ ਬਾਰ ਦੇ ਕੁਦਰਤੀ ਦ੍ਰਿਸ਼ਾਂ ਦਾ ਭਰਪੂਰ ਵਰਣਨ ਮਿਲਦਾ ਹੈ। ਕਾਲੀ ਦਾਸ ਦੇ ਮੇਘਦੂਤ ਜਿਉਂ ਸਾਉਣ ਦੇ ਮਹੀਨੇ ਵਿਚ ਬਿਜਲੀ ਬੱਦਲਾਂ ਦਾ ਚਮਕਣਾ ਵਿਜੋਗਣਾਂ ਦੇ ਬ੍ਰਿਹਾ ਰੰਗ ਨੂੰ ਹੋਰ ਗੂਹੜਾ ਕਰ ਦਿੰਦਾ ਹੈ। ਭਾਵੇਂ ਦੁਨਿਆਵੀ ਪ੍ਰੇਮ ਦੇ ਮੁਹਾਵਰੇ ਵਿਚ ਹੀ ਗੁਰੂ ਸਾਹਿਬ ਆਤਮ ਰੰਗ ਦਾ ਜ਼ਿਕਰ ਕਰਦੇ ਹਨ:-

"ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥

ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੂਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨਾ ਸੁਖਾਵਏ॥
ਨਾਨਕ ਸਾ ਸੋਹਾਗਣਿ ਕੰਤ ਜਿ ਪਿਰ ਕੈ ਅੰਕ ਸਮਾਵਏ॥"

ਮਾਝ ਮਹਲਾ ਪੰਜਵਾਂ ਦੇ ਬਾਰਾਂ ਮਾਂਹ ਦੀ ਦੇਸੀ ਮਹੀਨੇ ਦੀ ਸੰਗਰਾਂਦ ਵਾਲੇ ਦਿਨ, ਪਾਠ ਕਰਨ ਦੀ ਗੁਰਦੁਆਰਿਆਂ ਅਤੇ ਘਰਾਂ ਵਿਚ ਰਵਾਇਤ ਹੈ। ਇਸ ਵਿਚ ਵੀ ਸੰਸਾਰਿਕ ਮੁਹਾਵਰੇ ਵਿਚ ਪ੍ਰਮਾਰਥ ਦੀਆਂ ਗੁੰਝਲਾਂ ਖੋਹਲਣ ਦੀ ਵਿਉਂਤ ਹੈ। ਇਸ ਦੀ ਕੋਈ ਕੋਈ ਤੁਕ ਤਾਂ ਲਕੋਕਤੀ ਦਾ ਦਰਜਾ ਗ੍ਰਹਿਣ ਕਰ ਗਈ ਹੈ। ਇਸ ਕਾਵਿ ਰੂਪ ਦੇ ਵਿਆਪਕ ਪ੍ਰਚਲਨ ਦਾ ਸਬੂਤ ਹੋ ਨਿਬੜਦਾ ਹੈ ਇਹ ਬਾਰਾਂ ਮਾਂਹ :-

"ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰ ਮਿਹਰਬਾਨੁ॥੧੨॥"

ਪੰਜਾਬੀ ਜਨ ਜੀਵਨ ਦਾ ਸਜੀਵ ਚਿਤਰਣ ਵੀ ਉਪਰੋਕਤ ਬਾਰਾਂ ਮਾਂਹ ਦੀਆਂ ਵਿਸ਼ੇਸ਼ਤਾਵਾਂ ਵਿਚ ਹੋਰ ਵਾਧਾ ਕਰਦਾ ਹੈ। ਸ੍ਰੀ ਦਸਮ ਗ੍ਰੰਥ ਵਿਚ ਵਰਣਿਤ ਬਾਰਾਂ ਮਾਂਹ ਵਿਚ ਬਿਰਹੋਂ ਰੰਗ ਦੀ ਵਧੇਰੇ ਤੀਬਰਤਾ ਦੇ ਦਰਸ਼ਨ ਹੁੰਦੇ ਹਨ। ਇਹ ਕਾਵਿ ਰੂਪ ਮੁੱਖ ਤੌਰ 'ਤੇ ਬ੍ਰਿਹੁੰ ਕੁੱਠੇ ਹਿਰਦਿਆਂ ਦੀਆਂ ਸੰਵੇਦਨਾਵਾਂ ਪ੍ਰਗਟਾਉਣ ਵਾਲਾ ਕਾਵਿ ਰੂਪ ਹੈ। ਸਾਡੇ ਲੋਕ ਗੀਤ ਵੀ ਇਸ ਦੀ ਪੁਸ਼ਟੀ ਕਰਦੇਹਨ:-

"ਜੇਠ ਘੋੜਾ ਹੇਠ, ਵੇ ਲੈ ਆਇਉਂ ਨਾ।
ਹਾੜ ਪਈ ਮੈਨੂੰ ਧਾੜ, ਵੇ ਘਬਰਾਇਉਂ ਨਾ।
ਸਾਵਣ ਤੇਰਾ ਆਵਣ, ਹੋਇਆ ਬੀਬਾ ਨਾ।
ਭਾਦਉਂ ਭਰਮ ਭੁਲਾਣੀ, ਬਾਝ ਨਸੀਬਾਂ ਨਾ।"

ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਜਾਂ ਇਸ ਤੋਂ ਕੁਝ ਦਹਾਕੇ ਪਹਿਲਾਂ ਇਕ ਭਾਈ ਬੀਰ ਸਿੰਘ ਜੀ ਹੋਏ ਹਨ। ਜਿਨ੍ਹਾਂ ਦਾ "ਬਾਰਾਂ ਮਾਂਹ ਗੁਰੂ ਗੋਬਿੰਦ ਸਿੰਘ ਜੀ ਕਾ" ਕੋਈ ਸਵਾ ਸਦੀ ਕੁ ਪਹਿਲਾਂ ਦਾ ਛਪਿਆ ਮਿਲਦਾ ਹੈ। ਇਸ ਬਾਰਾਂ ਮਾਂਹ ਦਾ ਵਿਸ਼ਾ ਦਸਵੇਂ ਸਤਿਗੁਰੂ ਜੀ ਦੀਆਂ ਲੜਾਈਆਂ, ਖ਼ਾਲਸਾ ਪੰਥ ਸਾਜਣਾ, ਮਸੰਦ ਸਾੜਨੇ ਅਤੇ ਫਿਰ ਮਿਸਲਾਂ ਦੇ ਤਹਿਤ ਸਿੱਖ ਸੱਤਾ ਦਾ ਸਥਾਪਿਤ ਹੋਣਾ ਹੈ। ਹੋ ਸਕਦਾ ਹੈ ਇਹ ਰਚਨਾ ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਹਥਿਆਉਣ ਤੋਂ ਪਹਿਲਾਂ ਦੀ ਹੋਵੇ। ਇਸ ਕਵਿਤਾ ਵਿਚ ਵਰਤੀ ਗਈ ਚਾਲ ਨੂੰ ਕਵੀ ਅਦਭੁੱਤ ਛੰਦ ਕਹਿੰਦਾ ਹੈ। ਇਸ ਦਾ ਨਮੂਨਾ ਹੇਠਾਂ ਇਸ ਆਸ਼ੇ ਤਹਿਤ ਪੇਸ਼ ਕੀਤਾ ਜਾ ਰਿਹਾ ਹੈ ਕਿ ਸਾਡੀ ਹੱਥਲੀ ਰਚਨਾ "ਬਾਰਾਂ ਮਾਂਹ ਭਾਈ ਚੰਦਾ ਸਿੰਘ "ਝੱਬਰ" ਵੀ ਕਵੀ ਬੀਰ ਸਿੰਘ ਜੀ ਦੇ ਰੰਗ ਵਿਚ ਹੀ ਰੰਗੀ ਹੋਈ ਹੈ। (ਵਿਸ਼ਾ ਭਾਵੇਂ ਉਹਨਾਂ ਦਾ ਆਪਣਾ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ) :- ਕਵੀ ਬੀਰ ਸਿੰਘ ਲਿਖਦਾ ਹੈ

"ਚੜ੍ਹੇ ਵਿਸਾਖ ਸੁ ਮਨ ਮਸਤਾਨਾ।।
ਸਤਿਗੁਰ ਕੀਤਾ ਜੁਧ ਪਿਆਨਾ॥
ਧੌਂਸਾ ਘਨੀਅਰ ਜਿਉਂ ਘੁਰ ਰਾਨਾ॥
ਸੁਣਕੇ ਕੰਬਿਆ ਸਭ ਤੁਰਕਾਨਾ॥
ਕੜ ਕੜ ਕੜਕੀਆਂ ਸਬਜ਼ ਕਮਾਨਾਂ॥
ਚੜ੍ਹਿਆ ਗੋਬਿੰਦ ਸਿੰਘ ਬਲਵਾਨਾਂ॥
ਤੁਰਕ ਸੰਘਾਰਨੇ॥੧॥"

ਗੁਰੂ ਜੀ ਦੀ ਹਜ਼ੂਰੀ ਵਿਚ ਕੀ ਜੱਟ ਤੇ ਕੀ ਰੰਘਰੇਟੇ (ਦਲਿਤ) ਸਿਖ ਇਕੱਠੇ ਹੋ ਕੇ ਜੂਝਦੇ ਸਨ, ਇਸ ਵਿਰਾਸਤ ਤੋਂ ਮੂੰਹ ਮੋੜਨ ਸਦਕਾ ਹੀ "ਤੱਲ੍ਹਣ" ਵਰਗੇ ਬਦਨੁਮਾ ਦਾਗ਼, ਪੰਜਾਬ ਦੀ ਵਰਤਮਾਨ ਸਿਆਸਤ ਤੇ ਲੱਗ ਰਹੇ ਹਨ:-

"ਮੂਹਰੇ ਲੜਦੇ ਸਿੰਘ ਜਟੇਟੇ,
ਰਣ ਵਿਚ ਰੋਹ ਭਰੇ ਰੰਘਰੇਟੇ,
ਜਿਉਂ ਕਰ ਰਾਸ ਮਚੀ ਨਟ ਬੇਟੇ,
ਡਿੱਗਣ ਪਲਾਣੋਂ ਤਿਉਂ ਪਠਣੇਟੇ,
ਦੁਰਜਨ ਤੜਫਣ ਧੂੜ ਲਪੇਟੇ,
ਜਿਉਂ ਸਿਰ ਬੱਕਰੇ॥੨॥"

ਭਾਈ ਚੰਦਾ ਸਿੰਘ ਅੱਖਾਂ ਤੋਂ ਸੂਰਮਾ ਸਿੰਘ ਸੀ। ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਦੇ ਪ੍ਰਸਿੱਧ ਪਿੰਡ "ਝੱਬਰ" ਦੇ ਕਾਰੀਗਰ ਸਿੰਘਾਂ ਦੇ ਘਰ ਦਾ ਜਨਮ ਸੀ। ਪਰ ਉਸਦਾ ਜ਼ਿਆਦਾ ਵਕਤ ਗੁਜਰਾਂਵਾਲਾ ਜ਼ਿਲ੍ਹਾ ਦੇ ਪਿੰਡ ਸਹਾਰਨ ਵਿਖੇ

ਦੀਵਾਨ ਸਿੰਘ ਪਾਸ ਹੀ ਬਤੀਤ ਹੁੰਦਾ ਸੀ ਜੋ ਹੋ ਸਕਦਾ ਹੈ ਉਸ ਦਾ ਗੁਰਭਾਈ ਹੋਵੇ। ੧੮੬੭ ਈ. ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਪਿੰਡ ਝੱਬਰਾਂ ਵਿਚ ਆਏ ਤਾਂ ਪਿੰਡ ਦੇ ਹੋਰ ਸਿੰਘਾਂ ਨਾਲ ਭਾਈ ਚੰਦਾ ਸਿੰਘ ਵੀ ਨਾਮਧਾਰੀ ਸਿੰਘ ਸਜ ਗਿਆ। ਬਾਰਾਂ ਮਾਂਹ ਭਾਈ ਚੰਦਾ ਸਿੰਘ ਦੀਆਂ ਪਹਿਲੀਆਂ ਛਾਪਾਂ ਵਿਚ ਇਤਨੀ ਕੁ ਜਾਣਕਾਰੀ ਹੀ ਮਿਲਦੀ ਸੀ:-

"ਚੰਦਾ ਸਿੰਘ ਝੱਬਰਾਂ ਦਾ ਸੂਰਮਾ,
ਰਹੇ ਸਹਾਰਨ ਦੀਵਾਨ ਸਿੰਘ ਕੇ ਪਾਸ।
ਬਾਰਾਂ ਮਾਂਹ ਸ੍ਰੀ ਸਤਿਗੁਰੂ ਕਾ
ਮਾਨੋ ਗੁਰੂ ਬਿਲਾਸ।"

ਉਹ ਦੁਨੀਆਂਦਾਰੀ ਦੇ ਪੱਖੋਂ ਬਿਹੰਗਮ ਸਾਧ ਸੀ ਤੇ ਗੁਰੂ ਤੇ ਉਸਦੀ ਸੰਗਤ ਬਿਨਾਂ ਹੋਰ ਆਸਰਾ ਕੋਈ ਨਹੀਂ ਸੀ:-

"ਗੁਰੂ ਚਰਨਾਂ ਦੀ ਟੇਕ ਹੈ,
ਹੋਰ ਨਾ ਕੋਈ ਆਸ।
ਗੁਰ ਸੰਗਤ ਭੁੱਲ ਚੁਕ ਬਖਸ਼ ਲੈ
ਜਾਨ ਦਾਸਾਂ ਦਾ ਦਾਸ।"

ਪ੍ਰੋ. ਤਾਰਾ ਸਿੰਘ ਅਨਜਾਣ ਅਨੁਸਾਰ ਉਹ ਨਾਮਧਾਰੀ ਸਿੰਘਾਂ ਵਿਚੋਂ ਪਹਿਲਾ ਕਵੀ ਹੋਣ ਦਾ ਮਾਣ ਪ੍ਰਾਪਤ ਕਰਨ ਦਾ ਹੱਕਦਾਰ ਹੈ। ਉਸਦੇ ਮਾਤਾ ਪਿਤਾ ਦਾ ਨਾਂ ਹੁਣ ਭੂਤ ਦੀ ਗਰਤ ਵਿਚ ਸਮਾ ਚੁੱਕਾ ਹੈ ਪਰ ਉਸਦੀ ਅਦੁੱਤੀ ਰਚਨਾ ਸਦਕਾ ਉਹਦਾ ਆਪਣਾ ਨਾਂ ਨਾ ਕੇਵਲ ਨਾਮਧਾਰੀ ਜਗਤ ਵਿਚ ਸਗੋਂ ਸਮੁੱਚੇ ਪੰਜਾਬੀ ਸਾਹਿਤ ਵਿਚ ਆਪਣਾ ਸਥਾਨ ਸੁਨਿਸ਼ਚਿਤ ਕਰ ਗਿਆ ਹੈ। ਉਸਦੀ ਰਚਨਾ ਦਾ ਕੇਂਦਰੀ ਵਿਸ਼ਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮਧਾਰੀ ਸੰਗਤ ਅਤੇ ਦੇਸ ਪੰਜਾਬ ਤੋਂ ਪਿਆ ਵਿਛੋੜਾ ਹੈ ਅਤੇ ਵਿਛੋੜੇ ਦੀ ਇਸ ਕਸਕ ਨੂੰ ਪ੍ਰਗਟਾਉਣ ਲਈ, ਵਿਯੋਗੀਆਂ ਦੀ ਇਸੇ ਸ਼ੈਲੀ ਵਿਚ ਭਾਈ ਚੰਦਾ ਸਿੰਘ ਨੇ ਆਪਣੇ ਬਾਰਾਂ ਮਾਂਹ ਦੀ ਰਚਨਾ ਕੀਤੀ ਹੈ। ਇਸ ਵਿਚ ਨਾਮਧਾਰੀ ਇਤਿਹਾਸ ਦੇ ਹਵਾਲੇ ਵੀ ਹਨ। ਬੁੱਚੜਬੱਧ ਸਾਕਿਆਂ ਦਾ ਵਰਣਨ ਵੀ ਹੈ। ਨਿੰਦਕਾਂ ਮੁਕਬਰਾਂ ਦੇ ਹਵਾਲੇ ਵੀ ਹਨ। ਰੂਸ ਦੀ ਸਹਾਇਤਾ ਨਾਲ ਪੰਜਾਬ ਵਿਚ ਸੁਤੰਤਰ ਰਾਜ ਕਾਇਮ ਕਰਨ ਦੀਆਂ ਯੋਜਨਾਵਾਂ ਦੇ ਖ਼ਾਕੇ ਵੀ ਹਨ। ਸੂਬਾ ਬਿਸ਼ਨ ਸਿੰਘ ਕਾਬੁਲ ਵਰਗੇ ਇਤਿਹਾਸਕ ਪਾਤਰਾਂ ਦੀ ਕੀਰਤੀ ਨੂੰ ਵੀ ਚਿਰ ਸਥਾਈ ਬਣਾ ਦਿੱਤਾ ਗਿਆ ਹੈ। ਨਾਮਧਾਰੀਆਂ ਦੀ ਜੀਵਨ ਜਾਚ ਅਤੇ ਕੂਕਾ ਸੱਭਿਆਚਾਰ ਬਾਰੇ ਵੀ ਭਰਪੂਰ ਹਵਾਲਿਆਂ ਨਾਲ ਇਹ ਰਚਨਾ ਮਾਲੋ ਮਾਲ ਹੈ। ਇਸ ਦਾ ਆਕਾਰ ਭਾਵੇਂ ਛੋਟਾ ਹੈ ਪਰ ਸਾਹਿਤਕ, ਸਮਾਜਿਕ, ਸਿਆਸੀ ਅਤੇ ਸੱਭਿਆਚਾਰਕ ਮਹੱਤਵ ਬਹੁਤ ਵੱਡਾ ਹੈ।

੨੭ ਜੂਨ ੧੮੮੪ ਈ. ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਸੀ.ਐੱਲ. ਟੱਪਰ ਵਲੋਂ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਭੇਜੇ ਪੱਤਰ ਵਿਚ ਇਸ ਬਾਰਾਂ ਮਾਂਹ ਦਾ ਨਾ ਕੇਵਲ ਕੂਕਿਆਂ ਦਾ ਅੰਗਰੇਜ਼ ਤੇ ਭੈ ਪਾਉਣ ਵਾਲੀ ਰਚਨਾ ਦੇ ਤੌਰ ਤੇ ਜ਼ਿਕਰ ਕੀਤਾ ਹੈ ਸਗੋਂ ਰੂਸ ਦੀ ਸਹਾਇਤਾ ਨਾਲ ਅੰਗਰੇਜ਼ਾਂ ਨੂੰ ਕੱਢ ਕੇ ਗੁਰੂ ਰਾਮ ਸਿੰਘ ਜੀ ਮੁੜ ਦੇਸ ਵਿਚ ਲਿਆਉਣ ਦੀਆਂ ਯੋਜਨਾਵਾਂ ਦਾ ਵੀ ਵਰਣਨ ਹੈ।[1]

ਪੰਜਾਬ ਪੁਲੀਸ ਦੇ ਸਹਾਇਕ ਆਈ. ਜੀ. ਮੈਕਕਰੇਕਨ ਨੇ ਹੋਰ ਵਿਸਥਾਰ ਵਿਚ ਇਸ ਰਚਨਾ ਦਾ ਨੋਟਿਸ ਲਿਆ ਹੈ। ਉਹਦੇ ਮੁਤਾਬਿਕ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਨੇ ਸੂਚਨਾ ਭੇਜੀ ਹੈ ਕਿ ਇਕ ਦੇਵਾ ਸਿੰਘ ਪਿੰਡ ਸ਼ਾਹਬਾਜ਼ਪੁਰ (ਫ਼ੀਰੋਜ਼ਪੁਰ) ਨੇ ਨਾਮਧਾਰੀ ਧਰਮਸ਼ਾਲਾ ਅੰਮ੍ਰਿਤਸਰ ਵਿਚ ਜਦੋਂ ੧੦ ਅਪ੍ਰੈਲ ੧੮੮੪ ਈ. ਨੂੰ ਇਹ ਬਾਰਾਂ ਮਾਂਹ ਪੜ੍ਹ ਕੇ ਸੁਣਾਇਆ ਤਾਂ ਸਰੋਤਿਆਂ ਵਿਚ ਚੋਖਾ ਜੋਸ਼ ਪੈਦਾ ਹੋ ਗਿਆ, ਉਹਨਾਂ ਚੋਂ ਕੁਝ ਆਪਣੀਆਂ ਛਾਤੀਆਂ ਪਿੱਟਣ ਲੱਗ ਪਏ, ਕਈਆਂ ਦੀਆਂ ਦਸਤਾਰਾਂ ਉਤਰ ਗਈਆਂ ਤੇ ਮਸਤਾਨੇ ਹੋ ਗਏ।" ਉਹ ਫਿਰ ਲਿਖਦਾ ਹੈ ਕਿ ਇਸ ਤਰ੍ਹਾਂ ਦੀ ਸ਼ਾਇਰੀ ਲੋਕਾਂ ਵਿਚ ਬੜੀ ਹਰਮਨ ਪਿਆਰੀ ਹੈ ਅਤੇ ਇਸ ਦੀਆਂ ਛਪੀਆਂ ਕਾਪੀਆਂ ਭਾਈ ਚੰਦਾ ਸਿੰਘ ਵੰਡਦਾ ਰਿਹਾ ਹੈ ਅਤੇ ਕਈ ਹੋਰ ਵੀ ਏਥੇ ਛਪਾਈਆਂ ਗਈਆਂ ਹਨ।

"ਇਸ ਵਿਚ ਕੂਕਿਆਂ ਦਾ ਆਪਣੇ ਪਰਦੇਸੀ ਸਤਿਗੁਰੂ ਰਾਮ ਸਿੰਘ ਪ੍ਰਤੀ ਡੁੱਲ੍ਹ ਡੁੱਲ੍ਹ ਪੈਂਦੇ ਪ੍ਰੇਮ ਦਾ ਵਰਣਨ ਹੈ ਜਿਹਨਾਂ ਨੂੰ ਉਹ ਬਾਰ੍ਹਵਾਂ ਪਾਤਸ਼ਾਹ ਕਹਿੰਦੇ ਹਨ।"[2]

ਅੱਗੇ ਇਸ ਸਮੁੱਚੀ ਰਚਨਾ ਦਾ ਮੂਲ ਪੰਜਾਬੀ ਤੋਂ ਅੰਗਰੇਜ਼ੀ ਵਿਚ ਅਨੁਵਾਦ ਵੀ ਭਾਰਤ ਸਰਕਾਰ ਦੀ ਸੁਵਿਧਾ ਲਈ ਪੇਸ਼ ਕੀਤਾ ਗਿਆ ਹੈ। ਇਸ ਤਰ੍ਹਾਂ ਇਹ ਬਰਤਾਨਵੀ ਸਰਕਾਰ ਦੁਆਰਾ ਨੋਟਿਸ ਵਿਚ ਲਈ ਜਾਣ ਵਾਲੀ ਪਹਿਲੀ ਪੰਜਾਬੀ ਕਵਿਤਾ ਵੀ ਹੋ ਨਿਬੜਦੀ ਹੈ।

ਭਾਈ ਬੀਰ ਸਿੰਘ ਆਪਣਾ ਬਾਰਾਂ ਮਾਂਹ ਇਉਂ ਸ਼ੁਰੂ ਕਰਦੇ ਹਨ:-

"ਤੇਰਾ ਨਾਮ ਅਕਾਲ ਜੀ, ਜਪੋ ਸੁ ਹਿੱਤ ਚਿੱਤ ਲਾਇ
ਗਣਪਤ ਗੌਰਾਂ ਸਾਰਦਾ ਯਾਤੇਂ ਹੋਹ ਸਹਾਇ॥"

ਤੇ ਭਾਈ ਚੰਦਾ ਸਿੰਘ ਜੀ ਵੀ ਹਿੰਦੂ ਸਿੱਖ ਸੱਭਿਆਚਾਰ ਦੇ ਇਸ ਮਿੱਸੇ ਰੂਪ ਨੂੰ ਇਉਂ ਬਰਕਰਾਰ ਰੱਖ ਰਹੇ ਹਨ:-

"ਗਣਪਤ ਗੌਰਾ ਸਾਰਦਾ, ਸਰਨ ਗੁਰਾਂ ਕੀ ਲੇਹਿ।
ਨਾਨਕ ਨਿਹਫਲ ਜਾਤ ਹੈ, ਭਜਨ ਬਿਨਾ ਜੋ ਦੇਹਿ।"

ਉਹ ਗੁਰੂ ਬਾਲਕ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਉਂ ਮੰਗਲ ਕਰਦੇ ਹਨ:-

"ਹਜ਼ਰੋ ਸ਼ਹਿਰ ਸੁਹਾਵਣਾ ਸ੍ਰੀ ਸਤਿਗੁਰੂ ਲੀਆ ਅਵਤਾਰ।
ਜੋ ਨਰ ਦਰਸ਼ਨ ਪਾਂਵਦੇ, ਸੋ ਭਉਜਲ ਉਤਰੇ ਪਾਰ।"
"ਜਗ ਮਗ ਜੋਤ ਬਰਾਜੀਆ, ਰਾਮ ਦਾਸ ਪੁਰੇ ਹਜ਼ੂਰ।
ਜੋ ਨਰ ਸ਼ਰਨੀ ਜਾ ਪਏ, ਉਧਰੇ ਜਾਨ ਜ਼ਰੂਰ।"

ਬਾਰਾਂ ਮਾਂਹ ਦੇ ਹੋਰ ਕਵੀਆਂ ਜਿਉਂ ਸੰਤ ਜੀ ਵੀ ਚੇਤਰ ਦੇ ਮਹੀਨੇ ਤੋਂ ਆਰੰਭ ਕਰਦੇ ਹਨ:-

"ਚੜ੍ਹਦੇ ਚੇਤਰ ਚਿਤ ਉਦਾਸ,
ਚੱਲੀਏ ਸਤਿਗੁਰਾਂ ਦੇ ਪਾਸ,
ਕਰੀਏ ਹੱਥ ਜੋੜ ਅਰਦਾਸ,
ਸਾਨੂੰ ਰੱਖੋ ਆਪਣੇ ਪਾਸ,
ਦੇਹੋ ਚਰਨਾਂ ਵਿਚ ਨਿਵਾਸ,
ਮੈਂ ਔਗੁਣ ਹਾਰੀਆਂ।"

ਤੇ ਅੱਗੇ ਪੰਜਾਬੀ ਲੋਕ ਜੀਵਨ ਨੂੰ ਰੂਪਮਾਨ ਕੀਤਾ ਗਿਆ ਹੈ:-

"ਜਦ ਮੈਂ ਹੋ ਵਿਰਾਗਣ ਚੱਲੀ,
ਚਰਖੇ ਤੰਦ ਨਾ ਲਾਹੀ ਛੱਲੀ,
ਘਰ ਤੋਂ ਤੁਰਕੇ ਭਈ ਅਕੱਲੀ,
ਮੈਨੂੰ ਲੋਕ ਆਖਦੇ ਝੱਲੀ,
ਕਿਸੇ ਦੀ ਗੱਲ ਨਾ ਲਗਦੀ ਭੱਲੀ
ਮੈਂ ਬਲਿਹਾਰੀਆਂ।"

ਨੂੰਹ ਸੱਸ ਦਾ ਝਗੜਾ ਕਿੱਥੇ ਨਹੀਂ ਹੁੰਦਾ ਤੇ ਇਥੇ ਕੂਕਿਆਂ ਦੇ ਬਹਾਨੇ ਸੱਸ ਨੂੰਹ ਤੇ ਹਮਲੇ ਕਰਦੀ ਹੈ:-

"ਸੁਣ ਲਓ ਸੰਤ ਜਨਾਂ ਗੱਲ ਹੋਰ,
ਮੈਨੂੰ ਭਜਨ ਲੈਣ ਦੀ ਲੋੜ,
ਤਾਂ ਮੈਂ ਪਹੁੰਚੀ ਸਤਿਗੁਰ ਕੋਲ,
ਲਿਆ ਭਜਨ ਮੈਂ ਕਰ ਕੇ ਜ਼ੋਰ,
ਘਰ ਵਿਚ ਰਹੇ ਹਮੇਸ਼ਾ ਸ਼ੋਰ,
ਸੱਸ ਕੱਢੇਂਦੀ ਮੰਦੇ ਬੋਲ,
ਨੀਂ ਤੈਂ ਜਾਣਾ ਕੂਕਿਆਂ ਕੋਲ,
ਇਹ ਮਿਹਣੇ ਮਾਰਦੀ।"

ਜਿਹਨਾਂ ਘਰਾਂ ਵਿਚ ਸ਼ਬਦ ਦਾ ਵਾਸਾ ਹੋ ਗਿਆ ਹੈ, ਉਥੇ "ਸਿੱਖਾਂ ਦੇ ਮਨਾਂ ਵਿਚ ਸ਼ਾਦੀਆਂ ਹਨ।" ਸਿੰਘ ਕੜਾਹ ਪਰਸ਼ਾਦ ਕਰਕੇ ਪਾਠਾਂ ਦੇ ਭੋਗ ਪੁਆ ਰਹੇ ਹਨ ਅਤੇ ਆਉਣ ਵਾਲੇ ਸਿੰਘ "ਗੁਰਾਂ ਦਾ ਜੱਸ ਪੜ੍ਹਦੇ" ਆ ਰਹੇ ਹਨ। ਰਾਗੀ ਸ਼ਬਦ ਸੋਹਣੇ ਸੁਣਾ ਰਹੇ ਹਨ, ਸਿੰਘ ਲਟਬੌਰੇ ਹੋ ਰਹੇ ਹਨ। ਗੁਰੂ ਦਰਸ਼ਨ, ਸੰਗਤ ਦਰਸ਼ਨ ਸਭਨਾਂ ਦੇ ਭਾਗ ਵਿਚ ਤਾਂ ਨਹੀਂ। ਘਰ ਤੇ ਸੰਸਾਰੀ ਕਾਰ ਵਿਹਾਰ ਦੇ ਤਿਆਗੀਆਂ ਨੂੰ ਹੀ ਇਹ ਲਾਹਾ ਮਿਲਦਾ ਹੈ ਕਿਉਂ ਜੁ ਉਹਨਾਂ ਨੂੰ ਪਹਿਲਾਂ ਹੀ "ਸ਼ਬਦ ਦੀ ਚੋਟ" ਲੱਗ ਚੁੱਕੀ ਹੁੰਦੀ ਹੈ। ਤੇ ਇਸ ਤਰ੍ਹਾਂ ਪੁੱਜ ਜਾਂਦੇ ਹਨ ਰਾਮਦਾਸ ਪੁਰੇ (ਭੈਣੀ ਸਾਹਿਬ) ਵਿਚ ਗੁਰੂ ਪਿਆਰੇ ਸਿੰਘ ਦਰਸ਼ਨ ਦਾਤ ਲਈ।

ਹੁਣ ਅੰਗਰੇਜ਼ ਸਰਕਾਰ ਆਪਣੇ ਉਤਲੇ ਵਲਾਇਤ ਵਾਲਿਆਂ ਨੂੰ ਲਿਖ ਰਹੀ ਹੈ ਕਿ ਨਾਮਧਾਰੀ ਸਿੰਘ ਅਕਾਲ ਪੁਰਖ ਤੋਂ ਬਿਨਾਂ ਕਿਸੇ ਦੀ ਈਨ ਹੀ ਨਹੀਂ ਮੰਨ ਰਹੇ। ਸਾਡਾ ਤਹਿਤ ਵੀ ਉਠਾਉਣ ਨੂੰ ਫਿਰਦੇ ਹਨ। ਸ੍ਰੀ ਸਤਿਗੁਰੂ ਜੀ ੧੮੬੭ ਈ. ਦੀ ਦੀਵਾਲੀ ਤੇ ਅੰਮ੍ਰਿਤਸਰ ਦਰਸ਼ਨ ਦਿੰਦੇ ਹਨ ਤਾਂ ਅੰਗਰੇਜ਼ ਹਾਕਮਾਂ ਨੇ ਅੱਗੋਂ ਸਭ ਪ੍ਰਬੰਧ ਕੀਤੇ ਹਨ। ਕਿਉਂ ਜੁ ਸੰਗਤ ਵੀਹ ਤੋਂ ਤੀਹ ਹਜ਼ਾਰ ਤੱਕ ਸੀ ਅਤੇ ਉਸ ਸਮੇਂ ਦੇ ਮੁਤਾਬਿਕ ਇਹ ਕੋਈ ਥੋਹੜੀ ਗਿਣਤੀ ਨਹੀਂ ਸੀ, ਜਦੋਂ ਸਾਰੇ ਸਿੱਖਾਂ ਦੀ ਗਿਣਤੀ ਦਸ ਬਾਰਾਂ ਲੱਖ ਹੀ ਸੀ:-

"ਸਤਿਗੁਰ ਅੰਮ੍ਰਿਤਸਰ ਜੀ ਆਵਣ,
ਅੱਗੋਂ ਗੋਰੇ, ਥਾਉਂ ਹੂੰਝਾਵਣ,
ਸਿੰਘ ਜਾ ਕੇ ਆਸਣ ਲਾਵਣ,
ਸੰਗਤਾਂ ਗੁਰ ਦੇ ਦਰਸ਼ਨ ਪਾਵਣ,
ਟੇਕਣ ਮੱਥੇ ਦਰਬ ਚੜ੍ਹਾਵਣ,
ਸਤਿਗੁਰ ਕੰਨ ਵਿਚ ਭਜਨ ਸੁਨਾਵਣ,
ਕਿਰਪਾ ਧਾਰਦੇ।"

ਗੋਰਾ ਮੂੰਹ ਵਿਚ ਉਂਗਲਾਂ ਪਾ ਰਿਹਾ ਹੈ, ਸਿੰਘਾਂ ਦੀ ਚੜ੍ਹਤ ਵੇਖਕੇ, ਉਸਦਾ ਕਲੇਜਾ ਧੜਕ ਰਿਹਾ ਹੈ। ਗ਼ੁਲਾਮਦਾਰੀ ਦੇ ਜ਼ੁੱਗ ਤੋਂ ਹੀ ਰਾਜ ਸੱਤਾ ਅਤੇ ਪੁਰੋਹਿਤ ਸੱਤਾ ਵਿਚਾਲੇ, ਸਾਧਾਰਨ ਜਨ ਨੂੰ ਆਪਣੇ ਥੱਲੇ ਲਾਈ ਰੱਖਣ ਲਈ ਨਾਪਾਕ ਗਠਬੰਧਨ ਹੋ ਗਿਆ ਸੀ। ਇਥੇ ਵੀ ਪੁਜਾਰੀ ਵਰਗ ਗੁਰੂ ਕੇ ਸਿੰਘਾਂ ਦੀ ਚੜ੍ਹਦੀ ਕਲਾ ਤੋਂ ਸਤਿਗੁਰੂ ਜੀ ਦੇ ਪਰਤਾਪ ਤੋਂ ਖੁਣਸ ਖਾ ਰਿਹਾ ਸੀ। ਕਵੀ ਜੀ

ਭਵਿੱਖ ਬਾਣੀ ਕਰਦੇ ਹਨ ਕਿ ਇਹਨਾਂ ਪੁਜਾਰੀਆਂ ਦੀ ਵੀ ਕਦੇ ਵਾਰੀ ਆਵੇਗੀ ਜਦੋਂ ਇਹਨਾਂ ਤੋਂ ਗੁਰਧਾਮ ਸੁਤੰਤਰ ਕਰਵਾ ਲਏ ਜਾਣਗੇ:-

"ਚੰਦਾ ਸਿੰਘ ਗੁਰ ਤੋਂ ਬਲਿਹਾਰੀ,
ਜਿਸ ਨੇ ਅਚਰਜ ਕਲਾ ਦਿਖਾਰੀ,
ਨਿੰਦਿਆ ਕਰਦੇ ਸਭ ਪੁਜਾਰੀ,
ਉਨ੍ਹਾਂ ਦੀ ਮੱਤ ਪੂਜਾ ਨੇ ਮਾਰੀ,
ਕਦੀ ਆਊ ਉਨ੍ਹਾਂ ਦੀ ਵਾਰੀ,
ਜਾਂ ਵੱਸ ਪੈਣ ਦਿਆਲ ਦੇ।"

ਸਿੰਘ ਸਣਕੇਸੀ ਇਸ਼ਨਾਨ ਕਰਦੇ ਹਨ। ਹਾੜ ਦੇ ਮਹੀਨੇ ਵਿਚ ਆਈਆਂ ਸੰਗਤਾਂ ਨੂੰ ਸ਼ਰਬਤ ਘੋਲ ਕੇ ਪਿਆਉਂਦੇ ਹਨ। ਮੂੰਹੋਂ "ਅੰਮ੍ਰਿਤ ਬੋਲ" ਬੋਲ ਰਹੇ ਹਨ। ਹੱਲੇ ਦੇ ਦੀਵਾਨ ਦਾ ਜੋ ਸਜੀਵ ਚਿਤਰਣ ਭਾਈ ਚੰਦਾ ਸਿੰਘ ਨੇ ਕੀਤਾ ਹੈ, ਬੇਜੋੜ ਹੈ:-

"ਵੱਜੇ ਢੋਲਕ, ਛੈਣੇ ਖੜਕਣ,
ਹੱਲੇ ਦੇ ਸ਼ਬਦ ਕਲੇਜੇ ਰੜਕਣ,
ਬੀਬੀਆਂ ਵਾਂਗ ਕਬੂਤਰ ਫਟਕਣ,
ਕਰਦੀਆਂ ਨ੍ਰਿਤ ਰਤਾ ਨਹੀਂ ਅਟਕਣ,
ਖੁੱਲ੍ਹੇ ਕੇਸ ਗਲੇ ਵਿਚ ਲਟਕਣ,
ਸੋਭਾ ਪਾਂਵਦੇ।"

ਸੰਗਤ ਵਿਚ ਆਉਣ ਵਾਲੇ ਪ੍ਰੇਮੀ ਸਿੰਘ ਮੁੱਠੀਆਂ ਭਰਕੇ ਪੱਖੇ ਝੱਲਕੇ, ਬਰਤਨ ਮਾਂਜ ਕੇ ਟਹਿਲ ਕਮਾ ਰਹੇ ਹਨ। ਕੈਸਾ ਸਤਿਜੁਗੀ ਨਜ਼ਾਰਾ ਹੈ!

ਇਹ ਉਹ ਸਮਾਂ ਹੈ ਜਦੋਂ ਸਤਿਗੁਰੂ ਜੀ ਨੂੰ ੧੮੬੩ ਈ. ਤੋਂ ੧੮੬੭ ਈ. ਤੱਕ ਚਾਰ ਸਾਲਾਂ ਲਈ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿੱਤਾ ਗਿਆ ਸੀ। ਭਾਈ ਚੰਦਾ ਸਿੰਘ ਦੇ ਮੁਤਾਬਿਕ ਸਤਿਗੁਰੂ ਜੀ ਨਿਊਣ ਜਾਚ ਜਾਣਦੇ ਹਨ:-

"ਅੱਗੇ ਸਾਵਣ ਮਹੀਨੇ ਚੜ੍ਹਦੇ,
ਗੋਰੇ ਬਹਿਕੇ ਕੌਂਸਲ ਕਰਦੇ,
ਸਾਡੇ ਚਿਤ ਗੁਰਾਂ ਤੋਂ ਡਰਦੇ,
ਇਹ ਸਿੰਘ ਸ਼ੋਰ ਸ਼ਰਾਬੇ ਕਰਦੇ,
ਸਤਿਗੁਰੂ ਬਹਿ ਜਾਵੋ ਵਿਚ ਘਰਦੇ,
ਗੋਰਾ ਆਖਦਾ।"

"ਗੋਰੇ ਬਚਨ ਏਤਨਾ ਕਹਿਆ,
ਸਤਿਗੁਰਾਂ ਸਤਿ ਬਚਨ ਮੰਨ ਲਇਆ,
ਜਿਹੜਾ ਨਿਵਿਆ ਸੋ ਜਿਣ ਗਇਆ,
ਕਿਹੜਾ ਫ਼ਿਕਰ ਤੁਹਾਨੂੰ ਪਇਆ,
ਜਿਹੜਾ ਲਿਖਿਆ ਕਦੇ ਨਾ ਰਹਿਆ,
ਹੁਕਮ ਅਕਾਲ ਦਾ।"

ਭਾਈ ਚੰਦਾ ਸਿੰਘ ਹਿੰਦੂ ਪੌਰਾਣਿਕ ਸਾਹਿਤ ਦੇ ਹਵਾਲੇ ਨਾਲ ਕਹਿੰਦੇ ਹਨ ਕਿ ਜਿਵੇਂ ਜ਼ਾਲਮ ਕੰਸ ਰਾਜੇ ਨੂੰ ਮਾਰਨ ਲਈ ਕ੍ਰਿਸ਼ਨ ਚੰਦਰ ਅਵਤਾਰ ਆਇਆ ਇਵੇਂ ਹੀ ਇਸ ਜ਼ਾਲਮ ਗੋਰਾਸ਼ਾਹੀ ਦਾ ਮੂਲ ਪੱਟਣ ਲਈ ਸਤਿਗੁਰੂ ਰਾਮ ਸਿੰਘ ਜੀ ਆਏ ਹਨ। ਸਤਿਗੁਰੂ ਜੀ ਤੇ ਨਿਵਾਰਕ ਨਜ਼ਰਬੰਦੀ ਹੈ ਉਹਨਾਂ ਹੁਣ ਆਪਣੇ ਪਰਚਾਰ ਲਈ ਸੂਬੇ ਥਾਪ ਦਿੱਤੇ ਹਨ ਤੇ ਸੂਬੇ ਕੌਣ ਹਨ "ਜਿਹੜੇ ਆਦਿ ਅੰਤ ਦੇ ਯਾਰ। ਜੁੱਗ ਜੁੱਗ ਧਾਰਨ ਨਾਲ ਔਤਾਰ।"

ਕਵੀ ਬੀਰ ਸਿੰਘ ਦੀ ਉਤਕ੍ਰਿਸ਼ਟ ਰਚਨਾ ਦਾ ਭਾਈ ਚੰਦਾ ਸਿੰਘ ਜੀ ਤੇ ਐਸਾ ਪ੍ਰਭਾਵ ਪਿਆ ਹੈ ਕਿ ਕਿਤੇ ਕਿਤੇ ਪੂਰੀਆਂ ਤੁਕਾਂ ਉਹਨਾਂ ਵਾਲੀਆਂ ਵਰਤ ਲਈਆਂ ਗਈਆਂ ਹਨ।

ਬੀਰ ਸਿੰਘ ਜੀ ਲਿਖਦੇ ਹਨ:-

"ਜਪਦੇ ਜਾਪ ਗੁਰੂ ਦਾ ਪੂਰੇ,
ਰਹਿੰਦੇ ਸਤਿਗੁਰ ਪਾਸ ਹਜ਼ੂਰੇ,
ਕੇਸਾਧਾਰੀ ਸੁੰਦਰ ਸੂਰੇ,
ਕੀਤੀ ਟਹਿਲ ਪਈ ਮਨਜ਼ੂਰੇ,
ਬਖਸ਼ੀ ਰਿੱਧ ਸਿੱਧ ਭਰਪੂਰੇ,
ਖੇਤੀ ਕਰਨ ਹੰਢਾਵਨ ਭੂਰੇ,
ਤੇ ਅਬ ਸਰਦਾਰ ਹੈਂ।"

ਤੇ ਭਾਈ ਚੰਦਾ ਸਿੰਘ ਜੀ ਦਾ ਵਰਣਨ ਵੀ ਇਸੇ ਰੰਗ ਵਿਚ ਹੀ ਹੈ:-

"ਭਾਦਰੋਂ ਭਰਮ ਕੀਤਾ ਗੁਰ ਦੂਰ,
ਪਹੁਤੇ ਸਤਿਗੁਰ ਪਾਸ ਹਜ਼ੂਰ,
ਕੀਤੀ ਟਹਿਲ ਪਈ ਮਨਜ਼ੂਰ,
ਬਖਸ਼ੀ ਰਿਧ ਸਿੱਧ ਭਰਪੂਰ,
ਆਪਣੇ ਖ਼ਾਲਸੇ।"

ਚੰਗੀ ਕਵਿਤਾ ਆਪਣੀ ਸ਼ਕਤੀ ਦਾ ਲੋਹਾ ਆਉਣ ਵਾਲੇ ਕਵੀਆਂ ਤੋਂ ਇੰਜ ਹੀ ਮਨਵਾ ਲਿਆ ਕਰਦੀ ਹੈ। ਪਿੰਡਾਂ ਵਿਚ ਭਜਨ ਬਾਣੀ ਕਰਨ ਕਰਵਾਉਣ

ਲਈ ਬਿਹੰਗਮ ਸਿੰਘਾਂ ਦੇ ਡੇਰੇ ਲੁਆ ਦਿੱਤੇ ਹਨ ਤੇ ਸਤਿਗੁਰੂ ਜੀ ਦੇ ਹੁਕਮ ਨਾਲ ਘਰ ਘਰ ਵਿਚ ਲੰਗਰ ਚਲ ਰਹੇ ਹਨ ਜਿਥੋਂ ਕੋਈ ਲੋੜਵੰਦ ਖ਼ਾਲੀ ਨਹੀਂ ਮੁੜਦਾ। ਨਵਾਂ ਪੰਥ ਜਿਹਨੂੰ ਅੰਗਰੇਜ਼ ਕਹਿੰਦੇ ਸਨ ਬਹੁਤ ਸਾਰੇ ਨਿੰਦਕ/ਮੁਖ਼ਬਰ ਉਸਦੀਆਂ ਚੁਗਲੀਆਂ ਸਰਕਾਰ ਕੋਲ ਕਰਦੇ ਹਨ ਅਤੇ ਆਪਣੇ ਸਿਰਾਂ ਤੇ ਭਾਰਾ ਵਧਾ ਰਹੇ ਹਨ।

ਸਿੱਖੀ ਦਾ ਕੇਂਦਰੀ ਧੁਰਾ ਸਤਿਗੁਰੂ ਦੀ ਸ਼ਖਸੀਅਤ ਹੈ ਅਤੇ ਭਾਈ ਚੰਦਾ ਸਿੰਘ ਇਸੇ ਲਈ ਲਿਖਦੇ ਹਨ:-

"ਅੱਸੂ ਆਸ ਗੁਰਾਂ ਦੀ ਰੱਖੀ,
ਨਿੱਤ ਮੈਂ ਦਰਸ਼ਨ ਦੇਖਾਂ ਅੱਖੀਂ,
ਸਤਿਗੁਰੂ ਨਾਮ ਪਦਾਰਥ ਦਿੱਤਾ,
ਬੈਠ ਕਿਨਾਰੇ ਚੱਖੀਂ,
ਕੀ ਪਰਵਾਹ ਕਿਸੇ ਦੀ ਉਹਨਾਂ,
ਗੁਰੂ ਜਿਨ੍ਹਾਂ ਦਾ ਪੱਖੀ।
ਸਤਿਗੁਰ ਬਿਰਦ ਤੁਮਾਰਾ ਕਹੀਏ,
ਲਾਜ ਬਿਰਦ ਦੀ ਰੱਖੀਂ।
ਬਿਰਦ ਬੀਚਾਰਕੇ।"

ਸਤਿਗੁਰੂ ਜੀ ਦੀ ਸਵਾਰੀ ਨਿਕਲਦੀ ਹੈ, ਚੀਨੀ ਘੋੜੀ ਤੇ, ਅੜਦਲ ਵਿਚ ਸਿੰਘ ਮਸਤਾਨੇ ਇਉਂ ਭਾਸਦੇ ਹਨ ਜਿਵੇਂ ਲੰਕਾ ਫਤੇਹ ਕਰਨ ਵੇਲੇ ਸ੍ਰੀ ਰਾਮ ਦੀ ਸੈਨਾ ਚੱਲ ਰਹੀ ਹੋਵੇ। ਚੰਦ ਸੂਰਜ ਇਹ ਜਲੌਅ ਵੇਖ ਕੇ ਭੈ-ਭੀਤ ਹਨ। ਸਤਿਗੁਰ ਤੇ ਸੂਬੇ ਜਿਵੇਂ ਹੰਸਾਂ ਦੀ ਡਾਰ ਹੋਵਣ। ਜਿਵੇਂ ਚੰਦ ਆਪਣੇ ਪਰਿਵਾਰ ਵਿਚ ਸੋਭਾ ਪਾਉਂਦਾ ਹੈ। ਜਿਵੇਂ ਸਰਦਾਰ/ਸੈਨਾਪਤੀ ਆਪਣੀਆਂ ਫੌਜਾਂ ਵਿਚ ਸੋਭਦਾ ਹੈ।

ਸਤਿਗੁਰੂ ਜੀ ਦੇ ਗਲ ਵਿਚ ਮਾਲਾ ਤੇ ਸੀਸ ਤੇ ਬੱਧੀ ਦਸਤਾਰ ਵਿਚ ਖੰਡਾ ਇਉਂ ਸੋਭ ਰਿਹਾ ਹੈ, ਭਾਈ ਚੰਦਾ ਸਿੰਘ ਦੇ ਕਥਨ ਮੁਜਬ ਜਿਵੇਂ ਸ਼ਿਵ ਜੀ ਦੇ ਮੱਥੇ ਤੇ ਚੰਦਰਮਾ ਸ਼ੋਭਾ ਪਾਉਂਦਾ ਹੈ। ਕਿਉਂ ਜੁ:-

"ਗੁਰ ਕੀ ਮਹਿਮਾ ਬਰਨ ਨਾ ਜਾਈ,
ਅਪਰ ਅਪਾਰ ਦੀ।"

ਗੁਰਵਾਕ "ਮੜ੍ਹੀ ਗੋਰ ਦੇਵਲ ਮਸੀਤੰ ਗਿਰਾਯੰ" ਅਨੁਸਾਰ ਕੂਕਿਆਂ ਨੇ ਮੜ੍ਹੀਆਂ ਕਬਰਾਂ ਢਾਹ ਸੁੱਟੀਆਂ। ਹਿੰਦੂ ਤੁਰਕ ਦੋਹਾਂ ਨੂੰ ਸੰਤ ਖਾਲਸੇ ਦਾ ਭੈ ਮਾਲੂਮ ਹੋ ਰਿਹਾ ਹੈ। ਮਾਸ ਸ਼ਰਾਬ, ਨੀਲ ਦੀ ਵਰਤੋਂ ਹਟਾ ਕੇ ਸਿੰਘਾਂ ਨੂੰ ਸੱਚ ਤੇ ਸੁੱਚ ਤੇ ਦ੍ਰਿੜ੍ਹ ਕਰਵਾ ਦਿੱਤਾ ਹੈ। ਸਿੰਘਾਂ ਦੀ ਦੈਨਿਕ ਕਿਰਿਆ ਕੈਸੀ ਹੈ:-

"ਕਰਦੇ ਪਹਿਰ ਰਾਤੀਂ ਇਸ਼ਨਾਨ,
ਪੜ੍ਹਦੇ ਬਾਣੀ ਲਾਏ ਧਿਆਨ,
ਢਾਹੁਣ ਮੜ੍ਹੀਆਂ ਗੋਰ ਮੁਕਾਮ,
ਸਤਿਗੁਰ ਬਹਿੰਦੇ ਲਾਇ ਦੀਵਾਨ,
ਰਾਗੀ ਵਾਰ ਆਸਾ ਦੀ ਲਾਣ,
ਸਿੰਘ ਹੋ ਮਸਤਾਨੇ ਜਾਣ,
ਉਹ ਭਬਕਾਂ ਮਾਰਦੇ।"

ਤੇ ਅਗਲੀਆਂ ਤੁਕਾਂ ਵਿਚ ਬੁੱਚੜ ਬੱਧ ਦੇ ਸਾਕਿਆਂ ਦੀ ਭੂਮਿਕਾ ਦਾ ਬੀਜ ਰੂਪ ਹੈ। ਜਿਸ ਕਾਰਨ ਨਾਮਧਾਰੀ ਇਤਿਹਾਸ ਨੇ ਇਕ ਹੋਰ ਕਰਵਟ ਬਦਲ ਲਈ:-

"ਸਤਿਗੁਰ ਹੋਰ ਹੁਕਮ ਚੜ੍ਹਾਏ,
ਸਾਰੀ ਸੰਗਤ ਤਾਈਂ ਸੁਣਾਏ,
ਇਹ ਮਲੇਛ ਨੰਦਨੋਂ ਆਏ,
ਏਨ੍ਹਾਂ ਬੁੱਚੜ ਖ਼ਾਨੇ ਲਾਏ,
ਸਾਨੂੰ ਦੁੱਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ,
ਨਾਇ ਕਰਤਾਰ ਦੇ।"

ਅੰਮ੍ਰਿਤਸਰ, ਰਾਇਕੋਟ ਆਦਿ ਦੇ ਬੁੱਚੜ ਬੱਧ ਦੇ ਸਾਕਿਆਂ ਦੇ ੧੮੭੧ ਈ. ਵਿਚ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੰਘਾਂ ਨੂੰ ਭਾਈ ਚੰਦਾ ਸਿੰਘ ਜੀ ਇਉਂ ਸ਼ਰਧਾਂਜਲੀ ਭੇਟ ਕਰਦੇ ਹਨ:-

"ਜਿਨ੍ਹਾਂ ਗੁਰ ਦੇ ਬਚਨ ਕਮਾਏ,
ਉਹ ਤੇ ਫੇਰ ਜੂਨ ਨਹੀਂ ਆਏ,
ਵੱਸੇ ਜਾਇ ਸ਼ਹੀਦੀ ਪਾਏ,
ਸਤਿਗੁਰ ਬਾਹੋਂ ਪਕੜ ਲੰਘਾਏ,
ਭਵਜਲ ਪਾਰ ਤੇ।"

ਇੱਥੇ ਗੁਰੂ ਜੀ ਦੇ ਬਚਨ ਮੰਨਣ ਦਾ ਭਾਵ ਹੈ, ਬੇਦੋਸ਼ਿਆਂ ਨੂੰ ਛੁਡਾ ਕੇ ਆਪ ਪੇਸ਼ ਹੋ ਕੇ ਫਾਂਸੀ ਲੱਗਣ ਵਾਲੇ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦ। ਇਹ ਇਤਿਹਾਸਕ ਤੱਥ ਨਿਰਵਿਵਾਦ ਹੈ ਕਿ ਸਤਿਗੁਰੂ ਜੀ ਬੁੱਚੜਾਂ ਦੇ ਖ਼ਿਲਾਫ਼ ਸਿੱਧੀ ਕਾਰਵਾਈ ਕਰਨ ਦੀ ਕਦੇ ਵੀ ਆਗਿਆ ਨਹੀਂ ਸਨ ਦਿੰਦੇ। ਇਸ ਲਈ ਭਾਈ

ਚੰਦਾ ਸਿੰਘ ਜੀ ਕਿਤੇ ਕਿਤੇ ਆਪਣੇ ਵਰਣਨ ਵਿਚ ਇਹ ਉਕਾਈ ਕਰ ਗਏ ਹਨ ਜਿਹਾ ਕਿ "ਸਤਿਗੁਰ ਹੋਰ ਹੁਕਮ ਚੜ੍ਹਾਏ" ਵਾਲੀ ਤੁਕ ਵਿਚ।

੧੯੭੨ ਈ. ਦੇ ਮਾਘੀ ਦੇ ਮੇਲੇ ਵਾਲੇ ਦੁਖਾਂਤ ਨੂੰ ਨਾਮਧਾਰੀ ਸੰਗਤ ਅਜੇ ਤੱਕ ਵੀ ਭੁਲਾ ਨਹੀਂ ਸਕੀ। ਮਲੇਰਕੋਟਲੇ ਦਾ ਸਾਕਾ ਅਤੇ ਸਤਿਗੁਰੂ ਜੀ ਦੀ ਜਲਾਵਤਨੀ। ਇਸ ਮੇਲੇ ਲਈ ਸੰਗਤ ਕਿੱਥੋਂ ਕਿੱਥੋਂ ਆਈ ਕਵੀ ਜੀ ਦੇ ਸ਼ਬਦਾਂ ਵਿਚ :-

"ਸਿੰਘ ਹੋਏ ਸਭ ਤਿਆਰ,
ਮਾਲਵਾ, ਮਾਝਾ, ਦੜਪ ਤੇ ਬਾਰ,
ਆਏ ਜਮਨਾਂ ਦੇ ਸਰਦਾਰ,
ਅੱਗੇ ਜੋ ਭਾਵੇ ਕਰਤਾਰ,
ਮਾਈਆਂ ਬੀਬੀਆਂ ਹੋਰ ਹਜ਼ਾਰ,
(ਜਿਨ੍ਹਾਂ) ਲਾਹ ਕੇ ਸੁੱਟੇ ਹਾਰ-ਸ਼ਿੰਗਾਰ,
ਗੁਰਾਂ ਦੇ ਸਾਹਮਣੇ।"

ਸੂਬਾ ਗਿਆਨੀ ਸਿੰਘ ਰਾਇਕੋਟ ਵਾਲੇ ਸਾਕੇ ਵਿਚ ਬੇਦੋਸ਼ ਛੋਟੇ ਰਤਨ ਸਿੰਘ ਨਾਲ ੧੯੭੧ ਈ. ਦੇ ਨਵੰਬਰ ਮਹੀਨੇ ਲੁਧਿਆਣੇ ਫਾਂਸੀ ਲੱਗੇ ਸਨ। ਸਿੰਘਾਂ ਨੂੰ ਉਹਨਾਂ ਦੀ ਨਜਾਇਜ਼ ਕਾਨੂੰਨੀ ਹੱਤਿਆ ਤੇ ਬਹੁਤ ਰੋਹ ਚੜ੍ਹਿਆ ਸੀ। ਉਹ ਅਣਵਿਆਹੇ ਸਨ। ਇਸ ਲਈ ਮਸਤਾਨੇ ਜਦੋਂ ਮਾਘੀ ਮੇਲੇ ਤੋਂ ਮਲੇਰਕੋਟਲੇ ਤੇ ਹਮਲੇ ਲਈ ਤਿਆਰ ਹੋਏ ਤਾਂ ਉਹ ਸੰਗਤ ਨੂੰ ਇਹ ਕਹਿ ਕੇ ਨਾਲ ਰਲਣ ਲਈ ਪ੍ਰੇਰ ਰਹੇ ਸਨ ਕਿ ਆਓ ਗਿਆਨੀ ਸਿੰਘ ਹੋਰਾਂ ਦੀ ਜੰਞ ਚੜ੍ਹਨ ਲਗੀ ਹੈ, ਸ਼ਾਮਲ ਹੋਵੋ। ਇਸ ਇਤਿਹਾਸਕ ਨੁਕਤੇ ਦੀ ਵਿਆਖਿਆ ਭਾਈ ਚੰਦਾ ਸਿੰਘ ਤੋਂ ਬਿਹਤਰ ਕਿਸੇ ਲੇਖਕ ਜਾਂ ਕਵੀ ਨੇ ਨਹੀਂ ਕੀਤੀ:-

"ਚੰਦਾ ਸਿੰਘ ਗੁਰ ਰਚਿਆ ਭਾਣਾ,
ਸਿੰਘ ਕਰਦੇ ਜ਼ੋਰ ਧਿੰਙਾਣਾ,
ਕਹਿੰਦੇ ਮਲੇਰ ਕੋਟਲੇ ਧਾਣਾ,
ਜੰਞੇ ਗਿਆਨੀ ਸਿੰਘ ਦੀ ਜਾਣਾ,
ਬਦਲਾ ਲੈਣਾ ਪਾਸ ਪਠਾਣਾ,
ਇਹ ਮਨ ਵਿਚਾਰਦੇ।"

ਤੇ ਸਿੰਘ ਤੋਪਾਂ ਨਾਲ ਉਡਾ ਦਿੱਤੇ ਗਏ, ਸਤਿਗੁਰ ਪਰਦੇਸ ਚਲੇ ਗਏ। ਸਿੰਘਾਂ ਦੇ ਮਨਾਂ ਵਿਚ ਉਦਾਸੀਆਂ ਦੇ ਮੌਸਮ ਛਾ ਗਏ ਹਨ। ਰਾਮ ਬਨਵਾਸ ਫਿਰ ਦੁਹਰਾਇਆ ਗਿਆ। ਉਦੋਂ ਸੀਤਾ ਤੇ ਲਛਮਣ ਸਾਥ ਗਏ ਸਨ। ਹੁਣ ਭਾਈ ਨਾਨੂੰ ਸਿੰਘ ਰੁੜਕੀ (ਅੰਬਾਲਾ ਜ਼ਿਲ੍ਹਾ) ਗਏ ਹਨ। ਜਿਸ ਤਰ੍ਹਾਂ ਭਰਤ ਨੂੰ ਪਿੱਛੇ ਉਡੀਕਣਾ ਪਿਆ ਸੀ। ਇਵੇਂ ਹੁਣ ਗੁਰੂ ਹਰੀ ਸਿੰਘ ਜੀ ਵੱਡੇ ਭਾਈ ਦੀ ਉਡੀਕ ਵਿਚ ਦੀਦੇ ਗਾਲੇ ਬੈਠੇ:-

"ਮਹੀਨੇ ਫੱਗਣ ਕੀਆ ਪਰਵਾਸ,
ਸਤਿਗੁਰ ਕੀਤਾ ਚਿਤ ਉਦਾਸ,
ਜਿਵੇਂ ਰਾਮ ਚੱਲੇ ਬਨਵਾਸ,
ਸੀਤਾ ਲਛਮਣ ਲੈ ਗਏ ਸਾਥ,
ਏਥੇ ਨਾਨੂੰ ਸਿੰਘ ਲੈ ਗਏ,
ਪਿੱਛੇ ਵਾਂਗ ਭਰਤ ਭਾਈ ਰਹੇ,
ਦੁਖ ਸੁਖ ਜਿਸਤੇ ਸੰਗਤ ਸਹੇ,
ਮੈਂ ਬਲਿਹਾਰੀਆਂ।"

ਜਿਵੇਂ ਵਾਰਿਸ ਸ਼ਾਹ ਲਿਖਦਾ ਹੈ:-

"ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ
ਜਿਹੜਾ ਜਿਊ ਦਾ ਰੋਗ ਵੰਞਾਵਦਾ ਈ।
ਵੰਡਾਂ ਚੂਰੀਆਂ ਘਿਓ ਦੇ ਬਾਲ ਦੀਵੇ
ਵਾਰਿਸ ਸ਼ਾਹ ਜੇ ਸੁਣਾਂ ਮੈਂ ਆਂਵਦਾ ਈ।"

ਇਵੇਂ ਹੀ ਵਾਰਿਸ ਦੇ ਪਿੰਡ ਜੰਡਿਆਲੇ ਸ਼ੇਰ ਖ਼ਾਂ ਦੇ ਗੁਆਂਢੀ ਪਿੰਡ ਝੱਬਰਾਂ ਦਾ ਚੰਦਾ ਸਿੰਘ ਆਖਦਾ ਹੈ:-

"ਸਤਿਗੁਰ ਬਾਝੋਂ ਚੈਨ ਨਾ ਕੋਈ,
ਸੰਗਤ ਸਭ ਉਦਾਸੀ ਹੋਈ,
ਰਾਤੀਂ ਨੈਣੀਂ ਨੀਂਦ ਨਾ ਆਵੇ,
ਤਾਰੇ ਗਿਣਦਿਆਂ ਰੈਣ ਵਿਹਾਵੇ,
ਸਾਨੂੰ ਪਾਣੀ ਅੰਨ ਨਾ ਭਾਵੇ,
ਦਿਨ ਦਿਨ ਗ਼ਮ ਗੁਰਾਂ ਦਾ ਖਾਵੇ,
ਐਸਾ ਕੌਣ ਜੋ ਆਣ ਮਿਲਾਵੇ,
ਮੈਂ ਕਰਾਂ ਸਿਰ ਵਾਰਨੇ।"

ਜਿਥੇ ਸਤਿਗੁਰੂ ਜੀ ਜਾ ਬੈਠੇ ਕਵੀ ਜੀ ਮੁਤਾਬਿਕ ਉਸ ਦੇਸ਼ ਦੇ ਭਾਗ ਜਾਗ ਪਏ ਹਨ ਅਤੇ ਇਧਰਲਿਆਂ ਦੇ ਭਾਗ ਸੌਂ ਗਏ ਹਨ। ਸੰਗਤ ਹੁਣ ਮੈਲੇ ਵੇਸ ਵਿਚ ਰਹਿੰਦੀ ਹੈ। ਬਹੁਤ ਸਾਰੇ ਸੂਰਮੇ ਤੇ ਸਿਦਕੀ ਸਿੰਘ ਖਾਰਾ ਸਾਗਰ ਲੰਘ ਕੇ ਦਰਸ਼ਨ ਦਾਤ ਪ੍ਰਾਪਤ ਕਰਕੇ ਆਏ ਹਨ:-

"ਜਿਹੜੇ ਸਿੰਘ ਗੁਰਾਂ ਦੇ ਪਿਆਰੇ,
ਲੰਘ ਕੇ ਗਏ ਸਮੁੰਦਰ ਖਾਰੇ,
ਸਤਿਗੁਰ ਬੈਠੇ ਵਿਚ ਚੁਬਾਰੇ,
ਫੇਰਨ ਮਾਲਾ ਤਪ ਨੂੰ ਧਾਰੇ,
ਜਪਦੇ ਨਾਮ ਨੂੰ।"

ਤੇ ਭੈਣੀ ਸਾਹਿਬ ਅਤੇ ਪੰਜਾਬ ਦੀ ਸੰਗਤ ਕਿਵੇਂ ਉਡੀਕਦੀ ਹੈ:-

"ਸੰਗਤ ਸਾਧ ਉਡੀਕਣ ਸਾਰੇ
ਜਿਉਂ ਅਯੁੱਧਿਆ ਰਾਮ ਨੂੰ।"

ਦੁਨਿਆਵੀ ਰਿਸ਼ਤੇ ਵਿਚੋਂ ਗੁਰੂ ਪੁੱਤਰੀ ਬੀਬੀ ਨੰਦਾ ਦੇ ਵਿਰਾਗੀ ਮਨ ਦਾ ਚਿਤਰਣ ਇਉਂ ਕੀਤਾ ਗਿਆ ਹੈ:-

"ਬੀਬੀ ਨੰਦਾ ਸਾਡੀ ਭੈਣ,
ਪਿਤਾ ਬਿਨ ਰਤੀ ਨਾ ਆਵੇ ਚੈਣ,
ਹੋਇ ਵਿਰਾਗਣ ਭਰਦੀ ਨੈਣ,
ਪੁੱਛਦੀ ਭਾਈ ਸੱਜਣ ਸੈਣ,
ਸਤਿਗੁਰ ਕਦੋਂ ਕੁ ਦਰਸ਼ਨ ਦੇਣ,
ਮਿਲਾਂ ਗਲ ਧਾਇ ਕੇ।"

ਕਲ ਨਾਰਦ ਸੰਵਾਦ ਦੀ ਜੁਗਤ ਕਿੱਸਾਕਾਰ ਵਰਤਦੇ ਰਹੇ ਹਨ। ਕਵੀ ਦੇ ਸ਼ਬਦਾਂ ਵਿਚ ਕਲ ਮਾਤਾ ਸਤਿਗੁਰੂ ਜੀ ਨੂੰ ਕਹਿੰਦੀ ਹੈ ਕਿ ਮੇਰੀਆਂ ਫੌਜਾਂ ਭੁੱਖੀਆਂ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਤੂੰ ਪਠਾਣਾਂ ਦੇ ਦੇਸ਼ ਵਿਚ ਜਾ, ਉਥੇ ਨਾਰਦ ਡਮਰੂ ਖੜਕਾ ਕੇ ਕੋਈ ਸੁੱਤੀ ਕਲਾ ਜਗਾ ਦੇਵੇਗਾ। ਰੂਸ ਦੀ ਸਹਾਇਤਾ ਨਾਲ ਪੰਜਾਬ ਨੂੰ ਅੰਗਰੇਜ਼ਾਂ ਤੋਂ ਮੁਕਤ ਕਰਾਉਣ ਦੀ ਕੂਕਿਆਂ ਦੀ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੀ ਅਗਵਾਈ ਵਿਚ ਪੂਰੀ ਯੋਜਨਾ ਬੰਦੀ ਹੋ ਰਹੀ ਸੀ। ਮਹਾਰਾਜਾ ਦਲੀਪ ਸਿੰਘ, ਆਖਰੀ ਸਿੱਖ ਪਾਤਸ਼ਾਹ ਵੀ ਇਸ ਲਈ ਯਤਨਸ਼ੀਲ ਸੀ। ਇਹਨਾਂ ਸੰਕੇਤਾਂ ਦੇ ਕੁਝ ਕਾਵਿਕ ਚਿਹਨ ਭਾਈ ਚੰਦਾ ਸਿੰਘ ਨੇ ਸਿਰਜੇ ਹਨ ਜੋ ਵਡੇਰੀ ਇਤਿਹਾਸਕ ਖੋਜ ਤੇ ਛਾਣਬੀਣ ਦੇ ਮੁਥਾਜ ਹਨ:-

"ਸਤਿਗੁਰ ਬੋਲੇ ਮੁਖ ਥੀਂ ਬੈਣ,
ਘੱਲੇ ਸ਼ਹੀਦ ਰੂਸ ਨੂੰ ਲੈਣ,
ਉਹਦੇ ਜਾਇ ਪਲੰਘ 'ਤੇ ਬਹਿਣ,
ਫੜ ਸਲੋਤਰ ਮਾਰਨ ਪੈਣ,
ਲਿਖੇ ਹੁਕਮਨਾਮੇ ਹੱਥ ਦੇਣ,
ਆਪ ਅਕਾਲ ਦੇ।"

ਦੋਹਿਰਾ

"ਹੁਕਮਨਾਮਾ ਹੱਥ ਦੇ ਕੇ
ਬਚਨ ਸੁਣਾਇਆ ਏਹ।
ਤੈਨੂੰ ਹੁਕਮ ਅਕਾਲ ਦਾ,
ਚੜ੍ਹ ਲਾਹੌਰ ਲੈ ਦੇਹ।"

"ਜਦੋਂ ਰੂਸ ਕਚਹਿਰੀ ਆਇਆ,
ਪਾਸ ਸੱਦ ਵਜ਼ੀਰ ਬਹਾਇਆ,
ਰਾਤੀਂ ਨਜ਼ਰ ਖਾਲਸਾ ਆਇਆ,
ਉਸ ਨੇ ਭਵਜਲ ਬੁਰਾ ਦਿਖਾਇਆ,
ਮੁੱਖ ਥੀਂ ਕਰੜਾ ਬਚਨ ਸੁਣਾਇਆ,
ਚੜ੍ਹੋ ਲਾਹੌਰ ਤੇ।"

ਮੱਧ ਏਸ਼ੀਆ ਤੱਕ ਆਪਣੀਆਂ ਸਿਆਸੀ ਸਰਗਰਮੀਆਂ ਅਤੇ ਗੋਰੇ ਹਾਕਮਾਂ ਵਿਰੁੱਧ ਵਿਆਪਕ ਵਿਉਹ ਰਚਨਾਵਾਂ ਕਰਨ ਸਦਕਾ ਚਰਚਿਤ ਹੋ ਚੁੱਕੇ ਸੂਬਾ ਬਿਸ਼ਨ ਸਿੰਘ ਕਾਬੁਲ ਵਾਲਿਆਂ ਦਾ ਪਾਤਰ ਵੀ ਇਸ ਬਾਰਾਂ ਮਾਂਹ ਵਿਚੋਂ ਆਪਣੀ ਪਛਾਣ ਬਣਾਉਂਦਾ ਹੈ:-

"ਬਿਸ਼ਨ ਸਿੰਘ ਗੁਰੂ ਕਾ ਲਾਲ,
ਫੌਜਾਂ ਰਹਿਣ ਸ਼ਹੀਦੀ ਨਾਲ,
ਕੀਤੇ ਸਤਿਗੁਰ ਨਾਲ ਕਰਾਰ,
ਉਹ ਵੀ ਹੋਇਆ ਨਾਲ ਤਿਆਰ,
ਅੱਗੇ ਜੋ ਭਾਵੇ ਕਰਤਾਰ
ਹੁਕਮ ਅਕਾਲ ਦਾ।"

ਤੇ ਇਹ ਤੁਕਾਂ ਸੰਤ ਚੰਦਾ ਸਿੰਘ ਦੇ ਬਾਰਾਂ ਮਾਂਹ ਦੀਆਂ ਹੀ ਹਨ ਜਿਹੜੀਆਂ ਬਹੁਤ ਸਾਰੇ ਓਬੜਾਂ ਨੇ "ਸੌ ਸਾਖੀ" ਦੀਆਂ ਪਰਚਾਰੀਆਂ ਹਨ। ਇਹਨਾਂ ਤੁਕਾਂ ਵਿਚ ਕਿਤੇ ਕਿਤੇ ਉਸ ਵੇਲੇ ਦਾ ਅੰਗਰੇਜ਼ ਬਸਤੀਵਾਦੀਆਂ ਦਾ ਸਰਕਾਰੀ ਪਰਚਾਰ ਵੀ ਝਲਕਦਾ ਹੈ। ਪ੍ਰਸਿੱਧ ਹਿੰਦ ਵਿਗਿਆਨੀ ਮਾਈ ਲੁਸਤਰਨਿਕ ਨੇ ਲੇਖਕ ਨੂੰ ੧੯੮੧ ਫਰਵਰੀ ਵਿਚ ਤੱਤਕਾਲੀਨ ਲੈਨਿਨਗਾਰਦ ਵਿਖੇ ਆਪਣੇ ਨਿਵਾਸ ਤੇ ਦੱਸਿਆ ਸੀ ਕਿ ਭਾਰਤੀ ਕੌਮ ਪ੍ਰਸਤਾਂ ਦਾ ਧਿਆਨ ਆਪਣੀ ਸਰਕਾਰ ਦੀਆਂ ਕੁਟਲ ਨੀਤੀਆਂ ਤੋਂ ਲਾਂਭੇ ਮੋੜਨ ਲਈ ਭਾਰਤ ਤੇ ਰੂਸੀ ਹਮਲੇ ਦੀ ਮਿੱਥ ਅੰਗਰੇਜ਼ਾਂ

ਨੇ ਵੀ ਘੜੀ ਸੀ ਤੇ ਰੂਸੀ ਸਭ ਤੋਂ ਪਹਿਲਾਂ ਪੰਜਾਬ ਵਿਚ ਹੀ ਆਉਣਗੇ। ਦੁੱਖ ਦੇਣਗੇ। ਤੁਹਾਨੂੰ ਸਾਇਬੇਰੀਆ ਵਿਚ ਲੈ ਜਾਣਗੇ ਜੋ ਕਾਲੇ ਪਾਣੀ ਤੋਂ ਕਿੰਨੀ ਦੂਰ ਹੈ। ਉਥੇ ਬਰਫ ਵਿਚ ਤੁਹਾਡੀਆਂ ਹੱਡੀਆਂ ਰੁਲ ਜਾਣਗੀਆਂ ਆਦਿ। ਖ਼ੈਰ ਨਾਮਧਾਰੀ ਸਿੰਘ ਉਦੋਂ ਵੀ ਰੂਸ ਨੂੰ ਇਕ ਮੁਕਤੀ ਦਾਤੇ ਮਿੱਤਰ ਰਾਸ਼ਟਰ ਵਜੋਂ ਹੀ ਵੇਖਦੇ ਸਨ। ਭਾਵੇਂ ਉਹ ਵੀ ਜ਼ਾਰਸ਼ਾਹੀ ਸਾਮਰਾਜੀ ਰੂਸ ਹੀ ਸੀ। ਸਮਾਜਵਾਦੀ ਰੂਸ ਵੇਲੇ ਪੰਜਾਬ ਦੀਆਂ ਇਹਨਾਂ ਕੂਕਾ ਕੋਸ਼ਿਸ਼ਾਂ ਦਾ ਉੱਚ ਮੁਲੰਕਣ ਕੀਤਾ ਜਾਂਦਾ ਰਿਹਾ ਹੈ। ਬਾਬਾ ਚੰਦਾ ਸਿੰਘ ਜੀ ਲਿਖਦੇ ਹਨ :- ਨਾਮਧਾਰੀ ਸਿੰਘਾਂ ਦਾ ਅਕੀਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੇ ਹੀ ਧਰਮ ਦਾ ਰਾਜ, ਸਾਂਝੀਵਾਲਤਾ ਜਾਂ ਸਮਾਜਵਾਦੀ ਵਿਚਾਰਾਂ ਦੀ ਜਿੱਤ ਹੋਣੀ ਹੈ। ਸਾਡਾ ਕਵੀ ਵੀ ਇਧਰ ਸੰਕੇਤ ਕਰਦਾ ਹੈ:-

"ਸਤਿਗੁਰ ਫੇਰ ਪੰਜਾਬੇ ਆਵਣ,
ਅਗਲੀਆਂ ਸਫ਼ਾਂ ਸਭ ਉਠਾਵਣ,
ਨਵੇਂ ਹੋਰ ਨਿਸ਼ਾਨ ਝੁਲਾਵਣ,
ਜੱਗ ਵਿਚ ਸ੍ਰੀ ਅਕਾਲ ਜਪਾਵਣ,
ਅਸੁਰ ਸੰਘਾਰ ਕੇ।"

ਇਉਂ ਅਸੀਂ ਵੇਖਦੇ ਹਾਂ ਕਿ ਨਾ ਕੇਵਲ ਆਪਣੀ ਦੇਸ਼ ਭਗਤੀ ਪੂਰਣ, ਆਜ਼ਾਦੀ ਅਤੇ ਸਮਾਨਤਾ ਭਾਵੀ ਅੰਦੋਲਨ ਦੀ ਵੱਥ ਕਾਰਨ, ਕੌਮੀ ਜਜ਼ਬੇ ਨਾਲ ਲਬਰੇਜ਼ ਇਸ ਰਚਨਾ ਸਦਕਾ, ਸਗੋਂ ਫ਼ਰੀਦ, ਬੁੱਲ੍ਹੇ, ਵਾਰਿਸ ਤੇ ਹਾਸ਼ਮ ਜਿਉਂ ਬਿਰਹਾ ਕਾਵਿ ਦੀ ਇਕ ਵੰਨਗੀ ਵਜੋਂ ਭਾਈ ਚੰਦਾ ਸਿੰਘ ਦਾ ਬਾਰਾਂ ਮਾਂਹ ਇਕ ਬੇਮਿਸਾਲ ਰਚਨਾ ਹੈ। ਇਹ ਉਹ ਰਚਨਾ ਹੈ ਜਿਸਨੂੰ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਇਲਾਵਾ ਹੋਰ ਅਨੇਕਾਂ ਨਾਮਧਾਰੀ ਪਰਚਾਰਕਾਂ/ਜਥੇਦਾਰਾਂ ਨੇ ਪਿਛਲੀ ਇਕ ਸਦੀ ਤੋਂ ਆਪਣੇ ਦੀਵਾਨਾਂ ਵਿਚ ਪੇਸ਼ ਕੀਤਾ ਹੈ। ਲੇਖਕਾਂ ਨੇ ਇਸ ਵਿਚੋਂ ਟੂਕਾਂ ਦਿੱਤੀਆਂ ਹਨ। ਪੰਜਾਬੀ ਜਨ ਜੀਵਨ ਦੀ ਸਫਲ ਪੇਸ਼ਕਾਰੀ ਸਦਕਾ ਇਹ ਸੂਫ਼ੀ ਕਵਿਤਾ ਨਾਲ ਮੋਢੇ ਮੇਚਦੀ ਹੈ। ਪੰਜਾਬ ਦੀ ਜੰਗਜੂ ਪਰੰਪਰਾ ਨੂੰ ਕਾਇਮ ਰੱਖਣ ਲਈ ਇਸ ਵਿਚ ਸ਼ਾਹ ਮੁਹੰਮਦ ਜਿਹਾ ਬੀਰ ਰਸ ਹੈ। ਨੇਕੀ ਤੇ ਬਦੀ ਦੀ ਲੜਾਈ ਵਜੋਂ ਇਹਦਾ ਸਥਾਨ ਚੰਡੀ ਦੀ ਵਾਰ ਦੇ ਨੇੜੇ ਹੈ ਤੇ ਰਾਮ ਵਿਓਗੀਆਂ ਦੇ ਬਾਰਾਂ ਮਾਂਹ ਵਿਚੋਂ ਇਸਦਾ ਸਥਾਨ ਸ਼੍ਰੋਮਣੀ ਹੈ। ਪੰਜਾਬੀ ਦੇ ਸਾਹਿਤ ਸਮੀਖਿਆਕਾਰਾਂ ਨੂੰ ਦਿਸਦਾ ਬਣਦਾ ਧਿਆਨ ਕਰਨਾ ਚਾਹੀਦਾ ਹੈ।

ਫੁਟ ਨੋਟ:

1. ਸਫਾ ੨੯੪, ਕੂਕਾ ਮੂਵਮੈਂਟ, ਜਸਵਿੰਦਰ ਸਿੰਘ

2. ਸਫ਼ਾ ੨੯੪ ਤੇ ੨੯੫, ਉਹੀ।

## ਭਾਈ ਧਿਆਨ ਸਿੰਘ ਕਾਦਰਾਬਾਦੀ ਰਚਿਤ ਸ੍ਰੀ ਸਤਿਗੁਰ ਬਿਲਾਸ ਪਾਤਸ਼ਾਹੀ ਬਾਰ੍ਹਵੀਂ

ਪੁਰਾਤਨ ਰਚਨਾਕਾਰਾਂ ਨੇ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਨੂੰ ਬ੍ਰਿਜ ਭਾਸ਼ਾ ਵਿਚ ਲਿਖਿਆ ਸੀ। ਦੋਹਰੇ, ਚੌਪਾਈਆਂ ਵਿਚ ਲਿਖੀ 'ਤੁਲਸੀ ਰਮਾਇਣ' ਜਾਂ 'ਸ੍ਰੀ ਰਾਮ ਰਚਿਤ ਮਾਨਸ' ਦੀ ਅਪਾਰ ਪ੍ਰਸਿੱਧੀ ਨੂੰ ਵੇਖ ਕੇ ਅਜਿਹਾ ਹੋਇਆ ਹੋਵੇਗਾ। ਭਾਈ ਸੰਤੋਖ ਸਿੰਘ ਦਾ 'ਸ੍ਰੀ ਗੁਰੂ ਪ੍ਰਤਾਪ ਸੂਰਜ' ਨਾਮੀ ਵੱਡ-ਅਕਾਰੀ ਗ੍ਰੰਥ, ਭਾਈ ਕਵੀ ਸੈਨਾਪਤੀ, ਭਾਈ ਕੋਇਰ ਸਿੰਘ, ਭਾਈ ਸੁੱਖਾ ਸਿੰਘ ਅਤੇ ਸੁਮੇਰ ਸਿੰਘ ਆਦਿ ਨੇ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਚਰਿੱਤਰ ਬ੍ਰਿਜ ਭਾਸ਼ਾ ਵਿਚ ਰਚੀ ਕਵਿਤਾ ਵਿਚ ਲਿਖਿਆ। ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਬਿਲਾਸ, ਭਗਤ ਸਿੰਘ ਆਦਿ ਕਵੀਆਂ ਨੇ ਲਿਖਿਆ ਹੈ। ਉਪਰੋਕਤ ਸ਼ੈਲੀ ਵਿਚ ਰਚੇ ਗਏ ਗ੍ਰੰਥਾਂ ਜਿਉਂ ਹੀ ਉਦੋਂ ਸਾਹਿਤਕ ਹਲਕਿਆਂ ਵਿਚ ਬ੍ਰਿਜ ਭਾਸ਼ਾ ਹੀ ਕਾਵਿ ਸੰਚਾਰ ਦਾ ਮਾਧਿਅਮ ਸੀ ਪੰਜਾਬ ਸਮੇਤ ਸਾਰੇ ਉਤਰੀ ਭਾਰਤ ਵਿਚ। ਦੁਨਿਆਵੀ ਪ੍ਰੇਮ ਪਰਸੰਗ ਅਤੇ ਕਿੱਸੇ ਭਾਵੇਂ ਸੋਲ੍ਹਵੀਂ ਤੋਂ ਉਨ੍ਹੀਵੀਂ ਸਦੀ ਤੱਕ ਪੰਜਾਬੀ ਭਾਸ਼ਾ ਵਿਚ ਹੀ ਲਿਖੇ ਜਾਂਦੇ ਰਹੇ, ਪਰ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਅਧਿਆਤਮਕ ਮੰਡਲ ਦੀਆਂ ਗਾਥਾਵਾਂ ਨੂੰ ਪੰਜਾਬੀ ਕਵਿਤਾ ਵਿਚ ਸ਼ਾਇਦ ਇਸ ਲਈ ਵੀ ਨਾ ਲਿਖਿਆ ਗਿਆ ਕਿ ਇਸ ਤਰ੍ਹਾਂ ਉਨ੍ਹਾਂ ਦਾ ਰੁਤਬਾ ਦੂਜੇ ਮੱਤਾਵਿਲੰਬੀਆਂ ਦੀਆਂ ਨਜ਼ਰਾਂ ਵਿਚ ਘਟ ਨਾ ਜਾਏ ਜਾਂ ਇਉਂ ਹੀ ਕਹਿ ਸਕਦੇ ਹਾਂ ਕਿ ਬ੍ਰਿਜ ਭਾਸ਼ਾ ਨੇ, ਪੰਜਾਬੀ ਦੇ ਇਹ ਲੌਕਿਕ ਚੌਗਿਰਦੇ ਦੇ ਮੁਕਾਬਲੇ, ਇਕ ਪਾਰਲੌਕਿਕ ਆਵਰਣ ਓੜ੍ਹਿਆ ਹੋਇਆ ਸੀ ਇਸ ਲਈ ਧਰਮ ਕਰਮ ਅਤੇ ਅਵਤਾਰੀ ਪੁਰਖਾਂ ਦੀ ਗਾਥਾ ਬਿਆਨ ਕਰਨ ਲਈ ਇਸ ਨੂੰ ਵਧੇਰੇ ਉਪਯੁਕਤ ਸਮਝਿਆ ਜਾਂਦਾ ਸੀ।

ਕੂਕਾ ਜਾਂ ਨਾਮਧਾਰੀ ਮੱਤ ਦੇ ਪ੍ਰਵਰਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਸ਼ਾਲ ਜੀਵਨ ਚਰਿੱਤਰ ਦੀਆਂ ਕੁਝ ਕੁ ਤਹਿਆਂ ਪਾਠਕਾਂ ਸਾਹਮਣੇ ਖੋਲ੍ਹਣ ਲਈ ਭਾਈ ਧਿਆਨ ਸਿੰਘ ਕਾਦਰਾਬਾਦੀ ਦੀ ਅਮਰ ਰਚਨਾ 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਵੀ ਬ੍ਰਿਜ ਭਾਸ਼ਾ ਵਿਚ ਲਿਖੀ ਗਈ ਇਕ ਪੁਸਤਕ ਹੈ। ਇਸ ਦੇ ਦੋ ਐਡੀਸ਼ਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਅੱਜ ਤੋਂ ੬੦-

੭੦ ਵਰ੍ਹੇ ਪਹਿਲਾਂ ਗੁਰਮੁਖੀ ਅੱਖਰਾਂ ਵਿਚ ਛਪ ਚੁੱਕੇ ਸਨ। ਹੁਣ ਇਸ ਦਾ ਤੀਜਾ ਐਡੀਸ਼ਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਲੈ ਕੇ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ (ਲੁਧਿਆਣਾ) ਨੇ ੧੯੯੮ ਈ. ਵਿਚ ਪ੍ਰਕਾਸ਼ਿਤ ਕਰਵਾਇਆ। 'ਭਾਰਤ ਛੱਡੋ ਅੰਦੋਲਨ' ਵਾਲੇ ਵਰ੍ਹੇ ੧੯੪੨ ਈ. ਵਿਚ ਇਸ ਪੁਸਤਕ ਦੀ 'ਪਰਵੇਸ਼ਿਕਾ' ਲਿਖਦਿਆਂ ਪ੍ਰਸਿੱਧ ਪੰਜਾਬੀ ਸਾਹਿਤਕਾਰ ਸੰਤ ਇੰਦਰ ਸਿੰਘ 'ਚੱਕਰਵਰਤੀ' ਇਸ ਪੁਸਤਕ ਦੇ ਰਚਨਾਕਾਰ ਬਾਰੇ ਇਉਂ ਸੰਖਿਪਤ ਜਾਣਕਾਰੀ ਪ੍ਰਦਾਨ ਕਰਦੇ ਹਨ।

'ਇਸਦਾ ਲੇਖਕ ਇਕ ਨਾਮਧਾਰੀ ਸੰਤ ਹੈ। ਨਾਮ ਧਿਆਨ ਸਿੰਘ ਵਾਸੀ ਕਾਦਰਾਬਾਦ, ਜ਼ਿਲ੍ਹਾ ਮਿੰਟਗੁਮਰੀ। ਜਨਮ ਵੈਸਾਖ ਦੀ ੨੫ ਸੰਮਤ ੧੯੦੯ ਨੂੰ ਹੋਇਆ। ਬਚਪਨ ਵਿਚ ਹੀ ਸੰਤਾਂ ਜਿਹੇ ਲੱਛਣ ਪ੍ਰਗਟ ਹੋਣ ਲੱਗੇ। ਚੁੱਪ ਰਹਿਣਾ, 'ਕੱਲਿਆਂ ਬੈਠ ਸਮਾਧੀ ਸਥਿਤ ਹੋਣਾ। ਸਤਿਸੰਗ ਲਈ ਗੁਰਦੁਆਰੇ ਜਾਣਾ। ਗੁਰਮੁਖੀ ਅੱਖਰ ਬਾਬਾ ਚਰਨ ਸਿੰਘ ਜੀ ਤੋਂ ਸਿੱਖੇ। ਗੁਰਮੁਖੀ ਤੋਂ ਜਾਣੂ ਹੋ ਇਕ ਮੌਲਵੀ ਤੇ ਕੁਰਆਨ ਦੇ ਮਾਅਨੇ ਪੜ੍ਹੇ ਤੇ ਇਸ ਨੂੰ ਹਿਫ਼ਜ਼ ਕੀਤਾ। ਪੰਜ ਜਮਾਤਾਂ ਤੱਕ ਉਰਦੂ ਫਾਰਸੀ ਦੀ ਤਾਲੀਮ ਆਪਣੇ ਗੁਆਂਢੀ ਪਿੰਡੋਂ (ਜੇਠਪੁਰ) ਪਾਈ। ਅੰਗ੍ਰੇਜ਼ੀ ਦੀ ਵੀ ਚੰਗੀ ਵਾਕਫ਼ੀ ਹੋ ਗਈ। ਆਪਣੇ ਸੰਗੀਆਂ ਨਾਲ ਸੁਆਦਲੀ ਚਰਚਾ ਹੋਣ ਲੱਗੀ। ਸ਼ੁਹਰਤ ਚੁਤਰਫ਼ੀਂ ਫੈਲ ਗਈ। ਕਥਾ ਵਾਰਤਾ ਸੁਣ ਕੇ ਸ੍ਰੋਤੇ ਨਿਉਛਾਵਰ ਹੋਣ ਲੱਗੇ। ਆਲੇ-ਦੁਆਲੇ ਵਿਚ ਹਰਿ ਚਰਚਾ ਤੇ ਸਤਿਸੰਗ ਕਰ ਕੇ ਚੰਗਾ ਵਾਯੂਮੰਡਲ ਕਾਇਮ ਕਰ ਲਿਆ। ਜ਼ਰਾ ਕੁ ਵਡੇਰੇ ਹੋ ਦਰਬਾਰ ਸਾਹਿਬ ਦੇ ਅਖੰਡ ਪਾਠੀ ਹੋਣ ਦੀ ਮਿਹਨਤ ਕੀਤੀ। ਇਸ ਪਾਸੇ ਏਨੀ ਪ੍ਰਵਿਰਤੀ ਵਧੀ ਕਿ ਅੱਠੀਂ ਪਹਿਰੀਂ ਇਕੋ ਚੌਂਕੜੇ ਤੇ ਸਾਰਾ ਪਾਠ ਕਰ ਕੇ ਭੋਗ ਪਾਇਆ ਜਾਂਦਾ। ਦੁਆਲੇ ਦੇ ਪਿੰਡਾਂ ਵਿਚ ਪਾਠਾਂ ਦਾ ਚੰਗਾ ਅਸਰ ਹੋਇਆ। ਸੱਦੇ ਤੇ ਸੱਦਾ ਆਇਆ ਕਰੇ। ਖ਼ਾਸ ਕਰ ਕੇ ਕਈ ਨਾਮਧਾਰੀ ਸਿੰਘ ਉਚੇਚਾ ਪਾਠ ਕਰਵਾਇਆ ਕਰਦੇ। ਸੰਤ ਵ੍ਰਿਤੀ ਵਿਚ ਉਦੋਂ ਇਕ ਜ਼ਬਰਦਸਤ ਉਥਲ-ਪੁਥਲ ਹੋ ਗਈ ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਭਜਨ ਪੁੱਛਿਆ ਗਿਆ।

"ਨਾਮ ਦੀ ਰੰਗਣ ਚੜ੍ਹ ਗਈ ਅੱਠੇ ਪਹਿਰ ਇਸੇ ਲਿਵ ਵਿਚ ਗੁਜ਼ਰਨ ਲੱਗੇ। ਵੇਸ਼ ਭੂਸ਼ਾ ਨਾਮਧਾਰੀਆਂ ਜੈਸੀ ਹੋ ਗਈ। ਕਵਿਤਾ ਦਾ ਠਰਕ ਵੀ ਆਪ ਨੂੰ ਏਨ੍ਹੀਂ ਦਿਨੀਂ ਹੀ ਲੱਗਾ। ਛੋਟੇ ਛੋਟੇ ਦੀਵਾਨਾਂ ਵਿਚ ਆਪ ਸਤਿਗੁਰੂ ਜੱਸ ਦੀਆਂ ਕਵਿਤਾਵਾਂ ਬਣਾ ਕੇ ਸੁਣਾਂਦੇ। ਸਹਿਜੇ ਸਹਿਜੇ ਸੰਤ ਕਾਵਿ-ਕਲਾ ਵਿਚ ਖ਼ਾਸੇ ਨਿਪੁੰਨ ਹੋ ਗਏ। ਸਥਾਨਿਕ ਮੇਲਿਆਂ ਵਿਚ ਆਪ ਦੀ ਕਵਿਤਾ ਰੰਗ ਖਿੜਾਉਣ ਲੱਗੀ। ਭਜਨ ਪੁੱਛਣ ਤੋਂ ਬਾਅਦ ਘਰ ਬਾਰ ਵਲੋਂ ਨਿਰਮੋਹ ਹੋ ਕੇ ਸੰਤ ਸਮਾਗਮਾਂ ਤੇ ਸਤਿਗੁਰੂ ਚਰਨਾਂ ਵਿਚ ਹੀ ਬਾਹਲਾ ਸਮਾਂ ਰਹੇ।

"...ਆਪ ਸ੍ਰੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਵਿੱਦਿਆ ਦਾਤਾ ਹਨ।

'ਆਪ ਦੀ ਪਹਿਲੀ ਸ਼ਾਦੀ ਸ. ਝੰਡਾ ਸਿੰਘ ਥਾਣੇਦਾਰ ਦੀਪਾਲਪੁਰ ਦੀ ਸਪੁੱਤਰੀ ਨਰੈਣ ਕੌਰ ਨਾਲ ਹੋਈ। ਏਹ ਬੀਬੀ ਜਦ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕਰਨ ਲਈ ਗਈ ਤਾਂ ਵਾਪਸ ਨਾ ਪਰਤੀ... ਸ਼ਾਇਦ ਕਿਤੇ ਡੁੱਬ ਗਈ। ਦੂਜਾ ਵਿਆਹ ਰਾਠੌੜ ਸਿੰਘਾਂ ਦੇ ਕਿਸੇ ਚੰਗੇ ਉਚੇ ਘਰਾਣੇ ਦਾ ਕੀਤਾ। ਬੀਬੀ ਦਾ ਨਾਮ ਪਾਰਬਤੀ ਸੀ। ਸੰਤਾਨ ਦੋਵਾਂ ਪਤਨੀਆਂ 'ਚੋਂ ਨਹੀਂ ਹੋਈ। ਆਪ ਦੀ ਸੰਤਾਨ ਆਪ ਦੀ ਅਮਰ ਪੁਸਤਕ ਹੈ ਜੋ ਸਦਾ ਨਾਮਧਾਰੀ ਜਨਤਾ ਨੂੰ ਗੁਰੂ ਜੱਸ ਯਾਦ ਕਰਵਾਇਆ ਕਰੇਗੀ।

'ਆਪ ਜੀ ਦੇ ਪਿਤਾ ਚੰਗੀ ਜ਼ਮੀਨ ਦੇ ਮਾਲਿਕ ਸਨ। ਨਾਮ ਸ. ਤ੍ਰਿਲੋਕ ਸਿੰਘ ਜੀ ਅਰੋੜ ਬੰਸ ਵਿਚੋਂ ਸਨ ਤੇ ਮਾਤਾ ਦਾ ਨਾਮ ਵੀ ਨਰਾਇਣ ਕੌਰ ਸੀ। ਦੋ ਆਪ ਤੋਂ ਛੋਟੇ ਭਰਾ ਸਨ – ਭਾਈ ਹੁਕਮ ਸਿੰਘ ਤੇ ਭਾਈ ਰਣਜੀਤ ਸਿੰਘ ਜੀ। ਭਾਈ ਹੁਕਮ ਸਿੰਘ ਜੀ ਨੇ ਸੂਬਾ ਮਿਹਰ ਸਿੰਘ ਜੀ ਜ਼ਿਲ੍ਹਾ ਮਿੰਟਗੁਮਰੀ ਤੋ ਭਜਨ ਪੁੱਛਿਆ ਤੇ ਭੂਰੀਆਂ ਪਾ ਕੇ ਸ੍ਰੀ ਭੈਣੀ ਸਾਹਿਬ ਵਿਖੇ ਸੇਵਾਮਈ ਤੇ ਸਾਦਾ ਜੀਵਨ ਬਸਰ ਕੀਤਾ। ਭਾਈ ਰਣਜੀਤ ਸਿੰਘ ਜੀ ਅਜੇ ਜੀਵਤ ਹਨ (੧੦ ਫੱਗਣ-੧੯੯੯ ਬਿਕ੍ਰਮੀ) ਆਪ ਸ੍ਰੀ ਅੰਮ੍ਰਿਤਸਰ ਜੀ ਰਹਿੰਦੇ ਹਨ।

'ਸੰਤ ਜੀ ਨੇ ਇਸ ਅਸਾਰ ਸੰਸਾਰ ਦੀ ੫੫ ਸਾਲ ਯਾਤਰਾ ਕੀਤੀ। ਬੜੀ ਪਿਆਰੀ ਤੇ ਮਿਠੀ ਜਿਹੀ ਜੀਵਨੀ ਨੂੰ ੧੯੬੪ ਸੰਮਤ ਵਿਚ ਤਿਆਗ ਕੇ ਪਰਮ ਆਤਮਾ ਵਿਚ ਲੀਣ ਹੋ ਗਏ। ਇਹ ਕੁਦਰਤੀ ਘਟਨਾ ਹੁਜਰਾ ਜ਼ਿਲ੍ਹਾ ਮਿੰਟਗੁਮਰੀ ਵਿਚ ਘਟੀ।'[1]

ਇਸ ਗ੍ਰੰਥ ਦੀ ਰਚਨਾ ਦਾ ਸਮਾਂ ੧੯੦੪ ਈ. ਤੋਂ ਲੈ ਕੇ ੧੯੦੬ ਈ. ਦਾ ਪਹਿਲਾ ਅੱਧ ਹੋ ਸਕਦਾ ਹੈ ਕਿਉਂਕਿ ਇਸ ਵਿਚ ੧੯੦੪ ਈ. ਜਾਂ ੧੯੬੧ ਬਿਕ੍ਰਮੀ ਵਿਚ ਸੰਤ ਜੀ ਦਾ ਨਨਕਾਣਾ ਸਾਹਿਬ ਦਰਸ਼ਨ ਕਰਨ ਜਾਣ ਅਤੇ ਉਥੋਂ ਡੱਫਰਕਾ (ਲਾਹੌਰ) ਦੇ ਪਿੰਡ ਦੇ ਭਾਈ ਸ਼ੇਰ ਸਿੰਘ ਦੇ ਘਰ ਪਾਠਾਂ ਦੇ ਭੋਗ ਸਮੇਂ ਮੇਲੇ 'ਤੇ ਪਹੁੰਚਣ ਦਾ ਜ਼ਿਕਰ ਹੈ ਜਿਥੇ ਉਨ੍ਹਾਂ ਨੂੰ ਰਾਜਾ ਜੰਗ (ਲਾਹੌਰ) ਦੇ ਸੂਬਾ ਕੇਸਰ ਸਿੰਘ ੧੮੭੧ ਈ. ਦੇ ਸਤਿਗੁਰੂ ਰਾਮ ਸਿੰਘ ਜੀ ਦੇ ਅਨੰਦਪੁਰ ਸਾਹਿਬ ਹੋਲੇ ਤੇ ਜਾਣ ਦਾ ਪ੍ਰਸੰਗ ਸੁਣਾਉਂਦੇ ਹਨ ਜੋ ਭਾਈ ਜੀ ਕਾਨੀਬੰਦ ਕਰ ਲੈਂਦੇ ਹਨ। ਇਹ ਸੰਤ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਧੇ ਦਰਸ਼ਨਾਂ ਦਾ ਲਾਭ ਤਾਂ ਨਹੀਂ ਉਠਾ ਸਕੇ ਪਰ ਭਾਈ ਹਰਮੀਤ ਸਿੰਘ ਅਤੇ ਹੋਰ ਗੁਰੂ ਪਿਆਰਿਆਂ ਤੋਂ ਉਨ੍ਹਾਂ ਦੇ ਅਨੇਕਾਂ

ਬਚਨ/ਪ੍ਰਸੰਗ ਸੁਣ ਸੁਣ ਕੇ ਵੈਰਾਗੀ ਅਵਸਥਾ ਵਿਚ ਵਿਚਰਦੇ ਹਨ। ਸਤਿਗੁਰੂ ਪ੍ਰੇਮ ਦੀ ਇਸ ਬ੍ਰਿਹੋਂ ਕੁੱਠੀ ਅਤੇ ਰਸਭਿੰਨੀ ਹਾਲਤ ਦਾ ਜ਼ਿਕਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਹੋਏ ਉਪਦੇਸ਼ਾਂ ਵਿਚ ਇਸ ਤਰ੍ਹਾਂ ਮਿਲਦਾ ਹੈ:-

"ਜਿਹੜਾ ਸੰਤਾਂ ਦਾ ਸਤਿਗੁਰੂ ਬਿਲਾਸ, ਇਥੇ ਕਦੇ ਕਦੇ ਮੈਂ ਪੜ੍ਹਦਾ ਰਿਹਾ ਹਾਂ, ਧਿਆਨ ਸਿੰਘ ਹੁਰਾਂ ਦਾ, ਤੁਸਾਂ ਦੇਖਿਆ ਹੈ। ਇਨ੍ਹਾਂ ਮਹਾਤਮਾਂ ਕੋਲ ਮੈਂ ਪੜ੍ਹਦਾ ਰਿਹਾ ਹਾਂ। ਗੁਰੂ ਹਰੀ ਸਿੰਘ ਜੀ ਦੇ ਸਾਹਮਣੇ ਜਿੰਨਾ ਚਿਰ ਇਹ ਬੈਠੇ ਰਹਿੰਦੇ ਸੀ, ਇਨ੍ਹਾਂ ਦੇ ਨੇਤਰਾਂ ਦਾ ਜਲ ਨਹੀਂ ਸੀ ਬੰਦ ਹੁੰਦਾ, ਕਥਾ ਕਰੀ ਜਾਂਦੇ ਸੀ, ਨੇਤਰ ਵਗਦੇ ਜਾਂਦੇ ਸੀ। ਤਾਂ ਚੀਜ਼ ਹੈ ਇਹ, ਦੁਨੀਆਂ ਵਿਚ ਕਿਸੇ ਚੀਜ਼ ਦੀ ਹੋਰ ਗੱਲ ਨਹੀਂ। ਉਨ੍ਹਾਂ ਨੇ ਇਕੋ ਹੀ ਚੀਜ਼ ਦੇਖੀ, ਇੱਕੋ ਨੂੰ ਮੰਨਿਆ ਔਰ ਆਸ਼ਿਕ ਉਹ ਬਣੇ ਸਤਿਗੁਰੂ ਦੇ।"[2]

ਇਸ ਤਰ੍ਹਾਂ ਦੀ ਕਰੁਣਾ ਮੂਰਤੀ ਜਦੋਂ ਆਪਣੀ ਵਿੱਦਿਆ ਦੁਆਰਾ ਆਪਣੇ ਇਸ਼ਟ ਦਾ ਗੁਣਗਾਨ ਕਰਦੀ ਹੈ ਤਾਂ ਸਤਿਗੁਰੂ ਬਿਲਾਸ ਵਰਗੀ ਭਗਤੀ ਰਸ ਨਾਲ ਭਰਪੂਰ ਰਚਨਾ ਮੂਰਤੀਮਾਨ ਹੁੰਦੀ ਹੈ। ਇਹ ਇਤਿਹਾਸ ਦੀ ਕੋਈ ਵਿਸਤ੍ਰਿਤ ਪੁਸਤਕ ਨਹੀਂ। ਪਰ ਆਪਣੀਆਂ ਕਲਮ ਛੋਹਾਂ ਦੇ ਨਾਲ ਜਿਸ ਤਰ੍ਹਾਂ ਉਨ੍ਹੀਵੀਂ ਸਦੀ ਦੇ ਇਸ ਯੁੱਗ ਨਾਇਕ ਦੀਆਂ ਪ੍ਰਾਪਤੀਆਂ ਨੂੰ ਸਾਕਾਰ ਕੀਤਾ ਹੈ, ਸਤਿਗੁਰੂ ਜੀਵਨ ਚਰਿੱਤਰ ਦੇ ਬਹੁਤ ਸਾਰੇ ਅਛੋਪਲੇ ਪੱਖ ਆਪਣੇ ਨਿਵੇਕਲੇ ਅੰਦਾਜ਼ ਵਿਚ ਪਾਠਕਾਂ ਸਰੋਤਿਆਂ ਦੇ ਸਾਹਮਣੇ ਪ੍ਰਗਟ ਹੁੰਦੇ ਹਨ। ਪ੍ਰਸਿੱਧ ਸਾਹਿਤਕਾਰ ਡਾ. ਅਮਰ ਭਾਰਤੀ ਵੀ ਤੀਜੀ ਐਡੀਸ਼ਨ ਦੀ ਭੂਮਿਕਾ ਵਿਚ ਇਸੇ ਨੁਕਤੇ ਨੂੰ ਇਉਂ ਸਪੱਸ਼ਟ ਕਰਦੇ ਹਨ...

'ਇਹ ਪੁਸਤਕ ਮੁਖ ਰੂਪ ਵਿਚ ਇਤਿਹਾਸਿਕ ਪੁਸਤਕ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕਾਂ ਦਾ ਭਗਤੀ ਪੂਰਨ ਵਰਣਨ ਹੈ। ਫਿਰ ਵੀ ਇਸ ਪੁਸਤਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮਧਾਰੀ ਸਮਾਜ ਦੀ ਬੁਨਿਆਦ, ਉਸ ਦੀ ਚੜ੍ਹਤ ਤੇ ਉਸ ਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਉੱਪਰ ਇਕ ਐਸੀ ਸਟੀਕ ਟਿੱਪਣੀ ਮੌਜੂਦ ਹੈ, ਜੋ ਹੋਰ ਕਿਸੇ ਵੀ ਇਤਿਹਾਸਕ ਗ੍ਰੰਥ ਦੇ ਮੁਕਾਬਲੇ ਸੰਵੇਦਨਸ਼ੀਲ, ਮਨੋਵਿਗਿਆਨਕ ਤੇ ਇਤਿਹਾਸਕ ਪੱਖ ਤੋਂ ਪ੍ਰਮਾਣੀਕ ਹੈ।"[3]

ਇਸ ਪੁਸਤਕ ਦੇ ੨੧ ਅਧਿਆਇ ਹਨ। ਕੁਝਨਾਂ ਅਧਿਆਵਾਂ ਵਿਚ ਨਾਮਧਾਰੀ ਜਾਂ ਕੂਕਾ ਇਤਿਹਾਸ ਦੀ ਨਿਸ਼ਾਨਦੇਹੀ ਕੀਤੀ ਗਈ ਹੈ ਅਤੇ ਕੁਝ ਗੁਰੂ ਜੱਸ ਨਾਲ ਭਰਪੂਰ, ਗੁਰੂ ਮਹਿਮਾ ਨੂੰ ਦ੍ਰਿੜ੍ਹ ਕਰਵਾਉਣ ਵਾਲੀਆਂ ਸਾਖੀਆਂ ਦਾ ਸ਼ਰਧਾਮਈ ਸ਼ੈਲੀ ਵਿਚ ਵਰਣਨ ਹੈ। ਦੂਸਰੇ ਪੱਖ ਵਿਚ, ਭਾਈ ਹਰਮੀਤ ਸਿੰਘ ਨਾਂ ਦਾ ਇਕ ਪਾਤਰ, ਜੋ ਪਿੰਡ ਸਾਂਦੇ ਵਾਲਾ ਵਿਖੇ ਰਹਿੰਦਾ ਹੈ ਅਤੇ ਅਨੇਕਾਂ ਵਾਰ ਉਹ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਆਇਆ ਹੈ, ਉਸ ਤੋਂ ਸੁਣੀਆਂ ਸਾਖੀਆਂ ਜਾਂ ਕੌਤਕਾਂ ਦਾ ਬਖਾਨ ਹੈ। ਜਿਸ ਤਰ੍ਹਾਂ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਵਿਚ ਭਾਈ ਸੰਤੋਖ ਸਿੰਘ ਜੀ, ਇਸ ਤਰ੍ਹਾਂ ਦੀਆਂ ਸਾਖੀਆਂ ਜਾਂ ਪਰਸੰਗ ਭਾਈ ਰਾਮ ਕੁਇਰ ਸਾਹਿਬ ਰਾਹੀਂ ਬਿਆਨ ਕਰਦੇ ਹਨ। ਕੁਝ ਪਰਸੰਗ ਭਾਈ ਰਾਇ ਸਿੰਘ ਅਤੇ ਭਾਈ ਅਨੋਖ ਸਿੰਘ ਨਾਲ ਸਬੰਧਿਤ ਵੀ ਮਿਲਦੇ ਹਨ। ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ, ਸਿੱਖ ਤੀਰਥਾਂ ਉਤੇ ਨਾਮਧਾਰੀ ਸਿੰਘਾਂ ਦੀ ਭਾਰੀ ਗਿਣਤੀ ਸਹਿਤ ਸਤਿਗੁਰੂ ਜੀ ਦੇ ਜਾਣ, ਪੁਜਾਰੀ ਸਮੁਦਾਇ ਨਾਲ ਬਹਿਸ ਮੁਬਾਹਿਸੇ ਅਤੇ ਮੁੱਢ ਵਿਚ ਗੁਰੂ ਬਾਲਕ ਸਿੰਘ ਜੀ ਨਾਲ ਮਿਲਾਪ ਦੇ ਵੀ ਰੌਚਿਕ ਪਰਸੰਗ ਦਰਜ ਹਨ। ਪੁਸਤਕ ਦੀ ਸਮਾਪਤੀ ਅੰਮ੍ਰਿਤਸਰ ਮਲੇਰਕੋਟਲਾ ਬੁੱਚੜ ਬੱਧ ਦੇ ਸਾਕਿਆਂ ਅਤੇ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਵਾਲੇ ਪਰਸੰਗਾਂ ਨਾਲ ਹੁੰਦੀ ਹੈ। ਡੇਰਾ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਉਸਾਰੀ ਲਈ ਸਿੰਘਾਂ ਨੂੰ ਜੋ ਜੋ ਜਫ਼ਰ ਜਾਲਨੇ ਪਏ, ਉਸ ਵੇਰਵੇ ਦਾ ਵੀ ਬੜਾ ਕਲਾਤਮਕ ਵਰਣਨ ਮਿਲਦਾ ਹੈ। ਸਤਿਗੁਰੂ ਜੀ ਪਿੰਡ ਦੇ ਲੰਬੜਦਾਰ ਸੁੱਖੂ ਨੂੰ ਥੋੜ੍ਹੀ ਜਗ੍ਹਾ ਹੋਣ ਕਾਰਨ, ਲੰਗਰ ਤਬੇਲੇ ਆਦਿ ਲਈ, ਕੁਝ ਹੋਰ ਜਗ੍ਹਾ ਦੇਣ ਦੀ ਸਲਾਹ ਦਿੰਦੇ ਹਨ ਤਾਂ ਉਹ, ਸਤਿਗੁਰੂ ਸੂਰਜ ਦੀਆਂ ਰਿਸ਼ਮਾਂ ਮਾਨਣ ਵਾਲੀਆਂ ਅੱਖਾਂ ਦੀ ਅਣਹੋਂਦ ਸਦਕਾ, ਕਹਿ ਬੈਠਦਾ ਹੈ ਕਿ ਚਾਰ ਦਿਨਾਂ ਨੂੰ, ਜਿਹੜੇ ਢਾਈ ਟੋਟਰੂ, ਤੇਰੇ ਪਾਸ ਆਉਂਦੇ ਹਨ, ਇਹ ਵੀ ਨਹੀਂ ਰਹਿਣੇ। ਜ਼ਮੀਨ, ਜਾਇਦਾਦ, ਔਰਤ ਮੰਗਿਆਂ ਕੌਣ ਦਿੰਦਾ ਹੈ -

ਦੋਹਰਾ॥
"ਅੰਨ ਖਾਹਿ ਨਰ ਸੈਂਕੜੇ ਗਾਡੀ, ਊਂਟ ਤੁਰੰਗ।
ਆਵਹਿੰਗੇ ਈਹਾਂ ਚਲੇ ਭੂਮੀ ਥੋੜੀ ਤੰਗ।
ਬੋਲਾ ਸੁਖੂ ਹੰਸ ਕਰ ਸੁਣ ਭਾਈ ਰਾਮਿਆ ਬਾਤ।
ਪੈਰਾਂ ਉੱਪਰ ਚਲਾ ਜਾਹੁ ਤੂੰ ਬਾਢੀ ਕੋ ਤਾਤ।
ਲੰਗਰ ਘੋੜੇ ਬੈਲ ਕਹਾਂ ਧੈਨ ਗਾਡੀਆਂ ਭੂਰ।
ਕੋ ਦਿਨ ਕੋ ਇਹ ਚਾਰ ਨਰ ਭੀ ਹੋ ਜਾਸਨ ਦੂਰ।
ਮੈਂ ਭੂਮੀ ਨਹੀਂ ਦੇਵਣੀ ਸਾਚੀ ਸਾਚੀ ਬਾਤ।
ਇਸ ਪੀਛੇ ਲੜ ਮਰਤ ਹੈਂ ਚਚਾ ਭਤੀਜਾ ਭ੍ਰਾਤ।
ਤ੍ਰਿਅ ਧਰਤੀ ਕੋ ਮਾਂਗਬੇ ਸਿਆਣੇ ਨਰ ਕਹਾ ਦੇਤ।
ਡਾਢਾ ਭਾਵੇਂ ਖੋਹ ਲਵੇ ਪ੍ਰਾਨ ਨਿਕਾਸੇ ਖੇਤ।[4]

ਸਤਿਗੁਰੂ ਜੀ ਆਪਣੇ ਪੰਥ ਨੂੰ 'ਅਕਾਲ ਦਾ ਪੰਥ' ਦੱਸਦੇ ਹਨ ਅਤੇ ਇਸ ਨਾਲ ਵਾਦ-ਵਿਵਾਦ ਕਰਨ ਵਾਲਿਆਂ ਦੇ 'ਦੋਹੀਂ ਜਹਾਨੀਂ ਖੁਆਰ ਹੋਣ ਦੀ

ਘੋਸ਼ਣਾ ਕਰਦੇ ਹਨ:-

'ਇਹ ਅਕਾਲ ਕਾ ਪੰਥ ਹ ਕਬੀ ਨਾ ਹੋਵੇ ਦੂਰ।
ਕੇਤੀ ਝਖ ਝਖ ਇਨੋਂ ਸੰਗ ਹੁੱਟ ਮਰੈ ਹੁਇ ਧੂਰ।
ਜੈਕਾਰਾ ਸੁਨ ਇਨੋਂ ਕਾ ਸਭ ਕਰ ਹੈਂ ਜੈਕਾਰ।
ਵਾਦੀ ਹੋਇ ਜੋ ਮੂੜ ਜਨ ਇਤ ਉਤ ਹੋਸੀ ਖ੍ਵਾਰ। [5]

ਸੁੱਖੂ' ਨੂੰ 'ਸ਼ਹੀਦ ਸਿੰਘ' ਸੋਧਾ ਲਾਉਂਦੇ ਹਨ ਤਾਂ ਇਸ ਦੀ ਮਾਤਾ ਸਤਿਗੁਰੂ ਜੀ ਪਾਸ ਫਰਿਆਦੀ ਹੁੰਦੀ ਹੈ-

'ਵੇ ਰਾਮਿਆਂ! ਪੁੱਤ ਜੀਵੇ ਮੇਰਾ।
ਲੈ ਭੂਮੀ ਜੇਤਾ ਜੀ ਤੇਰਾ। [6]

ਸਤਿਗੁਰੂ ਜੀ ਮਾਈ ਨੂੰ ਫੁਰਮਾਉਂਦੇ ਹਨ ਕਿ ਥੋੜ੍ਹੇ ਦਿਨਾਂ ਦੀ ਜੀਵਨ ਖੇਡ ਵਿਚ ਮਨੁੱਖ ਦਾ 'ਮੈਂ ਮੇਰੀ' ਦੀ ਰਟ ਲਾਉਣਾ ਉਚਿਤ ਨਹੀਂ। ਉਹ ਪੌਰਾਣਿਕ ਹਵਾਲੇ ਨਾਲ ਸਪੱਸ਼ਟ ਕਰਦੇ ਹਨ ਕਿ ਜਿਹਨਾਂ ਦੇ ਰੱਥ ਦੇ ਪਹੀਆਂ ਕਾਰਨ ਸਮੁੰਦਰ ਬਣ ਗਏ ਸਨ ਉਹ ਲੋਕ ਵੀ ਇਸ ਧਰਤੀ ਨੂੰ ਛੱਡ ਗਏ ਹਨ। ਜੀਵਨ ਵਿਚ ਨਿੱਜੀ ਮਾਲਕੀ ਤੋਂ ਉਪਜਣ ਵਾਲੀਆਂ ਪ੍ਰੇਸ਼ਾਨੀਆਂ ਤੋਂ ਬਚਣ ਲਈ ਹੀ ਉਹ ਸਤ ਸੰਗਤ ਦਾ ਲੜ ਫੜ ਕੇ ਆਪਣੇ ਆਪ ਨੂੰ ਸਮੂਹ ਨਾਲ ਆਤਮਸਾਤ ਕਰਨ ਦੀ ਸਿੱਖਿਆ ਦਿੰਦੇ ਹਨ। ਸਤਿਗੁਰੂ ਜੀ ਨੇ ਸੁੱਖੂ ਨੂੰ 'ਅਭੈ ਦਾਨ' ਦੇਣ ਬਾਅਦ ਆਪਣੇ ਹਸਤ ਕਵਲਾਂ ਨਾਲ ਕਿੱਲੇ ਘੜ ਕੇ, ਗੱਡ ਕੇ, ਲੰਗਰ ਅਤੇ ਤਬੇਲੇ ਦੀ ਰਚਨਾ ਕਰਵਾ ਦਿੱਤੀ।

ਠੰਢੇ ਜਲ ਵਾਲੀ ਖੂਹੀ ਦੇ ਕੋਲ ਇਕ ਅਲਮਾਰੀ ਸੀ ਜਿਥੋਂ ਅਭਿਆਗਤਾਂ ਨੂੰ ਬਿਨਾਂ ਪੰਥ, ਨਸਲ, ਵਰਣ ਦੇ ਵਿਤਕਰੇ ਤੋਂ ਅੱਠੇ ਪਹਿਰ ਪਰਸ਼ਾਦ ਪਾਣੀ ਮਿਲਦਾ ਸੀ। ਹੇਠਲੇ ਕਬਿੱਤ ਵਿਚ ਭਾਈ ਧਿਆਨ ਸਿੰਘ ਜੀ ਭਵਨ ਨਿਰਮਾਣ, ਲੰਗਰ ਜਾਰੀ ਕਰਨ, ਨਾਮਧਾਰੀ ਪੰਥ ਰੂਪੀ ਜਹਾਜ਼ ਦੁਆਰਾ ਭਵ ਸਾਗਰ ਪਾਰ ਕਰਨ ਅਤੇ ਪੂਰੇ ਵੈਦ ਸਤਿਗੁਰੂ ਦੀ ਸਿਫ਼ਤ ਸਲਾਹ ਇਉਂ ਸੁੰਦਰ ਸ਼ਬਦਾਂ ਵਿਚ ਕਰਦੇ ਹਨ -

'ਕਰੀ ਯੌਂ ਤਿਆਰੀ ਗੁਰੂ ਮੋਹਨ ਮੁਰਾਰੀ
ਰਚੇ ਧਾਮ ਹਿਤ ਕਾਰੀ ਕਰ ਸੁੰਦਰ ਬਿਓਤ ਹੈ
ਕਰੀ ਦੇਗ ਜਾਰੀ ਪਾਸ ਕੂਪ ਸੀਤ ਬਾਰੀ
ਛਕੇ ਅੰਨ ਨਰ ਨਾਰੀ ਭੂਖ ਪਿਆਸ ਸਾਰੀ ਖੋਤ ਹੈ।
ਸਬਦ ਅਧਾਰੀ ਪਰਲੋਕ ਭੀ ਸਵਾਰੀ
ਛੁਟੇ ਕਾਨ ਜਮ ਜਾਰੀ ਨਾਮਧਾਰੀ ਪੰਥ ਪੋਤ ਹੈ।
ਬੰਦਨਾਂ ਹਮਾਰੀ ਕਟੀ ਨੈਨਨ ਬਿਮਾਰੀ
ਐਸੋ ਮਿਲਾ ਵੈਦ ਕਾਰੀ ਬਾਝ ਓਸ ਸਾਰੀ ਰੋਤ ਹੈ। [7]

ਅਤੇ ਇਸ ਗੁਰੂ ਦਰਬਾਰ ਵਿਚ ਆ ਕੇ ਜੋ ਸੇਵਾ ਵਿਚ ਜੁੱਟ ਗਏ ਹਨ, ਭਾਈ ਜੀ ਦੇ ਮੁਤਾਬਿਕ ਮਨੁੱਖਾ ਜਨਮ ਦੀ ਪੂਰੀ ਕੀਮਤ ਉਨ੍ਹਾਂ ਸਿੰਘਾਂ ਨੇ ਹੀ ਵੱਟੀ ਹੈ-

'ਸੇਵਾ ਦਾਰ ਧੰਨ ਤਨ ਮਨ ਤੇ ਜੋ ਕਰੇ ਸੇਵ
ਜਨਮ ਮਨੁੱਖ ਕੇ ਸੋ ਸਿੰਘ ਦਾਮ ਵਟੇ ਹੈਂ। [8]

ਭਾਈ ਹਰਮੀਤ ਸਿੰਘ ਨਾਲ ਜਦੋਂ ਭਾਈ ਧਿਆਨ ਸਿੰਘ ਜੀ ਦਾ ਮੇਲ ਹੁੰਦਾ ਹੈ ਤਾਂ ਉਹ ਆਪਣੇ ਨਾਲ ਵਾਪਰੀਆਂ ਸਾਖੀਆਂ ਨੂੰ ਲਿਖਣ ਵਾਲੇ ਕਿਸੇ ਲਿਖਾਰੀ ਦੀ ਭਾਲ ਵਿਚ ਹਨ ਤਾਂ ਕਿ ਗੁਰੂ ਜੱਸ ਸਾਂਭਿਆ ਵੀ ਜਾਵੇ ਤੇ ਲਿਖਣ ਵਾਲੇ ਦੀ ਕੀਰਤੀ ਵੀ ਸਮੇਂ ਸਥਾਨ ਦੀਆਂ ਹੱਦਾਂ ਤੋਂ ਸੁਤੰਤਰ ਹੋ ਜਾਏ। ਦੋਵਾਂ ਧਿਰਾਂ ਦੀ ਲੋੜ ਇਉਂ ਪੂਰੀ ਹੁੰਦੀ ਹੈ-

'ਪ੍ਰੀਤਿ ਲਗੀ ਦਿਨ ਪ੍ਰਤਿ ਤਿਸ ਭਾਰੀ।
ਕੋ ਹੋਵੈ ਗੁਰ ਕਥਾ ਲਿਖਾਰੀ।
ਮੈਂ ਦੇਖੀ ਗੁਰ ਗਾਥ ਅਲਾਵੋਂ।
ਛੰਦਨ ਬੀਚ ਖਿਲੇ ਲਿਖਵਾਵੋਂ।
ਦੁਨੀਆਂ ਦਾ ਜੀਵਨ ਦਿਨ ਚਾਰ।
ਪੀਛੇ ਗੁਰ ਕੇ ਸਿੰਘ ਉਦਾਰ।
ਦੇਖ ਪੜ੍ਹੇ ਤੋਂ ਕਰਹਿਂ ਯਾਦ।
ਕ੍ਰਿਪਾ ਦ੍ਰਿਸ਼ਟਿ ਬਖਸ਼ੈ ਅਹਿਲਾਦ।[8]

ਭਾਈ ਹਰਮੀਤ ਸਿੰਘ ਦੱਸਦੇ ਹਨ ਕਿ ਉਹ 'ਪੀਰ ਬੰਦਗੀ' ਦੇ ਮੇਲੇ ਤੇ ਜਿੱਥੇ ਸਭ ਧਰਮਾਂ ਦੇ ਲੋਕ ਸ਼ਾਮਿਲ ਹੁੰਦੇ ਸਨ 'ਸ਼ੇਰ ਗੜ੍ਹ' ਨਗਰ ਵਿਖੇ ਪੁੱਜਦੇ ਹਨ। ਉਥੇ ਇਕ ਨਾਮਧਾਰੀ ਸਿੰਘ ਚੱਕਰ, ਕੜੇ ਤੇ ਉਮਦਾ ਕਿਰਪਾਨਾਂ ਆਦਿ ਸਰਬ ਲੋਹ ਦਾ ਸਮਾਨ ਵੇਚਣ ਲਈ ਲਿਆਇਆ। ਰਾਤ ਨੂੰ ਉਹ ਧਰਮਸ਼ਾਲਾ ਵਿਚ ਕੀਰਤਨ ਕਰਦਾ ਢੋਲਕ ਛੈਣਿਆਂ ਨਾਲ। ਉਸ ਦੇ ਕੀਰਤਨ ਤੇ ਇਕ ਬਾਲਕ ਕਿਰਪਾਲ ਸਿੰਘ ਮਸਤਾਨਾ ਹੋ ਕੇ ਪਾਸ ਬਲਦੇ ਅੱਗ ਦੇ ਅੰਗੀਠੇ ਵਿਚ ਵੀ ਸੇਕ ਤੋਂ ਬੇਪ੍ਰਵਾਹ ਹੋ ਕੇ ਜਾ ਪੈਂਦਾ ਕਿਉਂਕਿ ਸ਼ਬਦ ਦੀ ਚੋਟ ਉਸ ਲਈ ਅਸਹਿ ਸੀ। ਹਰਮੀਤ ਸਿੰਘ ਹੋਰਾਂ ਦੇ ਬਾਲਕ ਅਤੇ ਉਸ ਨਾਲ ਆਏ ਦੁਕਾਨਦਾਰ ਸਿੰਘ ਨੂੰ ਪੁੱਛਣ ਤੇ ਉਹਨਾਂ ਨੇ ਗੱਜ ਵੱਜ ਕੇ ਆਪਣੇ ਨਾਮਧਾਰੀ ਪੁਣੇ ਦਾ ਇਉਂ ਇਜ਼ਹਾਰ ਕੀਤਾ-

'ਸ੍ਰੀ ਅੰਮ੍ਰਿਤਸਰ ਕੇ ਬਾਸਿੰਦੇ।

ਸਿੰਘ ਨਾਮਧਾਰੀ ਹਮ ਹੁੰਦੇ।' [9]

ਤੇ ਫਿਰ ਭਾਈ ਹਰਮੀਤ ਸਿੰਘ ਆਪਣੀ ਜਗਿਆਸਾ ਸ਼ਾਂਤ ਕਰਨ ਲਈ ਪੁੱਜਦਾ ਹੈ, ਨਾਮ ਦੀ ਦਾਤ ਲੈਣ ਲਈ ਸ੍ਰੀ ਸਤਿਗੁਰੂ ਜੀ ਪਾਸ। ਸਤਿਗੁਰੂ ਜੀ, ਭਾਈ ਰਾਇ ਸਿੰਘ ਤੋਂ ਤਖ਼ਤ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਦੀ ਸਾਰੀ ਮਰਿਆਦਾ ਮੰਗਵਾ ਚੁੱਕੇ ਹਨ ਜੋ ਪਹਿਲੇ ਅਧਿਆਵਾਂ ਵਿਚ ਵੇਰਵੇ ਸਹਿਤ ਦਰਜ ਹੈ ਅਤੇ ਹੁਣ ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਾਲੀ ਹੀ ਸਿੰਘ ਪੰਥ ਦੀ ਮਹਾਨ ਮਰਿਆਦਾ ਦੇ ਦਰਸ਼ਨ ਹੁੰਦੇ ਹਨ–

'ਬਾਣੀ ਢੋਲਕ ਛੈਨਿਨ ਸੰਗ
ਪੜ੍ਹੇਂ ਸਿੰਘ ਬਹੁ ਲਾਗਿਓ ਰੰਗ।
... ... ...
ਕਿਤੋ ਛੁਡਾਵਤ ਦੁਨੀਆ ਪਾਸਾ।
ਸਾਚੇ ਪੰਥ ਚਲਾਵੇ ਖਾਸਾ।
ਗੁਰੂ ਰਾਮ ਸਿੰਘ ਬੀਚ ਸੁਹੰਤੇ।
ਤਾਰਕ ਜੱਗ ਰਟਾਵੈ ਮੰਤੇ।
... ... ...
ਐਸੀ ਮੌਜ ਫੌਜ ਕੇ ਵਾਲੀ।
ਮਸਤ ਗੰਭੀਰ ਤਬ੍ਹਾ ਲੌ ਬਾਲੀ।
ਸੋਗ ਹਰਖ ਤੇ ਸਦਾ ਅਤੀਤਾ।
ਗੁਰ ਦਸਵੇਂ ਕੀ ਧਾਰੀ ਰੀਤਾ।
ਬਾਰ ਬਾਰ ਜੈਕਾਰਾ ਗਾਜੈ।
ਸੁਣਤ ਜਿਸੈ ਭੈ ਜਮ ਕੋ ਭਾਜੈ।
ਬੀਚ ਦਿਮਾਨ ਫਿਰੈ ਮਸਤਾਨੇ।
ਮੈ ਮੋਹਿਤ ਹੋਯੋ ਤਿਸ ਥਾਨੇ।
ਛੋੜਨ ਕੋ ਚਿਤ ਚਾਹੈ ਨਾਂਹੀ।
ਯੋ ਆਵੈ ਮਨ ਰਹੋਂ ਇਥਾਹੀ।
... ... ...
ਚਲੇ ਹਾਟ ਬਿਨ ਤੋਲ ਤਰਾਜੂ।
ਪੂਰਨ ਕਾ ਪੂਰਨ ਸਭ ਸਾਜੂ।
ਕਈ ਸੈਂਕੜੇ ਸੰਗਤਿ ਆਵੈ।
ਸਬਦ ਅੰਨ ਮਨ ਭਾਵਤ ਪਾਵੈ।"[10]

ਤੇ ਇਉਂ ਇਕ ਟਿਕੀ ਰਾਤ ਵਿਚ ਭਾਈ ਹਰਮੀਤ ਸਿੰਘ ਨੂੰ ਨਾਮ ਦੀ ਦਾਤ ਦੇ ਕੇ ਸਤਿਗੁਰੂ ਜੀ ਨੇ ਉਸ ਦੇ ਜੀਵਨ ਦਾ ਹਨੇਰਾ ਦੂਰ ਕਰ ਦਿੱਤਾ।

ਇਕ ਦਿਨ ਭਾਈ ਹਰਮੀਤ ਸਿੰਘ ਗੁਰੂ ਦਰਸ਼ਨਾਂ ਹਿੱਤ ਟਾਂਗੇ ਦੀ ਸਵਾਰੀ ਕਰ ਰਹੇ ਹਨ। ਇੰਦਰ ਦੀ ਇਸਤਰੀ 'ਸਚੀ' ਜਿਉਂ ਰੂਪਵੰਤ ਇਕ ਭਗਵਾ ਵੇਸ ਧਾਰਨੀ ਸਾਧਣੀ ਦੇ ਬਾਣੇ ਵਿਚ ਜੋਬਨ ਮੱਤੀ ਵੀ ਉਸੇ ਵਿਚ ਸਵਾਰ ਹੁੰਦੀ ਹੈ। ਕਵੀ ਜੀ ਲਿਖਦੇ ਹਨ ਕਿ ਐਸੀ ਸੁੰਦਰ ਫੱਬਵੇਂ ਸਰੂਪ ਵਾਲੀ ਜਿਹਨੂੰ ਵੇਖ ਕੇ ਕਾਜੀ ਨਮਾਜ਼ ਪੜ੍ਹਨੀ ਭੁੱਲ ਜਾਣ। ਉਹ ਭਾਈ ਸਾਹਿਬ ਨੂੰ ਕਹਿੰਦੀ ਹੈ ਕਿ ਉਸ ਦਾ ਕਿਰਾਇਆ ਵੀ ਉਹ ਭਰ ਦੇਣ ਅਤੇ ਫੇਰ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ। ਭਾਈ ਜੀ ਹੁਣ ਦੁਬਿਧਾ ਵਿਚ ਪੈ ਗਏ ਹਨ ਛੱਡਣ ਤੇ ਮਨ ਨਹੀਂ ਕਰਦਾ ਪਰ ਦੂਜੇ ਬੰਨੇ ਗੁਨਾਹਾਂ ਦੀ ਪੰਡ ਹੇਠ ਸਿਰ ਦੇਣ ਤੋਂ ਵੀ ਤਰਹਿ ਰਹੇ ਹਨ। ਫਿਰ ਸੋਚਦੇ ਹਨ ਕਿ ਚਾਰ ਦਿਨਾਂ ਦੇ ਜੀਵਨ ਵਾਸਤੇ ਐਵੇਂ ਕਾਲਖ਼ ਲੁਆਉਣੀ ਹੈ ਕੁਕਰਮ ਕਰ ਕੇ। ਮੇਰਾ ਮਕਸਦ ਉੱਚਾ ਹੈ ਗੁਰੂ ਦਰਸ਼ਨਾਂ ਦਾ। ਇਹ ਖਬਰੇ ਕਿੱਥੇ ਝੱਖ ਮਾਰਨ ਜਾ ਰਹੀ ਹੈ। ਹੁਣ ਭਾਈ ਜੀ ਉਸ ਨੂੰ ਕਹਿੰਦੇ ਹਨ ਕਿ ਮੈਂ ਤੇਰੇ ਲਈ ਕੋਈ ਕੌਡੀ ਵੀ ਖਰਚਣ ਨੂੰ ਤਿਆਰ ਨਹੀਂ। ਏਨੇ ਨੂੰ ਉਹਨੂੰ ਕੋਈ ਹੋਰ ਸੱਜਣ ਮਿਲ ਗਿਆ ਉਹ ਜਾਂਦੀ ਜਾਂਦੀ ਭਾਈ ਜੀ ਨੂੰ ਜੋ ਮਿਹਣਾ ਮਾਰਦੀ ਹੈ, ਉਸ ਦਾ ਚਿਤਰਣ ਕਵੀ ਜੀ ਠੇਠ ਪੰਜਾਬੀ ਵਿਚ ਕਰਦੇ ਹਨ।

"ਕਹੇ ਢੋਲ ਤੂੰ ਫੋਕਾ ਢੋਲ। ਮੈਂ ਕਿਉਂ ਬੈਠੀ ਤੇਰੇ ਕੋਲ।"[11]

ਹਜਰੋ ਵਿਖੇ ਨਿਵਾਸ ਰੱਖਣ ਵਾਲੇ, ਗੁਰੂ ਬਾਲਕ ਸਿੰਘ ਜੀ ਨੂੰ ਕਵੀ ਜਮਾਂ ਦੀ ਫਾਂਸੀ ਕੱਟਣ ਵਾਲੇ ਦੱਸਦਾ ਹੈ। ਉਹਨਾਂ ਵਿਚ ਨਾ ਜਰੀਆਂ ਜਾਣ ਵਾਲੀਆਂ ਸ਼ਕਤੀਆਂ ਨੂੰ ਜਰਨ ਦੀ ਸਮਰੱਥਾ ਹੈ। ਉਹ ਆਪਣਾ ਗੁਰਤਾ ਕਾਲ ਗੁਪਤ ਰਹਿ ਕੇ ਬਤੀਤ ਕਰਦੇ ਹਨ। ਆਪਣੀ ਮਿਹਰ ਦੀ ਬੇੜੀ ਤੇ ਚੜ੍ਹਾ ਕੇ ਸੇਵਕਾਂ ਨੂੰ ਪਾਰ ਲਾਉਂਦੇ ਹਨ। ਉਹ 'ਨਾਮ' ਰੂਪੀ ਹੀਰਿਆਂ ਦੀ ਖਾਣ ਦੇ ਮਾਲਕ ਹਨ। ਉਹ ਆਪਣਾ ਧਿਆਨ ਖ਼ਲਕਤ ਦੇ ਖ਼ਾਲਕ ਵਿਚ ਬਿਨਾਂ ਆਲਸ ਤੋਂ ਰੱਖਦੇ ਹਨ ਅਤੇ ਨਾਮਧਾਰੀ ਪੰਥ ਦੇ ਅਕੀਦੇ ਅਨੁਸਾਰ ਜੋ ਦੱਸਵੇਂ ਗੁਰੂ ਜੀ ਨੇ ਗੁਰੂਤਾਰੂਪੀ ਅਮਾਨਤ ਠਾਕੁਰ ਜੀ (ਸਤਿਗੁਰੂ ਰਾਮ ਸਿੰਘ ਜੀ) ਨੂੰ ਅਰਪਣ ਹਿਤ ਸਉਂਪੀ ਸੀ ਉਸ ਨੂੰ ਨੇਕ ਨੀਅਤ ਨਾਲ ਉਹਨਾਂ ਦੇ ਹਵਾਲੇ ਕਰਦੇ ਹਨ। ਉਹ ਇਸ ਤਰ੍ਹਾਂ ਗੁਰੂ ਬਾਲਕ ਸਿੰਘ ਜੀ ਦਾ ਜੱਸ ਗਾਇਨ ਕਰਦੇ ਹਨ।

"ਹਜਰੋ ਨਿਵਾਸੀ, ਸੁਖ ਰਾਸੀ ਅਬਿਨਾਸੀ ਨਾਥ,
ਕਾਟੋ ਜਮ ਫਾਸੀ, ਦਾਸ ਦਾਸਨ ਲਖਾਇਕੇ।
ਅਜਰ ਜਰੱਯਾ, ਗੁਰ ਗੁਪਤ ਰਹੱਸੀ ਬਪੁ,

ਕਰੋ ਪਾਰ ਸਈਆ ਮਿਹਰ ਨਈਆ ਪੈ ਚਰਾਇਕੇ।
ਬਾਲਕ ਸਮਾਨ, ਖਾਨ ਹੀਰਨ ਕੇ ਮਾਲਕ ਹੋ
ਰਹੇ ਧਿਆਨ ਖਾਲਕ ਸੌਂ ਆਲਸ ਮਿਟਾਇਕੇ
ਦਸਮ ਕੀ ਗੁਰਤਾ, ਅਮਾਨਤ ਸੋ ਠਾਕੁਰੋਂ ਕੋ
ਦਿਆਨਤ ਸੋਂ ਦਈ ਬਿਨ ਖਿਆਨਤ ਬੁਲਾਇ ਕੇ।[12]

ਗੁਰੂ ਬਾਲਕ ਸਿੰਘ ਜੀ ਦੇ ਉਸਤਤ ਗਾਇਨ ਬਾਅਦ ਕਵੀ ਜੀ ਆਪਣੇ ਗ੍ਰੰਥ ਦੇ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਦਾ ਬਖਾਨ ਜਿਨ੍ਹਾਂ ਸ਼ਬਦਾਂ ਵਿਚ ਕਰਦੇ ਹਨ ਇਹ ਵੀ ਉਨ੍ਹਾਂ ਦੇ ਕਾਵਯ ਕੌਸ਼ਲ ਅਤੇ ਕਲਾ ਪਰਪੱਕਤਾ ਦੇ ਸੂਚਕ ਹਨ। ਕਵੀ ਜੀ ਮੁਤਾਬਿਕ ਆਪ ਸਾਗਰ ਅਤੇ ਇਸ ਦੇ ਪਾਰ ਵਾਲੇ ਵਾਸੀਆਂ ਨੂੰ ਤਾਰਨ ਲਈ, ਪੁਰਾਣੀ ਦੈਵ ਰੀਤੀ ਅਤੇ ਧਰਮ ਨੂੰ ਸਥਾਪਿਤ ਕਰਨ ਲਈ ਆਏ ਹਨ। ਗਊ ਗਰੀਬ ਦੀ ਰੱਖਿਆ ਕਰਨ ਲਈ, ਅੰਮ੍ਰਿਤ ਛਕਾ ਕੇ, ਚੰਗੀ ਮੱਤ ਦੇਣ ਲਈ ਉਨ੍ਹਾਂ ਨੇ ਪੰਥ ਸਾਜਿਆ ਹੈ। ਸਾਂਵਲੇ ਕਾਹਨ ਵਾਂਗੂੰ ਹੰਕਾਰੀਆਂ ਦਾ ਹੰਕਾਰ ਮਲਣ ਵਾਸਤੇ ਅਤੇ ਦੈਂਤਾਂ ਜਿਹੇ ਲੋਕਾਂ ਨੂੰ ਦਲਣ ਲਈ ਪ੍ਰਗਟ ਹੋਏ ਹਨ। ਕਵੀ ਜੀ (ਬਾਬਾ) ਜੱਸਾ ਸਿੰਘ ਦੇ ਉਸ ਜਾਏ ਨੂੰ ਨਮਸਕਾਰ ਕਰਦੇ ਹਨ ਜੋ ਨਿਸਤੇਜ ਹੋਏ ਖਾਲਸਾ ਪੰਥ ਦਾ ਤੇਜ ਵਧਾਉਣ ਵਾਲੇ ਗੁਰੂ ਰਾਮ ਸਿੰਘ ਸਹਿਨਸ਼ਾਹ ਹਨ। ਕਵੀ ਜੀ ਦੇ ਅਲੌਕਿਕ ਸ਼ਬਦਾਂ ਦੀ ਆਭਾ ਵੇਖਿਆਂ ਹੀ ਬਣਦੀ ਹੈ–

"ਸਾਗਰ ਕੇ ਤਾਰਬੇ ਕੋ, ਧਰਮ ਉਬਾਰਬੇ ਕੋ,
ਦੇਵਰੀਤ ਧਾਰਬੇ ਕੋ, ਮੂਰਤਿ ਦਿਖਾਇ ਹੈਂ।
ਗਊ ਦੀਨ ਰਾਖਿਬੇ ਕੋ, ਅਮੀ ਰਸ ਚਾਖਿਬੇ ਕੋ,
ਸੁਭ ਮਤ ਭਾਖਿਬੇ ਕੋ, ਪੰਥ ਸੁ ਸੁਜਾਇ ਹੈਂ।
ਮਾਨਨ ਮਲੱਯਾ, ਅਰੁ ਦੈਤਨ ਦਲੱਯਾ ਜਿਵੇਂ,
ਸਾਵਰ ਕਨ੍ਹਯਾ, ਪ੍ਰਗਟਾਏ ਇਸ ਭਾਇ ਹੈਂ।
ਮੇਰੀ ਨਮੋ ਭਯਾ, ਆਹਿ ਜੱਸਾ ਸਿੰਘ ਜੱਯਾ,
ਸਿੰਘ ਤੇਜ ਕੇ ਬਢੱਯਾ, ਗੁਰੂ ਰਾਮ ਸਿੰਘ ਰਾਇ ਹੈਂ।[13]

ਕੁਝ ਨਿਵੇਕਲੇ ਇਤਿਹਾਸਿਕ ਹਵਾਲੇ ਵੀ 'ਕਾਦਰਾਬਾਦੀ ਕ੍ਰਿਤ ਰਚਨਾ ਵਿਚ ਹੀ ਮਿਲਦੇ ਹਨ ਜਿਵੇਂ ਗੁਰਤਾ ਅਰਪਣ ਉਪਰੰਤ ਗੁਰੂ ਬਾਲਕ ਸਿੰਘ ਸਤਿਗੁਰੂ ਰਾਮ ਸਿੰਘ ਜੀ ਨੂੰ ਕਹਿੰਦੇ ਹਨ, ਜੋ ਉਸ ਸਮੇਂ ਲਾਹੌਰ ਦਰਬਾਰ ਦੀ ਸੈਨਾ ਵਿਚ ਸਨ, "ਅਬ ਭੈਣੀ ਸਾਹਿਬ ਕੋ ਜਾਵੋ। ਛੋਡ ਨੌਕਰੀ ਦੇਗ ਚਲਾਵੋ।" ਇਹ ਵੱਖਰੀ ਗੱਲ ਹੈ ਕਿ ਸੈਨਾ ਦਾ ਆਪਣਾ ਅਨੁਸ਼ਾਸ਼ਨ ਹੁੰਦਾ ਹੈ ਅਤੇ ਨੌਕਰੀ ਛੱਡਣ ਦੇ ਹਾਲਾਤ ਸਿਰਜਣ ਲਈ ਸਤਿਗੁਰੂ ਜੀ ਨੂੰ ਤਿੰਨ ਚਾਰ ਵਰ੍ਹੇ ਹੋਰ ਲੱਗ ਗਏ ਸਨ। ਗੁਰੂ ਬਾਲਕ ਸਿੰਘ ਜੀ ਆਪ ਦੇ ਮੇਲ ਸਮੇਂ ਇਤਨੇ ਪਰਸੰਨ ਹੁੰਦੇ ਸਨ, ਅਧਿਕਾਰੀ ਨੂੰ ਆਇਆ ਜਾਣ ਕੇ ਕਿ ਬਹੁਤ ਵਰਦਾਨਾਂ ਦੀ ਬਖਸ਼ਿਸ਼ ਵੀ ਆਪ ਤੇ ਕਰਦੇ ਹਨ। ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਤਰਖਾਣ "ਤਛ ਮੁੱਛ ਜਿਉਂ ਬਿਰਛ ਸਵਾਰੇ। ਤਿਉਂ ਟੇਢੇ ਸੀਧੇ ਕਰ ਡਾਰੇ।" ਦੁਨੀਆ ਦੇ ਲੋਕਾਂ ਦੇ ਵਲਵਿੰਗ ਕਢਣੇ ਹੁਣ ਬਾਰ੍ਹਵੇਂ ਪਾਤਸ਼ਾਹ ਜੀ ਦੇ ਜ਼ਿੰਮੇ ਲਾਏ ਗਏ ਸਨ ਅਤੇ ਇਹ ਪੰਥ ਪਹਿਲੇ ਸਤਿਗੁਰਾਂ ਦੀ ਸਿੱਖੀ ਤੋਂ ਵੱਖਰਾ ਨਹੀਂ ਹੋਏਗਾ। ਸਗੋਂ ਗੁਰੂ ਬਾਲਕ ਸਿੰਘ ਕਹਿੰਦੇ ਹਨ "ਗੁਰੂ ਗੋਬਿੰਦ ਸਿੰਘ ਜੀ ਕੀ ਨੀਤੀ। ਵੁਹ ਸੰਭਾਲਹੁ ਤੁਮ ਸੁਭ ਰੀਤੀ।" ਫਿਰ ਹੋਰ ਬਖਸ਼ਿਸ਼ਾਂ ਦੇ ਭੰਡਾਰੇ ਖੋਲ੍ਹਦੇ ਹਨ ਕਿ ਤੇਰੇ ਵਰਗਾ ਨਾ ਕੋਈ ਹੋਇਆ ਹੈ ਅਤੇ ਨਾ ਹੀ ਕੋਈ ਹੋਵੇਗਾ। (ਹੋਇ ਨ ਹੋਇਓ ਤੋਹਿ ਸਾਮਾਨ) ਅਤੇ ਨਵੇਂ ਸੱਜਣ ਵਾਲੇ ਸਿੰਘਾਂ ਪ੍ਰਤੀ ਵੀ ਖੁਸ਼ੀਆਂ ਬਖਸ਼ਦੇ ਹਨ – "ਤੁਮਰੇ ਪੰਥ ਚਲੈ ਬਲਵਾਨਾ। ਸਿੰਘ ਸੂਰਮੇ ਸਿਦਕ ਮਹਾਨਾ।"

ਜਦੋਂ ਭਾਈ ਰਾਇ ਸਿੰਘ ਸ੍ਰੀ ਹਜ਼ੂਰ ਸਾਹਿਬ ਤੋਂ ਦਸਮ ਗੁਰੂ ਜੀ ਵਾਲੀ ਮਰਿਆਦਾ ਦਾ ਪੂਰਾ ਵੇਰਵਾ ਲੈ ਕੇ ਸ੍ਰੀ ਭੈਣੀ ਸਾਹਿਬ ਸੰਗਤ ਦੇ ਦੀਵਾਨ ਵਿਚ ਪੁੱਜਦੇ ਹਨ ਤਾਂ ਉਸ ਦੀਵਾਨ ਦੀ ਨਿਰਾਲੀ ਫਬ ਦਾ ਵਰਣਨ, ਜਿਥੇ ਗੁਰੂ ਨਾਨਕ ਜੀ ਦੀ ਅੰਮ੍ਰਿਤ ਬਾਣੀ ਦੀ ਵਰਖਾ ਹੋ ਰਹੀ ਹੈ ਬੜੇ ਸਫਲ ਕਾਵਿਕ ਅੰਦਾਜ਼ ਵਿਚ ਕਵੀ ਜੀ ਕਰਦੇ ਹਨ:–

"ਮਾਝੇ ਦੇਸ ਮਾਲਵੇ ਸੰਗਤਿ।
ਬੈਠੀ ਏਕ ਲਗੀ ਤਹਿ ਪੰਗਤ।
ਢੋਲਕ ਛੈਨਣ ਕੀ ਧੁਨਿ ਲਾਗੀ।
ਸਬਦ ਪੜਤ ਹੋਵਤ ਵੈਰਾਗੀ।
ਗੁਰ ਨਾਨਕ ਕੀ ਅੰਮ੍ਰਿਤ ਬਾਣੀ।
ਬਾਣੀ ਸਭ ਹੂੰ ਕੋ ਮਨ ਭਾਣੀ।
ਭਾਣੀ ਜਿਨ ਨਿਸਚੈ ਕਰ ਜਾਣੀ।
ਜਾਣੀ ਛੂਟੀ ਕਾਣ ਜਮਾਣੀ।
ਮਾਣੀ ਮੌਜ ਤਿਨੈ ਮੁਕਤਾਣੀ
ਤਾਣੀ ਸਿਖਨ ਹੇਤ ਵਖਾਣੀ।
ਖਾਣੀ ਚਾਰ ਜਪੈ ਨਿਰਵਾਣੀ।
ਨਿਰਬਾਣੀ ਜਾਣੀ ਗੁਣ ਖਾਣੀ।[14]

ਅੰਮ੍ਰਿਤਸਰ ਸ਼ਹਿਰ ਦੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਤਰਾ ਦਾ ਪਰਸੰਗ ਵੀ ਕਵੀ ਜੀ ਨੇ ਇਸ ਤਰ੍ਹਾਂ ਚਿਤਰਿਆ ਹੈ ਜਿਵੇਂ ਉਹ ਹਜ਼ੂਰ ਦੀ ਹਾਜ਼ਰੀ

ਵਿਚ ਰਹੇ ਹੋਣ। ਅੰਗਰੇਜ਼ ਅਧਿਕਾਰੀ ਸਤਿਗੁਰੂ ਜੀ ਨੂੰ ਟੋਪੀ ਲਾਹ ਕੇ ਨਮਸਕਾਰ ਕਰਦੇ ਹਨ। ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਅਤੇ ਪੁਲਿਸ ਕਪਤਾਨ ਸਤਿਗੁਰੂ ਜੀ ਦੀ ਅਗਵਾਈ ਲਈ ਆਉਂਦੇ ਹਨ। ਪਰਸਪਰ ਪ੍ਰੇਮ ਪਿਆਰ ਦੇ ਬਚਨ ਹੁੰਦੇ ਹਨ। ਕਵੀ ਜੀ ਇਸ ਦ੍ਰਿਸ਼ ਨੂੰ ਦੁਆਪਰ ਯੁੱਗ ਵਿਚ ਬੱਧਕ ਹੱਥੋਂ ਤੀਰ ਖਾਣ ਵਾਲੇ ਭਗਵਾਨ ਕ੍ਰਿਸ਼ਨ ਨਾਲ ਜੋੜ ਕੇ ਪੇਸ਼ ਕਰਦੇ ਹਨ ਕਿ ਜਿਵੇਂ ਆਪਣੇ ਹਤਿਆਰੇ ਨੂੰ ਭਗਵਾਨ ਨੇ ਗਲੇ ਲਾਇਆ ਸੀ ਇਵੇਂ ਸਤਿਗੁਰੂ ਜੀ ਅੰਗਰੇਜ਼ ਅਫ਼ਸਰਾਂ ਨਾਲ ਖ਼ੁਸ਼ੀ ਹੋ ਕੇ ਵਾਰਤਾਲਾਪ ਕਰਦੇ ਹੋਏ ਉਨ੍ਹਾਂ ਦੀ ਰਾਜੀ ਖ਼ੁਸ਼ੀ ਪੁੱਛਦੇ ਹਨ। ਜਾਣ ਲੱਗੇ ਉਹ ਥਾਣੇਦਾਰ ਸਿਪਾਹੀਆਂ ਸਮੇਤ ੧੦ ਆਦਮੀ ਸਤਿਗੁਰੂ ਜੀ ਦੀ ਸੇਵਾ ਵਿਚ ਸੌਂਪ ਜਾਂਦੇ ਹਨ। ਪੁਜਾਰੀ ਕਹਿੰਦੇ ਹਨ ਕਿ ਤਨਖਾਹ ਲੁਆਉਗੇ ਤਾਂ ਤੁਹਾਡੀ ਅਰਦਾਸ ਕਰਾਂਗੇ। ਦੋਸ਼ ਇਹ ਕੱਢਦੇ ਹਨ ਕਿ ਤੁਹਾਡੇ ਸਿੰਘ ਸ਼ਬਦ ਬਾਣੀ ਪੜ੍ਹਦੇ ਸਮੇਂ ਦਸਤਾਰ ਉਤਾਰ ਦਿੰਦੇ ਹਨ ਇਉਂ ਕੇਸਾਂ ਦੀ ਬੇਅਦਬੀ ਕਰਦੇ ਹਨ। ਸਤਿਗੁਰੂ ਜੀ ਉਨ੍ਹਾਂ ਨੂੰ ਜੁਆਬ ਦਿੰਦੇ ਹਨ ਕਿ ਸ਼ਬਦ ਦੀ ਮਸਤੀ ਵਿਚ, ਜਦੋਂ ਗੁਰੂ ਨਾਨਕ ਦੀ ਅੰਮ੍ਰਿਤ ਬਾਣੀ ਉਨ੍ਹਾਂ ਦੇ ਲੂੰ ਲੂੰ ਵਿਚ ਧਸ ਚੁੱਕੀ ਹੁੰਦੀ ਹੈ ਸਰੀਰ ਦੀ ਸੁੱਧ ਹੀ ਕਿਹਨੂੰ ਰਹਿੰਦੀ ਹੈ। ਉਹ ਖੂਹ ਵਿਚ ਵੀ ਡਿੱਗ ਸਕਦੇ ਹਨ ਤੇ ਚਿੱਕੜ ਵਿਚ ਵੀ, ਪੱਥਰ 'ਤੇ ਵੀ ਡਿੱਗ ਪੈਂਦੇ ਹਨ ਅਤੇ ਕੰਡਿਆਂ 'ਤੇ ਵੀ ਕਿਉਂ ਜੁ "ਪਿਆਰਾ ਸੀਸ ਵਾ ਜਾਨ ਨਾ ਜਾ ਕੋ। ਸ਼ਰਾ ਕਾਮ ਕਿਆ ਦੇਵੇ ਤਾਕੋ।"[15]

ਉਹ ਪੁਜਾਰੀਆਂ ਨੂੰ ਉਨ੍ਹਾਂ ਦੀ ਅਸਲੀਅਤ ਦੱਸਦੇ ਹਨ –

"ਸਮ ਬਗਲੇ ਤੁਮ ਜਿਤੇ ਪੁਜਾਰੀ। ਏਕ ਟਾਂਗ ਪਰ ਮਛਲੀ ਮਾਰੀ"[15]

ਡਾ. ਅਮਰ ਭਾਰਤੀ ਲਿਖਦੇ ਹਨ – "ਸਤਿਗੁਰਾਂ ਦੇ ਮਨ ਵਿਚ ਗੁਰਦੁਆਰਾ ਸ੍ਰੀ ਹਰਿਮੰਦਿਰ ਸਾਹਿਬ ਦੇ ਪ੍ਰਤੀ ਕੈਸੀ ਬੇਮਿਸਾਲ ਸ਼ਰਧਾ ਭਗਤੀ ਸੀ। ਦੂਜੇ ਪਾਸੇ ਪੁਜਾਰੀਆਂ ਦੇ ਇਕ ਵਰਗ ਦੇ ਮਨ ਵਿਚ ਤੰਗ ਨਜ਼ਰੀ ਸੀ ਤੇ ਪੁਜਾਰੀਆਂ ਦੇ ਇਕ ਦੂਜੇ ਵਰਗ ਦੇ ਮਨ ਵਿਚ ਸਤਿਗੁਰਾਂ ਦੇ ਪ੍ਰਤੀ ਆਜਜ਼ੀ ਅਤੇ ਸ਼ਰਧਾ ਦਾ ਭਾਵ ਸੀ।

'ਸਤਿਗੁਰ ਬਿਲਾਸ ਵਿਚ ਦਿੱਤੇ ਦੋਵਾਂ ਤਰ੍ਹਾਂ ਦੇ (ਗੁਰਦੁਆਰਾ) ਪਰਸੰਗ ਨੂੰ ਜੇ ਮਿਸਾਲ ਮੰਨ ਲਿਆ ਜਾਵੇ ਤਾਂ ਇਸ ਨੂੰ ਅੱਜ ਦੇ ਨਾਮਧਾਰੀ ਸਿੱਖ ਸਮਾਜ ਅਤੇ ਗ਼ੈਰ ਨਾਮਧਾਰੀ ਸਿੱਖ ਸਮਾਜ – ਸਮੇਤ ਗੁਰਧਾਮਾਂ ਤੇ ਰਹਿਤ ਮਰਿਆਦਾ – ਪਰਸਪਰ ਮਿਲ ਬਹਿਣ ਲਈ ਸਾਂਝੇ ਦ੍ਰਿਸ਼ਟੀਕੋਣ ਦਾ ਆਧਾਰ ਬਣਾਇਆ ਜਾ ਸਕਦਾ ਹੈ।"[16]

ਸਤਿਗੁਰੂ ਜੀ ਆਪ ਨੂੰ ਤਨਖਾਹ ਲਾਉਣ ਵਾਲੇ ਪੁਜਾਰੀਆਂ ਨੂੰ ਕਹਿੰਦੇ ਹਨ – "ਪੂਜਾ ਧਾਨ ਤੁਮਰੀ ਮਤ ਮਾਰੀ। ਰਾਖੋ ਤੁਮ ਕੌਡੀ ਕੀ ਯਾਰੀ।' ਫਿਰ ਸਤਿਗੁਰੂ ਜੀ ਆਪਣੀ ਸੰਗਤ ਬਾਬਤ ਦੱਸਦੇ ਹਨ ਜਿਸ ਨੂੰ ਬਹੁਤ ਸਾਰੇ ਵਿਕਰਮਾਂ ਤੋਂ ਆਪ ਨੇ ਮੁਕਤ ਕਰ ਦਿੱਤਾ ਹੈ। ਚੋਰੀ ਯਾਰੀ, ਮਾਸ ਸ਼ਰਾਬ, ਝੂਠ, ਜੂਆ ਸਭ ਤਰ੍ਹਾਂ ਦੇ ਨਸ਼ੇ ਅਫ਼ੀਮ, ਧੂਮਰਪਾਨ ਆਦਿ ਦਾ ਉਨ੍ਹਾਂ ਦੇ ਭਾਈਚਾਰੇ ਵਿਚ ਕੋਈ ਨਾਂ ਲੈਣ ਵਾਲਾ ਵੀ ਨਹੀਂ। ਫਿਰ ਸਤਿਗੁਰੂ ਜੀ ਕਹਿੰਦੇ ਹਨ ਕਿ ਜੇ ਕੋਈ ਬਬੇਕੀ ਸਿੰਘ ਤੁਹਾਡੇ ਵਿਚ ਹੈ ਤਾਂ ਉਹ ਮੈਨੂੰ ਤਨਖਾਹ ਲਾ ਸਕਦਾ ਹੈ। ਤਾਂ ਪੁਜਾਰੀ ਕਹਿੰਦੇ ਹਨ ਕਿ ਇਕ ਐਸਾ ਸਿੱਖ ਤਾਂ ਹੈ ਪਰ ਉਹ ਅੱਜ ਘਰ ਨਹੀਂ ਪਰਸੋਂ ਆਵੇਗਾ ਤੇ ਫਿਰ ਆਪ ਨੂੰ ਤਨਖਾਹ ਲਾਏਗਾ। ਇਸ ਤੇ ਸਤਿਗੁਰੂ ਜੀ ਕਹਿੰਦੇ ਹਨ 'ਕਾਮ ਨ ਦੇ ਮਾਂਗੀ ਤਲਵਾਰੇ। ਕਹਾ ਅਹੋ ਤੁਮ ਥੋਥੇ ਪਿਆਰੇ।' ਸਤਿਗੁਰੂ ਜੀ ਦੀ ਵਾਕ ਚਤੁਰਤਾ ਤੇ ਨਿਹਾਲ ਹੋ ਕੇ, ਭਾਈ ਧਿਆਨ ਸਿੰਘ ਜੀ ਲਿਖਦੇ ਹਨ, ਗੋਰੇ ਅਸ਼ ਅਸ਼ ਕਰ ਉੱਠੇ ਅਤੇ ਪੁਜਾਰੀਆਂ ਵੱਲ ਵੇਖ ਕੇ ਉਨ੍ਹਾਂ ਦੀ ਢਹਿੰਦੀ ਕਲਾ ਤੇ ਹੱਸਣ ਲੱਗ ਪਏ। ਫਿਰ ਜਦੋਂ ਹਰਿਮੰਦਰਿ ਸਾਹਿਬ ਦੇ ਪੁਜਾਰੀ ਨੇ ਦੁਸ਼ਾਲਾ, ਦਸਤਾਰ, ਬਹੁ ਮੁੱਲੇ ਬਸਤਰ ਅਤੇ ਮਿਸ਼ਰੀ ਦੇ ਦਸ ਗੋਟੇ ਹਜ਼ੂਰ ਦੀ ਨਜ਼ਰ ਕਰਨੇ ਚਾਹੇ ਤਾਂ ਆਪ ਨੇ ਕਿਹਾ ਕਿ ਮੈਂ ਤਾਂ ਇਸ ਦਰਬਾਰ ਦੇ ਦਾਸਾਂ ਦਾ ਵੀ ਦਾਸ ਹਾਂ। ਸੇਵਕ ਨੂੰ ਇਥੋਂ ਕੁਝ ਵੀ ਲੈਣਾ ਨਹੀਂ ਸੋਭਦਾ। ਬਾਕੀ ਵਸਤਾਂ ਗੁਰ ਦਰਬਾਰ ਦੇ ਸੇਵਕਾਂ ਨੂੰ ਭੇਟ ਕਰ ਕੇ ਸਿਰਫ਼ ਮਿਸਰੀ ਦੇ ਗੋਟੇ ਗੁਰੂ ਕੇ ਪਰਸ਼ਾਦ ਵਜੋਂ ਰੱਖ ਲਏ। ਸਤਿਗੁਰੂ ਜੀ ਦੀ ਨਿਮਰਤਾ ਨੇ ਸਭ ਨੂੰ ਪ੍ਰਭਾਵਿਤ ਕੀਤਾ। ਇਸ ਅੰਮ੍ਰਿਤਸਰ ਫੇਰੀ ਸਮੇਂ ਸਤਿਗੁਰੂ ਜੀ ਨਾਲ ਸੰਗਤ ਦਾ ਏਨਾ ਵਿਸ਼ਾਲ ਇਕੱਠ ਹੈ ਕਿ ਕਾਦਰਾਬਾਦੀ ਜੀ ਲਿਖਦੇ ਹਨ –

'ਮਾਰਿਓ ਤਿਲ ਨ ਜਿਮੀ ਪੈ ਆਇ। ਤਬ ਸਥ ਕੋ ਗੁਰ ਫਤੇ ਬੁਲਾਏ। ਗੋਰਿਯੋਂ ਕੋ ਮੁਖ ਸੇ ਫੁਰਮਾਇ॥ ਦੇਹੁ ਸਰਬ ਅਬ ਲੋਕ ਹਟਾਇ।"[17]

ਕਿਉਂਕਿ ਹੁਣ ਸ੍ਰੀ ਸਤਿਗੁਰੂ ਜੀ ਹਰਿਮੰਦਰਿ ਸਰੋਵਰ ਦੀ ਪਰਕਰਮਾ ਕਰਨ ਜਾ ਰਹੇ ਸਨ। ਇਥੇ ਹੀ ਆਪ ਜੀ ਨੇ ਭਾਈ ਹਰਮੀਤ ਸਿੰਘ ਨੂੰ ਮੁਖ਼ਾਤਿਬ ਹੋ ਕੇ ਕਿਹਾ ਸੀ ਕਿ ਹੁਣ ਇਹ ਸਿੰਘ ਮੈਨੂੰ ਇਕ ਮਿੰਟ ਵੀ ਇਕੱਲਿਆਂ ਨਹੀਂ ਹੋਣ ਦਿੰਦੇ ਇਕ ਸਮਾਂ ਆਏਗਾ ਜਦੋਂ ਇਹ ਕਛਹਿਰੇ ਲਾਹ ਲਾਹ ਕੇ ਸੁੱਟ ਦੇਣਗੇ ਕਿਉਂਕਿ ਜ਼ਾਲਮ ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿਚ ਕਛਹਿਰਾ ਕੂਕਪੁਣੇ ਦਾ ਚਿੰਨ੍ਹ ਸੀ।

੧੮੭੧ ਈ. ਦੇ ਹੋਲੇ ਮਹੱਲੇ ਸਮੇਂ ਸਤਿਗੁਰੂ ਜੀ, ਅਨੰਦਪੁਰ ਸਾਹਿਬ ਗਏ, ਭਾਰੀ ਸੰਗਤ ਸਮੇਤ 'ਹੋਲੇ' ਦਾ ਬੜਾ ਰੰਗ ਬੱਝਾ। ਹੁੱਕੇ ਵਾਲਾ, ਸ਼ਰਾਬੀ, ਸਿੰਘਾਂ ਦੇ ਨੇੜੇ ਨਹੀਂ ਆਉਂਦਾ। ਜਿਹੜਾ ਆਉਂਦਾ ਹੈ ਉਹ ਸੋਧਿਆ ਜਾਂਦਾ ਹੈ। ਸਿੰਘ ਬੇਨਤੀ ਕਰਦੇ ਹਨ – 'ਆਤੇ ਸਾਲ ਭੀ ਆਵੈ ਯਹਾਂ।' ਇਸ ਤੇ ਸਾਡਾ ਕਵੀ ਪੁਰਾਣ ਸਾਖੀਆਂ ਵਿਚ ਭਾਵੀ ਜਾਂ ਹੋਣੀ ਦੇ ਵਰਤਣ ਦੇ ਕਿੱਸੇ ਛੇੜ ਲੈਂਦਾ ਹੈ।

ਰਾਮ ਨੂੰ ਰਾਜ ਤਿਲਕ ਦੀ ਤਿਆਰੀ ਸੀ, ਬਨਬਾਸ ਮਿਲ ਗਿਆ। ਇਸ ਤਰ੍ਹਾਂ ਸ਼ਿਸ਼ਪਾਲ ਤੇ ਰੁਕਮਣੀ ਦਾ ਪਰਸੰਗ ਹੈ। ਸਤਿਗੁਰੂ ਜੀ ਆਉਣ ਵਾਲੇ ਸਮੇਂ ਨੂੰ ਇਉਂ ਨਿਹਾਰ ਰਹੇ ਹਨ –

"ਪਰਾਲਬਧ ਸੇ ਦੇਖੇਂ ਹੋਲਾ।
ਜਾਇ ਬਦੇਸ ਕੋਇ ਦਿਨ ਚੋਲਾ।
ਇਹੋ ਮਹੱਲਾ ਹੋਲਾ ਖੇਲੇਂ।
ਨਦੀਆਂ ਵਾਹ ਸੰਜੋਗੀ ਮੇਲੇ।
ਕੈ ਦਿਨ ਹੋਇ ਸਿੰਘਨ ਭੀ ਰੋਕਾ।
ਫਿਰ ਬਿਚਰੇ ਨਿਰਭੈ ਬਿਨ ਸੋਕਾ।
ਐਸੇ ਕਹਿ ਕਰ ਦੀਓ ਉਪਦੇਸੂ।
ਕਰੋ ਬੰਦਗੀ ਮਿਟੇ ਕਲੇਸੂ।
ਸਬਦ ਸਾਥ ਜਿਉਂ ਜਿਉਂ ਚਿਤ ਲਾਵੋ।
ਤਿਉਂ ਤਿਉਂ ਸਰਬ ਸੂਖ ਧਨ ਪਾਵੋ।"[18]

ਭਾਈ ਜੀ ਦੇ ਅਨੁਸਾਰ ਇਸੇ ਹੋਲੇ ਮਹੱਲੇ ਸਮੇਂ ਇਕ ਪਹਾੜੀ ਰਾਜੇ ਦੇ ਫੀਨੇ ਨੱਕ ਵਾਲੇ ਦੀਵਾਨ ਨੇ ਰਾਜੇ ਦੀ ਸੈਨਾ ਲਈ ਇਕ ਹਜ਼ਾਰ ਨਾਮਧਾਰੀ ਸਿੰਘ ਭੇਜਣ ਦੀ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਹੁਣ ਇਨ੍ਹਾਂ ਦੇ ਭੇਜਣ ਦਾ ਸਮਾਂ ਨਹੀਂ। ਅਜੇ ਆਵੀ ਕੱਚੀ ਹੈ। ਸਮਾਂ ਆਏਗਾ ਜਦੋਂ ਸਾਡੇ ਸਿੰਘ ਰਾਜ ਕਰਨ ਵਾਲਿਆਂ ਦਾ ਤੇਜ ਹਰ ਲੈਣਗੇ।

ਇਸ ਅਲੌਕਿਕ ਹੋਲੇ ਮੁਹੱਲੇ ਸਮੇਂ ਬਣੀ ਗੁਰ ਦੀਵਾਨ ਦੀ ਅਨੂਠੀ ਛੱਬ ਦਾ ਵਰਣਨ ਕਵੀ ਜੀ ਨੇ ਤਿਰਭੰਗੀ ਛੰਦ ਵਿਚ ਜਿਸ ਮਨੋਹਰ ਸ਼ੈਲੀ ਵਿਚ ਕੀਤਾ ਹੈ, ਉਹ ਅੱਜ ਵੀ ਨਾਮਧਾਰੀ ਦੀਵਾਨਾਂ ਵਿਚ ਸੁਨਾਉਣ ਵਾਲੇ ਜਥੇਦਾਰ, ਸੰਗਤ ਨੂੰ ਭਾਵ ਬਿਹਬਲ ਕਰ ਦਿੰਦੇ ਹਨ–

'ਯਾ ਬਿਧ ਗੁਰ ਪੂਰੇ ਜਾਹਿ ਹਜੂਰੇ,
ਚਲਤ ਸਰੂਰੇ ਨਿਤ ਨਵੇਂ।
ਜਲਤੇ ਨਰ ਕੂਰੇ ਕਪਟੀ ਕੂਰੇ,
ਤਪਤੇ ਸੂਰੇ ਸਤਿ ਲਵੇਂ।
ਸਦ ਆਨੰਦ ਮੰਗਲ ਪ੍ਰਭ ਢਿਗ ਰੰਗਲ,
ਦੁਨੀਆ ਜੰਗਲ ਫੇਰ ਹਰਾ।
ਹਰਦਮ ਹਰਿ ਚਰਚਾ ਬਾਣੀ ਪਰਚਾ,
ਪੂਜਾ ਅਰਚਾ ਹੋਮ ਧਰਾ।
ਕਹੂੰ ਜਪ ਗੁਰ ਮੰਤੇ ਊਚ ਰਟੰਤੇ,
ਸਬਦ ਸੁਨੰਤੇ ਕੰਨ ਗੁਰੂ।
ਕਹੂੰ ਢੋਲਕ ਬਾਜਤ ਛੈਣੇ ਛਾਜਤ,
ਧਰਮ ਸੋ ਗਾਜਤ ਧੰਨ ਗੁਰੂ।
ਹੈ੍ ਹੈ੍ ਮਸਤਾਨੇ ਨਚਤ ਦਿਵਾਨੇ,
ਲਾਜ ਭੁਲਾਨੇ ਪ੍ਰੇਮ ਬਸੀ।
ਸਭ ਲਾਲੋ ਲਾਲੇ ਗਿਰਦ ਗੁਪਾਲੇ,
ਬਹੁਤ ਖੁਸਹਾਲੇ ਨੇਮਵਸੀ। [19]

ਸੰਬਤ ੧੯੨੮ ਬਿਕ੍ਰਮੀ ਦੀ ਸਿਆਲ ਰੁੱਤ ਵਿਚ, ਕਵੀ ਜੀ ਦੇ ਮੁਤਾਬਿਕ ਹੀਰਾ ਸਿੰਘ, ਲਹਿਣਾ ਸਿੰਘ ਅਤੇ ਅਤਰ ਸਿੰਘ ਦੀ ਅਗਵਾਈ ਵਿਚ ਮਸਤਾਨੇ ਸਿੰਘ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਪੂਰਾ ਡੇਢ ਮਹੀਨਾ ਅਕਾਲ ਬੁੰਗੇ ਵਿਖੇ ਸ੍ਰੀ ਭੈਣੀ ਸਾਹਿਬ ਹੀ ਟਿਕੇ ਰਹਿੰਦੇ ਹਨ। ਤਿੰਨ ਵੇਰ ਉਹ ਬੁੱਚੜ ਸੋਧਣ ਦੀ ਬੇਨਤੀ ਕਰਦੇ ਹਨ। ਸਤਿਗੁਰੂ ਜੀ ਧੀਰਜ ਕਰਨ ਲਈ ਆਖਦੇ ਹਨ ਕਿ ਅਜੇ ਪਨੀਰੀ ਛੋਟੀ ਹੈ। ਫਿਰ ਉਹ ਬਸਤਰ ਧੋਣ ਲਈ ਸਾਬਣ ਮੰਗਦੇ ਹਨ। ਸਤਿਗੁਰੂ ਜੀ ਦੇ ਪੁੱਛਣ ਤੇ ਕਿ ਜੰਞ ਕਿੱਧਰ ਚੜ੍ਹੇਗੀ ਬਸਤਰ ਧੋ ਕੇ। ਉਹ ਮਲੇਰ ਕੋਟਲੇ ਦੀ ਜੂਹ ਵੱਲ ਬੁੱਚੜ ਸੋਧਣ ਲਈ ਜਾਣ ਦੀ ਇੱਛਾ ਪ੍ਰਗਟ ਕਰਦੇ ਹਨ। ਇਸ ਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਮੇਰੇ ਹਟਾਇਆਂ ਇਹ ਹਟਦੇ ਨਹੀਂ ਹੁਣ ਇਨ੍ਹਾਂ ਨੂੰ ਸਾਬਣ ਦੇ ਦਿੱਤਾ ਜਾਵੇ। ਭਾਈ ਹੀਰਾ ਸਿੰਘ ਜਿੰਨਾ ਸਮਾਂ ਸਿੰਘ ਇਥੇ ਰਹੇ ਪੰਜ ਰੁਪੈ ਦਾ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਆਪਣੇ ਪੱਲਿਓਂ ਕਰਵਾਉਂਦਾ ਰਿਹਾ। ਜਦੋਂ ਹੀਰਾ ਸਿੰਘ ਲਕੀਰ ਖਿੱਚ ਕੇ ਧਰਮ ਹੇਤ ਸੀਸ ਦੇਣ ਵਾਲਿਆਂ ਨੂੰ ਹੀ ਲੰਘਣ ਲਈ ਆਖਦਾ ਹੈ ਤਾਂ ੧੪੦ ਸਿੰਘ ਲੰਘਦੇ ਹਨ ਬਾਕੀ ਜਿਨ੍ਹਾਂ ਦੇ ਕਲੇਜੇ ਧੜਕਣ ਲੱਗ ਪਏ ਉਹ ਵਾਪਸ ਮੁੜ ਗਏ। ਇਥੇ ਫਿਰ ਨਾਮਧਾਰੀ ਪੰਥ ਅਤੇ ਸ਼ਹੀਦ ਸਿੰਘਾਂ ਤੇ ਵਰਤਣ ਵਾਲੀ ਭਾਵੀ ਦਾ ਕਵੀ ਜੀ ਪੌਰਾਣਿਕ ਤੇ ਸਿੱਖ ਇਤਿਹਾਸ ਦੇ ਹਵਾਲਿਆਂ ਨਾਲ ਕਰੁਣਾਮਈ ਵਰਣਨ ਕਰਦੇ ਹਨ। ਕਵੀ ਜੀ ਇਸ ਨੂੰ ਸੰਤ ਦਾ ਮਾਰਗ ਅਤੇ ਧਰਮ ਦੀ ਪਉੜੀ ਦੱਸਦੇ ਹਨ ਗੁਰਬਾਣੀ ਦੇ ਹਵਾਲੇ ਨਾਲ। ਉਨ੍ਹਾਂ ਦੇ ਮੁਤਾਬਿਕ 'ਭਗਤਿ ਉਦਾਸ ਸੂਰਮੇ ਧਰਮੀ। ਇਨ ਬਿਨ ਸਰਬ ਕੀਟ ਲਖ ਵਰਨੀ'। ਉਨ੍ਹਾਂ ਦੇ ਇਥੋਂ ਉਥੋਂ ਦੇ ਸਾਰੇ ਤਰਾਸ ਮਿਟ ਗਏ ਹਨ ਅਤੇ ਗੁਰੂ ਨੇ ਉਨ੍ਹਾਂ ਨੂੰ ਮੁਕਤੀ ਦੇ ਦਵਾਰੇ ਵਿਖਾ ਦਿੱਤੇ ਹਨ। ਕਵੀ ਜੀ ਮੁਤਾਬਿਕ ਇਹ ਮਸਤਾਨੇ ਹੀ ਅਸਲੀ ਦਾਨੇ ਸਨ। ਆਪਣੇ ਪਤੀਆਂ ਨਾਲ ਸ਼ਹੀਦ ਹੋਣ ਵਾਸਤੇ ਆਈਆਂ ਦੋਵਾਂ ਮਾਈਆਂ ਨੇ ਵੀ ਘਰਾਂ ਦੀਆਂ ਸਭ ਵਸਤਾਂ ਵੇਚ ਵੱਟ ਕੇ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਪੁਚਾ ਦਿੱਤੀਆਂ

ਸਨ। ਜਦੋਂ ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਸਮੇਂ ਪਿੱਠ ਕਰ ਕੇ ਖੜ੍ਹੇ ਹੋਣ ਲਈ ਕਿਹਾ ਗਿਆ ਤਾਂ ਉਨ੍ਹਾਂ ਦਾ ਕਹਿਣਾ ਸੀ - "ਪੀਠ ਦਿਵੈਂ ਨਹੀਂ ਕਾਇਰ ਕੂੜੇ। ਸਨਮੁਖ ਮੁਖ ਮਰਹਿਗੇ ਮੂੜੇ।" ਜਿਸ ਸਿੰਘ ਨੂੰ ਇਹ ਕਹਿ ਕੇ ਛੱਡਣਾ ਚਾਹਿਆ ਕਿ ਤੋਪ ਉੱਚੀ ਹੈ ਤੂੰ ਮਧਰਾ ਹੈਂ ਉਸ ਨੇ ਢੀਮਾਂ ਇਕੱਠੀਆਂ ਕਰਕੇ ਦੇਹ ਵਧਾ ਲਈ ਉਪਰ ਖੜ੍ਹੇ ਹੋ ਕੇ ਅਤੇ ਕਿਹਾ "ਮੈਂ ਹੂ ਊਚਾ ਤੋਪ ਨਿਵੇਰੀ। ਸਾਥ ਚਲਾ ਮਮ ਕਰੋ ਨ ਡੇਰੀ।'

ਇਨ੍ਹਾਂ ਸਿੰਘਾਂ ਦੀਆਂ ਸ਼ਹੀਦੀਆਂ ਤੋਂ ਪ੍ਰਭਾਵਿਤ ਹੋ ਕੇ ਕਵੀ ਜੀ ਲਿਖਦੇ ਹਨ ਕਿ ਸਿੱਖੀ ਤਾਂ ਤਿੱਖੀ ਦੋਧਾਰੀ ਤਲਵਾਰ ਹੈ ਕੋਈ ਸੂਰਮਾ ਹੀ ਇਸ ਨੂੰ ਧਾਰਨ ਕਰ ਸਕਦਾ ਹੈ। ਤਲਵਾਰ ਵੱਲ ਸਿੱਧੇ ਮੂੰਹ ਆਉਣ ਵਾਲੇ ਹੀ ਸਿੱਖੀ ਦਾ ਆਨੰਦ ਮਾਣ ਸਕਦੇ ਹਨ। ਸਿੱਖੀ ਕਮਾਦ ਦੇ ਉਸ ਬੂਟੇ ਵਰਗੀ ਹੈ ਜਿਸ ਨੂੰ ਵੇਲਣੇ ਵਿਚੋਂ ਲਘਾਇਆ ਜਾਂਦਾ ਹੈ। ਫਿਰ ਉਹ ਕਹਿੰਦੇ ਹਨ ਉਨ੍ਹਾਂ ਪੁਰਾਤਨ ਸਿੰਘਾਂ ਨਾਲ ਤੁਲਨਾ ਕਰ ਕੇ ਕਿ ਅਸੀਂ ਤਾਂ ਸਿਰਫ਼ ਨਾਂਅ ਦੇ ਸਿੱਖ ਹਾਂ। ਸਿੱਖੀ ਦਾ ਆਨੰਦ ਅਸਾਂ ਕਦੋਂ ਮਾਣਿਆ ਹੈ। ਅਸੀਂ ਤਾਂ ਧੀ ਪੁੱਤ ਅਤੇ ਪਤਨੀ ਦੇ ਹੀ ਸਿੱਖ ਹਾਂ। ਤਨ, ਮਨ ਤੇ ਧਨ ਵਾਰਨ ਬਾਅਦ ਸਿੱਖੀ ਨਸੀਬ ਹੁੰਦੀ ਹੈ। ਫਰੰਗੀ ਹਾਕਮ ਇਨ੍ਹਾਂ ਬੁੱਚੜ ਬੁੱਧ ਦੇ ਸਾਕਿਆਂ ਤੋਂ ਭੈ ਭੀਤ ਹੋ ਕੇ, ਫੌਜ ਲੈ ਕੇ, ਸ੍ਰੀ ਭੈਣੀ ਸਾਹਿਬ ਗਿਰਦੇ ਤੋਪਾਂ ਬੀੜ ਦਿੰਦੇ ਹਨ। ਭਾਈ ਸਾਹਿਬ ਲਿਖਦੇ ਹਨ 'ਪਾਯੋ ਘੇਰਾ ਕਹਿਓ ਅਬ ਡੇਰਾ ਦੇਹੁ ਉਡਾਇ।' ਸਰਕਾਰ ਕਹਿ ਰਹੀ ਹੈ-

'ਕੂਕਾ ਸਿਖ ਨਾ ਕੋਈ ਛੋਰੋ।
ਫਾਂਸੀ ਕੈਦ ਤੋਪ ਨਦ ਬੋਰੋ।
ਇਸ ਮਗ ਕਾ ਕੋਈ ਰਹਿਣ ਨਾ ਪਾਵੈ।
ਪੰਥ ਫਸਾਦੀ ਇਹ ਦ੍ਰਿਸਟਾਵੈ।[20]

ਸਿੰਘਾਂ ਤੋਂ ਇਹ ਸੁਣ ਕੇ ਫਰੰਗੀ ਇਸ ਤਰ੍ਹਾਂ ਕਹਿ ਰਹੇ ਹਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਲਾਹੀ ਬੋਲੇ ਕਰਦੇ ਹਨ-

"ਸਿੰਘ ਪਿਆਰਿਓ ਖੇਲ ਗੁਰੂ ਕੋ।
ਸੂਰ ਚੜੇ ਨਾ ਦਿਸੈ ਉਰੂ ਕੋ।
ਪੰਥ ਦਿਨੋ ਦਿਨ ਹੋਇ ਸਵਾਯਾ।
ਇਹ ਨਹੀਂ ਕਿਸ ਸੋ ਜਾਇ ਹਟਾਯਾ।
ਕੇਤੀ ਹੁਟਸੀ ਪਾ ਪਾ ਝੇਰੇ।
ਸਦਾ ਆਬਾਦ ਖਾਲਸੇ ਡੇਰੇ।
ਦੂਤੀ ਦੁਸਟ ਨਾ ਆਵੈ ਨੇਰੇ।
ਨਾਮ ਜਪੋ ਤੁਮ ਸਾਂਝ ਸਵੇਰੇ।
... ... ...
ਕੋਇਕ ਦਿਨ ਮੈਂ ਪੰਥ ਸੁ ਫੈਲੇ।
ਅਬ ਹਮ ਜਾਏ ਬਿਦੇਸਨ ਸੈਲੇ।[20]

ਅੱਤ ਦੀਆਂ ਕਠਿਨ ਹਾਲਤਾਂ ਵਿਚ ਵੀ ਗੁਰਵਾਕਾਂ ਦੁਆਰਾ ਧੀਰਜ ਬਨਾਉਣ ਦਾ ਕਾਰਜ ਕਰ ਕੇ ਭਾਈ ਧਿਆਨ ਸਿੰਘ ਕਾਦਰਾਬਾਦੀ ਨਾਮਧਾਰੀ ਪੰਥ ਦੀ ਚੜ੍ਹਦੀ ਕਲਾ ਵੇਖਣ ਦੇ ਇਛੁੱਕ ਹਨ। ਇਸ ਲਈ ਅਸੀਂ ਉਨ੍ਹਾਂ ਨੂੰ ਨਾਮਧਾਰੀ ਪੰਥ ਦੀ ਚੜ੍ਹਦੀ ਕਲਾ ਦੇ ਕਵੀ ਦੇ ਤੌਰ ਤੇ ਵੀ ਯਾਦ ਕਰ ਸਕਦੇ ਹਾਂ।

ਭਾਈ ਜੀ ਲਿਖਦੇ ਹਨ ਕਿ ਗੋਰਿਆਂ ਨੇ ਤੋਪਾਂ ਹਟਾ ਕੇ, ਸਤਿਗੁਰੂ ਜੀ ਨੂੰ ਆਖਿਆ ਕਿ ਬਿਨਾ ਦੇਰੀ ਸਾਡੇ ਨਾਲ ਚੱਲੋ। ਬਹੁਤ ਰੌਲਾ ਪੈ ਗਿਆ। ਸਿੰਘ ਵੈਰਾਗੀ ਹੋ ਗਏ। ਸਭ ਦੇ ਮਨ ਸ਼ੋਕ ਸਮੁੰਦਰ ਵਿਚ ਡੁਬਕੀਆਂ ਲਾ ਰਹੇ ਹਨ। ਸਤਿਗੁਰੂ ਜੀ ਕਿਸੇ ਸਿੰਘ ਨੂੰ ਆਪਣੀ ਟਹਿਲ ਸੇਵਾ ਲਈ ਨਾਲ ਲੈ ਜਾਣਾ ਚਾਹੁੰਦੇ ਹਨ। ਛੋਟੇ ਮਹਾਰਾਜ (ਬਾਬਾ ਬੁੱਧ ਸਿੰਘ ਬਾਦ ਵਾਲੇ ਗੁਰੂ ਹਰੀ ਸਿੰਘ ਜੀ) ਜਾਣਾ ਚਾਹੁੰਦੇ ਹਨ। ਪਰ ਸਤਿਗੁਰੂ ਜੀ ਉਨ੍ਹਾਂ ਨੂੰ ਪ੍ਰਵਾਨਗੀ ਨਹੀਂ ਦਿੰਦੇ ਕਿ ਤੁਸੀਂ ਇਥੇ ਰਹਿ ਕੇ ਸੰਗਤ ਨੂੰ ਭਜਨ ਬਾਣੀ ਕਰਵਾਓ। ਇਸ ਇਤਿਹਾਸਕ ਵਾਰਤਾਲਾਪ ਨੂੰ ਸਾਡੇ ਕਵੀ ਜੀ ਨੇ ਇਉਂ ਕਾਨੀਬੰਦ ਕੀਤਾ ਹੈ:

'ਸ੍ਰੀ ਗੁਰੂ ਬੋਲੇ ਹੈ ਕੋ ਸਿੰਘ।
ਚਾਲੋ ਜੋ ਅਬ ਹਮਰੇ ਸੰਗ।
ਮਹਾਰਾਜ ਛੋਟੇ ਤਬ ਕਹੇ।
ਦਾਸ ਪ੍ਰਭੂ ਜੀ ਹਾਜਰ ਅਹੇ।
ਬੋਲੇ ਤੁਮ ਪੀਛੇ ਸਭ ਸਾਰਾ।
ਈਹਾ ਰਾਖੋ ਭਲੀ ਪ੍ਰਕਾਰਾ।
ਕਰੀਓ ਭਜਨ ਕਰਾਵੋ ਔਰਨ।
ਬਿਨਾ ਨਾਮ ਕਾਹੂੰ ਕੋਊ ਠੋਰਨ।
ਸਾਰ ਸਮਾਲ ਰਖੋ ਸਭ ਸੰਗਤ।
ਇਤ ਦਰ ਕੀ ਹੋਵੇ ਲਗ ਮੰਗਤ।
ਤੁਮ ਨਿਰਭੈ ਬੈਠੋ ਨਿਸਗਮਾ।
ਬੀਚ ਭਜਨ ਕਾਟੋ ਕੁਛ ਸਮਾਂ।
ਬਾਣੀ ਅਖੰਡ ਕਰਾਵੋ ਪਾਠ।
ਸਦਾ ਅਟਲ ਸਾਚੇ ਕੋ ਠਾਟ।'[21]

ਸਤਿਗੁਰੂ ਜੀ ਨੂੰ ਪਹਿਲਾਂ ਰੰਗੂਨ ਅਤੇ ਫੇਰ 'ਮੋਰਮਈ' ਟਾਪੂ ਵਿਖੇ ਲੈ ਗਏ। ਜਿਥੇ ਅਨੇਕਾਂ ਸਿੰਘ ਉਨ੍ਹਾਂ ਦੇ ਦਰਸ਼ਨ ਕਰਕੇ ਆਏ ਕਿਉਂਕਿ ਆਪ ਦੇ ਦਰਸ਼ਨ ਮਾਤਰ ਨਾਲ ਹੀ ਪਾਪਾਂ ਦਾ ਨਾਸ ਹੋ ਜਾਂਦਾ ਹੈ। ਸਤਿਗੁਰੂ ਜੀ ਆਪਣੇ ਸਰੀਰ ਤੋਂ ਮਸਤ ਹੋ ਕੇ ਬੇਪ੍ਰਵਾਹੀ ਦੀ ਅਵਸਥਾ ਵਿਚ ਰਹਿੰਦੇ ਹਨ। ਦਰਸ਼ਨ ਕਰਨ ਜਾਣ ਵਾਲੇ ਸਿੰਘਾਂ ਨੂੰ ਹੁਕਮਨਾਮੇ ਬਖਸ਼ਦੇ ਹਨ। ਆਪਣੇ ਦਸਤਖ਼ਤਾਂ ਵਾਲੇ ਇਕ ਇਸ ਤਰ੍ਹਾਂ ਦੇ ਹੁਕਮਨਾਮੇ ਵਿਚ ਭਾਈ ਬੁੱਧ ਸਿੰਘ ਦਾ ਨਾਮ ਹਰੀ ਸਿੰਘ ਰੱਖ ਦਿੱਤਾ ਅਤੇ ਉਨ੍ਹਾਂ ਦੁਆਰਾ ਸਿੱਖੀ ਹਰੀ ਰੱਖੇ ਜਾਣ ਦਾ ਵਰ ਵੀ ਦੇ ਦਿੱਤਾ। ਗੁਰੂ ਹਰੀ ਸਿੰਘ ਜੀ ਨੇ ਹਰੀ ਨਾਮ ਦੀ ਵਰਖਾ ਕਰਕੇ ਹਜ਼ਾਰਾਂ ਪਤਿਤਾਂ ਦਾ ਉਧਾਰ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਨੂੰ ਵਾਰ ਵਾਰ ਤਾਕੀਦ ਕੀਤੀ ਕਿ ਉਹ ਇਕ ਵੀ ਸੁਆਸ ਨਾਮ ਤੋਂ ਬਿਨਾਂ ਬਿਰਥਾ ਨਾਜਾਣ ਦੇਣ। ਇਉਂ ਵੱਡੇ ਮਨੋਰਥਾਂ ਵਾਲੇ ਸਿਰਜੇ ਸਿੰਘਾਂ ਦੇ ਅਧਿਆਤਮਕ ਮੰਡਲ ਦੇ ਦਰਸ਼ਨ ਕਵੀ ਜੀ ਦੀ ਇਸ ਸਾਰ ਗ੍ਰਭਿਤ ਰਚਨਾ ਵਿਚ ਹੁੰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਇਸ ਧਰਤੀ ਤੇ ਆਗਮਨ ਗਊ ਅਤੇ ਗਰੀਬ ਦੀ ਰਾਖੀ ਲਈ ਹੋਇਆ ਸੀ। ਬਿਨਾਂ ਸੀ ਕੀਤਿਆਂ ਸਿਰ ਦੇਣ ਵਾਲੇ ਸਿੰਘਾਂ ਤੋਂ ਸਾਡੇ ਕਵੀ ਜੀ ਬਲਿਹਾਰੇ ਜਾਂਦੇ ਹਨ। ਜਿਨ੍ਹਾਂ ਨੇ ਗਊਆਂ ਲਈ ਮੁਸ਼ਕਿਲਾਂ ਸਰੀਰ ਤੇ ਸਹਾਰ ਕੇ ਬੁੱਚੜਾਂ ਨੂੰ ਮਾਰ ਕੇ ਗਊਆਂ ਨੂੰ ਬਚਾਇਆ। ਕਵੀ ਜੀ ਦੇ ਇਕ ਅਕਸਰ ਦੁਹਰਾਏ ਜਾਣ ਵਾਲੇ, ਸ਼ਹੀਦ ਸਿੰਘਾਂ ਨੂੰ ਸਮਰਪਿਤ ਸਵੈਈਏ ਦੇ ਨਾਲ ਹੀ ਅਸੀਂ "ਸ੍ਰੀ ਸਤਿਗੁਰੂ ਬਿਲਾਸ" (ਪਾਤਸ਼ਾਹੀ ਬਾਰ੍ਹਵੀਂ) ਦੀ ਚਰਚਾ ਸਮੇਟਦੇ ਹਾਂ।

"ਸੀਸ ਦੀਏ ਅਰ ਸੀ ਨ ਕਰੀ ਜਿਨ,
ਸਿਖਨ ਤਾਹਿ ਕੇ ਮੈਂ ਬਲਿਹਾਰੀ।
ਗੋ ਹਿਤ ਗੋਇ ਤਨੀ ਸਹਿ ਕੇ,
ਜਿਨ ਬੁੱਚੜ ਮਾਰ ਕੇ ਧੈਨ ਉਬਾਰੀ।
ਤੇ ਸਿਖ ਵਾ ਗੁਰ ਕੇਹਰਿ ਰਾਮੁ ਸੁ,
ਧਿਆਨ ਮਰਗਿੰਦ ਕਰੋਰ ਜੁਹਾਰੀ।
ਗੋਇ ਗਰੀਬਨ ਪਾਲਨ ਕੈ ਹਿਤ,
ਰਾਮ ਮ੍ਰਿਗਿੰਦ ਅਏ ਤਨ ਧਾਰੀ।"

**ਫੁਟ ਨੋਟ:**

1. ਸਫਾ ੧੩-੧੪, ਸ੍ਰੀ ਸਤਿਗੁਰੂ ਬਿਲਾਸ, ਪਾਤਸ਼ਾਹੀ ਬਾਰ੍ਹਵੀਂ - ੧੯੯੮ ਈ. ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ
2. ਲਾਲ ਏਹਿ ਰਤਨ (ਸੰਪਾਦਿਤ ਪ੍ਰਿੰਸੀਪਲ ਬਿਅੰਤ ਕੌਰ) ਜਿਲਦ ਚੌਥੀ
3. ਸ੍ਰੀ ਸਤਿਗੁਰੂ ਬਿਲਾਸ- ਪਾਤਸ਼ਾਹੀ ਬਾਰ੍ਹਵੀਂ-ਸਫ਼ਾ ੬
4. ਉਹੀ -ਸਫਾ ੫੧
5. ਉਹੀ -ਸਫਾ ੫੨
6. ਉਹੀ -ਸਫਾ ੫੨
7. ਉਹੀ -ਸਫਾ ੫੪
8. ਉਹੀ -ਸਫਾ ੫੬-੫੭
9. ਉਹੀ -ਸਫਾ ੫੮
10. ਉਹੀ -ਸਫਾ ੬੨
11. ਉਹੀ -ਸਫਾ ੧੧੧
12. ਉਹੀ -ਸਫਾ ੧੧੯
13. ਉਹੀ -ਸਫਾ ੫੦
14. ਉਹੀ -ਸਫਾ ੪੮
15. ਉਹੀ -ਸਫਾ ੭੫
16. ਉਹੀ -ਸਫਾ ੬ ਅਤੇ ੯
17. ਉਹੀ -ਸਫਾ ੭੯
18. ਉਹੀ -ਸਫਾ ੧੨੧

15. ਉਹੀ -ਸਫਾ ੧੨੨
16. ਉਹੀ -ਸਫਾ ੧੩੪
17. ਉਹੀ -ਸਫਾ ੧੩੫
18. ਉਹੀ -ਸਫਾ ੨੪

## "ਪੈਂਤੀ ਅੱਖਰੀ"- ਗਿਆਨੀ ਕਾਹਲਾ ਸਿੰਘ 'ਨੰਗਲ'

ਵਿਖਿਆਤ ਪੰਜਾਬੀ ਸਾਹਿਤਕਾਰ ਡਾ. ਹਰਿਭਜਨ ਸਿੰਘ ਜੀ ਨੇ ਆਪਣੀ ਪੁਸਤਕ 'ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ' ਵਿਚ, ਨਾਮਧਾਰੀ ਲਹਿਰ ਦੇ ਇਕ ਮੁੱਢਲੇ ਕਵੀ, ਕਾਹਲਾ ਸਿੰਘ ਹੋਰਾਂ ਦੀ ਇਉਂ ਜਾਣਕਾਰੀ ਦਿੱਤੀ ਹੈ "ਕਵੀ ਕਾਹਲਾ ਸਿੰਘ ਨਾਮਧਾਰੀ ਲਹਿਰ ਦੇ ਮੁੱਢਲੇ ਕਵੀਆਂ ਵਿਚੋਂ ਪ੍ਰਮੁਖ ਹੈ। ਆਪਣੀ ਰਚਨਾ "ਸ਼ਹੀਦ ਬਿਲਾਸ" ਵਿਚ ਉਹਨੇ ਆਪਣੀ ਜੀਵਨੀ ਬਾਰੇ ਸੰਖੇਪ ਜਾਣਕਾਰੀ ਦਿਤੀ ਹੈ, ਜੋ ਇਸ ਪ੍ਰਕਾਰ ਹੈ - ਜੱਦੀ ਪਿੰਡ ਨੰਗਲ (ਵੱਡਾ) ਜ਼ਿਲ੍ਹਾ ਲੁਧਿਆਣਾ, ਨਿਵਾਸ ਪਿੰਡ ਪੱਖੋਵਾਲ, ਜਾਤ ਨਾਮਾਬੰਸ, ਗੋਤ ਨਿੱਝਰ, ਪਿਤਾ ਰਾਮ ਸਿੰਘ, ਮਾਤਾ ਕਰਮ ਕੌਰ, ਕਿੱਤਾ ਠਠਿਆਰਾ। ਜਦੋਂ ਨਾਮਧਾਰੀ ਸਿੰਘ ਰਾਇਕੋਟ ਵਿਚ ਸ਼ਹੀਦ ਕੀਤੇ ਗਏ ਤਾਂ ਉਹ ਸੱਤਾਂ ਸਾਲਾਂ ਦਾ ਸੀ। ਨਾਮਧਾਰੀ ਸੰਤ ਖਾਲਸੇ ਵਿਚ ਪ੍ਰਵੇਸ਼ ਗੁਰੂ ਹਰੀ ਸਿੰਘ ਹੱਥੀਂ ਹੋਇਆ। ਉਹਨੇ ਆਪਣੇ ਦੋ ਪੁੱਤਰਾਂ ਦੇ ਨਾਮ - ਹੀਰਾ ਸਿੰਘ ਤੇ ਬਿਸ਼ਨ ਸਿੰਘ ਵੀ ਦਿੱਤੇ ਹਨ...

"ਜਾਹਰ ਹੈ ਕਿ ਕਵੀ ਉਨ੍ਹੀਵੀਂ ਸਦੀ ਵਿਚ (ਜਨਮ ੧੮੬੫ ਈ. ਦੇ ਲਾਗੇ) ਜੰਮਿਆ। ਇਸ ਕਵੀ ਦੀਆਂ ਅਨੇਕ ਰਚਨਾਵਾਂ ਮਿਲਦੀਆਂ ਹਨ। ਜਿਨ੍ਹਾਂ ਵਿਚੋਂ ਇਕ ਉਸਤਤਨਾਮਾ (ਸ੍ਰੀ ਸਤਿਗੁਰੂ ਰਾਮ ਸਿੰਘ) ਦਾ ਰਚਨਾਕਾਲ ਕਵੀ ਦੇ ਆਪਣੇ ਦਸਤਖ਼ਤ ਨਾਲ ਦਰਜ ਹੈ। ਜੇਠ ਸੁਦੀ ਨੌਵੀਂ ਬੁੱਧਵਾਰ ਬਿਕ੍ਰਮੀ ੧੯੪੬, ਦਸਤਖ਼ਤ ਕਵੀ ਕਾਹਲਾ ਸਿੰਘ ਨਾਮਧਾਰੀ ਨੰਗਲ ਵੱਡਾ, ਡਾਕਖ਼ਾਨਾ ਪੱਖੋਵਾਲ, ਜ਼ਿਲ੍ਹਾ ਲੁਧਿਆਣਾ। ਸਪਸ਼ਟ ਹੈ ਕਿ ਇਹ ਰਚਨਾ ੧੮੮੯ ਈ. ਦੀ ਹੈ। ਅਸੀਂ ਏਸੇ ਰਚਨਾ ਦੀ ਵੰਨਗੀ ਆਪਣੇ ਸੰਕਲਨ ਵਿਚ ਸ਼ਾਮਲ ਕਰਨੀ ਉਚਿਤ ਸਮਝੀ ਹੈ।

"ਉਸਤਤਨਾਮਾ ਕਵੀ ਕਾਹਲਾ ਸਿੰਘ ਦੀ ਗੁਰੂ-ਭਗਤੀ ਅਤੇ ਸ਼ਰਧਾ ਦਾ ਸਰਲ ਅਤੇ ਸਪਸ਼ਟ ਪ੍ਰਗਟਾਵਾ ਹੈ। ਰਚਨਾ ਵਿਚ ਨਾ ਕਲਪਨਾ ਦੀ ਉਡਾਨ ਹੈ, ਨਾ ਸ਼ਬਦ ਚਮਤਕਾਰ ਦਾ ਵਿਖਾਲਾ ਪਾਉਣ ਦਾ ਉਚੇਚ। ਇਸ ਰਚਨਾ ਦਾ ਰਚਨਹਾਰ ਕਵੀ ਤੋਂ ਵਧੀਕ ਸ਼ਰਧਾਲੂ ਉਸਤਤਕਾਰ ਹੈ। ਪਹਿਲਾਂ ਇਕ ਬੈਂਤ ਅਤੇ ਚੌਂਦਾਂ ਕਬਿਤਾਂ ਵਿਚ ਗੁਰੂ ਰਾਮ ਸਿੰਘ ਦੀ ਉਸਤਤ ਦਾ ਗਾਇਨ ਹੈ, ਫੇਰ ਦੋਹਿਆਂ, ਕਬਿਤਾਂ, ਸਵੱਈਆਂ ਵਿਚ ਗੁਰੂ ਹਰੀ ਸਿੰਘ ਦਾ ਜਸ ਗਾਇਆ ਜਾਂਦਾ ਹੈ। ਸਿੱਧ-ਪੱਧਰੀ ਬੋਲੀ ਵਿਚ ਸਰਲਚਿਤ ਭਗਤੀ ਦਾ ਸਾਦ-ਮੁਰਾਦਾ ਪ੍ਰਗਟਾਵਾ ਹੈ।"[1]

ਉਸਤਤਨਾਮਾ ਦੀ ਭੂਮਿਕਾ ਵਿਚ ਗਿਆਨੀ ਕਾਹਲਾ ਸਿੰਘ ਦਾ ਸਪੁੱਤਰ ਭਾਈ ਬਿਸ਼ਨ ਸਿੰਘ ਹਿਸਟੋਰੀਅਨ ਲਿਖਦਾ ਹੈ "ਬਾਬਾ ਕਾਹਲਾ ਸਿੰਘ ਜੀ ਨਾਮਧਾਰੀ ਕਵੀ ਨੰਗਲ ਪਿੰਡ ਦੇ ਬਿਕ੍ਰਮੀ ੧੯੪੨ ਵਿਚ ਭੈਣੀ ਸਾਹਿਬ ਆਏ।... ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਪਰਸੇ। ਬਿਕ੍ਰਮੀ ੧੯੪੬ ਵਿਚ ਦੋ ਟ੍ਰੈਕਟ ਲਿਖ ਪ੍ਰਕਾਸ਼ਿਤ ਕੀਤੇ। ਪੈਂਤੀਸ ਅੱਖਰੀ (ਜੰਗਨਾਮਾ) ਅਤੇ ਉਸਤਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਤਾਂ ਜ਼ਬਤ ਹੋ ਗਿਆ। ਆਪ ਦੋ ਸਾਲ ਪਿੰਡ ਵਿਚ ਨਜ਼ਰਬੰਦ ਕਰ ਦਿੱਤੇ ਗਏ। ਈਸਵੀ ੧੯੧੩ ਵਿਚ ਨਾਮਦੇਵ ਪ੍ਰਕਾਸ਼ ਸਾਖੀ ਅਤੇ ਸ਼ਹੀਦ ਬਿਲਾਸ ਰਾਏਕੋਟ ਤੇ ਸ੍ਰੀ ਅੰਮ੍ਰਿਤਸਰ ਦੇ ਸ਼ਹੀਦ ਬਿਲਾਸ ਮਲੇਰਕੋਟਲਾ, ਸੰਮਨ ਮੂਸਣ, ਸਾਕਾ ਤਰਨ ਤਾਰਨ ਪ੍ਰਕਾਸ਼ਿਤ ਕੀਤੇ ਗਏ। ਉਹ ਬਿਕ੍ਰਮੀ ੧੯੮੫ ਦੇ ੨੬ ਮਾਘ ਫਰਵਰੀ ੧੯੨੯ ਈ. ਨੂੰ ਸੱਚਖੰਡ ਜਾ ਵੱਸੇ।" ਇਸ ਤਰ੍ਹਾਂ ਉਹਨਾਂ ਨੇ ੬੩ ਸਾਲ ਦਾ ਜੀਵਨ ਭੋਗਿਆ। ਸੰਤ ਇੰਦਰ ਸਿੰਘ ਚੱਕਰਵਰਤੀ ਦੀ ਸੰਪਾਦਨਾ ਹੇਠ ਸ੍ਰੀ ਭੈਣੀ ਸਾਹਿਬ ਤੋਂ ਛਪਣ ਵਾਲੇ 'ਸਤਿਜੁਗ' ਦੇ ਪਹਿਲੇ ਬਸੰਤ ਅੰਕ (੧੯੮੬ ਬਿਕ੍ਰਮੀ) ਵਿਚ ਇਕ ਪੂਰੇ ਸਫ਼ੇ 'ਤੇ ਗਿਆਨੀ ਜੀ ਦਾ ਫੋਟੋ ਚਿੱਤਰ ਛਾਪ ਕੇ ਨਾਮਧਾਰੀ ਦਰਬਾਰ ਨੇ ਆਪਣੇ ਇਸ ਪ੍ਰਸਿੱਧ ਕਵੀ ਨੂੰ ਯਾਦ ਕੀਤਾ ਸੀ।

ਜਿੱਥੋਂ ਤੱਕ ਆਪ ਦੀਆਂ ਕਾਵਿ ਰਚਨਾਵਾਂ ਦੇ ਮਹੱਤਵ ਦਾ ਸੁਆਲ ਹੈ, ਇਹ ਇਕ ਸਮਕਾਲੀ ਕਵੀ ਦੁਆਰਾ ਕੂਕਾ ਲਹਿਰ ਨਾਲ ਸਬੰਧਿਤ ਸ਼ਹੀਦੀ ਸਾਕਿਆਂ ਅਤੇ ਹੋਰ ਇਤਿਹਾਸਕ ਘਟਨਾਵਾਂ ਦਾ ਚਿਤਰਣ ਹੋਣ ਕਾਰਨ ਜਾਂ ਮੌਕੇ ਦੇ ਪ੍ਰਤੱਖ ਦਰਸ਼ੀਆਂ ਤੋਂ ਗਵਾਹੀ ਪੁਆ ਕੇ ਲਿਖੀਆਂ ਰਚਨਾਵਾਂ ਹੋਣ ਕਾਰਨ, ਮਹੱਤਵਪੂਰਨ ਹਨ ਹੀ, ਲਹਿਰ ਵਿਚ ਸਿੱਧੇ ਕੁੱਦੇ ਕਵੀ ਦੀ ਰਚਨਾ ਹੋਣੀ ਵੀ ਛੋਟੀ ਗੱਲ ਨਹੀਂ। ਆਪ ਦੀ ਸਭ ਤੋਂ ਮਹੱਤਵਪੂਰਨ ਰਚਨਾ 'ਪੰਥ ਪ੍ਰਕਾਸ਼ -ਸਿੰਘਾਂ ਨਾਮਧਾਰੀਆਂ ਦਾ' ਸੀ ਜਿਸ ਦੀ ਇਕ ਅੱਧ ਛਾਪ ਦਾ ਜ਼ਿਕਰ ਮਿਲਦਾ ਹੈ। ਹੁਣ ਤੱਕ ਇਹ ਪੁਸਤਕ ਨਾਯਾਬ ਹੋ ਚੁੱਕੀ ਹੈ। ਮਾਲੂਮ ਹੁੰਦਾ ਹੈ ਕਿ ਗਿਆਨੀ ਜੀ ਦੇ ਸਪੁੱਤਰ ਹਿਸਟੋਰੀਅਨ ਸਾਹਿਬ ਨੇ ਇਸੇ ਪੰਥ ਪ੍ਰਕਾਸ਼ ਵਿਚੋਂ ਹੀ ਤਿੰਨੇ ਸ਼ਹੀਦ ਬਿਲਾਸ - ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲਾ ਵਾਲੇ ਬਾਦ ਵਿਚ ਵੱਖ ਵੱਖ ਕਰਕੇ ਛੋਟੇ ਟਰੈਕਟਾਂ ਦੇ ਰੂਪ ਵਿਚ ਛਾਪ ਦਿੱਤੇ। ਬਿਸ਼ਨ ਸਿੰਘ ਦੁਆਰਾ ਸ਼ਹੀਦ ਬਿਲਾਸ ਅੰਮ੍ਰਿਤਸਰ ਅਤੇ ਰਾਇਕੋਟ ਵਿਚ ਉਹਨਾਂ ਦੁਆਰਾ ਕੀਤੀ ਆਖੇਪਕਾਰੀ ਵੀ ਸਪਸ਼ਟ ਹੈ। ਭਾਈ ਨਾਹਰ ਸਿੰਘ ਐਮ.ਏ. ਦੁਆਰਾ ਲਿਖਿਤ "ਨਾਮਧਾਰੀ ਇਤਿਹਾਸ" ਵਿਚ ੧੯੫੭ ਈ. ਵਿਚ ਜੋ ਤੱਥ ਪਹਿਲੀ ਵਾਰ ਆਮ ਪਾਠਕਾਂ ਦੇ ਦ੍ਰਿਸ਼ਟੀਗੋਚਰ ਹੋਏ ਸਨ, ਬਿਸ਼ਨ ਸਿੰਘ ਹੋਰਾਂ ਨੇ ੧੯੧੩-੧੪ ਈ. ਵਿਚ ਛਪੇ ਪੰਥ ਪ੍ਰਕਾਸ਼ ਵਿਚ ਉਹ ਤੁਕਾਂ

੧੯੬੦ ਈ. ਤੋਂ ੧੯੭੫ ਈ. ਤੱਕ ਛਪਣ ਵਾਲੇ ਟਰੈਕਟਾਂ ਵਿਚ ਗਿਆਨੀ ਕਾਹਲਾ ਸਿੰਘ ਹੋਰਾਂ ਦੇ ਨਾਮ ਹੇਠ ਪਾ ਦਿੱਤੀਆਂ।

ਜਨਮ ਸਾਖੀ ਭਗਤ ਨਾਮਦੇਵ ਜੀ ਅਤੇ ਜਨਮ ਸਾਖੀ ਭਗਤ ਰਵਿਦਾਸ ਜੀ, ਪੰਜਾਬੀ ਕਵਿਤਾ ਵਿਚ ਰਚੇ ਉਹਨਾਂ ਦੇ ਦੋ ਕਾਵਿ ਪੁਸਤਕ ਪੈਂਤੀ ਅੱਖਰੀ ਅਤੇ ਉਸਤਤਨਾਮਾ ਅਤੇ ਗਿਆਨੀ ਜੀ ਦਾ ਬਾਰਾਂ ਮਾਂਹ ਹੀ ਐਸੀਆਂ ਰਚਨਾਵਾਂ ਹਨ, ਜਿਹਨਾਂ ਦੀ ਪ੍ਰਮਾਣਿਕਤਾ ਬਾਰੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ।

ਕਵੀ ਜੀ ਨੂੰ ਸਭ ਤੋਂ ਵੱਧ ਪ੍ਰਸਿੱਧੀ ਉਹਨਾਂ ਦੀ ਕਾਵਿ ਰਚਨਾ "ਪੈਂਤੀ ਅੱਖਰੀ" ਸਦਕਾ ਹੀ ਮਿਲੀ, ਮਲੇਰਕੋਟਲੇ ਦੇ ਸਾਕੇ ਤੇ ਆਧਾਰਿਤ ਹੋਣ ਕਾਰਨ ਇਸ ਨੂੰ ਜੰਗਨਾਮਾ ਵੀ ਕਿਹਾ ਜਾਂਦਾ ਹੈ। ਇਸ ਇਕੱਲੀ ਸੰਖੇਪ ਰਚਨਾ ਸਦਕਾ ਹੀ ਗਿਆਨੀ ਜੀ ਦਾ ਨਾਮ ਨਾਮਧਾਰੀ ਇਤਿਹਾਸ ਅਤੇ ਪੰਜਾਬੀ ਸਾਹਿਤ ਵਿਚੋਂ ਖਾਰਜ ਕਰਨਾ ਸੰਭਵ ਨਹੀਂ। ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਵਿਖਿਆਨਾਂ ਵਿਚ, ਵਿਸ਼ੇਸ਼ ਕਰਕੇ ਜਦੋਂ ਉਹ ਭਾਈ ਧਿਆਨ ਸਿੰਘ ਕਾਦਰਾਬਾਦੀ ਦੀ ਪੁਸਤਕ 'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਦੀ ਕਥਾ ਕਰਿਆ ਕਰਦੇ ਸਨ, ਤਾਂ ਮਲੇਰਕੋਟਲੇ ਦੇ ਸਾਕੇ ਦੇ ਵਰਣਨ ਸਮੇਂ 'ਪੈਂਤੀ ਅੱਖਰੀ' ਦੀਆਂ ਤੁਕਾਂ ਦਾ ਭਰਪੂਰ ਵਰਣਨ ਕਰਦੇ ਸਨ। ਉਹ ਭਾਵੇਂ ਕਵੀ ਜੀ ਦੇ 'ਪੰਥ ਪ੍ਰਕਾਸ਼ - ਸਿੰਘਾਂ ਨਾਮਧਾਰੀਆਂ' ਦੇ ਹਵਾਲੇ ਵੀ ਕਾਫ਼ੀ ਦਿੰਦੇ ਹਨ, ਪਰ ਪੈਂਤੀ ਅੱਖਰੀ ਦੀ ਕਾਵਿਕਤਾ ਨੂੰ ਉੱਚ ਪਾਏ ਦੀ ਕਹਿ ਕੇ ਸਤਿਕਾਰਦੇ ਹਨ। ਸਤਿਗੁਰੂ ਜੀ ਅਨੁਸਾਰ ਪ੍ਰਸਿੱਧ ਬਾਰਾਂਮਾਹ ਦੇ ਕਵੀ ਭਾਈ ਚੰਦਾ ਸਿੰਘ 'ਝੱਬਰ' ਨਾਮਧਾਰੀ ਪੰਥ ਦੇ ਪਹਿਲੇ ਕਵੀ ਸਨ। "ਦੂਸਰੇ ਕਵੀ - ਇਹ ਭਾਈ ਸਾਹਿਬ ਕਾਲਾ ਸਿੰਘ ਜੀ ਸਨ, ਜਿਨ੍ਹਾਂ ਦਾ ਜਨਮ ਨੰਗਲ, ਜ਼ਿਲ੍ਹਾ ਲੁਧਿਆਣਾ ਦਾ ਔਰ ਇਹ ਦਰਜ਼ੀਆਂ ਦਾ ਕੰਮ ਕਰਦੇ ਸਨ। ਇਹਨਾਂ ਨੇ ਆਪਣਾ ਸਾਰਾ ਹਾਲ ਉੱਥੇ ਦੱਸਿਆ ਕਿ ਸਤਿਗੁਰਾਂ ਦੇ ਜਾਣ ਤੋਂ ਬਾਅਦ ਪਹਿਲਾਂ ਇਹਨਾਂ ਨੇ ਇਕ ਪੈਂਤੀ ਅੱਖਰੀ ਲਿਖੀ, ਜਿਹੜੀ ਬੜੀ ਇਕ ਖ਼ਾਸ ਚੀਜ਼ ਹੈ, ਜਿਹਦੇ ਵਿਚ ਸਾਰਾ ਮਲੇਰਕੋਟਲੇ ਦਾ ਸਾਕਾ ਬਿਆਨ ਕੀਤਾ ਹੋਇਆ ਹੈ। ਉਹ ਇਕ ਖ਼ਾਸ ਚੀਜ਼ ਉਹਨਾਂ ਨੇ ਬਣਾਈ ਜਿਸ ਵਕਤ ਉਹਨਾਂ ਵਿਚ ਸ਼ੁਰੂ ਦਾ ਪ੍ਰੇਮ ਸੀ। ਉਸ ਤੋਂ ਬਾਅਦ ਇਹ ਪੁਸਤਕ (ਪੰਥ ਪ੍ਰਕਾਸ਼) ਉਹਨਾਂ ਨੇ ਲਿਖੀ। ਇਸ ਪੁਸਤਕ ਦੇ ਵਕਤ ਉਹਨਾਂ ਦੀ ਬਿਰਤੀ ਜਿਹੜੀ ਸੀ, ਪਹਿਲੇ ਵਾਲੀ ਥਾਂ ਉੱਤੇ ਨਹੀਂ ਸੀ ਰਹੀ... ਪ੍ਰੇਮ ਦੇ ਥਾਂ ਵਿਵਹਾਰਕ ਹੋ ਗਈ ਸੀ। ਕੋਈ ਚੀਜ਼ ਆ ਜਾਂਦੀ ਹੈ - ਆਦਮੀ ਦੇ ਵਿਚ, ਪਤਾ ਨਹੀਂ ਉਹਨੂੰ ਲੱਗਦਾ। ਇੱਕ ਵਕਤ ਉਹ ਹੁੰਦਾ ਹੈ ਕਿ ਜਿਸ ਵਕਤ ਉਹ ਪ੍ਰੇਮ ਦੇ ਵਿਚ ਹੋਏ-ਹੋਏ ਨੂੰ ਕੋਈ ਚੀਜ਼ ਦਾ ਪਤਾ ਨਹੀਂ ਲੱਗਦਾ, ਉਹਦੇ ਵਿਚ ਕੁਛ ਸੁਆਦ ਹੋਰ ਚੀਜ਼ ਹੈ, ਜਦੋਂ ਵਿਹਾਰ ਵਿਚ ਆਦਮੀ ਪੈਂਦਾ ਹੈ ਉਹਦਾ ਕੁਛ ਹੋਰ ਸੁਆਦ ਹੈ।

'ਇਸੇ ਤਰ੍ਹਾਂ ਇਸ ਗ੍ਰੰਥ ਵਿਚ ਹੁਣ ਉਹ ਜਿਸ ਤਰ੍ਹਾਂ ਮਲੇਰਕੋਟਲੇ ਦਾ ਸਾਕਾ ਹੈ, ਉਹਦਾ ਹਾਲ ਦੱਸਦੇ ਹਨ... ਪਹਿਲੇ ਹਾਲ 'ਚ ਉਹਨਾਂ ਨੇ ਉਹਦੇ ਪਿਛੇ ਕਬਿਤ ਲਿਖੇ ਸਨ - ਪੈਂਤੀਸ ਅੱਖਰੀ ਦੇ:-

"ਜੀਹਨੂੰ ਆਖਦੇ ਅਕਾਲ, ਸੁਰਗ ਲੋਕ ਤੇ ਪਇਆਲ,
ਸੋਈ ਪ੍ਰਗਟਿਆ ਗੁਪਾਲ, ਰਾਮ ਸਿੰਘ ਜੋ ਕਹਾਂਵਦਾ।
ਜਿਹੜਾ ਸੁਣੀਂਦਾ ਸੀ ਦੂਰ, ਸੋਈ ਦੇਖਿਆ ਹਜ਼ੂਰ,
ਜੀਕੂੰ ਪਾਣੀ ਉੱਤੇ ਬੂਰ, ਪੌਣ ਛਿਨ ਮੈਂ ਹਟਾਂਵਦਾ।
ਕੀਤੀ ਧਰਤ ਨੇ ਪੁਕਾਰ, ਜੀ ਮੈਂ ਹੋਈ ਆਂ ਲਾਚਾਰ,
ਮੈਨੂੰ ਦੇਣਾ ਜੀ ਦੀਦਾਰ, ਭਾਰ ਚੁੱਕਿਆ ਨਹੀਂ ਜਾਂਵਦਾ।
ਸੁਣੀ ਅਰਜੋਈ ਮਹਾਰਾਜ ਮੰਨੀ ਸੋਈ,
ਫਿਰ ਧਾਰਕੇ ਅਵਤਾਰ ਤੇ ਧਰਤ ਉਤੇ ਆਂਵਦਾ।"[2]

ਬਾਬਾ ਕਾਹਲਾ ਸਿੰਘ ਆਪਣੀ ਇਤਿਹਾਸਕ ਰਚਨਾ "ਪੈਂਤੀਸ ਅੱਖਰੀ" ਵਿਚ ਆਪਣੇ ਪਰਿਵਾਰ, ਕਬੀਲੇ, ਪਿੰਡ ਬਾਰੇ ਵੀ ਜਾਣਕਾਰੀ ਦਰਜ ਕਰ ਗਏ ਹਨ ਅਤੇ ਨਾਮਧਾਰੀ ਬਣਨ ਜਾਂ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਹਰੀ ਸਿੰਘ ਜੀ ਦੇ ਪ੍ਰਿਥਮ ਦਰਸ਼ਨਾਂ ਦੇ ਸਾਲ ਦਾ ਵੇਰਵਾ ਵੀ ਕਾਨੀਬੰਦ ਕਰ ਗਏ ਹਨ:

"ਨੰਗਲ ਵੱਡਾ ਪੱਖੋਵਾਲ ਪਾਸ ਮੇਰਾ,
ਭੈਣੀ ਸਾਹਿਬੋਂ ਸੋਲਾਂ ਕੋਹ ਧਾਮ ਹੈ ਜੀ।
ਸੁੰਦਰ ਸਿੰਘ ਮਤਾਬ ਹੈ ਸਿੰਘ ਭਾਈ,
ਨਾਮਾਂ ਬੰਸੀਆਂ ਦਾ ਸਾਡਾ ਜਾਮ ਹੈ ਜੀ।
ਸਾਲ ਉਨੀ ਸੈ ਵਿਚ ਬਤਾਲੀਏ ਦੇ,
ਅਸੀਂ ਪੁੱਛਿਆ ਗੁਰੂ ਦਾ ਨਾਮ ਹੈ ਜੀ।
ਸਤਿਗੁਰੂ ਬਗੈਰ ਅੰਧੇਰ ਸਾਰੇ,
ਓਧੀ ਬੰਦਗੀ ਵਿਚ ਆਰਾਮ ਹੈ ਜੀ।
ਰਾਮ ਸਿੰਘ ਲੱਭਾ ਗੁਰੂ ਭੁੱਲਿਆਂ ਨੂੰ,
ਮਿਲੀ ਸੱਚ ਦੇ ਗੁਰੂ ਦੀ ਸਾਮ ਹੈ ਜੀ।"[3]

ਆਮ ਤੌਰ ਤੇ ਕਵੀ ਜਾਂ ਲੇਖਕ ਆਪਣੇ ਮਾਤਾ ਪਿਤਾ ਦਾ ਨਾਂ ਰਚਨਾ ਦੇ ਅੰਤ ਜਾਂ ਆਰੰਭ ਵਿਚ ਦੇ ਕੇ ਪਰਿਵਾਰਕ ਜਾਣਕਾਰੀ ਮੁਹੱਈਆ ਕਰਵਾਉਂਦਾ ਹੈ। ਬਾਬਾ ਕਾਹਲਾ ਸਿੰਘ ਹੋਰਾਂ ਆਪਣੇ ਮਾਤਾ ਪਿਤਾ ਦੇ ਨਾਵਾਂ ਦਾ ਵੇਰਵਾ ਕਿਸੇ ਹੋਰ ਰਚਨਾ ਵਿਚ ਦੇ ਦਿਤਾ ਹੈ... ਪੈਂਤੀ ਅੱਖਰੀ ਵਿਚ ਆਪਣੇ ਦੋਹਾਂ ਭਰਾਵਾਂ ਦਾ ਨਾਂ

ਦੇ ਕੇ ਉਹਨਾਂ ਨੂੰ ਅਮਰਤਾ ਪ੍ਰਦਾਨ ਕਰ ਗਏ ਹਨ। ਇੱਥੋਂ ਇਹ ਵੀ ਪਤਾ ਚੱਲਦਾ ਹੈ ਕਿ ਭਾਈ ਕਾਹਲਾ ਸਿੰਘ ਇਕ ਸਮਾਜਿਕ ਵਿਅਕਤੀ ਸਨ ਜੋ ਆਪਣੇ ਭਰਾਵਾਂ ਨਾਲ ਚੰਗਾ ਪ੍ਰੇਮ ਰੱਖਦੇ ਹਨ।

'ਪੈਂਤੀਸ ਅੱਖਰੀ' ਇਕ ਇਤਿਹਾਸਕ ਕਾਵਿ ਰਚਨਾ ਹੈ। ਆਕਾਰ ਪੱਖੋਂ ਬਹੁਤ ਸੰਖੇਪ ਰਚਨਾ ਹੈ। ਚਾਰ ਚਾਰ ਤੁਕਾਂ ਵਾਲੇ ਚਾਲ੍ਹੀਆਂ ਤੋਂ ਇਕ ਦੋ ਬੰਦ ਘੱਟ ਹਨ। ਸਾਡਾ ਇਹ ਕਵੀ ਪੰਜਾਬ ਦੇ ਕੌਮੀ ਕਵੀ ਸ਼ਾਹ ਮੁਹੰਮਦ ਤੋਂ ਅੱਛਾ ਖਾਸਾ ਪ੍ਰਭਾਵਿਤ ਹੈ। ਸੰਜਮ ਤੇ ਸੰਖੇਪਤਾ, ਸ਼ਬਦ ਸੁਹਜ ਅਤੇ ਅਰਥ ਦੀ ਸਪਸ਼ਟਤਾ ਜਹੇ ਗੁਣ ਕਾਹਲਾ ਸਿੰਘ ਨੇ ਸ਼ਾਹ ਮੁਹੰਮਦ ਤੋਂ ਗ੍ਰਹਿਣ ਕੀਤੇ ਹਨ। ਜੰਗਨਾਮਾ - ਸਿੰਘਾਂ ਤੇ ਫਰੰਗੀਆਂ ਰਚਿਤ ਸ਼ਾਹ ਮੁਹੰਮਦ ਤੇ ਕਾਹਲਾ ਸਿੰਘ ਰਚਿਤ ਪੈਂਤੀ ਅੱਖਰੀ ਦੇ ਰਚੇ ਜਾਣ ਵਿਚ ਅੱਧੀ ਸਦੀ ਤੋਂ ਵੀ ਘੱਟ ਵਿੱਥ ਹੈ।

ਸ਼ਾਹ ਮੁਹੰਮਦ ਦੇ ਕਿੱਸੇ ਦਾ ਅੰਤਿਮ ਬੰਦ ਇਉਂ ਹੈ:

"ਸੰਮਤ ਉਨੀ ਸੈ ਦੂਸਰਾ ਵਰਤਿਆ ਸੀ,
ਜਦੋਂ ਹੋਇਆ ਫ਼ਰੰਗੀ ਦਾ ਜੰਗ ਮੀਆਂ।
ਹੈਸੀ ਖ਼ੂਨ ਦੀ ਉਹ ਜ਼ਮੀਨ ਪਿਆਸੀ,
ਹੋਇਆ ਸੁਰਖ਼ ਸ਼ਰਾਬ ਦੇ ਰੰਗ ਮੀਆਂ।
ਧਰਤੀ ਵੱਢਕੇ ਧੂੜ ਦੇ ਬਣੇ ਬੱਦਲ,
ਜੈਸੇ ਚੜ੍ਹੇ ਅਕਾਸ਼ ਪਤੰਗ ਮੀਆਂ।
ਸ਼ਾਹ ਮੁਹੰਮਦਾ ਸਿਰਾਂ ਦੀ ਲਾਇ ਬਾਜ਼ੀ,
ਨਹੀਂ ਮੋੜਦੇ ਸੂਰਮੇ ਅੰਗ ਮੀਆਂ।"[4]

ਤੇ ਕਾਹਲਾ ਸਿੰਘ ਜੀ ਸਾਕਾ ਮਲੇਰ ਕੋਟਲੇ ਨਾਲ ਸਬੰਧਿਤ ਆਪਣੀ ਰਚਨਾ ਵਿਚ ਨਾਮਧਾਰੀ ਸੰਤ ਖਾਲਸਾ ਨਾਲ ਵਾਬਸਤਾ ਇਸ ਸਾਕੇ ਨੂੰ ਵੀ ਜੰਗ ਦਾ ਹੀ ਰੁਤਬਾ ਦਿੰਦੇ ਹਨ। ਉਹ ਇਸ ਘਟਨਾ ਤੋਂ ਪੂਰੇ ਚੌਂਦਾਂ ਵਰ੍ਹੇ ਬਾਦ ਨਾਮਧਾਰੀ ਸਿੰਘ ਸਜਣ ਦਾ ਜ਼ਿਕਰ ਵੀ ਕਰਦੇ ਹਨ। ਹੇਠਲੀਆਂ ਤੁਕਾਂ, ਸ਼ਾਹ ਮੁਹੰਮਦ ਦੇ ਪ੍ਰਭਾਵ ਦਾ ਸਪਸ਼ਟ ਚਿਤਰਣ ਕਰਦੀਆਂ ਹਨ:-

"ਵਣਾ ਵਿਚ ਜਹਾਨ ਦੇ ਖ਼ਬਰ ਹੋਈ,
ਕਾਲਾ ਸੁਰਖ਼ ਅਕਾਸ਼ ਦਾ ਰੰਗ ਹੋਇਆ।
ਸਾਲ ਉਨ ਸੌ ਠਾਈਆ ਬਰਤਿਆ ਸੀ,
ਸੰਤ ਖਾਲਸੇ ਦਾ ਜਦੋਂ ਜੰਗ ਹੋਇਆ।
ਕਈ ਮੁਕਬਰਾਂ ਸਿੰਘ ਫੜਾਇ ਦਿੱਤੇ,
ਸਿਦਕ ਕਈਆਂ ਦਾ ਅੰਗ ਤੇ ਭੰਗ ਹੋਇਆ।
... ... ...
ਕਾਲ੍ਹਾ ਸਿੰਘ ਨੂੰ ਚੌਂਦਮੇਂ ਬਰਸ ਪਿੱਛੋਂ,
ਸਤਿਗੁਰੂ ਦੇ ਸ਼ਬਦ ਦਾ ਸੰਗ ਹੋਇਆ।

ਗਿਆਨੀ ਜੀ ਤੇ ਪੰਜਾਬੀ ਸ਼੍ਰੋਮਣੀ ਕਿੱਸਾਕਾਰ ਵਾਰਿਸ ਸ਼ਾਹ ਹੋਰਾਂ ਦੀ ਅਮਰ ਰਚਨਾ 'ਹੀਰ' ਦਾ ਪ੍ਰਭਾਵ ਵੀ ਸਪਸ਼ਟ ਹੈ। ਵਾਰਿਸ ਸ਼ਾਹ ਹੋਰੀਂ ਫੁਰਮਾਉਂਦੇ ਹਨ ਕਿ ਜਦੋਂ ਤੋਂ ਬਾਬਾ ਸ਼ੇਖ ਫ਼ਰੀਦ-ਉਦ-ਦੀਨ ਮਸਊਦ 'ਸ਼ੱਕਰ ਗੰਜ" (੧੧੭੩-੧੨੬੬ ਈ.) ਨੇ ਪੰਜਾਬ ਦੀ ਧਰਤੀ ਨੂੰ ਆਪਣੀ ਚਰਨਛੋਹ ਬਖ਼ਸ਼ੀ, ਉਦੋਂ ਤੋਂ ਪੰਜਾਬ ਦੀਆਂ ਸੱਤੇ ਖ਼ੈਰਾਂ ਹਨ-

"ਸ਼ੱਕਰ ਗੰਜ ਨੇ ਆਣ ਮੁਕਾਮ ਕੀਤਾ,
ਦੁੱਖ ਦਰਦ ਪੰਜਾਬ ਦਾ ਦੂਰ ਹੈ ਜੀ।"

ਭਾਈ ਕਾਹਲਾ ਸਿੰਘ ਜੀ ਲਿਖਦੇ ਹਨ ਸਤਿਗੁਰੂ ਰਾਮ ਸਿੰਘ ਜੀ ਨੇ ਡੇਰਾ ਤਾਂ ਭਾਵੇਂ ਪੰਜਾਬ ਵਿਚ ਲਾਇਆ ਹੈ, ਪਰ ਉਹਨਾਂ ਦੇ ਸਮਤਾਵਾਦੀ ਸ਼ੁਭ ਉਪਦੇਸ਼ਾਂ ਤੇ ਅਮਲ ਹੋਣ ਨਾਲ ਪੰਜਾਬ ਤਾਂ ਕੀ ਸਾਰੇ ਸੰਸਾਰ ਦੇ ਦੁੱਖ ਦਲਿੱਦਰ ਕੱਟੇ ਜਾ ਸਕਦੇ ਹਨ:

"ਗੁਰੂ ਬਾਰ੍ਹਮਾਂ ਹੈ ਰਾਮ ਸਿੰਘ ਸੋਈ,
ਜੀਹਦੇ ਖਾਲਸਾ ਪੰਥ ਹਜ਼ੂਰ ਹੋਇਆ।
... ... ...
ਗੁਰੂ ਵਿਚ ਪੰਜਾਬ ਮਕਾਮ ਕੀਤਾ,
ਦੁੱਖ ਦਰਦ ਜਹਾਨ ਦਾ ਦੂਰ ਹੋਇਆ।[5]

ਸੱਯਦ ਵਾਰਿਸ ਸ਼ਾਹ 'ਅਵੱਲ ਹਮਦ ਖ਼ੁਦਾਇ ਦਾ ਵਿਰਦ ਕੀਚੈ' ਨਾਲ ਆਪਣੀ ਗੱਲ ਸ਼ੁਰੂ ਕਰਦੇ ਹਨ ਤੇ ਬਾਬਾ ਕਾਹਲਾ ਸਿੰਘ ਜੀ ਆਪਣੇ ਇਸ਼ਟ, ਆਪਣੇ ਸਤਿਗੁਰੂ ਅੱਗੇ ਇਸ ਤਰ੍ਹਾਂ ਜੋਦੜੀਆਂ ਕਰਦੇ ਹਨ:-

"ਸਤਿਗੁਰੂ ਸੱਚੇ ਅੱਗੇ ਅਰਜ਼ ਮੇਰੀ,
ਸੁਣਨਹਾਰ ਕਰਤਾਰ ਗੋਵਿੰਦ ਹੈਂ ਤੂੰ।
ਤੂੰ ਹੀ ਮਾਣਸਾਂ ਤੇ ਗੁਰੂ ਦੇਵ ਕੀਤੇ,
ਸੰਤ ਖਾਲਸਾ ਪੰਥ ਕਰਿੰਦ ਹੈਂ ਤੂੰ।
ਤੂੰ ਹੀ ਕੋਟਲੇ ਦੇ ਵਿਚ ਖੇਲ ਕੀਤਾ,
ਕਰਨਹਾਰ ਅਪਾਰ ਗੋਵਿੰਦ ਹੈਂ ਤੂੰ।
ਅਰਜ਼ ਖ਼ਾਲਸੇ ਦੀ ਗੁਰੂ ਰਾਮ ਸਿੰਘਾ,
ਸ਼ਰਨ ਪਿਆਂ ਦੀ ਲਾਜ ਰਖਿੰਦ ਹੈਂ ਤੂੰ।"[6]

ਕਵੀ ਦੇ ਮੁਤਾਬਿਕ ਸਤਿਗੁਰੂ ਰਾਮ ਸਿੰਘ ਦੁਆਰਾ ਦੱਸੇ ਨਾਮ ਦੇ ਸਿਮਰਨ ਨਾਲ ਅਤੇ ਉਹਨਾਂ ਦੇ ਦਰਸ਼ਨ ਮਾਤਰ ਨਾਲ ਹੀ ਭਵ-ਸਾਗਰ ਤੋਂ ਬੇੜਾ ਪਾਰ ਲਾਇਆ ਜਾ ਸਕਦਾ ਹੈ। ਉਹ ਨਾਮਧਾਰੀ ਸਿੰਘਾਂ ਦੇ ਪ੍ਰਗਟ ਹੋਣ ਨੂੰ ਇਲਾਹੀ ਵਰਦਾਨ ਦੱਸਦਾ ਹੈ। ਖਾਲਸਾ ਜੋ ਹਿੰਦੂ ਤੁਰਕ ਦੋਹਾਂ ਤੋਂ ਨਿਆਰਾ ਹੈ, ਉਸਦੇ ਪ੍ਰਗਟ ਹੋਣ ਤੇ ਮਲੇਛ ਕੌਮ (ਬਰਤਾਨਵੀ ਸ਼ਾਸਕ ਤੇ ਉਹਨਾਂ ਦੀ ਵਫ਼ਾਦਾਰ ਹਿੰਦੂ ਸਿੱਖ ਪਰਜਾ) ਪਰੇਸ਼ਾਨੀ ਮੰਨ ਰਹੀ ਹੈ -

"ਇਕ ਨਗਰ ਭੈਣੀ ਸਤਿਗੁਰਾਂ ਦਾ
ਜਿੱਥੋਂ ਖਾਲਸਾ ਪੰਥ ਅਟੱਲ ਹੋਸੀ।
ਹਿੰਦੂ ਤੁਰਕ ਤੇ ਖਾਲਸਾ ਪੰਥ ਕੀਤਾ,
ਵੱਡਾ ਕੌਮ ਮਲੇਛ ਨੂੰ ਸੱਲ ਹੋਸੀ।
ਮੱਦਤ ਗਊ ਦੀ ਹੈ ਬੈਰੀ ਬੁੱਚੜਾਂ ਦਾ,
ਸੱਚੇ ਖੰਡ ਤੇ ਖਾਲਸਾ ਘੱਲ ਹੋਸੀ।
ਤੁਰਕ ਰੜਕਦੇ ਨੇਤ੍ਰੀਂ ਮਿਰਚ ਵਾਂਗੂੰ,
ਦਰਦ ਗਊ ਦਾ ਨਾ ਜਦੋਂ ਝੱਲ ਹੋਸੀ।[7]

ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਾਂਝੇ ਪੰਜਾਬੀ ਰਾਜ ਵਿਚ ਤਕਰੀਬਨ ੬੫ ਵਰ੍ਹੇ ਇੱਥੇ ਗਊ ਕੁਸ਼ੀ ਨਹੀਂ ਹੋਈ ਸੀ। ਵੱਖ ਵੱਖ ਧਰਮਾਂ ਦੇ ਅਨੁਯਾਈਆਂ ਦੇ ਖਾਣ ਪੀਣ ਦੇ ਮਾਮਲੇ ਵਿਚ ਕਥਿਤ ਸੁਤੰਤਰਤਾ ਦੇ ਅਧਿਕਾਰ ਤੋਂ ਬਾਦ ਅੰਗਰੇਜ਼ ਹਾਕਮਾਂ ਨੇ ਪੰਜਾਬ ਵਿਚ ਬੁੱਚੜਖ਼ਾਨੇ ਖੋਹਲ ਦਿੱਤੇ, ਜਿੱਥੇ ਦਿਨ ਦੀਵੀਂ ਗਊ ਘਾਤ ਹੋਣ ਲੱਗ ਪਿਆ। ਪੰਜਾਬ ਦੀ ਖੇਤੀ ਬਾੜੀ ਵੀ ਗਊ ਦੇ ਜਾਏ ਤੇ ਨਿਰਭਰ ਕਰਦੀ ਸੀ। ਥੋਹੜੇ ਸਾਲਾਂ ਬਾਅਦ ਹੀ ਪੰਜਾਬ ਵਿਚ ਖੇਤੀ ਲਈ ਬੈਲ ਮਿਲਣ ਦੀ ਸਮੱਸਿਆ ਕਈ ਜ਼ਿਲ੍ਹਿਆਂ ਵਿਚ ਵਿਕਟ ਰੂਪ ਧਾਰਨ ਕਰ ਗਈ ਜਿਸ ਕਰਕੇ ਉਹਨਾਂ ਇਲਾਕਿਆਂ ਵਿਚ ਸੰਢੇ ਜਾਂ ਸੰਢਾਂ ਨਾਲ ਵੀ ਖੇਤੀ ਕਰਨੀ ਮਜਬੂਰੀ ਬਣ ਗਈ ਤੇ ਬੈਲਾਂ ਦੀ ਥਾਂ ਇਹ ਬਦਲਵਾਂ ਪ੍ਰਬੰਧ ਕਰਨ ਵਾਲੇ ਕਿਸਾਨਾਂ ਦੀ ਖੇਤੀ ਲਾਜ਼ਮੀ ਤੌਰ ਤੇ ਪਛੜਨੀ ਹੀ ਸੀ। ਸੋ ਗਊ ਰੱਖਿਆ ਪੰਜਾਬ ਦੀ ਇਸ ਲੋਕ ਲਹਿਰ ਕੂਕਾ ਅੰਦੋਲਨ ਲਈ ਇਕ ਆਰਥਿਕ ਪ੍ਰੋਗਰਾਮ ਵੀ ਸੀ ਤੇ ਗਊ ਪ੍ਰਤੀ ਭਾਰਤੀ ਮਨ ਵਿਚ ਪੀੜ੍ਹੀਆਂ ਤੋਂ ਵੱਸੇ ਲਗਾਉ ਕਾਰਨ ਇਕ ਧਾਰਮਿਕ ਜਜ਼ਬਾ ਵੀ ਸੀ। ਮੁਗ਼ਲ ਬਾਦਸ਼ਾਹ ਬਾਬਰ ਆਪਣੀ ਸ੍ਵੈਜੀਵਨੀ ਵਿਚ ਆਪਣੇ ਪੁੱਤਰ ਹਿਮਾਯੂੰ ਨੂੰ ਹਿੰਦੁਸਤਾਨ ਵਿਚ ਕਦੇ ਵੀ ਗਊਬੱਧ ਦੀ ਖੁੱਲ੍ਹ ਨਾ ਦੇਣ ਲਈ ਹਦਾਇਤ ਕਰਦਾ ਹੈ; ਕਿਉਂਕਿ ਇਸ ਮੁਲਕ ਦੇ ਬਾਸ਼ਿੰਦੇ ਗਊ ਨੂੰ ਮਾਤਾ ਤੁੱਲ ਪੂਜਨੀਕ ਮੰਨਦੇ ਹਨ। ਅੰਗਰੇਜ਼ ਸਰਕਾਰ ਦੁਆਰਾ ਪੰਜਾਬ ਤੇ ਕਬਜ਼ਾ ਕਰਨ ਬਾਅਦ ਬੁੱਚੜਖ਼ਾਨੇ ਖੋਹਲਣ ਦੀ ਮਨਜ਼ੂਰੀ ਦੇਣ ਪਿਛੇ ਇਕ ਤਾਂ ਸਿਵਿਲ ਪ੍ਰਸ਼ਾਸਨ ਅਤੇ ਸੈਨਾ ਵਿਚ ਰਹਿਣ ਵਾਲੇ, ਸਾਰੇ ਅੰਗਰੇਜ਼ਾਂ ਜਾਂ ਯੌਰਪੀਨਾਂ ਦੀਆਂ ਭੋਜਨ ਲੋੜਾਂ ਦੀ ਪੂਰਤੀ ਦਾ ਸੁਆਲ ਸੀ, ਕਿਉਂ ਜੋ ਇਹ ਲੋਕ ਗਊ-ਭਖਸ਼ਕ ਸਨ। ਦੂਜਾ ਇਹ ਇਕ ਸੋਚਿਆ ਸਮਝਿਆ ਕੂਟਨੀਤਕ ਪੈਂਤੜਾ ਵੀ ਸੀ, ਜਿਸ ਨਾਲ ਪੰਜਾਬੀ ਲੋਕਾਂ ਦੀ ਏਕਤਾ ਨੂੰ ਛਿੰਨ ਭਿੰਨ ਕਰ ਕੇ, ਸਰਕਾਰ ਵਿਰੁੱਧ ਉਠਣ ਵਾਲੇ ਕਿਸੇ ਵੀ ਵਿਰੋਧ ਤੋਂ ਬਚਣਾ ਸੀ ਨਾਮਧਾਰੀਆਂ ਦੁਆਰਾ ਬੁੱਚੜਖ਼ਾਨਿਆਂ ਤੇ ਹਮਲੇ ਦੇ ਰੂਪ ਵਿਚ ਦਰਅਸਲ ਅੰਗਰੇਜ਼ ਸਰਕਾਰ ਦੀਆਂ ਅਜੇਹੀਆਂ ਕੋਝੀਆਂ ਹਰਕਤਾਂ ਤੇ ਸਾਜਿਸ਼ਾਂ ਉਪਰ ਹੀ ਹਮਲਾ ਸੀ। ਗਾਂ ਖਾਣ ਵਾਲਾ ਜਾਂ ਉਹਨਾਂ ਦਾ ਕੋਈ ਵੀ ਦੇਸੀ ਮੱਦਦਗਾਰ, ਭਾਵੇਂ ਉਹ ਸਿੱਖ ਹੋਵੇ, ਹਿੰਦੂ ਹੋਵੇ ਜਾਂ ਮੁਸਲਮਾਨ, ਨਾਮਧਾਰੀਆਂ ਲਈ ਮਲੇਛ ਸੀ। ਨਾਮਧਾਰੀ ਮੁਸਲਮਾਨਾਂ ਦੇ ਜ਼ਾਤੀ ਵਿਰੋਧੀ ਨਹੀਂ ਸਨ। ਜੇ ਅਜੇਹਾ ਹੁੰਦਾ ਤਾਂ ੧੯੪੭ ਈ. ਦੇਸ਼ ਵੰਡ ਸਮੇਂ ਹੋਏ ਘੱਲੂਘਾਰੇ ਸਮੇਂ ਬੇਟ ਦੇ ਇਲਾਕੇ ਦਾ ਇਕ ਵੀ ਮੁਸਲਮਾਨ ਜਿਊਂਦਾ ਪਾਕਿਸਤਾਨ ਨਾ ਜਾਂਦਾ। ਸੋ ਸਾਕਾ ਮਲੇਰ ਕੋਟਲਾ ਅਤੇ ਹੋਰ ਬੁੱਚੜ ਬੱਧ ਦੇ ਨਾਮਧਾਰੀ ਸਾਕਿਆਂ ਦੀ ਪਰਖ ਪੜਚੋਲ ਸਮੇਂ ਇਸ ਨੁਕਤੇ ਤੋਂ ਸੁਚੇਤ ਰਹਿਣ ਦੀ ਲੋੜ ਹੈ। ਸਾਡਾ ਕਵੀ ਕਾਹਲਾ ਸਿੰਘ ਮੁਸਲਮਾਨਾਂ ਤੋਂ ਇਲਾਵਾ ਹਿੰਦੂਆਂ ਦੀ ਵੀ ਇਸ ਗੱਲ ਲਈ ਆਲੋਚਨਾ ਕਰਦਾ ਹੈ ਕਿ ਸੰਤ ਖਾਲਸੇ ਦਾ ਨਿਸ਼ਾਨਾ ਤੇ ਬੜਾ ਸਾਫ ਤੇ ਉੱਚਾ ਸੀ ਗਊ ਘਾਤੀਆਂ ਨੂੰ ਸਜ਼ਾ ਦੇ ਕੇ ਇਸਨੂੰ ਖ਼ਤਮ ਕਰਵਾ ਕੇ "ਗਊ-ਗਰੀਬ" ਦੀ ਰੱਖਿਆ ਕਰਨ ਵਾਲਾ ਉਦਾਤ ਮਾਨਵੀ ਸਰੋਕਾਰ, ਪ੍ਰੰਤੂ ਫਿਰ ਵੀ ਜ਼ਿਆਦਾਤਰ ਲੋਕਾਂ ਨੇ ਸਰਕਾਰੀ ਅਸਰ ਕਬੂਲਦਿਆਂ, ਨਾਮਧਾਰੀ ਸਿੰਘਾਂ ਦੀਆਂ ਇਹਨਾਂ ਕਾਰਵਾਈਆਂ ਦਾ ਸਾਥ ਤਾਂ ਕੀ ਦੇਣਾ ਸੀ; ਸਗੋਂ ਵਿਰੋਧ ਕੀਤਾ। ਨਾਮਧਾਰੀਆਂ ਦਾ ਨਿਸ਼ਾਨਾ ਸਪਸ਼ਟ ਸੀ:

"ਹਾਹਾ ਹੱਦ ਮਲੇਛ ਨੇ ਤੋੜ ਦਿੱਤੀ,
ਸੰਤ ਖਾਲਸੇ ਨੂੰ ਵੱਡੀ ਰੋਸ ਹੋਈ।
ਲਹਿਣਾ ਸਿੰਘ ਹੀਰਾ ਸਿੰਘ ਸੂਰਮੇ ਜੋ,
ਵੱਡੀ ਧਰਮ ਦੀ ਜਿਨ੍ਹਾਂ ਨੂੰ ਹੋਸ਼ ਹੋਈ।
ਛੁਰੀ ਗਊ ਉਤੇ ਵਗੇ ਖਾਲਸਾ ਜੀ,
ਹਿੰਦੂ ਕਰੇ ਨਾਂਹੀ ਅਫਸੋਸ ਕੋਈ।
ਭੰਨੋ ਠੀਕਰਾ ਤੁਰਕ ਦੇ ਬਾਰ ਜਾ ਕੇ,
ਸਾਨੂੰ ਮਰਦਿਆਂ ਨੂੰ ਨਹੀਂ ਦੋਸ਼ ਕੋਈ।"[8]

ਮਸਤਾਨਾ ਦਲ ਜਦੋਂ ਸ੍ਰੀ ਭੈਣੀ ਸਾਹਿਬ ਵਿਖੇ ਭਵਿਖ ਯੋਜਨਾ ਉਲੀਕਦਾ ਹੈ, ਤਾਂ ਉਸ ਦਾ ਸਫਲ ਚਿਤਰਣ ਭਾਈ ਕਾਹਲਾ ਸਿੰਘ ਜਿਹਾ ਵਧੀਆ ਕਵੀ ਹੀ,

ਇਉਂ ਕਰ ਸਕਦਾ ਹੈ - ਕਿਉਂ ਜੁ ਪਰਸੰਗ ਜਿਹਨਾਂ ਸੂਰਬੀਰਾਂ ਦਾ ਹੈ ਉਹਨਾਂ ਤਾਂ ਮਰਨ ਮੰਡਿਆ ਹੈ, ਮੌਤ ਵਰਨ ਜਾਣ ਲਈ ਉਹ ਅਗਾਊਂ ਇਕ ਦੂਜੇ ਨੂੰ ਵਧਾਈਆਂ ਵੀ ਦੇ ਰਹੇ ਹਨ:

"ਖੱਖਾ ਖਾਲਸੇ ਬੈਠ ਸਲਾਹ ਕੀਤੀ,
ਲਿਖਣ ਚਿੱਠੀਆਂ ਨਾਲ ਵਧਾਈਆਂ ਦੇ।
ਅਸੀਂ ਧਰਮ ਉਤੇ ਤੇਗ ਚੱਕਣੀ ਹੈ,
ਧਰਮ ਰੱਖਦੇ ਨੇ ਪੁੱਤਰ ਮਾਈਆਂ ਦੇ।
ਹਿੰਦੂ ਕੋਈ ਨਾ ਏਸ ਵਿਚ ਦਖ਼ਲ ਦੇਵੇ,
ਅਸੀਂ ਕੱਟਣੇ ਮੂੰਡ ਕਸਾਈਆਂ ਦੇ।
ਜਹਾਂ ਸਿੰਘ ਸਰਦਾਰ ਜਗੀਰ ਵਾਲੇ,
ਤਹਾਂ ਚਿੱਠੀਆਂ ਲਿਖ ਪਹੁੰਚਾਈਆਂ ਦੇ।"[9]

ਪਰ ਮਸਤਾਨਿਆਂ ਨੂੰ ਕੀ ਪਤਾ ਸੀ ਕਿ ਇਹਨਾਂ ਜਗੀਰਦਾਰਾਂ ਨੇ, ਹੁਣ ਨਵੇਂ ਮਾਲਕਾਂ ਦੀ ਮੱਦਦ ਹੀ ਕਰਨੀ ਹੈ। ਸਤਿਗੁਰੂ ਰਾਮ ਸਿੰਘ ਜੀ ਵੀ ਸਿੰਘਾਂ ਨੂੰ ਕਹਿ ਰਹੇ ਹਨ - 'ਕੋਈ ਛੇੜ ਨਾ ਛੇੜਿਓ ਹੋਰ ਭਾਈ।' ਉਹ ਅਜੇ ਲਹਿਰ ਦੀ ਮੁਕੰਮਲ ਤਿਆਰੀ ਵਿਚ ਜੁੱਟੇ ਹੋਏ ਹਨ ਅਤੇ ਸਮਝਦੇ ਹਨ ਕਿ ਪੰਜਾਬ ਦੀ ਜਨਤਾ ਦਾ ਵਿਆਪਕ ਜਨ-ਸਮਰਥਨ ਹਾਸਲ ਕਰਕੇ, ਫਰੰਗੀ ਨਾਲ ਵੀ ਸਿੱਝ ਲਵਾਂਗੇ ਅਤੇ ਇਹ ਮਸਲੇ ਵੀ ਹੱਲ ਹੋ ਜਾਣਗੇ। ਪਰ ਸਿੰਘਾਂ ਨੂੰ ਤਾਂ ਜਿਵੇਂ ਸ਼ਹੀਦੀਆਂ ਦਾ ਚਾਅ ਚੜ੍ਹ ਗਿਆ ਹੈ। ਉਹ ਅਨੰਦ ਦੀ ਇਸ ਅਵਸਥਾ ਵਿਚ ਹੀ ਪਰਮ-ਅਨੰਦ ਨਾਲ ਲੀਨ ਹੋਣ ਲਈ ਕਾਹਲੇ ਪੈ ਰਹੇ ਹਨ। ਉਹ ਸਤਿਗੁਰੂ ਜੀ ਨੂੰ ਕਹਿ ਰਹੇ ਹਨ ਕਿ ਇਹ ਸਭ ਕਰਾਮਾਤ ਤੁਹਾਡੇ ਉਸ ਚੌਅੱਖਰੇ ਭਜਨ ਦੀ ਹੈ ਜੋ ਤੁਸਾਂ ਬਖਸ਼ ਦਿੱਤਾ ਹੈ-

'ਙੰਙਾ ਗੁਰੂ ਅੱਗੇ ਸਿੰਘਾਂ ਅਰਜ਼ ਕੀਤੀ,
ਖ਼ੁਸ਼ੀ ਹੋਇਕੇ ਹੁਕਮ ਸੁਣਾਇ ਸਾਨੂੰ।
ਗੋਲਾ ਦਾਰੂ ਦਾ ਸਿੱਟ ਕੇ ਕੰਨ ਥਾਣੀ,
ਦਿਤੀ ਅੱਗ ਅਗੰਮ ਦੀ ਲਾਇ ਸਾਨੂੰ।
ਜਨਮ ਜਨਮ ਦੇ ਵਿੱਛੜੇ ਮੇਲ ਦਿਤੇ,
ਚਾਰ ਅੱਖਰ ਦਾ ਸ਼ਬਦ ਸੁਣਾਇ ਸਾਨੂੰ।
ਕਾਲ੍ਹਾ ਸਿੰਘ ਕੀਤੀ ਅਰਜ਼ ਖਾਲਸੇ ਨੇ,
ਖ਼ੁਸ਼ੀ ਹੋਇਕੇ ਬਖਸ਼ ਰਜਾਇ ਸਾਨੂੰ।'[10]

ਮਸਤਾਨਿਆਂ ਦੇ ਇਹ ਕਹਿਣ ਤੇ ਕਿ 'ਨੌਮੇ ਗੁਰੂ ਨੇ ਸੀਸ ਲਗਾਇ ਦਿੱਲੀ', ਸਤਿਗੁਰੂ ਜੀ ਹੁਣ ਉਹਨਾਂ ਨੂੰ ਹੋਰ ਸਮਝਾਉਣ ਦੀ ਜਾਂ ਰੋਕਣ ਦੀ ਬਜਾਏ "ਜੇਹੜਾ ਹੁਕਮ ਅਕਾਲ ਦਾ ਕਰੋ ਸੋਈ" ਦਾ ਬਚਨ ਕਰਦੇ ਹਨ। ਸਿੰਘ ਸਤਿਗੁਰੂ ਜੀ ਨਾਲ ਵਿਚਾਰ ਵਿਮਰਸ਼ ਕਰਦੇ ਹਨ: "ਕਦੋਂ ਗੁਰੂ ਜੀ ਧਰਮ ਦੀ ਕਾਰ ਚੱਲੇ" ਜਿਸ ਦਾ ਜੁਆਬ ਆਉਂਦਾ ਹੈ "ਮਰੇ ਬਾਝ ਨਾ ਧਰਮ ਦੀ ਕਾਰ ਚੱਲੇ"। ਸ੍ਰੀ ਭੈਣੀ ਸਾਹਿਬ ੧੮੭੨ ਈ. ਦੀ ਮਾਘੀ ਮੇਲੇ ਦੀ ਹਾਜ਼ਰੀ ਸਰਕਾਰੀ ਰਿਪੋਰਟਾਂ ਬਹੁਤ ਘਟਾ ਕੇ ਦੱਸਦੀਆਂ ਹਨ, ਪਰ ਗਿਆਨੀ ਜੀ ਇਸ ਨੂੰ ਕਿਸੇ ਤਰ੍ਹਾਂ ਵੀ ਦਸ ਹਜ਼ਾਰ ਤੋਂ ਘੱਟ ਨਹੀਂ ਮੰਨਦੇ:

"ਝੱਝਾ ਝੁੰਡ ਸੀ ਸਿੰਘਾਂ ਦਾ ਬਹੁਤ ਭਾਰਾ,
ਦਸ ਬੀਸ ਹਜਾਰ ਜੋ ਦਾਨਿਆਂ ਦਾ।
ਪੂਰਾ ਸੱਤ ਬੀਹਾਂ ਸਿੰਘ ਅੱਡ ਹੋਇਆ,
ਜੇਹੜਾ ਪੰਥ ਸੀ ਵਿਚ ਦਿਵਾਨਿਆਂ ਦਾ।
ਰੀਠੇ ਘੋਟ ਕੇ ਦੇਗ ਤਿਆਰ ਕੀਤੀ,
ਹੋਕਾ ਹੋਇਆ ਸੀ ਫੇਰ ਮਸਤਾਨਿਆਂ ਦਾ।
ਚੜ੍ਹੋ ਧਰਮ ਸ਼ਹੀਦ ਜਹਾਜ਼ ਉੱਤੇ,
ਨਹੀਂ ਕੰਮ ਇਹ ਕੁਝ ਬਹਾਨਿਆਂ ਦਾ।"[11]

ਇਸ ਦਸ ਵੀਹ ਹਜ਼ਾਰ ਦੇ ਭਾਰੀ ਇਕੱਠ ਵਿਚੋਂ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਲਈ ੧੪੦ ਸਿੰਘਾਂ ਦੇ ਨਿੱਤਰਨ ਦੀ ਗੱਲ ਹੀ ਸਾਡੇ ਪੁਰਾਤਨ ਇਤਿਹਾਸਕਾਰਾਂ ਅਤੇ ਸਰਕਾਰੀ ਲਿਖਤਾਂ ਵਿਚੋਂ ਮਿਲਦੀ ਹੈ। ਸਿੰਘਾਂ ਦੀ ਚੜ੍ਹਤ ਦਾ ਰੰਗ ਕਵੀ ਕਾਹਲਾ ਸਿੰਘ 'ਸ਼ਾਹ ਮੁਹੰਮਦੀ' ਰੰਗ ਵਿਚ ਹੀ ਪੇਸ਼ ਕਰਦਾ ਹੈ:

"ਵਵਾ ਜਾਇ ਕੇ ਤੇ ਸੱਚੇ ਗੁਰੂ ਕੋਲੋਂ,
ਹੱਥ ਜੋੜ ਕੇ ਸਾਰੇ ਖ਼ੁਸ਼ੀ ਮੰਗਦੇ ਜੀ।
ਹੁਕਮ ਹੋਵੇ ਤਾਂ ਧਰਮ ਦੀ ਤੇਗ ਫੜੀਏ,
ਸਿੰਘ ਮਰਨ ਤੇ ਮੂਲ ਨਾ ਸੰਗਦੇ ਜੀ।
ਸਤਿ ਸ੍ਰੀ ਅਕਾਲ ਬੁਲਾਉਣ ਸਾਰੇ,
ਕਮਰ ਕੱਸੇ ਲਗਾਇਕੇ ਜੰਗ ਦੇ ਜੀ।
ਭੈਣੀ ਸਾਹਿਬ ਤੇ ਖਾਲਸਾ ਕੂਚ ਹੋਇਆ,
ਵਾਂਗ ਛੁੱਟਿਆ ਕਟਕ ਪਤੰਗ ਦੇ ਜੀ।"[12]

ਮਲੌਦ ਦੇ ਸਰਦਾਰ ਬਦਨ ਸਿੰਘ ਨੇ ਖਾਲਸੇ ਨੂੰ 'ਕੋਈ ਸੇਵਾ ਦੱਸਣ ਦੀਆਂ' ਅਰਜ਼ੋਈਆਂ ਕਈ ਵੇਰ ਕੀਤੀਆਂ ਸਨ। ਹੁਣ ਮਸਤਾਨੇ ਸਿੰਘ ਹਥਿਆਰ ਘੋੜਿਆਂ ਆਦਿ ਦੀ ਸਹਾਇਤਾ ਲੈਣ ਉਸ ਕੋਲ ਅੱਪੜਦੇ ਹਨ। ਪਰ ਅੰਗਰੇਜ਼

ਸਰਕਾਰ ਦੇ ਗੁੱਸੇ ਤੋਂ ਡਰਦਾ, ਸਰਦਾਰ ਅੰਦਰ ਵੜ ਗਿਆ ਮੱਦਦ ਦੇਣ ਸਮੇਂ। ਇਸ ਤੇ ਮਸਤਾਨੀ ਮਾਈ ਇੰਦਰ ਕੌਰ ਦੇ ਮੂੰਹੋਂ ਕਵੀ ਜੀ ਕਢਵਾਉਂਦੇ ਹਨ "ਮਾਈ ਆਖਦੀ ਪੁੱਤ ਹੈ ਕੰਜਰੀ ਦਾ, ਤਾਂ ਹੀ ਅਸਾਂ ਦਾ ਨਹੀਂ ਖ਼ਿਆਲ ਕੀਤਾ। ਪਹਿਲੇ ਏਸ ਦੀ ਰੜਕ ਮੁਕਾਇ ਦੇਵੋ, ਬਚਨ ਖਾਲਸੇ ਨੇ ਗੁੱਸੇ ਨਾਲ ਕੀਤਾ।" ਇਥੋਂ ਕੋਈ ਵਿਸ਼ੇਸ਼ ਪਰਾਪਤੀ ਸਿੰਘਾਂ ਨੂੰ ਨਾ ਹੋਣ ਕਾਰਨ ਕਵੀ ਦੇ ਸ਼ਬਦਾਂ ਵਿਚ:

"ਣਾਣਾ ਢੇਰੀਆਂ ਢਾਹ ਕੇ ਸਿੰਘ ਕਹਿੰਦੇ,
ਕਾਹਨੂੰ ਆਇ ਸੇ ਹਿੰਦ ਦੇ ਜੋਰ ਉਤੇ।
ਘੋੜੇ, ਦੋਮੇ ਤਲਵਾਰ ਸੀ ਹੱਥ ਆਈ,
ਚਲੋ ਚਲੀਏ ਪੈਣ ਨਾ ਹੋਰ ਕੁੱਤੇ।"[13]

ਹਿੰਦੂ ਸਿੱਖ ਜਨਤਾ ਦਾ ਇਸ ਮਾਮਲੇ ਵਿਚ ਅਸਹਿਯੋਗ ਮਸਤਾਨੇ ਸਿੰਘਾਂ ਲਈ ਸ਼ਾਇਦ ਅਣਕਿਆਸਿਆ ਸੀ। ਮਲੌਦ ਤੋਂ ਅੱਗੇ ਤੁਰਨ ਵੇਲੇ ਗਿਆਨੀ ਜੀ ਦੇ ਮੁਤਾਬਿਕ ਹੀਰਾ ਸਿੰਘ ਜਥੇਦਾਰ ਦੇ ਲਕੀਰ ਖਿਚਣ ਤੇ ਹੁਣ ਸਿਰਫ਼ ਅੱਸੀ ਸਿੰਘ ਹੀ ਅੱਗੇ ਜਾਂਦੇ ਹਨ। ਇਹ ਘਟਨਾ ਦੱਸਦੀ ਹੈ ਕਿ ਸ਼ੌਂਕ ਵਜੋਂ ਜਥੇ ਵਿਚ ਰਲੇ ਝੂਠੇ ਮਸਤਾਨੇ ਕੁਕਰਮੀ ਲੋਕ ਵੀ ਸਨ ਤੇ ਉਹ ਹੀ ਇੱਥੋਂ ਖਾਲਸੇ ਦਾ ਸਾਥ ਛੱਡ ਗਏ। "ਜਿਹਨਾਂ ਵੈਲੀਆਂ ਵੈਲ ਦੀ ਲਈ ਸਿੱਖੀ, ਗਏ ਖਾਲਸੇ ਦਾ ਛੱਡ ਸੀਰ ਓਈ।" ਇਸ ਲੜਾਈ ਵਿਚ ਜੋ ਮਲੇਰਕੋਟਲੇ ਹੋਈ, ਕੂਕੇ ਮਸਤਾਨੇ ਸਾਧਾਰਨ ਹਥਿਆਰਾਂ ਨਾਲ ਲੜੇ। ਕਵੀ ਜੀ ਦੇ ਦੱਸਣ ਮੁਤਾਬਿਕ ਕਈ ਸਿੰਘ ਬੇਹਥਿਆਰੇ ਹੀ ਲੜ ਰਹੇ ਸਨ। ਜੇ ਸਥਾਨਕ ਵੱਸੋਂ ਦਾ ਇਕ ਭਾਈਚਾਰਾ ਵੀ ਉਹਨਾਂ ਦੀ ਮਦਦ ਕਰ ਦਿੰਦਾ ਤਾਂ ਸ਼ਾਇਦ ਉਹ ਸਫਲ ਹੋ ਜਾਂਦੇ। ਇੱਕ ਇੱਕ ਸਿੰਘ ਨੇ ਵੀਹ ਵੀਹ ਬੁੱਚੜਾਂ ਨੂੰ ਅੱਗੇ ਲਾ ਲਿਆ-

"ਨਨਾ ਨਾਸ ਮਲੇਛ ਦਾ ਬਹੁਤ ਕੀਤਾ,
ਬਚੇ ਇਕ ਮੂਹਰੇ ਬੀਸ ਨੱਠ ਕੇ ਜੀ।
ਕਿਸੇ ਕੋਲ ਛੌਹੀ, ਸਫਾ ਜੰਗ ਚੱਕਰ,
ਕੋਈ ਮਾਰਦਾ ਹੈ ਮੁੱਕਾ ਬੱਟਕੇ ਜੀ।
ਕੋਈ ਮਾਰਦਾ ਡੋਲ ਉਭਾਰਕੇ ਤੇ,
ਕੋਈ ਸਿੱਟਦਾ ਤੁਰਕ ਨੂੰ ਫੱਟਕੇ ਜੀ।
ਮਦਤ ਕਰੀ ਮਲੇਛ ਦੀ ਹਿੰਦੂਆਂ ਨੇ,
ਸਿੰਘ ਬੀਜ ਦੇਂਦੇ ਨਹੀਂ ਪੱਟਕੇ ਜੀ।"[14]

ਇਕ ਤੁਰਕ (ਸਮੁੰਦ ਖਾਨ ਪਠਾਣ) ਦੇ ਹੀਰਾ ਸਿੰਘ ਹੱਥੋਂ ਮਾਰੇ ਜਾਣ ਦਾ ਵੀ ਜ਼ਿਕਰ ਹੈ। ਸਿੰਘਾਂ ਨੇ ਮਲੇਰਕੋਟਲੇ ਦੇ ਹੱਲੇ ਤੋਂ ਬਾਅਦ ਰੜ ਪਿੰਡ ਵਿਚ ਕਿਆਮ ਕੀਤਾ। ਇੱਥੋਂ ਹੀ ਸ਼ੇਰਪੁਰ ਦੀ ਪੁਲੀਸ ਦੁਆਰਾ ਲੰਗਰ ਛਕਾਉਣ ਦੇ ਬਹਾਨੇ, ਮੁਖ਼ਬਰਾਂ ਨੇ ਧੋਖੇ ਨਾਲ ਪੰਜ-ਪੰਜ ਸਿੰਘ ਅੰਦਰ ਲਿਜਾ ਕੇ ਬੇੜੀਆਂ ਲਾ ਦਿੱਤੀਆਂ। ਭਾਵੇਂ ਨਿਰਪੱਖ ਇਤਿਹਾਸਕਾਰ ਇਸ ਮੱਤ ਦੇ ਹਨ ਕਿ ਕੂਕੇ ਸਿੰਘਾਂ ਨੇ ਆਤਮ ਸਮਰਪਣ ਕੀਤਾ ਸੀ। ਕਵੀ ਲਿਖਦਾ ਹੈ ਕਿ ਸ਼ਹੀਦ ਤਾਂ ਸਾਰੇ ਭਜਨ ਬੰਦਗੀ ਕਰਨ ਵਾਲੇ ਹਨ, ਪਰ ਮੁਖ਼ਬਰ ਅੱਜ ਲੋਕਾਂ ਵਿਚ ਕੁੱਤਿਆਂ ਵਾਂਗ ਦੁਰਕਾਰੇ ਜਾ ਰਹੇ ਹਨ। ਹਿੰਦੂ ਭਾਈਚਾਰੇ ਦੀ ਇਸ ਕੂਕਾ ਕਾਜ ਪ੍ਰਤੀ ਠੰਢੀ ਪਹੁੰਚ ਬਾਰੇ ਸਾਡਾ ਕਵੀ ਇਕ ਤੋਂ ਵੱਧ ਵਾਰ ਅਫਸੋਸ ਪ੍ਰਗਟ ਕਰਦਾ ਹੈ : 'ਸਿੰਘਾ ਗਊ ਦੇ ਵਾਸਤੇ ਉਜ਼ਰ ਕੀਤਾ, ਬੈਰੀ ਹਿੰਦੂਆਂ ਨੂੰ ਨਜ਼ਰ ਆਉਣ ਲਗਾ' ਕਵੀ ਲਿਖਦਾ ਹੈ ਸਿੰਘਾਂ ਦੀ ਗ੍ਰਿਫ਼ਤਾਰੀ ਤੇ ਹਿੰਦੂ-ਮੁਸਲਮਾਨ (ਸਮੇਤ ਸਰਕਾਰ ਪ੍ਰਸਤ ਸਿੱਖਾਂ ਦੇ) ਸ਼ੁਕਰ ਮਨਾ ਰਹੇ ਸਨ। ਅੰਗਰੇਜ਼ ਦੇ ਪਾਸ ਅਦਲ-ਇਨਸਾਫ਼ ਨਹੀਂ, ਜ਼ੋਰ-ਜ਼ੁਲਮ ਹੀ ਹੈ। ਇਸ ਮੌਕੇ ਨਾਭਾ ਪਟਿਆਲਾ ਆਦਿ ਸਿਖ ਰਿਆਸਤਾਂ ਦੇ ਤੋਪਖਾਨੇ ਲੈ ਕੇ ਕੂਕਿਆਂ ਨੂੰ ਸ਼ਹੀਦ ਕਰਨ ਆਏ ਸਿੱਖ ਫੌਜੀਆਂ ਨਾਲ ਭਾਈ ਜੀ ਨੇ ਸੁਹਣਾ ਸੰਵਾਦ ਰਚਾਇਆ ਹੈ। ਇਹ ਵੀ ਕਿਹਾ ਹੈ ਕਿ ਉਹ ਹੁਣ ਭਾਵੇਂ ਆਪਣੀ ਮੌਜ ਦੇ ਮਾਲਕ ਹਨ, ਪਰ ਇਕ ਦਿਨ ਮਲੇਛਾਂ ਸਮੇਤ ਉਹਨਾਂ ਨੂੰ, ਇਸ ਕਾਰੇ ਲਈ ਸ਼ਰਮਸ਼ਾਰ ਜ਼ਰੂਰ ਹੋਣਾ ਪਵੇਗਾ:

"ਰਾਰਾ ਰੰਗ ਬਟਾਏ ਕਿਉਂ ਖਾਲਸਾ ਜੀ,
ਤੁਸੀਂ ਸਿੰਘ ਸਰਦਾਰ ਦੀ ਫੌਜ ਦੇ ਹੋ।
ਲਾਹਿ ਕਾਲੀਆਂ ਬਰਦੀਆਂ ਫੂਕ ਦੇਵੋ,
ਤੁਸੀਂ ਚਿੱਟੀਆਂ ਦੇ ਨਾਲ ਸੌਜਦੇ ਹੋ।
ਤੋਪਾਂ ਚੱਕੀ ਆਏ ਸਾਡੇ ਮਾਰਨੇ ਨੂੰ,
ਕਾਹਨੂੰ ਵਿਚ ਹਿੰਦ-ਰੈਣ ਦੇ ਖੋਜਦੇ ਹੋ।
ਪੱਛੋਤਾਓ ਮਲੇਛ ਦੇ ਨਾਲ ਰਲਕੇ,
ਤੁਸੀਂ ਮਾਲਕੀ ਆਪਣੀ ਮੌਜਦੇ ਹੋ।"[15]

ਸਿੰਘ ਬੜੇ ਹੌਂਸਲੇ ਨਾਲ ਸ਼ਹੀਦ ਹੁੰਦੇ ਹਨ। ਜਮਾਲਪੁਰ ਪਿੰਡ ਦੇ ਨੇੜੇ ਜਿੱਥੇ ਮਲੇਛਾਂ ਨੇ ਤੋਪਖ਼ਾਨਾ ਜੋੜਿਆ ਹੈ। ਪਰ ਸਿੰਘਾਂ ਦੀ ਇਸ ਸ਼ਹਾਦਤ ਨਾਲ ਮਲੇਛ ਭਾਵ ਅੰਗਰੇਜ਼ ਸਰਕਾਰ ਨੂੰ ਪੱਕਾ ਰੋਗ ਲਾ ਦਿੱਤਾ ਗਿਆ ਹੈ। ਗੁਰੂ ਨੂੰ ਆਪਣੇ ਸਿੰਘਾਂ ਤੋਂ ਇਹੋ ਉਮੀਦ ਸੀ ਕਿ ਉਹ ਸੀਸ ਦੇ ਕੇ ਆਪਣੇ ਪਿਤਾ-ਪੁਰਖੀ ਧਰਮ ਤੇ ਪੂਰੇ ਉਤਰ ਜਾਣ। ਕਾਹਲਾ ਸਿੰਘ ਅਨੁਸਾਰ ਸਤਿਗੁਰੂ ਦੀ ਕ੍ਰਿਪਾ ਨਾਲ ਨਰਕਾਂ ਵਿਚ ਜਾਣ ਵਾਲੇ ਜੀਵ ਵੀ ਹੁਣ ਬੈਕੁੰਠ ਵਿਚ ਪਹੁੰਚ ਰਹੇ ਹਨ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਜਮਡੰਡ ਦਾ ਤਰਾਸ ਮਿਟਾ ਦਿਤਾ ਹੈ। ਹਰ ਤਰ੍ਹਾਂ ਦੀ

ਈਰਖਾ ਬਖੀਲੀ ਅਤੇ ਜਨਮ ਕਰਮਾਂ ਦੇ ਰੋਗ ਮਿਟ ਗਏ ਹਨ। ਭੁੱਲੀ ਭਟਕੀ ਲੋਕਾਈ ਨੂੰ ਸੱਚੇ ਗੁਰੂ ਦੇ ਰੂਪ ਵਿਚ ਸਤਿਗੁਰੂ ਜੀ ਨੇ ਆਪਣੀ ਸੰਗਤ ਨੂੰ ਜਿਹੜਾ ਭਜਨ ਬਖ਼ਸ਼ਿਆ ਹੈ, ਉਹ ਸਿਰਫ਼ ਸ਼ਾਂਤਮਈ ਦਾ ਭਜਨ ਨਹੀਂ, ਸਗੋਂ ਪੁਰਾਤਨ ਸਿੰਘਾਂ ਦੀ ਪਰੰਪਰਾ ਦੇ ਮੁਤਾਬਿਕ "ਜੂਝਣ ਕੇ ਦਾਉ" ਵਾਲਾ ਜੰਗੀ ਭਜਨ ਹੈ, ਜਿਸਨੂੰ ਸੁਣਕੇ ਗੁਰੂ ਦੇ ਸਿੰਘ ਹਰ ਬਿਪਤਾ ਦਾ, ਖਿੜੇ ਮੱਥੇ ਸੁਆਗਤ ਕਰਕੇ, ਆਪਾ ਵਾਰਨ ਲਈ, ਸਦੈਵ ਤਤਪਰ ਰਹਿੰਦੇ ਹਨ। ਖਾਲਸੇ ਦੀ ਰਹਿਤ ਮਰਿਆਦਾ ਵੀ ਸੈਨਿਕਾਂ ਵਾਲੀ ਹੈ। ਸਤਿਗੁਰੂ ਜੀ ਖ਼ੁਦ ਸੈਨਿਕ ਸਨ। ਗੁਰੂ ਦਾ ਤਿਆਰ-ਬਰ-ਤਿਆਰ ਖਾਲਸਾ ਜਿਸ ਤਾਰੇ ਚੜ੍ਹੇ ਹਾਲੀਆਂ ਦੇ ਹਲ ਜੋਤਣ ਤੋਂ ਪਹਿਲਾਂ ਹੀ ਇਸ਼ਨਾਨ ਸੋਧ ਲੈਣਾ ਹੈ ਤੇ ਫਿਰ ਆਪਣੀਆਂ ਧਾਰਮਕ ਰਹੁ ਰੀਤਾਂ ਨਿਭਾਅ ਕੇ, ਉਹ ਬਾਕੀ ਸ੍ਰਿਸ਼ਟੀ ਦੇ ਉੱਠਣ ਤੋਂ ਪਹਿਲਾਂ ਹੀ, ਆਪਣੇ ਕਾਰਜਾਂ ਨੂੰ ਸਰੰਜਾਮ ਦੇਣ ਲਈ ਕਮਰ ਕੱਸੇ ਕਰੀ ਖੜ੍ਹਾ ਹੈ। ਮਹਾਰਾਜਾ ਦਲੀਪ ਸਿੰਘ, ਅੰਤਿਮ ਸਿੱਖ ਮਹਾਰਾਜਾ, ਰੂਸ ਪਾਸ ਅੰਗ੍ਰੇਜ਼ਾਂ ਵਿਰੁਧ ਸਹਾਇਤਾ ਲੈਣ ਜਾਂਦਾ ਹੈ, ੧੮੮੬ ਈ. ਦੇ ਨੇੜੇ ਤੇੜੇ। ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਜੀ ਵੀ ਉਸਦੀ ਸਹਾਇਤਾ ਲਈ ਰੂਸ ਨਾਲ ਕੂਕਿਆਂ ਦੇ ਸਬੰਧ ਜੋੜਨ ਲਈ ਤਤਪਰ ਹਨ। ਸਾਡੇ ਕਵੀ ਨੂੰ ਇਹਨਾਂ ਕੂਟਨੀਤਿਕ ਵਰਤਾਰਿਆਂ ਦਾ ਵੀ ਭਾਸ ਹੈ ਅਤੇ ਇਹ ਵੀ ਮਾਲੂਮ ਹੁੰਦਾ ਹੈ ਕਿ ਉਹਨਾਂ ਦੀ ਇਹ ਵੱਡਮੁੱਲੀ ਰਚਨਾ ੧੮੯੦ ਈ. ਲਾਗੇ ਚਾਗੇ ਲਿਖੀ ਗਈ ਹੈ। ਕਾਹਲਾ ਸਿੰਘ ਦੀਆਂ ਇਹ ਦੋ ਤੁਕਾਂ ਮਹੱਤਵਪੂਰਨ ਹਨ -

"ਜੰਗੀ ਭਜਨ ਤੇ ਰਹਿਤ ਹੈ ਜੰਗੀਆਂ ਦੀ,
ਸੋ ਭੀ ਰੂਸ ਫ਼ਰੰਗ ਦਾ ਯਾਰ ਹੋਇਆ।
ਸ਼ਰਨ ਪਿਆਂ ਨੂੰ ਬਖਸ਼ਣਾ ਮਿਹਰਵਾਨਾਂ,
ਸਤਿਗੁਰੂ ਬਖਸ਼ਿੰਦਗੀ ਹਾਰ ਹੋਇਆ।"[16]

ਕਾਹਲਾ ਸਿੰਘ ਹੋਰਾਂ ਦੇ ਸਮੇਂ ਅੰਗਰੇਜ਼ ਪੰਜਾਬ ਵਿਚ ਆਪਣੀ ਸੱਤਾ ਨੂੰ ਸਥਾਪਿਤ ਕਰ ਚੁੱਕੇ ਸਨ। ਉਹ ਨਹਿਰਾਂ, ਰੇਲਾਂ, ਸੜਕਾਂ ਦੀ ਉਸਾਰੀ ਕਰ ਰਹੇ ਸਨ। ਇਸੇ ਲਈ ਪੱਕੀ ਸੜਕ ਦੇ ਮੁਕਾਬਲੇ ਸਾਡਾ ਕਵੀ ਸਾਨੂੰ "ਨਾਮ ਰੂਪੀ ਸੜਕ ਬੰਨ੍ਹਣ" ਦਾ ਬਿੰਬ ਵਿਖਾਲਦਾ ਹੈ ਜਿਸ ਵਿਚ ਅਲੰਕ੍ਰਿਤ ਭਾਸ਼ਾ ਅਤੇ ਕਾਵਿ ਦਾ ਆਪਣਾ ਕਮਾਲ ਪੇਸ਼ ਕੀਤਾ ਹੈ ਅਤੇ ਪ੍ਰਕਿਰਤੀ ਚਿਤਰਣ ਦਾ ਸਹਾਰਾ ਵੀ ਲਿਆ ਗਿਆ ਹੈ -

"ਸਿੱਖੀ ਤੇਰੀ ਹੈ ਨਧੜਕ; ਬੱਧੀ ਨਾਮ ਦੀ ਸੜਕ,
ਪੈਂਦੀ ਬਰਖਾ ਵਾਂਗੂੰ ਧਮਕ; ਜਿਥੇ ਸ਼ਬਦ ਮਿਲ ਗਾਉਂਦਾ।
ਕੜਾ ਕੱਛ ਤੇ ਕਿਰਪਾਨ; ਸਣੇ ਕੇਸ਼ੀ ਇਸ਼ਨਾਨ,
ਧਰਨਾ ਸਤਿਗੁਰਾਂ ਦਾ ਧਿਆਨ; ਹੋਰ ਆਸਰਾ ਹਟਾਉਂਦਾ।
ਜਿਹੜੀ ਮੀਆਂ ਦੀ ਮਸੀਤ; ਓਹਦੀ ਕਰਦੇ ਨਾ ਪ੍ਰਤੀਤ,
ਛੱਡ ਪੱਥਰਾਂ ਦੀ ਪੂਜਾ; ਦੇਹਰਾ ਸੱਚ ਦਾ ਬਣਾਉਂਦਾ।
ਜਿੱਥੇ ਖਾਲਸੇ ਦਾ ਸਾਹਾ; ਨਹੀਂ ਬਾਮ੍ਹਣਾਂ ਨੂੰ ਲਾਹਾ,
ਘਰ ਹੋਣ ਜੇ ਸਕਤ; ਮੇਲਾ ਖਾਲਸੇ ਦਾ ਲਾਉਂਦਾ।"[17]

ਬਾਬਾ ਕਾਹਲਾ ਸਿੰਘ ਜੀ ਦੀ ਇਸ ਸਾਕੇ ਦੀ ਜਾਣਕਾਰੀ ਦਾ ਸਰੋਤ ਮਲੇਰਕੋਟਲੇ ਦੇ ਸ਼ਹੀਦੀ ਜਥੇ ਵਿਚ ਸ਼ਾਮਲ ਦੋ ਮਾਈਆਂ ਖੇਮ ਕੌਰ ਤੇ ਇੰਦ ਕੌਰ ਵਿਚੋਂ ਮਾਈ ਇੰਦ ਕੌਰ ਸੀ। "ਬਾਬਾ ਜੀ ਦੇ ਸਪੁੱਤ੍ਰ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੇ ਲਿਖਣ ਅਨੁਸਾਰ ਮਾਈ ਇੰਦ ਕੌਰ ਨੇ ਸਾਰੇ ਹਾਲਾਤ ਬਾਬਾ ਜੀ ਨੂੰ ੧੯੪੨ ਬਿਕ੍ਰਮੀ ਵਿਚ ਉਨ੍ਹਾਂ ਦੇ ਪਿੰਡ ਨੰਗਲ ਖੁਰਦ ਜਾ ਕੇ ਦੱਸੇ ਹਨ। ਨਾਲ ਹੀ ਇਕ ਖੰਡਾ, ਦੋ ਸਲੋਤਰ, ਇਕ ਸਫਾ ਜੰਗ ਸ਼ਹੀਦ ਲਹਿਣਾ ਸਿੰਘ ਦਾ ਬਾਬਾ ਜੀ ਨੂੰ ਦਿਤਾ ਸੀ। ਇਕ ਸਲੋਤਰ ਸਰਦਾਰ ਹੀਰਾ ਸਿੰਘ ਸ਼ਹੀਦ ਦਾ ਸੀ। ਬਾਬਾ ਜੀ ਦਾ ਇਕਬਾਲ ਹੈ:

"ਕੱਲਰ ਕੋਟਲੇ ਵਿਚ ਗੁਰੂ ਰਾਮ ਸਿੰਘ ਜੀ!
ਸ਼ਹੀਦ ਸਿੰਘਾਂ ਨੂੰ ਦਿਤਾ ਦੀਦਾਰ ਹੈ ਜੀ।
ਮਾਈ ਇੰਦ ਕੌਰ ਦੱਸਿਆ ਦਾਸ ਤਾਈਂ,
ਤਾਂ ਹੀ ਲਿਖਿਆ ਕਲਮ ਪਸਾਰ ਹੈ ਜੀ।"[18]

ਸਤਿਗੁਰੂ ਜੀ ਦੇ ਇਹ 'ਇਲਾਹੀ ਦਰਸ਼ਨ' ਸ਼ਹੀਦ ਸਿੰਘ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਸਨ। ਉਂਞ ਇਸ ਦਿਨ ਸਤਿਗੁਰੂ ਜੀ ਮਲੇਰਕੋਟਲੇ ਦੇ ਇਸ ਰੱਕੜ ਜਮਾਲਪੁਰ ਵਾਲੇ ਦੇ ਲਾਗੇ ਹੀ ਸਿਆਹੜ ਪਿੰਡ ਵਿਚ ਬਿਰਾਜ ਰਹੇ ਸਨ।

੧੮ ਜਨਵਰੀ ੧੮੭੨ ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਮਲੇਰਕੋਟਲੇ ਦੇ ਸਾਕੇ ਦੇ ਬਹਾਨੇ ੧੮੧੮ ਈ. ਦੇ ਬੰਗਾਲ ਰੈਗੂਲੇਸ਼ਨ III ਦੇ ਤਹਿਤ ਦੇਸ਼ ਬਦਰ ਕਰ ਦਿਤਾ ਗਿਆ। ਪਹਿਲਾਂ ਪੌਣੇ ਕੁ ਦੋ ਮਹੀਨੇ ਉਹਨਾਂ ਨੂੰ ਪ੍ਰਯਾਗ ਰਾਜ ਦੇ ਕਿਲ੍ਹੇ (ਇਲਾਹਾਬਾਦ) ਵਿਚ, ਫਿਰ ਬ੍ਰਹਮਾ ਦੇਸ਼ ਦੀ ਰਾਜਧਾਨੀ ਰਗੂੰਨ ਵਿਚ ਅਤੇ ਮੁੜ ਮਰਗੋਈ ਟਾਪੂ ਵਿਚ ਰੱਖਿਆ ਗਿਆ। ਉਹਨਾਂ ਦੀ ਨਜ਼ਰਬੰਦੀ ਦਾ ਸਮਾਂ ੧੩ ਕੁ ਸਾਲ ਹੈ। ਫਿਰ ਉਹ ਆਪਣੀ ਰਜ਼ਾਅ ਵਿਚ ਕਿਤੇ ਚਲੇ ਗਏ ਹਨ। ਪੰਜਾਬ ਦੀ ਨਾਮਧਾਰੀ ਸੰਗਤ ਨੂੰ ਉਹ ਇਸੇ ਦੇਹ ਵਿਚ ਮੁੜ ਆਉਣ ਦਾ ਦਿਲਾਸਾ ਦੇ ਕੇ ਗਏ ਹਨ। ਸੋ ਨਾਮਧਾਰੀ ਸੰਗਤ ਲਈ ਪ੍ਰਾਣ ਪਿਆਰੇ ਸਤਿਗੁਰੂ ਜੀ ਦਾ ਬਿਰਹਾ ਤਾਂ ਇਤਿਹਾਸਕ ਹੋ ਨਿੱਬੜਿਆ ਹੈ। ਨਾਮਧਾਰੀਆਂ ਦੀਆਂ ਕਈ ਪੀੜ੍ਹੀਆਂ ਉਸ ਪ੍ਰਦੇਸੀ ਪ੍ਰੀਤਮ ਦੀ ਵਾਪਸੀ ਨੂੰ ਉਡੀਕਦਿਆਂ, ਹੌਕੇ ਹਾਵੇ ਭਰਦਿਆਂ ਪਰਵਾਨ ਚੜ੍ਹੀਆਂ

ਹਨ। ਗੁਰੂ ਵਿਛੋੜੇ ਤੋਂ ਵੱਡਾ ਉਹਨਾਂ ਲਈ ਹੋਰ ਕੋਈ ਦੁੱਖ ਨਹੀਂ ਅਤੇ ਸਤਿਗੁਰੂ ਦਰਸ਼ਨਾਂ ਤੋਂ ਵਧ ਕੇ ਕੋਈ ਸੁਖ ਨਹੀਂ। ਇਹਨਾਂ ਪ੍ਰੇਮੀ ਹਿਰਦਿਆਂ ਦੀ ਵੇਦਨਾ ਦਾ ਪ੍ਰਗਟਾਵਾ ਸ੍ਰੀ ਸਤਿਗੁਰੂ ਅਤੇ ਸਿੱਖਾਂ ਦੇ ਇਸ ਦੁਵੱਲੀ ਰਿਸ਼ਤੇ ਦੀ ਤਰਜਮਾਨੀ ਕਰਨ ਲਈ, ਅਨੇਕ ਨਾਮਧਾਰੀ ਸਿੰਘ ਸਰਕਾਰ ਅੰਗ੍ਰੇਜ਼ੀ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਰੰਗੂਨ ਅਤੇ ਮਰਗੋਈ ਪੁੱਜੇ। ਆਪਣੀਆਂ ਅਰਦਾਸਾਂ ਸਤਿਗੁਰੂ ਜੀ ਤੱਕ ਪਹੁੰਚਾਈਆਂ ਤੇ ਉਹਨਾਂ ਦੇ ਹੁਕਮਨਾਮੇ ਆਪਣੇ ਅਤੇ ਪੰਜਾਬ ਦੀ ਸੰਗਤ ਦੇ ਨਾਮ ਲੈ ਕੇ ਵਾਪਸ ਆਉਂਦੇ। ਇਸ ਅਲੌਕਿਕ ਵਿਛੋੜੇ ਦਾ ਚਿਤਰਣ ਨਾਮਧਾਰੀ ਕਵੀਆਂ ਦੁਆਰਾ ਰਚਿਤ ਬ੍ਰਿਹਾ ਕਾਵਿ, ਬਾਰਾਂ ਮਾਂਹ ਵਿਚ ਮਿਲਦਾ ਹੈ। ਭਾਈ ਚੰਦਾ ਸਿੰਘ, ਭਾਈ ਨਿਹਾਲ ਸਿੰਘ ਅਤੇ ਭਾਈ ਕਾਹਲਾ ਸਿੰਘ ਹੋਰਾਂ ਦੇ ਬਾਰਾਂ ਮਾਂਹ ਬਹੁਤ ਪ੍ਰਸਿੱਧ ਹੋਏ ਹਨ। ਇਹਨਾਂ ਵਿਚ ਸਤਿਗੁਰੂ ਦਰਸ਼ਨਾਂ ਦੀਆਂ ਪੈਂਦੀਆਂ ਕਸਕਾਂ ਵੀ ਹਨ ਅਤੇ ਸੰਖੇਪ ਵਿਚ ਨਾਮਧਾਰੀਆਂ ਦੇ ਇਤਿਹਾਸ, ਸੱਭਿਆਚਾਰ ਅਤੇ ਸੰਸਕ੍ਰਿਤੀ ਦੇ ਹਵਾਲਿਆਂ ਦੀਆਂ ਛੋਹਾਂ ਵੀ ਮਿਲਦੀਆਂ ਹਨ। ਹੇਠਾਂ ਅਸੀਂ ਆਪਣੇ ਉਪਰੋਕਤ ਵਿਚਾਰਾਂ ਦੀ ਪ੍ਰੋੜ੍ਹਤਾ ਲਈ ਕਾਹਲਾ ਸਿੰਘ ਹੋਰਾਂ ਦੇ ਬਾਰਾਂ ਮਾਂਹ ਦੇ ਕੁਝ ਅੰਸ਼ ਪੇਸ਼ ਕਰਦੇ ਹਾਂ:

"ਵਿਸਾਖ ਵਿਸਾਰਿਆ ਨਾਮ ਜਿਨ੍ਹਾਂ ਨੂੰ
ਰਾਹ ਅਵੱਲੜੇ ਜਾਂਦੇ ਨੇ।
ਦੇਵੀ ਦੇਵਤੇ ਪੂਜਣ ਵਾਲੇ ਦਰ ਦਰ ਚੋਟਾਂ ਖਾਂਦੇ ਨੇ।
ਮੜ੍ਹੀ, ਮਸਾਣੀ, ਗੁੱਗਾ, ਭੈਰੋਂ, ਪੂਜ ਨਰਕ ਨੂੰ ਜਾਂਦੇ ਨੇ।
ਗੁਰੂ ਰਾਮ ਸਿੰਘ ਨਾਮ ਜਪਾ ਕੇ ਨਰਕ ਵਿਚੋਂ ਕੱਢ ਲਿਆਂਦੇ ਨੇ।
... ... ...
"ਹਾੜ੍ਹ ਹੁਕਮ ਕਰ ਰਹਿਤ ਰਖਾਈ,
ਪੰਥ ਗੁਰਾਂ ਦਾ ਸੱਚਾ ਜੀ।
ਕੰਨ ਵਿਚ ਭਜਨ ਸੁਣਾਉਂਦ ਸਤਿਗੁਰ,
ਝੂਠ ਨਾ ਬੋਲਣ ਅੱਛਾ ਜੀ।
ਚੋਰੀ ਯਾਰੀ ਠੱਗੀ ਛੱਡਣੀ,
ਨਿੰਦਾ ਕੰਮ ਉਚੱਕਾ ਜੀ।
ਗੁਰੂ ਮੱਤ ਨੂੰ ਧਾਰਨ ਕਰਨਾ,
ਰਹੀਂ ਨਾਮ ਵਿਚ ਰੱਤਾ ਜੀ।"
... ... ...
"ਅੱਸੂ ਅਕਸਰ ਲੋਕ ਕੁਸੰਗੀ
ਨਿੰਦਾ ਗੁਰਾਂ ਦੀ ਕਰਦੇ ਨੇ।
ਗੁਰੂ ਰਾਮ ਸਿੰਘ ਪੰਥ ਚਲਾਇਆ,
ਧਰਮੋ ਕਦੇ ਨਾ ਟਲਦੇ ਨੇ।
ਬਾਹਮਣ ਡੂਮ ਫ਼ਕੀਰ ਪੁਜਾਰੀ
ਵੇਖ ਸਿੰਘਾਂ ਨੂੰ ਸੜਦੇ ਨੇ।
ਆਖਣ ਗੰਗਾ ਫੁੱਲ ਨਾ ਪਾਵਣ,
ਮੇਹਣੇ ਦੇ ਕੇ ਲੜਦੇ ਨੇ।"[19]

ਆਪਣੇ ਬਾਰਾਂ ਮਾਂਹ ਵਿਚ ਭਾਈ ਕਾਹਲਾ ਸਿੰਘ, ਉਸ ਭਿਆਨਕ ਸਮੇਂ ਦਾ ਵੀ ਜ਼ਿਕਰ ਕਰਦਾ ਹੈ, ਜਦੋਂ ਪੰਜਾਬ ਵਿਚ ਰਾਜ ਸੱਤਾ ਅਤੇ ਸਿੱਖ ਤਖ਼ਤਾਂ ਦੇ ਪੁਜਾਰੀਆਂ ਦੀ ਪ੍ਰਚਲਤ ਧਰਮ ਸੱਤਾ, ਸਮੇਤ ਰਾਜੇ ਰਈਸ ਰਜਵਾੜੇ, ਸ਼ਾਹੂਕਾਰ, ਸੇਠ, ਜਗੀਰਦਾਰ ਅਤੇ ਲੋਕਾਂ ਦੇ ਸਿਰੋਂ ਧਾਰਮਿਕ ਕ੍ਰਿਆਵਾਂ ਕਰਕੇ ਰੋਟੀ ਖਾਣ ਵਾਲੇ ਪੁਰੋਹਿਤ, ਮੌਲਵੀ ਆਦਿ ਸਾਰੇ ਸਮੁਦਾਇ, ਕੂਕਿਆਂ ਦੇ ਜਾਨੀ ਵੈਰੀ ਬਣ ਖਲੋਤੇ ਸਨ। ਕਿਸੇ ਨੂੰ ਕੌਮੀ, ਮੁਲਕੀ ਜਾਂ ਸਮੁਦਾਇਕ, ਧਾਰਮਿਕ ਮੁੱਖ ਧਾਰਾ ਵਿਚੋਂ ਨਿਖੇੜ ਦੇਣਾ ਵੀ ਇਕ ਸਜ਼ਾ ਹੁੰਦੀ ਹੈ, ਤੇ ਇਹ ਸਜ਼ਾ ਕੂਕਿਆਂ ਨੇ ਵੱਡੇ ਜੇਰੇ ਨਾਲ ਭੁਗਤੀ ਹੈ ਅਤੇ ਭੁਗਤ ਵੀ ਰਹੇ ਹਨ:

"ਮੱਘਰ ਮਹੀਨੇ ਦੇਸਾਂ ਅੰਦਰ ਸਤਿਗੁਰ ਕਰਦੇ ਮੇਲਾ ਜੀ।
ਦੂਰੋਂ ਨੇੜਿਓਂ ਸੰਗਤ ਆ ਕੇ ਕਰਦੇ ਜਨਮ ਸੁਹੇਲਾ ਜੀ।
ਵਾਰ ਵਾਰ ਗੁਰ ਕਹਿਣ ਸਿੰਘਾਂ ਨੂੰ,
ਭਜਨ ਕਰੋ ਹੁਣ ਵੇਲਾ ਜੀ।
ਕਾਹਲਾ ਸਿੰਘ ਇਕ ਵਰਤੇ ਭਾਣਾ,
ਰਹਿਸੀ ਸਿੰਘ ਅਕੇਲਾ ਜੀ।"[20]

ਗਿਆਨੀ ਜੀ ਰਚਿਤ "ਜਨਮ ਸਾਖੀ ਸ੍ਰੀ ਭਗਤ ਰਵਿਦਾਸ ਜੀ ਦੀ" ਪੰਜਾਬੀ ਕਵਿਤਾ ਵਿਚ ਲਿਖੀ ਦੀ ਤੀਸਰੀ ਐਡੀਸ਼ਨ ਸੰਬਤ ੨੦੧੦ ਬਿਕ੍ਰਮੀ ਦਾ ਮੈਂ ਅਵਲੋਕਨ ਕੀਤਾ ਹੈ। ਇਸ ਰਚਨਾ ਦੀ ਪ੍ਰੇਰਣਾ ਗਿਆਨੀ ਜੀ ਨੂੰ ਨਾਮਧਾਰੀ ਸੰਗਤਾਂ ਪਾਸੋਂ ਆਪਣੇ ਪੂਰਵ ਰਚਿਤ ਗਰੰਥਾਂ 'ਸ਼ਹੀਦ ਬਿਲਾਸ' ਅਤੇ 'ਪੰਥ ਪ੍ਰਕਾਸ਼' ਆਦਿ ਦੇ ਪਾਠ ਕਰਨ ਸਮੇਂ ਪ੍ਰਾਪਤ ਹੋਈ। ਉਹ ਆਪ ਲਿਖਦੇ ਹਨ:

"ਨਿਤਨੇਮ ਸਿੰਘ ਨਾਮਧਾਰੀਏ ਦੀਵਾਨ ਲੌਣ,
ਸੰਗਤਾਂ ਬੇਅੰਤ ਆਈਆਂ ਹੁੰਮ ਜੋ ਹੁੰਮਾਏ ਸਨ।
ਪੰਥ ਪ੍ਰਕਾਸ਼ ਨਾਮਧਾਰੀ ਇਤਿਹਾਸ ਕਾਵਿ,
ਕਥਾ ਕੀਤੀ ਤਾਹਿ ਮਾਹਿ ਸਿੰਘ ਹੁਲਸਾਏ ਸਨ।

ਵਾਰ ਵਾਰ ਸੰਗਤਾਂ ਨੇ ਆਖਿਆ ਸੀ ਦਾਸ ਤਾਈਂ,
ਸਾਖੀ ਨਾਮ ਦੇਵ ਲਿਖ ਆਪ ਜੋ ਛਪਾਏ ਸਨ।
ਓਸੇ ਤਰ੍ਹਾਂ ਹੁਣ ਸ੍ਰੀ ਭਗਤ ਰਵਿਦਾਸ ਲਿਖੋ,
ਬੈਂਤਾਂ ਵਿਚ ਕਾਵਿ ਸਿੱਧੀ ਬੋਲੀ ਜੋ ਲਖਾਏ ਸਨ।"[21]

ਭਗਤ ਰਵਿਦਾਸ ਜੀ ਦੀ ਸਿਖਿਆ, ਗਿਆਨੀ ਕਾਹਲਾ ਸਿੰਘ ਜੀ ਨੂੰ ਗੁਰਬਾਣੀ ਦੇ ਆਸ਼ੇ ਅਨੁਸਾਰ ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਦਰਸਾਏ ਮਾਰਗ ਨਾਲ, ਰਲਦੀ ਮਿਲਦੀ ਜਾਪਦੀ ਹੈ। ਇਸ ਲਈ ਉਹ ਜਾਤੀ ਅਭਿਮਾਨ ਵਿਚ ਗ੍ਰਸੇ, ਕਥਿਤ ਉੱਚੀਆਂ ਜਾਤੀਆਂ, ਬਰਾਹਮਣਾਂ ਆਦਿਕ ਦੀ ਖਿੱਲੀ ਉਡਾਉਂਦੇ ਹਨ ਅਤੇ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਮਾਈ ਕਰਨ ਵਾਲਿਆਂ ਨੂੰ, ਵਡਿਆ ਕੇ ਉਹਨਾਂ ਵਿਚ ਸ੍ਵੈ-ਵਿਸ਼ਵਾਸ ਪੈਦਾ ਕਰਨਾ ਚਾਹੁੰਦੇ ਹਨ। ਪੰਜਾਬ ਦੇ ਦਲਿਤ, ਜੋ ਅੱਜ ਸਾਰੇ ਦੇਸ਼ ਵਿਚੋਂ, ਸਭ ਪ੍ਰਾਂਤਾਂ ਤੋਂ ਵੱਧ ਜਾਗਰੂਕ ਅਤੇ ਸੰਗਠਿਤ ਹੋ ਰਹੇ ਹਨ, ਤਾਂ ਇਸ ਵਿਚ ਵੀ ਮੈਨੂੰ ਗੁਰਬਾਣੀ, ਭਗਤ ਬਾਣੀ ਅਤੇ ਗਿਆਨੀ ਕਾਹਲਾ ਸਿੰਘ ਜਹੇ ਸ਼ਾਇਰਾਂ, ਲੇਖਕਾਂ, ਬੁੱਧੀਜੀਵੀਆਂ ਦਾ ਮੁੱਢਲਾ ਕਾਰਜ ਆਪਣਾ ਯੋਗਦਾਨ ਪਾਉਂਦਾ ਦਿਸਦਾ ਹੈ। ਗਿਆਨੀ ਜੀ ਮੁਤਾਬਿਕ, ਪਰਮੇਸ਼ਰ ਭਾਰਤਵਰਸ਼ ਦੀ ਸਥਿਤੀ ਤੇ, ਇਉਂ ਨਜ਼ਰ ਪਾ ਰਿਹਾ ਹੈ, ਭਗਤ ਜੀ ਦੇ ਰੂਪ ਵਿਚ ਪ੍ਰਕਾਸ਼ ਧਾਰਨ ਤੋਂ ਪਹਿਲਾਂ:

"ਸੱਚ ਖੰਡ ਅੰਦਰ ਨਿਰਾਕਾਰ ਪ੍ਰਭੂ,
ਬੈਠੇ ਦੇਖਦੇ ਧਿਆਨ ਨੂੰ ਪਾਏ ਕੇ ਜੀ।
ਉੱਤਰ ਦੱਖਣ, ਪੱਛਮ ਪੂਰਬ, ਦਿਸ਼ਾ ਚਾਰੇ,
ਨੌਂ ਖੰਡ ਦੇਖੇ ਧਿਆਨ ਪਾਇਕੇ ਜੀ।
ਕਈ ਠਾਕਰਾਂ ਦਾ ਬੈਠੇ ਜਾਪ ਕਰਕੇ,
ਸ਼ਿਵਲਿੰਗ ਪੂਜਣ ਮਨ ਲਾਇ ਕੇ ਜੀ।
ਗੌਰ ਮੜ੍ਹੀ ਮਸਾਣੀ ਤੇ ਸਖੀ ਸਰਵਰ,
ਗੁੱਗੇ ਭੈਰੋਂ ਨੂੰ ਮੰਨਣ ਮੁਨਾਇਕੇ ਜੀ।
ਜੰਤਰ, ਮੰਤਰ, ਤੰਤਰ, ਅਗਨੀ ਪੌਣ ਪਾਣੀ,
ਚੰਦ ਸੂਰਜ ਨੂੰ ਮੱਥੇ ਘਸਾਇਕੇ ਜੀ।
ਬ੍ਰਾਹਮਣ ਵਿਚ ਹੰਕਾਰ ਦੇ ਭਰੇ ਹੋਏ,
ਪੇਟ ਪੂਜਦੇ ਰੱਬ ਭੁਲਾਇ ਕੇ ਜੀ।
ਸ਼ੂਦਰ, ਖੱਤਰੀ, ਵੈਸ਼ ਤੇ ਪੰਥ ਜੋਗੀ,
ਬੈਠੇ ਆਪਣੇ ਮੱਤ ਬਨਾਇਕੇ ਜੀ।
ਫਸੇ ਹੋਏ ਨੇ ਜਾਤ ਅਭਿਮਾਨ ਅੰਦਰ,
ਬੈਠੇ ਤੀਰਥਾਂ ਦੇ ਉੱਤੇ ਜਾਇਕੇ ਜੀ।
ਛੂਤ ਛੂਤ ਕਰਕੇ ਬੁਰਾ ਆਖਦੇ ਸਨ,
ਨੀਚ ਜਾਤਾਂ ਨੂੰ ਕਹਿਣ ਦਬਾਇਕੇ ਜੀ।
ਦੇਖੋ ਬੰਦਿਆਂ ਨੂੰ ਵੱਡਾ ਕਹਿਣ ਮਾੜਾ,
ਪਰ੍ਹੇ ਹੋਵੋ ਸਾਥੋਂ ਕਹਿੰਦੇ ਧਾਇਕੇ ਜੀ।
ਜੇਹੜੇ ਭੂਤ ਪਰੇਤਾਂ ਨੂੰ ਮੰਨਦੇ ਨੇ,
ਕਹੀਏ ਓਹਨਾਂ ਨੂੰ ਕਿਵੇਂ ਸਮਝਾਇਕੇ ਜੀ।
ਨੀਚ ਕੌਮ ਚੁਮਾਰ ਦੇ ਜਨਮ ਲੈ ਕੇ,
ਉੱਚੇ ਕਰੀਏ ਇਹਨਾਂ ਨੂੰ ਜਾਇਕੇ ਜੀ।
ਨਾਲ ਦੇਵਤਿਆਂ ਕਰ ਸਲਾਹ ਪਹਿਲਾਂ,
ਰੂਪ ਅਪਣਾ ਧਾਰ ਭਗਵਾਨ ਆਏ।
ਕਾਹਲਾ ਸਿੰਘ ਅਕਾਲ ਦਿਆਲ ਸੁਆਮੀ,
ਨੀਚ ਜਾਤ ਦਾ ਕਰਨ ਕਲਿਆਨ ਆਏ।"[22]

ਇਸ ਗ੍ਰੰਥ ਦੀ ਰਚਨਾ ਦੇ ਸ਼ੁਰੂ ਵਿਚ ਕਵੀ ਜੀ ਆਪਣੇ ਨਾਮਧਾਰੀ ਸਤਿਗੁਰੂ ਸਾਹਿਬਾਨ ਦਾ ਸਤਿਗੁਰੂ ਪ੍ਰਤਾਪ ਸਿੰਘ ਤੱਕ ਮੰਗਲ ਕਰਕੇ, ਗੁਰੂ ਹਰੀ ਸਿੰਘ ਜੀ ਦੁਆਰਾ ਉਹਨਾਂ ਨੂੰ ਕਵਿਤਾ ਦਾ ਵਰ ਦਿਤੇ ਜਾਣ ਦਾ ਜ਼ਿਕਰ ਵੀ ਕਾਨੀਬੰਦ ਕਰ ਗਏ ਹਨ:

"ਗੁਰੂ ਹੈ ਬਾਲਕ ਸਿੰਘ ਗਿਆਰ੍ਹਵਾਂ ਸਰੂਪ ਜਾਣੋ,
ਸਤਿਗੁਰੂ ਰਾਮ ਸਿੰਘ ਬਾਰ੍ਹਵੇਂ ਜੋ ਆਇਓਹੈਂ।
ਬਾਢੀਆਂ ਦੀ ਬੰਸ ਭੈਣੀ ਸਾਹਿਬ ਜੋ ਨਿਵਾਸ ਕੀਤਾ,
ਨਾਮਧਾਰੀ ਪੰਥ ਸੰਤ ਖਾਲਸਾ ਚਲਾਇਓ ਹੈ।
ਗੁਰੂ ਹਰੀ ਸਿੰਘ ਜੀ ਨੇ ਦਾਸ ਤਾਈਂ ਵਰ ਦਿਤੇ,
ਅਨਭਵਕਰ ਕਾਵਿ ਦਾਸ ਨੇ ਰਚਾਇਓ ਹੈ।
ਰਾਜਨ ਕੇ ਰਾਜ ਮਹਾਰਾਜ ਪਰਤਾਪ ਸਿੰਘ,
ਤੀਨ ਲੋਕ ਪਤਿ ਕੇ ਚਰਨ ਸਿਰ ਨਾਇਓ ਹੈ।"[23]

ਬਿਸ਼ਨ ਸਿੰਘ ਹਿਸਟੋਰੀਅਨ ਤੋਂ ਵੱਡਾ ਗਿਆਨੀ ਜੀ ਦਾ ਪੁੱਤਰ ਭਾਈ ਹੀਰਾ ਸਿੰਘ ਸੀ। ਇਸ ਜਨਮ ਸਾਖੀ ਵਿਚ ਕੁਝ ਬੰਦ ਹੀਰਾ ਸਿੰਘ ਦੇ ਲਿਖੇ ਹੋਏ ਛਪੇ ਹਨ, ਪੁਸਤਕ ਦੇ ਆਰੰਭ ਵਿਚ। ਪਰ ਉਹ ਛੇਤੀ ਹੀ, ਜੋਬਨ ਰੁੱਤ ਵਿਚ ਹੀ ਵਿਦਾ ਹੋ ਗਿਆ। ਗੱਭਰੂ ਪੁੱਤਰ ਦੇ ਸੱਲ ਦਾ ਜ਼ਿਕਰ ਵੀ, ਕਵੀ ਜੀ ਇਸੇ ਰਚਨਾ ਵਿਚ

ਕਰਦੇ ਹਨ। ਇਹ ਰਚਨਾ ੧੯੭੫ ਬਿਕ੍ਰਮੀ ਵਿਚ ਲਿਖਣੀ ਸ਼ੁਰੂ ਕੀਤੀ ਸੀ, ਉਦੋਂ ਹੀ ਹੀਰਾ ਸਿੰਘ ਗੁਜ਼ਰ ਜਾਂਦਾ ਹੈ। ਫਿਰ ਨੌਂ ਸਾਲ ਆਪ ਨੇ ਕਲਮ ਦਾ ਸਫਰ ਰੋਕੀ ਰੱਖਿਆ। ਨੌਂ ਸਾਲਾਂ ਬਾਦ ਪੂਰੇ ਗੁਰੂ ਤੋਂ ਸ਼ਾਂਤ ਹਾਸਲ ਕਰਕੇ, ਦੁਬਾਰਾ ਸਾਖੀ ਲਿਖੀ:

"ਸੰਮਤ ਉਨੀ ਸੌ ਵਿਚ ਪੰਜੱਤਰੇ ਦੇ,
ਸਾਖੀ ਰਚ ਪ੍ਰਸੰਗ ਬਣਾਇਆ ਸੀ।
ਹੋਣੀ ਸਿਰ ਤੇ ਕੂਕਦੀ ਬੰਦਿਆਂ ਦੇ,
ਉਸ ਆਣ ਕੇ ਦਰਸ ਦਿਖਾਇਆ ਸੀ।
ਕੱਤਕ ਵਦੀ ਗਿਆਰਾਂ ਵੀਰਵਾਰ ਤੜਕੇ,
ਕਲਮ ਰੱਖ ਸਰੀਰ ਸਮਾਇਆ ਸੀ।
ਛੱਬੀ ਸਾਲ ਉਮਰ ਹੀਰਾ ਸਿੰਘ ਜੀ ਦੀ,
ਮੌਤ ਆਣ ਘੇਰਾ ਝੱਟ ਪਾਇਆ ਜੀ।
... ... ...
ਪੁੱਤਰ ਗੁਜਰਿਆਂ ਦੇ ਬੜੇ ਸੱਲ ਹੁੰਦੇ,
ਖੂਨ ਜਿਗਰ ਦਾ ਸਾਰਾ ਹੀ ਸੁੱਕ ਜਾਂਦਾ।
ਕੰਮ ਲੱਖ ਹੋਵੇ ਕੋਈ ਕਰਨ ਵਾਲਾ,
ਮੌਤ ਸਾਹਮਣੇ ਸਭੋ ਹੀ ਰੁੱਕ ਜਾਂਦਾ।
ਮੌਤ ਪੁੱਤਰ ਦੀ ਤੇ ਪਿਤਾ ਮਰੇ ਪਹਿਲਾਂ,
ਦੁਖ ਸੁਖ ਵਾਲਾ ਪੈਂਡਾ ਮੁੱਕ ਜਾਂਦਾ।
ਹੈ ਗੱਲ ਮਸ਼ਹੂਰ ਜਹਾਨ ਅੰਦਰ,
ਫੁੱਲ ਟੁੱਟਿਆ ਤੇ ਬੂਟਾ ਸੁੱਕ ਜਾਂਦਾ।"[24]

ਇਸ ਪੁਸਤਕ ਦੀ ਤੀਜੀ ਛਾਪ ਦੀ ਭੂਮਿਕਾ ਪ੍ਰਸਿੱਧ ਇਤਿਹਾਸਕਾਰ ਸ੍. ਨਾਹਰ ਸਿੰਘ ਐਮ.ਏ. ਨੇ ਲਿਖੀ ਹੈ, ਜੋ ਉਸ ਸਮੇਂ ਭਾਰਤ ਸਰਕਾਰ ਦੇ ਡਿਪਟੀ ਡੀਫੈਂਸ ਮਨਿਸਟਰ, ਸ੍. ਸੁਰਜੀਤ ਸਿੰਘ ਮਜੀਠੀਆ ਦੇ ਸਕੱਤਰ ਸਨ ਅਤੇ ਗਿਆਨੀ ਜੀ ਦੇ ਗਰਾਈਂ ਸਨ। ਗਿਆਨੀ ਕਾਹਲਾ ਸਿੰਘ ਬਾਰੇ ਇਸ ਭੂਮਿਕਾ ਵਿਚ ਦਿਤਾ ਕੁਝ ਵੇਰਵਾ, ਦਰਜ ਕਰਨਾ ਕੁਥਾਂ ਨਹੀਂ ਹੋਵੇਗਾ, ਕਿਉਂਕਿ ਸਮਕਾਲੀ ਦੀ ਗਵਾਹੀ ਮਹੱਤਵਪੂਰਨ ਹੁੰਦੀ ਹੈ:

'ਭਗਤ ਰਵਿਦਾਸ ਜੀ ਦੀ ਜਨਮ ਸਾਖੀ ਦੇ ਕਰਤਾ' ਸ੍ਰੀ ਬਾਬਾ ਕਾਹਲਾ ਸਿੰਘ ਜੀ ਨੰਗਲ ਪਿੰਡ ਦੇ ਵਿਚ ਮਸ਼ਹੂਰ ਵਿਦਵਾਨ ਮਹਾਤਮਾ ਹੋ ਗੁਜ਼ਰੇ ਹਨ।...ਪੁਰਾਣੇ ਖ਼ਿਆਲ ਦੇ ਨਾਮਧਾਰੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਬਾਣੀ ਤੇ ਬਹੁਤ ਸ਼ਰਧਾ ਸੀ। ਹਰ ਰੋਜ਼ ੨੫ ਪੱਤਰੇ ਪੜ੍ਹਦੇ ਸਨ। ਸ੍ਰੀ ਗੁਰੂ ਗਰੰਥ ਸਾਹਿਬ ਜੀ, ਦਸਮ ਗਰੰਥ, ਸੂਰਜ ਪ੍ਰਕਾਸ਼, ਪੰਥ ਪਰਕਾਸ਼, ਰਮਾਇਣ, ਮਹਾਂਭਾਰਤ, ਵੇਦਾਂ ਦੇ ਸਲੋਕ ਆਦਿ ਧਾਰਮਕ ਅਤੇ ਪੁਰਾਤਨ ਗਰੰਥਾਂ ਵਿਚੋਂ ਬਹੁਤ ਬਾਣੀ ਜ਼ਬਾਨੀ ਯਾਦ ਸੀ। ਸੋਹਣੇ, ਸਜੀਲੇ, ਉਚੇ ਲੰਬੇ, ਗੁਰਮੁਖੀ ਦਾਹੜੇ ਵਾਲੇ ਬਜ਼ੁਰਗ ਸਨ। ਹਰ ਗਲ ਅੰਗਰੇਜ਼ੀ ਹਕੂਮਤ ਦੇ ਖਿਲਾਫ਼ ਕਰਦੇ ਸਨ। ਜਿੱਥੇ ਕੰਮ ਕਾਜ ਲਈ ਅੱਡਾ ਗੱਡਦੇ ਸਨ, ਗੁਰਬਾਣੀ, ਇਤਿਹਾਸ, ਚੁਟਕਲੇ, ਹਾਸਰਸ, ਸ਼ਿੰਗਾਰ ਰਸ ਦੀਆਂ ਕਵਿਤਾਵਾਂ, ਸੁਣਨ ਵਾਲਿਆਂ ਅਤੇ ਘਰੋਗੀ ਮੁਆਮਲਿਆਂ ਵਿਚ ਸਲਾਹਾਂ ਲੈਣ ਵਾਲਿਆਂ ਦੀ, ਭੀੜ ਲੱਗੀ ਰਹਿੰਦੀ ਸੀ। ਕੂਕਾ ਲਹਿਰ ਦਾ ਇਤਿਹਾਸ ਜਗ੍ਹਾ ਜਗ੍ਹਾ ਪਹੁੰਚ ਕੇ ਖੋਜ ਕੀਤੀ, ਸਭ ਜ਼ਬਾਨੀ ਯਾਂਦ ਸੀ। ਨਾਵਾਂ ਅਤੇ ਥਾਵਾਂ ਦੀ ਵਾਕਫ਼ੀਅਤ ਕਮਾਲ ਦੀ ਸੀ। ਬੈਠੇ ਬੈਠੇ ਹੀ ਕਬਿੱਤ, ਬੈਂਤ, ਦਵੈਯਾ, ਸਵੈਯਾ, ਕੋਰੜਾ ਛੰਦ ਆਦਿ ਉਚਾਰਨ ਕਰ ਦਿੰਦੇ ਸਨ।

"ਪੱਛੜੀਆਂ ਸ਼ਰੇਣੀਆਂ ਵਿਚ ਜਾਗਰਤ ਪੈਦਾ ਕਰਨ ਦੀ ਲਗਨ ਸੀ। ਇਸ ਹੀ ਲਗਨ ਅਨੁਸਾਰ ਭਗਤ ਰਵਿਦਾਸ ਜੀ ਦੀ ਜਨਮ ਸਾਖੀ ਬਾਬਾ ਕਾਹਲਾ ਸਿੰਘ ਜੀ ਨੇ ਲਿਖੀ ਅਤੇ ਇਸ ਦਾ ਪਰਚਾਰ ਕੀਤਾ। ਪੱਛੜੀਆਂ ਸ਼ਰੇਣੀਆਂ ਦੇ ਵਿਹੜਿਆਂ ਵਿਚ ਜਾ ਕੇ ਸੋਹਣੀ ਭਰਵੀਂ ਸੁਰ ਨਾਲ ਪੜ੍ਹ ਪੜ੍ਹ ਕੇ ਸਰੋਤਿਆਂ ਨੂੰ ਸੁਣਾਇਆ ਕਰਦੇ ਸਨ। ਹਾਲਾਂਕਿ ਬਹੁਤ ਸੱਜਨਾਂ ਨੂੰ ਕਵਿਤਾ ਬੋਧ ਸਿਖਾਇਆ ਅਤੇ ਅੰਮ੍ਰਿਤ ਛਕਾ ਕੇ ਕੂਕੇ (ਨਾਮਧਾਰੀ) ਸਿੱਖ ਸਜਾਏ।

"ਸਾਰੀ ਉਮਰ ਕੱਟੜ ਨਾਮਧਾਰੀ ਰਹੇ। ੧੯੪੨ ਬਿ: ਵਿਚ ਸਿੱਖ ਸਜ ਕੇ, ਮਹਾਰਾਜ ਬਾਬਾ (ਗੁਰੂ) ਹਰੀ ਸਿੰਘ ਜੀ ਪਾਸੋਂ ਨਾਮ ਦਾਨ ਲਿਆ। ਅੰਗਰੇਜ਼ਾਂ ਦੀ ਬਦੇਸ਼ੀ ਹਕੂਮਤ ਦੇ ਉਲਟ, ਪਰ੍ਹੇ ਪੰਚਾਇਤਾਂ ਵਿਚ ਖੁੱਲ੍ਹਮ ਖੁੱਲ੍ਹਾ ਬੋਲਣ ਤੋਂ ਕਦੇ ਸੰਕੋਚ ਨਹੀਂ ਕਰਦੇ ਸਨ। ਬਾਹਮਣਾਂ ਦੇ ਪਾਖੰਡਾਂ ਦੇ ਸਖਤ ਵਿਰੋਧੀ ਸਨ। ਗੁਰਦਵਾਰਾ ਸੁਧਾਰ ਦੇ ਪੱਕੇ ਹਾਮੀ ਅਤੇ ਕਾਂਗਰਸ ਦੇ ਸੱਚੇ ਸਿਪਾਹੀ ਸਨ। ੧੯੨੦-੨੧ ਈ. ਦੀ ਕਾਂਗਰਸ ਲਹਿਰ ਵਿਚ ਇਰਦ-ਗਿਰਦ ਦੇ ਬਹੁਤ ਸਾਰੇ ਸੱਜਣਾਂ ਨੂੰ, ਆਪਣੇ ਜਾਤੀ ਅਸਰ ਨਾਲ ਕਾਂਗਰਸ ਵਿਚ ਆਂਦਾ। ਅੰਗਰੇਜ਼ਾਂ ਦੇ ਹਾਕਮ ਬਹੁਤ ਵਾਰੀ ਸਾਰੇ ਟੱਬਰ ਨੂੰ ਹਾੜ ਦੇ ਮਹੀਨੇ ਨੰਗੇ ਪੈਰੀਂ ਤੁਰਕੇ, ਪੇਸ਼ ਹੋਣ ਦਾ ਹੁਕਮ ਦੇਂਦੇ ਹੁੰਦੇ ਸਨ।

"ਮੈਨੂੰ ਖ਼ੁਸ਼ੀ ਹੈ ਕਿ ਸ੍ਰੀ ਬਾਬਾ ਕਾਹਲਾ ਸਿੰਘ ਜੀ ਦੇ ਸਪੁੱਤਰ, ਭਾਈ ਬਿਸ਼ਨ ਸਿੰਘ ਜੀ ਨੇ, ਮੇਰੀ ਪ੍ਰੇਰਨਾ ਤੇ ਇਹ ਜਨਮ ਸਾਖੀ ਛਪਵਾਈ ਹੈ। ਸਿੱਧੀ ਸਾਦੀ ਬੋਲੀ ਵਿਚ ਲਿਖੀ ਹੋਈ ਇਸ ਪੁਸਤਕ ਦਾ ਅਸਰ, ਪੇਂਡੂ ਪਛੜੀਆਂ ਸ਼ਰੇਣੀਆਂ ਦੇ ਸੱਜਣਾਂ ਤੇ ਬਹੁਤ ਹੀ ਚੰਗਾ ਪੈ ਸਕਦਾ ਹੈ। ਕਈ ਪੁਸਤਕਾਂ ਕੇਵਲ ਵਿਦਵਾਨਾਂ ਲਈ ਲਿਖੀਆਂ ਜਾਂਦੀਆਂ ਹਨ ਅਤੇ ਬਹੁਤ ਸਾਰੀਆਂ ਆਮ ਜਨਤਾ ਲਈ।"[25]

ਇਉਂ ਅਸੀਂ ਕਹਿ ਸਕਦੇ ਹਾਂ ਕਿ ਨਾਮਧਾਰੀ ਲਹਿਰ ਦੇ ਮੁੱਢਲੇ ਕਵੀਆਂ ਵਿਚੋਂ ਇੱਕ, ਗਿਆਨੀ ਕਾਹਲਾ ਸਿੰਘ ਜੀ ਨੰਗਲ, ਪੱਛੜੀਆਂ ਸ਼੍ਰੇਣੀਆਂ ਦਾ ਦੁੱਖ ਦਰਦ ਬੜੀ ਸ਼ਿੱਦਤ ਨਾਲ ਮਹਿਸੂਸ ਕਰਨ ਵਾਲੇ, ਆਮ ਜਨਤਾ ਦੇ ਕਵੀ ਸਨ। ਆਪਣੇ ਲਿਖਣ-ਕਾਲ ਸਦਕਾ, ਐਸੀ ਚੇਤਨਾ ਦੀ ਚਿਣਗ, ਕਿਸੇ ਕਮਾਏ ਕਿਰਦਾਰ ਵਾਲੇ ਮੱਥੇ ਦਾ ਹੀ ਨਸੀਬਾ ਬਣਦੀ ਹੈ। ਨਾਮਧਾਰੀਆਂ ਦੁਆਰਾ ਰਚੇ ਪੰਜਾਬੀ ਸਾਹਿਤ ਅਤੇ ਪੰਜਾਬੀ ਕਵਿਤਾ ਵਿਚ, ਵਸਤੂ ਅਤੇ ਰੂਪ ਪੱਖੋਂ ਗਿਆਨੀ ਜੀ ਦੀ ਦੇਣ ਨੂੰ, ਸਦਾ ਯਾਦ ਕੀਤਾ ਜਾਂਦਾ ਰਹੇਗਾ। ਆਪਣੇ ਮੋਢੀਆਂ ਨੂੰ ਚੇਤੇ ਕਰਨਾ, ਇਤਿਹਾਸ ਦੇ ਰਿਣ ਮੁਕਤ ਹੋਣ ਜਿਹਾ ਕਾਰਨਾਮਾ ਹੈ।

ਫੁਟ ਨੋਟ:

1. ਸਤਿਜੁੱਗ (ਸਪਤਾਹਿਕ), ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ ੨੦੫੯ ਬਿ. ਦਿੱਲੀ ਸਫਾ ੨੪

2. ਲਾਲ ਏਹਿ ਰਤਨ - ਸੰਪਾਦਿਕਾ ਪ੍ਰਿੰ. ਬੇਅੰਤ ਕੌਰ - ਸ੍ਰੀ ਭੈਣੀ ਸਾਹਿਬ, ੧੯੯੫ ਈ. ਸਫਾ ੨੨

3. ਪੈਂਤੀਸ ਅੱਖਰੀ - ਸ੍ਰੀ ਜੀਵਨ ਨਗਰ - ੨੦੫੧ ਬਿ. ਸਫਾ ੧੪-੧੫

4. " ਉਪਰੋਤਕ ਸਫਾ ੧੪

5. " ਉਪਰੋਤਕ ਸਫਾ ੨

6. " ਉਪਰੋਤਕ ਸਫਾ ੧

7. " ਉਪਰੋਤਕ ਸਫਾ ੨

8. " ਉਪਰੋਤਕ ਸਫਾ ੩

9. " ਉਪਰੋਤਕ ਸਫਾ ੩-੪

10. " ਉਪਰੋਤਕ ਸਫਾ ੫

11. " ਉਪਰੋਤਕ ਸਫਾ ੬

12. " ਉਪਰੋਤਕ ਸਫਾ ੬-੭

13. " ਉਪਰੋਤਕ ਸਫਾ ੮

14. " ਉਪਰੋਤਕ ਸਫਾ ੧੦

15. " ਉਪਰੋਤਕ ਸਫਾ ੧੩

16. " ਉਪਰੋਤਕ ਸਫਾ ੧੫

17. " ਉਪਰੋਤਕ ਸਫਾ ੧੬

18. ਸਾਕਾ ਮਲੇਰ ਕੋਟਲਾ - ਕਵੀ ਨਿਰੰਜਨ ਸਿੰਘ ਮ੍ਰਿਗੇਸ਼ ਸੰਪਾਦਕ ਸੁਵਰਨ ਸਿੰਘ ਸਨੇਹੀ ਅੰਮ੍ਰਿਤਸਰ ਖੁਰਦ (ਹਰਿਆਣਾ) ੨੦੦੫ ਈ. ਸਫਾ ੨੩

19. ਰਾਮ ਵਿਓਗੀਆਂ ਦੇ ਬਾਰਾਂ ਮਾਂਹ - ਸੰਪਾਦਕ ਤਾਰਾ ਸਿੰਘ ਅਨਜਾਣ - ਸ੍ਰੀ ਭੈਣੀ ਸਾਹਿਬ ੧੯੯੫ ਈ. ਸਫਾ ੫੬, ੫੭, ੫੮

20. " ਉਪਰੋਤਕ ਸਫਾ ੫੯, ੬੦

21. ਜਨਮ ਸਾਖੀ ਭਗਤ ਰਵਿਦਾਸ ਜੀ, ਅੰਮ੍ਰਿਤਸਰ, ੨੦੧੦ ਬਿ: ਸਫਾ ੧੦-੧੧

22. " ਉਪਰੋਤਕ ਸਫਾ ੧੨-੧੩

23. " ਉਪਰੋਤਕ ਸਫਾ ੯-੧੦

24. " ਉਪਰੋਤਕ ਸਫਾ ੧੯-੨੦

25. " ਉਪਰੋਤਕ ਸਫਾ ਭੂਮਿਕਾ (ਅ-ੲ)

## ਸੰਤ ਨਿਧਾਨ ਸਿੰਘ ਆਲਮ ਅਤੇ ਉਨ੍ਹਾਂ ਦੀ ਰਚਨਾ

ਇਤਿਹਾਸ ਵਿਚ ਵਿਅਕਤੀ ਦੀ ਭੂਮਿਕਾ ਇਕ ਜਟਿਲ ਵਰਤਾਰਾ ਹੈ। ਲੋਕ-ਲਹਿਰਾਂ ਆਪਣੇ ਨਾਇਕ ਆਪ ਸਿਰਜ ਲੈਂਦੀਆਂ ਹਨ ਤੇ ਮੁੜ ਇਹ ਨਾਇਕ ਆਪਣੇ ਸਮੇਂ ਦੇ ਇਤਿਹਾਸ ਨੂੰ ਪ੍ਰਭਾਵਿਤ ਕਰਦੇ ਹਨ। ਸੱਚ ਸਦਾ ਸਾਪੇਖਿਕ ਹੁੰਦਾ ਹੈ। ਇਹ ਸਮੇਂ ਤੇ ਸਥਿਤੀ ਨਾਲ ਬਦਲਦਾ ਰਹਿੰਦਾ ਹੈ। ਇਕ ਧਿਰ ਦਾ ਸੱਚ ਜ਼ਰੂਰੀ ਨਹੀਂ ਦੂਜੀ ਧਿਰ ਨੂੰ ਵੀ ਪਰਵਾਨ ਹੋਵੇ। ਇਤਿਹਾਸ ਦੀ ਚਾਲਕ ਸ਼ਕਤੀ ਦੇ ਤੌਰ 'ਤੇ ਭਾਵੇਂ ਮੁੱਖ ਭੂਮਿਕਾ ਸਾਧਾਰਨ ਜਨ ਦੀ ਹੁੰਦੀ ਹੈ, ਪਰ ਕਿਸੇ ਵੀ ਸਮਾਜ ਦੇ ਆਧਾਰ ਉੱਪਰ ਵਿਕਸਤ ਉਪਰਲੇ ਉਸਾਰ ਦੀ ਵੀ ਸਮਾਜੀ ਤੋਰ ਵਿਚ ਆਪਣੀ ਭੂਮਿਕਾ ਹੁੰਦੀ ਹੈ। ਵਿਸ਼ੇਸ਼ ਪ੍ਰਤਿਭਾ ਸੰਪੰਨ ਵਿਅਕਤੀ ਇਸੇ ਉਸਾਰ ਦਾ ਇਕ ਭਾਗ ਹੁੰਦੇ ਹਨ। ਨਾਮਧਾਰੀ ਜਾਂ ਕੂਕਾ ਲਹਿਰ, ਸੁਤੰਤਰਤਾ ਸੰਗਰਾਮ ਸਮੇਂ ਪੰਜਾਬ ਵਿਚੋਂ ਚੱਲੀਆਂ ਲੋਕ ਲਹਿਰਾਂ ਵਿਚੋਂ ਇਕ ਅਤੀ ਮਹੱਤਵਪੂਰਨ ਲੋਕ ਲਹਿਰ ਸੀ ਜਿਸ ਦੇ ਪ੍ਰਿਥਮ ਨਾਇਕ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਤੋਂ ਪਿਛਲੇ ਨਾਮਧਾਰੀ ਗੁਰੂ ਸਾਹਿਬਾਨ ਸਨ। ਇਨ੍ਹਾਂ ਤੋਂ ਇਲਾਵਾ ਕੁਝ ਹੋਰ ਤੀਖਣ ਬੁੱਧੀ ਵਿਅਕਤੀ ਵੀ ਆਪਣੀ ਕਰਨੀ ਸਦਕਾ ਲਹਿਰ ਦੇ ਘੇਰੇ ਅਤੇ ਇਸ ਤੋਂ ਬਾਹਰ ਵੀ ਲੋਕਾਂ ਦੇ ਚੇਤਿਆਂ ਵਿਚ ਵਸਣ ਵਾਲਾ ਸਥਾਨ ਗ੍ਰਹਿਣ ਕਰੀ ਬੈਠੇ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਸਮਾਂ ਤਾਂ ਬਹੁਤ ਚੜ੍ਹਦੀ ਕਲਾ ਵਾਲਾ ਸਮਾਂ ਸੀ ਅਤੇ ਉਸ ਸਮੇਂ ਤਾਂ "ਘਰ ਘਰ ਰਾਮ ਸਿੰਘ" ਵਾਲੀ ਖੇਡ ਵਾਪਰ ਰਹੀ ਸੀ। (ਸਤਿਗੁਰਾਂ ਦੀ ੧੮੬੩ ਈ. ਵਾਲੀ ਭੈਣੀ ਸਾਹਿਬ ਵਾਲੀ ਪਹਿਲੀ ਨਜ਼ਰਬੰਦੀ ਸਮੇਂ ਅੰਗਰੇਜ਼ ਹਾਕਮਾਂ ਨੇ ਪੁੱਛਿਆ ਸੀ ਕਿ 'ਬਾਬਾ ਸਾਹਿਬ ਹੁਣ ਆਪਣੇ ਮਿਸ਼ਨ ਦਾ ਪਰਚਾਰ ਕਿਵੇਂ ਕਰੋਗੇ ਤਾਂ ਆਪ ਦਾ ਜਵਾਬ ਸੀ "ਇਕ ਰਾਮ ਸਿੰਘ ਤੇ ਰੋਕਾਂ ਲਾਉਂਦੇ ਹੋ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।") ਗੁਰੂ ਹਰੀ ਸਿੰਘ ਜੀ ਦੇ ਸਮੇਂ ਹੋਰਨਾਂ ਤੋਂ ਇਲਾਵਾ ਦੋ ਉੱਭਰਵੇਂ ਨਾਮਧਾਰੀ ਵਿਦਵਾਨਾਂ ਜਾਂ ਪਰਚਾਰਕਾਂ ਦਾ ਜ਼ਿਕਰ ਆਉਂਦਾ ਹੈ। ਸੰਤ ਭਗਤ ਸਿੰਘ ਜੀ ਪਿੰਡ ਦਾਤੇਵਾਲ ਅਤੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਪਿੰਡ ਫਤੂਹੀ ਚੱਕ। ਦੋਵੇਂ ਜ਼ਿਲ੍ਹਾ ਸਿਆਲਕੋਟ (ਪਾਕਿਸਤਾਨੀ ਪੰਜਾਬ) ਨਾਲ ਸਬੰਧਿਤ ਸਨ। ਦੋਵੇਂ ਆਲਿਮ ਫ਼ਾਜ਼ਿਲ ਸਨ। ਗੁਰਬਾਣੀ ਦੇ ਡੂੰਘੇ ਗਿਆਤਾ ਸਨ ਅਤੇ ਜਦੋਂ ਰੰਗ ਵਿਚ ਹੋ ਕੇ ਬੋਲਦੇ ਸਨ ਤਾਂ ਸਮਾਂ ਖਲੋ ਜਾਂਦਾ ਸੀ। ਜੇ ਕਿਸੇ ਦੀਵਾਨ ਵਿਚ ਸੰਤ ਮੰਗਲ ਸਿੰਘ ਜੀ ਬੋਲ ਰਹੇ ਹਨ ਅਤੇ ਸ਼ਹੁ ਦਰਿਆ ਦਾ ਉਛਾਲਾ ਦਾਤੇਵਾਲੀਏ ਸੰਤਾਂ ਦੇ ਅੰਦਰ ਵੱਜਣ ਲੱਗਾ ਤਾਂ ਉਨ੍ਹਾਂ ਖਲੋ ਕੇ ਆਖਣਾ "ਬਹਿ ਜਾ ਓਇ ਮੰਗਲਾ" ਉਹ ਸਤ ਬਚਨ ਆਖ ਬੈਠ ਜਾਂਦੇ, ਸੰਤ ਭਗਤ ਸਿੰਘ ਸ਼ੁਰੂ ਹੋ ਜਾਂਦੇ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਵੀ ਭਾਵੇਂ ਉਪਰੋਕਤ ਜੋਗ ਵਗਦੀ ਰਹੀ ਪਰ ਜਿਹੜੇ ਦੋ ਨਾਂਅ ਉਨ੍ਹਾਂ ਦੇ ਕਾਲ ਨਾਲ ਜੁੜ ਗਏ (ਹੋਰਨਾਂ ਸਤਿਕਾਰਤ ਸ਼ਖਸੀਅਤਾਂ ਤੋਂ ਖਿਮਾ ਸਹਿਤ) ਉਹ ਸਨ ਸੰਤ ਨਿਧਾਨ ਸਿੰਘ 'ਆਲਿਮ' ਅਤੇ ਸੰਤ ਇੰਦਰ ਸਿੰਘ ਚੱਕਰਵਰਤੀ।

ਸੰਤ ਨਿਧਾਨ ਸਿੰਘ ਆਲਿਮ, ਚੱਕਰਵਰਤੀ ਜੀ ਜਿਉਂ ਟਕਸਾਲੀ ਨਾਮਧਾਰੀ ਪਰਿਵਾਰ ਵਿਚੋਂ ਨਹੀਂ ਆਏ ਸਨ। ਉਨ੍ਹਾਂ ਦੀ ਮਾਤਾ ਇੰਦ ਕੌਰ ਹੀ ਕੁਝ ਕੁਝ ਨਾਮਧਾਰੀ ਸਾਧਾਂ ਸੰਤਾਂ ਦੇ ਪ੍ਰਭਾਵ ਵਿਚ ਸੀ। ਪਿਤਾ ਸੋਹਣ ਸਿੰਘ 'ਔਲਖ' ਗੋਤ ਦੇ ਜੱਟ ਸਿੱਖ ਦੇ ਘਰ ਜੋ ਮਾਝੇ ਦੇ ਮਸ਼ਹੂਰ ਪਿੰਡ ਲੋਪੋਕੇ ਤੋਂ ਫੌਜੀ ਨੌਕਰੀ ਵਿਚ ਬਰਮਾ ਗਿਆ ਸੀ ਜਿਥੇ ੧੮੯੯ ਈ. ਵਿਚ ਆਲਿਮ ਜੀ ਦਾ ਜਨਮ ਹੋਇਆ ਸੀ। ਅੰਮ੍ਰਿਤਸਰ ਬੁੱਚੜ ਬੱਧ ਵਾਲੇ ਨਾਮਧਾਰੀ ਸਿੰਘਾਂ ਦੇ ਸਾਕੇ ਵਿਚ ਇਸ ਪਿੰਡ ਦਾ ਨਾਂ ਬੋਲਦਾ ਸੀ ਅਤੇ ਗਦਰ ਪਾਰਟੀ ਲਹਿਰ ਦਾ ਮੋਢੀ ਸ਼ਹੀਦ ਮੇਵਾ ਸਿੰਘ ਵੀ ਲੋਪੋਕੇ ਪਿੰਡ ਤੋਂ ਹੀ ਬਾਹਰ ਗਿਆ ਸੀ। ਉਵੇਂ ਪੰਜਾਬੀ ਜਨ ਜੀਵਨ ਦਾ ਸਫਲ ਚਿਤੇਰਾ ਸ਼ਾਇਰ ਲਾਲ ਧਨੀ ਰਾਮ ਚਾਤ੍ਰਿਕ ਵੀ ਇਸੇ ਪਿੰਡ ਦੀ ਮਿੱਟੀ ਵਿਚ ਪਰਵਾਨ ਚੜ੍ਹਿਆ ਸੀ। ਨਾਮਧਾਰੀ ਸੰਗਤ ਦੇ ਪ੍ਰਭਾਮੰਡਲ ਵੱਲ ਗੱਭਰੂ ਨਿਧਾਨ ਸਿੰਘ ਦੇ ਆਕਰਸ਼ਿਤ ਹੋਣ ਦੀ ਗਾਥਾ ਵੀ ਬੜੀ ਨਿਰਾਲੀ ਅਤੇ ਦਿਲਚਸਪ ਹੈ। ਸੋਹਣ ਸਿੰਘ ਵਿਚਾਰਾਂ ਵੱਲੋਂ ਸਿੰਘ ਸਭੀਆ ਸੀ। ਬਰਮਾ ਵਿਚ ੩੦ ਸਾਲ ਫੌਜੀ ਨੌਕਰੀ ਕੀਤੀ ਸੀ। ਸੂਬੇਦਾਰੀ ਦਾ ਨੰਬਰ ਕਮਾਨ ਅਫ਼ਸਰ ਨਾਲ ਸ਼ਰਾਬ ਪੀ ਕੇ ਲੜਨ ਕਾਰਨ ਕਾਰਨ ਕੱਟਿਆ ਗਿਆ। ਫਿਰ ਕੋਰਟ ਮਾਰਸ਼ਲ ਹੋ ਕੇ ਫੌਜੀ ਨੌਕਰੀ ਤੋਂ ਵੀ ਹੱਥ ਧੋ ਬੈਠੇ ਸਨ। ਨਿਧਾਨ ਸਿੰਘ ਵੀ ਆਪ ਦੇ ਦਫ਼ਤਰ ਵਿਚ ਕਲਰਕ ਦੇ ਕੰਮ ਵਾਲਾ ਸਿਪਾਹੀ ਸੀ। ਉਸ ਦਾ ਵੀ ਨਾਵਾ ਕਟਾ ਕੇ ਦੋਵੇਂ ਪਿਉ ਪੁੱਤਰ ਪਿੰਡ ਲੋਪੋਕੇ ਆ ਗਏ। ਘਰ ਵਿਚ ਖ਼ੁਸ਼ੀ ਦਾ ਕੋਈ ਸਮਾਗਮ ਸੀ। ਮਾਤਾ ਇੰਦ ਕੌਰ ਨੇ ਨਿਧਾਨ ਸਿੰਘ ਨੂੰ ਕਿਹਾ ਕਿ ਪਿੰਡ ਦੇ ਦੂਜੇ ਬੰਨੇ ਭਾਈ ਸੁੰਦਰ ਸਿੰਘ ਨਾਮਧਾਰੀ ਦੇ ਕਾਰਖ਼ਾਨੇ ਬਾਬਾ ਕੇਸਰ ਜੀ ਮੁਹਾਵੇ ਵਾਲੇ ਆਏ ਹਨ ਤੇ ਚੇਲੇਕਿਆਂ ਵਾਲੇ ਮਹੰਤ ਬਿਸ਼ਨ ਸਿੰਘ ਜੀ ਵੀ ਉਨ੍ਹਾਂ ਨਾਲ ਹਨ ਅਤੇ ਤੂੰ ਅਰਜ਼ ਕਰਕੇ ਉਨ੍ਹਾਂ ਨੂੰ ਘਰ ਲੈ ਆ। ਪਹਿਲਾਂ ਤਾਂ ਨਿਧਾਨ ਸਿੰਘ ਮਾਤਾ ਨਾਲ ਕਾਫ਼ੀ ਖਹਿਬੜਿਆ ਕਿ ਜੇ ਤੂੰ ਕਹੇਂ ਤਾਂ ਅੱਧਾ ਪਿੰਡ ਇਕੱਠਾ ਕਰ ਲੈਂਦਾ ਹਾਂ ਪਰ ਇਸ ਕਮਲੇ ਕੇਸਰ ਖੁਣੋਂ ਆਪਣਾ ਕੀ

ਬੁਝਿਆ ਹੈ। ਅਖ਼ੀਰ ਮਾਤਾ ਦੇ ਮਜਬੂਰ ਕਰਨ ਤੇ ਨਿਧਾਨ ਸਿੰਘ ਸੁੰਦਰ ਸਿੰਘ ਦੇ ਕਾਰਖ਼ਾਨੇ ਚਲਾ ਜਾਂਦਾ ਹੈ। ਹੁਣ ਇਹ ਸੰਤ ਸੁੰਦਰ ਸਿੰਘ ਕੈਸੇ ਉਚ-ਕੋਟੀ ਦੇ ਸਿੱਖ ਸਨ ਕਿ ਪਿੰਡ ਵਿਚ ਇਕ ਸਿੰਘ ਦੀ ਲੜਕੀ ਦਾ ਅਨੰਦ ਕਾਰਜ ਆਪ ਨੇ ਕਰਨਾ ਸੀ। ਪਹਿਲੀ ਰਾਤ ਆਪ ਦਾ ਪੰਜ ਛੇ ਸਾਲ ਦਾ ਪੁੱਤਰ ਚੜ੍ਹਾਈ ਕਰ ਗਿਆ। ਚੁੱਪ ਚਾਪ ਲੜਕੀ ਵਾਲੇ ਸਿੰਘ ਦੇ ਘਰ ਗਏ। ਅਨੰਦ ਭੁਗਤਾ ਕੇ ਬਾਅਦ ਵਿਚ ਸੰਗਤ ਨੂੰ ਅਰਜ਼ ਕੀਤੀ ਕਿ ਆਉ ਰਾਤ ਭੁਜੰਗੀ ਪੂਰਾ ਹੋ ਗਿਆ ਹੈ ਉਸ ਦਾ ਸਸਕਾਰ ਕਰੀਏ। ਉਸ ਦੇ ਕਾਰਖਾਨੇ ਵਿਚ ਆਲਿਮ ਜੀ ਦੀ ਹੱਡ-ਬੀਤੀ ਉਨ੍ਹਾਂ ਦੀ ਜ਼ੁਬਾਨੀ ਸੁਣੀਏ: "ਕਾਰਖਾਨੇ ਦੇ ਪਿਛਲੇ ਪਸਾਰ ਵਿਚ ਸੰਗਤ ਜੁੜੀ ਹੋਈ ਸੀ। ਬਾਬਾ ਕੇਸਰ ਜੀ ਮਹਾਰਾਜ ਮੰਜੇ ਤੇ ਸਿਰਹਾਣੇ ਵੱਲ ਬੈਠੇ ਸਨ। ਮੰਜੇ ਦੇ ਅੱਗੇ ਸਫਾਂ 'ਤੇ ਸਾਧ ਸੰਗਤ ਬੈਠੀ ਸੀ, ਜੋ ਕਿ ਠਾਕੁਰ ਜੀ ਦੇ ਬਚਨ ਬੜੀ ਸ਼ਰਧਾ ਨਾਂਲ ਸੁਣ ਰਹੀ ਸੀ। ਮੈਂ ਅਜੇ ਨਵਾਂ ਨਵਾਂ ਬਰਮਾ 'ਚੋਂ ਆਇਆ ਸਾਂ। ਚੀਨੀ ਅਲਪਾਕੇ ਦਾ ਕੋਟ, ਦੋਹਰੀ ਫਿਫਟੀ ਵਾਲੀ ਪੱਗ, ਲੱਕ ਪਜਾਮਾ ਚੂੜੀਦਾਰ, ਬੂਟ ਕੱਸੇ ਹੋਏ ਤੇ ਹੱਥ ਵਿਚ ਚਾਂਦੀ ਦੇ ਸੰਮ ਵਾਲੀ ਸੋਟੀ ਮੈਂ ਬੂਹੇ ਵਿਚ ਖਲੋ ਕੇ ਆਕੜ ਕੇ ਆਖਿਆ - "ਵਾਹਿਗੁਰੂ ਜੀ ਕਾ ਖਾਲਸਾ- ਸ੍ਰੀ ਵਾਹਿਗੁਰੂ ਜੀ ਕੀ ਫਤਿਹ।" ਏਸ ਸੰਤ ਮੰਡਲ ਵਿਚ ਏਸ ਤਰੀਕੇ ਦੀ ਫਤੇਹ ਅਸਚਰਜ ਦ੍ਰਿਸ਼ਟੀ ਨਾਲ ਤੱਕੀ ਗਈ। ਠਾਕਰ ਜੀ ਮਹਾਰਾਜ ਨੇ ਮੇਰੇ ਵੱਲ ਇਕ ਖਾਸ ਅੰਦਾਜ਼ ਨਾਲ ਤੱਕ ਕੇ, ਇਕ ਖਾਸ ਹੀ ਲਹਿਜ਼ੇ ਵਿਚ ਬਚਨ ਕੀਤਾ - "ਆ ਪੁੱਤਰ, ਆ ਗਿਆ ਏਂ?" ਆਪ ਦਾ ਇਹ ਪ੍ਰਸ਼ਨ ਕਿਸੇ ਕੋਮਲ ਭਾਵ ਦਾ ਨਮੂਨਾ, ਅਤੇ ਮੇਰੇ ਪਿਛਲੇ ਜੀਵਨ ਨੂੰ ਖ਼ਤਮ ਕਰ ਕੇ ਨਵੀਂ ਜ਼ਿੰਦਗੀ ਅਰੰਭ ਕਰਨ ਦਾ ਸ੍ਰੀ ਗਣੇਸ਼ ਸੀ। ਇਨ੍ਹਾਂ ਸ਼ਬਦਾਂ ਦਾ ਮੇਰੇ ਕੰਨਾਂ ਦੇ ਰਸਤੇ ਮਨ ਮੰਦਿਰ ਵਿਚ ਪ੍ਰਵੇਸ਼ ਕਰਦਿਆਂ ਹੀ ਮੇਰੇ ਅੰਦਰ ਝਰਨਾਟ ਜਿਹੀ ਛਿੜ ਪਈ। ਮੈਂ ਉਸੇ ਵੇਲੇ ਬੇਸੁੱਧ ਹੋ ਕੇ ਧਰਤੀ ਤੇ ਡਿੱਗ ਪਿਆ। ਪੱਗ ਲੱਥੀ ਹੋਈ, ਕੇਸ ਖਿੱਲਰੇ ਹੋਏ, ਦੰਦਾਂ 'ਚੋਂ ਲਹੂ ਵਗੇ, ਗੋਡੇ, ਗਿੱਟੇ ਤੇ ਅਰਕਾਂ ਛਿੱਲੀਆਂ ਹੋਈਆਂ। ਪਰ ਰਸਨਾ ਵਿਚੋਂ ਭਜਨ ਫਰਨ ਫਰਨ ਫੁਰੇ! ਮੈਨੂੰ ਐਉਂ ਜਾਪੇ ਜਿਵੇਂ ਮੈਂ ਪਹਿਲੋਂ ਵਾਲਾ ਨਹੀਂ ਬਲਕਿ ਮੇਰੀ ਕਾਇਆ ਪਲਟ ਗਈ ਹੈ। ਮੈਂ ਪੜ੍ਹਦਾ ਹੁੰਦਾ ਸਾਂ - "ਪਰਾ ਕਲੇਜੇ ਛੇਕ" ਅਤੇ "ਆਕਲ ਬਿਕਲ ਭਈ" ਸੋ ਅੱਜ ਮੈਂ ਆਪਣੇ ਤੇ ਹੀ ਇਹ ਤੁਕਾਂ ਘੱਟਦੀਆਂ ਅਨੁਭਵ ਕੀਤੀਆਂ। ਹੁਣ ਮੈਨੂੰ ਇਕ ਆਰਿਫ਼ ਦੇ ਇਨ੍ਹਾਂ ਮਿਸਰਿਆਂ ਦੀ ਸਮਝ ਪਈ ਕਿ

- "ਸੈਫ ਹੋ ਜਿਸਕੀ ਜ਼ੁਬਾ ਸ਼ਮਸ਼ੀਰ ਕੀ ਹਾਜਤ ਨਹੀਂ।
ਸਾਫ ਹੋ ਜਿਸਕੀ ਨਿਗਾਹ, ਉਸੇ ਤੀਰ ਕੀ ਹਾਜਤ ਨਹੀਂ।"[1]

ਇਸ ਤਰ੍ਹਾਂ ਸੰਤਾਂ ਦੇ ਹੁਕਮ ਅਨੁਸਾਰ ਪਿਛਲਾ ਨਿਧਾਨ ਸਿੰਘ ਖ਼ਤਮ ਤੇ ਨਵਾਂ ਸ਼ੁਰੂ ਹੋ ਗਿਆ। ਇਹ ਰੂਪਾਂਤਰਣ ੧੯੧੪ ਈ. ਵਿਚ ਵਾਪਰਿਆ ਸੀ। ਕੁਝ ਸਮੇਂ ਬਾਅਦ ਆਪ ਆਪਣੇ ਨਗਰ ਦੇ ਹੀ ਜਥੇਦਾਰ ਸੰਤ ਨੱਥਾ ਸਿੰਘ ਜੀ ਦੇ ਜਥੇ ਵਿਚ ਹਾਰਮੋਨੀਅਮ ਵਜਾਉਣ ਲੱਗ ਪਏ। ਉਨ੍ਹਾਂ ਨੇ ਨਾਮਧਾਰੀ ਪੰਥ ਦਾ ਬਹੁਤ ਪਰਚਾਰ ਕੀਤਾ ਸੀ ਅਤੇ ਸੈਂਕੜੇ ਸਿੰਘ ਸਜਾਏ ਸਨ। ਸੰਤ ਮੰਗਲ ਸਿੰਘ ਜੀ 'ਰਾਮ ਟਾਹਲੀ' ਕੱਕੜ (ਅੰਮ੍ਰਿਤਸਰ) ਪਿੰਡ ਵਿਖੇ ਸਰਾਧਾਂ ਦੀ ਪੁੰਨਿਆਂ ਨੂੰ ਭਾਦਰੋਂ ਮਹੀਨੇ ਵਿਖੇ ਇਕ ਵੱਡਾ ਜੋੜ-ਮੇਲਾ ਕਰਿਆ ਕਰਦੇ ਸਨ। ਅਜਿਹੇ ਹੀ ਇਕ ਮੇਲੇ 'ਤੇ ਸੰਤ ਨੱਥਾ ਸਿੰਘ ਜੀ ਆਸਾ ਦੀ ਵਾਰ ਦੇ ਕੀਰਤਨ ਵਿਚ ਸ਼ਬਦ ਪੜ੍ਹ ਰਹੇ ਸਨ। "ਰਾਮ ਰਸ ਪੀਆ ਰੇ ਬਿਸਰ ਗਏ ਰਸ ਅਉਰ" ਠਾਕੁਰ ਜੀ ਮਹਾਰਾਜ ਵੀ ਇਕ ਬੰਨਿਉਂ ਰਾਰਾ ਰਾਰਾ ਕਰਦੇ ਆ ਜਾਂਦੇ ਹਨ। ਹੱਥਾਂ ਵਿਚ ਪਊਏ ਖੜਤਾਲਾਂ ਵਾਂਗ ਵਜਾਂਦੇ ਹੋਏ ਦੀਵਾਨ ਵਿਚ ਨ੍ਰਿਤਕਾਰੀ ਕਰ ਰਹੇ ਹਨ। ਹੋਰ ਵੀ ਕਈ ਸਾਧ ਮਸਤਾਨੇ ਹੋ ਜਾਂਦੇ ਹਨ। ਕਿਲਕਾਂ ਵੱਜਦੀਆਂ ਹਨ। ਬੋਲੇ ਹੋ ਰਹੇ ਹਨ। ਸੰਗਤ ਮਹਾਨ ਅਨੰਦ ਵਿਚ ਹੈ। ਲੋਕ ਅਸ਼-ਅਸ਼ ਕਰ ਰਹੇ ਹਨ। ਕਿੰਨਾ ਚਿਰ ਇਹ ਰੰਗ ਬੱਝਾ ਰਿਹਾ। ਦੀਵਾਨ ਦਾ ਭੋਗ ਪੈਂਦਾ ਹੈ। ਠਾਕੁਰ ਜੀ ਮੇਰੇ ਸਿਰ 'ਤੇ ਪਿਆਰ ਦੇ ਕੇ ਆਖਦੇ ਹਨ - "ਬੱਚਾ ਤੇਰੀ ਚਾਰ ਚੱਕ ਵਿਚ ਉਜਾਗਰੀ ਹੋਊ। ਤੇਰੀਆਂ ਸੋਆਂ ਸੁਣਕੇ ਲੋਕ ਹਰੇ ਹੋਣਗੇ। ਲੋਕ ਤੇਰਾ ਰਾਹ ਤੱਕਿਆ ਕਰਨਗੇ। ਕਈ ਤੇਰਾ ਨਾਂ ਸੁਣ ਕੇ ਹੀ ਤ੍ਰਹਿ ਉਠਿਆ ਕਰਨਗੇ। ਬੱਚਾ ਤੂੰ ਮੈਨੂੰ ਆਸਾ ਦੀ ਵਾਰ ਸੁਣਾਈ ਹੈ ਤੇਰੇ ਸਿਰ 'ਤੇ ਛੱਤਰ ਝੁੱਲੇਗਾ।"... ਮੈਨੂੰ ਕੋਈ ਇਨ੍ਹਾਂ ਗੱਲਾਂ ਤੇ ਪਰਤੀਤ ਨਾ ਆਈ ਕਿਉਂਕਿ ਮੈਨੂੰ ਆਪਣੀ ਯੋਗਤਾ ਦਾ ਪਤਾ ਸੀ। ਮੈਨੂੰ ਤਾਂ ਇਲਾਕੇ ਤੋਂ ਬਾਹਰ ਕੋਈ ਜਾਣਦਾ ਵੀ ਨਹੀਂ ਸੀ। ਹੈਰਾਨ ਸਾਂ ਕਿ ਮੈਂ ਏਡਾ ਵੱਡਾ ਆਦਮੀ ਜਿੰਨਾ ਕਿ ਬਾਬਾ ਆਖਦਾ ਹੈ ਕਿਵੇਂ ਬਣ ਜਾਵਾਂਗਾ। ਮੇਰੇ ਦਿਲ ਨੇ ਇਹੀ ਫ਼ੈਸਲਾ ਕੀਤਾ ਕਿ ਇਹ ਬਾਬੇ ਦੇ ਸੁਖ ਨਿਧਾਨ ਦੀ ਮੌਜ ਹੈ - ਭੰਗ ਦੇ ਤਰੰਗ ਹਨ, ਇਸ ਤੋਂ ਬਿਨਾਂ ਹੋਰ ਕੁਝ ਨਹੀਂ।"[2]

ਪਰੰਤੂ ਜਦੋਂ ਮੁਕਤਸਰ ਵਿਖੇ ਆਲਿਮ ਜੀ ਫਿਦਾਏ ਵਤਨ ਲਾਲਾ ਲਾਜਪਤ ਰਾਏ ਜੀ ਦੇ ਨਾਲ ਕਾਂਗਰਸ ਦੀ ਇਕ ਕਾਨਫਰੰਸ ਵਿਚ ਭਾਗ ਲੈਣ ਗਏ ਤਾਂ ਸਟੇਸ਼ਨ ਤੋਂ ਲਾਲਾ ਜੀ ਨੂੰ ਤਾਂ ਪ੍ਰਬੰਧਕ ਅਡੋਪਲੇ ਹੀ ਲੈ ਗਏ, ਪਰ ਆਲਿਮ ਜੀ ਨੂੰ ਸੇਠਾਂ, ਸ਼ਾਹੂਕਾਰਾਂ, ਰਈਸਾਂ ਦੁਆਰਾ ਖਿਚੀ ਜਾਂਦੀ ਇਕ ਬੱਘੀ ਵਿਚ ਬਿਠਾ ਕੇ ਸ਼ਹਿਰ ਵਿਚੋਂ ਜਲੂਸ ਕੱਢਿਆ। ਇਕ ਸ਼ਰੀਫ਼ ਉਨ੍ਹਾਂ ਦੇ ਸਿਰ 'ਤੇ ਛਤਰ ਵੀ ਲਈ ਖੜ੍ਹਾ ਸੀ। ਫੁੱਲ ਵਰਖਾ ਹੋ ਰਹੀ ਸੀ। ਬੇਸ਼ਕ ਇਹ ਨਾਮਧਾਰੀ ਅੰਦੋਲਨ ਦਾ ਹੀ ਸਤਿਕਾਰ ਸੀ, ਪਰ ਆਲਿਮ ਜੀ ਇਸ ਵਾਕਿਆ ਤੇ ਬਹੁਤ ਦਰਵਿਤ ਹੋਏ ਅਤੇ ਹੁਣ ਗੁਜ਼ਰ ਚੁੱਕੇ ਬਾਬੇ ਕੇਸਰ ਦੇ ਸਤਿਕਾਰ ਵਿਚ ਉਨ੍ਹਾਂ ਦਾ ਸਿਰ ਝੁਕ ਗਿਆ ਸੀ।

ਵੀ ਸੰਪੰਨ ਹੋਣ ਤਾਂ ਕੌਮੀ ਧਰੋਹਰ ਨੂੰ ਘੱਟੇ ਕੌਡੀਆਂ ਰੁਲਣ ਤੋਂ ਬਚਾਇਆ ਜਾ ਸਕਦਾ ਹੈ। ਇਕ ਦੋ ਵੇਰ ਗਰਮੀਆਂ ਦੇ ਮੌਸਮ ਵਿਚ ਮੈਂ ਉਹਨਾਂ ਦੇ ਦੁਪਹਿਰ ਭੋਜ ਵਿਚ ਵੀ ਸ਼ਾਮਲ ਹੁੰਦਾ ਰਿਹਾ ਹਾਂ। ਓਦੋਂ ਸੰਤ ਜੀ ਸ਼ਾਇਦ ਇਕੱਲੇ ਹੀ ਰਹਿ ਰਹੇ ਸਨ। ਉਹ ਮੋਟੇ ਮੋਟੇ ਪਰਸ਼ਾਦੇ ਆਪ ਹੀ ਤਿਆਰ ਕਰਦੇ ਅਤੇ ਫਿਰ ਇਕ ਬੋਤਲ ਵਿਚੋਂ ਸਿਰਕਾ ਕੱਢ ਕੇ ਗੰਢਿਆਂ ਤੇ ਪਾ ਕੇ ਉਸ ਨਾਲ ਛਕ ਲੈਂਦੇ। ਸੁਰਸਤੀ ਤੇ ਲੱਛਮੀ ਦਾ ਇਹ ਪਰੰਪਰਾਗਤ ਵਿਰੋਧ ਸਾਡੇ ਨਜ਼ਾਮ ਦਾ ਅਭਿੰਨ ਅੰਗ ਬਣਿਆ ਹੋਇਆ ਹੈ।

ਉਹਨਾਂ ਦਾ ਸਪੁੱਤਰ ਵੈਦਰਾਜ ਬੂਟਾ ਸਿੰਘ ਇੱਕ ਘੜੀ ਸਾਜ਼ ਵੀ ਸੀ ਅਤੇ ਆਪਣੇ ਪਿਤਾ ਪੁਰਖੀ ਗੁਣਾਂ ਕਰਕੇ ਚੰਗਾ ਕਵੀ ਅਤੇ ਬੁਲਾਰਾ ਵੀ ਸੀ। ਉਸਨੇ ਆਪਣਾ ਕਵੀਸ਼ਰੀ ਜਥਾ ਵੀ ਰਾਕਟ ਜਥੇ ਦੇ ਨਾਉਂ ਤਹਿਤ ਤਿਆਰ ਕੀਤਾ ਸੀ। ਉਹ ਆਪਣਾ ਪਿੰਡ ਦਮਦਮਾ ਛੱਡ ਕੇ ੧੯੭੫ ਈ. ਵਿਚ ਸਿਰਸਾ ਜ਼ਿਲ੍ਹੇ ਦੇ ਇਕ ਵੱਡੇ ਨਗਰ ਐਲਨਾਬਾਦ ਵਿਖੇ ਵੱਸ ਗਏ ਸਨ ਜਿੱਥੇ ਉਹਨਾਂ ਦਾ ਪਰਵਾਰ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਮਾਈ ਕਰਕੇ ਆਪਣਾ ਨਿਰਬਾਹ ਕਰ ਰਿਹਾ ਹੈ। ਸੰਤ ਬਿਸ਼ਨ ਸਿੰਘ ਜੀ ਦਾ ਅੰਤ ਸਮਾਂ ਐਲਨਾਬਾਦ ਆਪਣੇ ਪਰਵਾਰ ਵਿਚ ਹੀ ਆਇਆ ਅਤੇ ੧ ਸਤੰਬਰ ੧੯੮੧ ਈ. ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਹਨਾਂ ਨਮਿੱਤ ਪਾਠ ਦਾ ਭੋਗ ਪਾਇਆ ਗਿਆ। ਕੁਝ ਸਾਲ ਪਹਿਲਾਂ ਐਲਨਾਬਾਦ ਵਿਖੇ ਹੀ ਵੈਦਰਾਜ ਬੂਟਾ ਸਿੰਘ ਅਕਾਲ ਚਲਾਣਾ ਕਰ ਗਏ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ, ੧੯੯੩ ਈ. ਵਿਚ ਸੰਤ ਤਰਨ ਸਿੰਘ ਵਹਿਮੀ ਪਰਵਾਰ ਦੇ ਸਹਿਯੋਗ ਨਾਲ ਵਹਿਮੀ ਜੀ ਦੀ ਬਰਸੀ ਤੇ ਜੋ ਸਾਲਾਨਾ ਸਮਾਗਮ ਕੀਤਾ ਸੀ ਉਸ ਵਿਚ ਉਸ ਵਰ੍ਹੇ ਦਾ "ਸੰਤ ਤਰਨ ਸਿੰਘ ਵਹਿਮੀ ਯਾਦਗਾਰੀ ਪੁਰਸਕਾਰ" ਮਰਨੋਂ ਉਪਰੰਤ ਹਿਸਟੋਰੀਅਨ ਬਿਸ਼ਨ ਸਿੰਘ ਜੀ ਨੂੰ ਦੇ ਕੇ ਨਿਵਾਜਿਆ ਗਿਆ ਸੀ ਅਤੇ ਇਹ ਇਨਾਮ ਭਾਈ ਬੂਟਾ ਸਿੰਘ ਹੋਰਾਂ ਨੇ ਹੀ ਗ੍ਰਹਿਣ ਕੀਤਾ ਸੀ ਭਾਵੇਂ ਨਕਦ ਰਾਸ਼ੀ ਉਹਨਾਂ ਮੌਕੇ ਤੇ ਹੀ ਨਾਮਧਾਰੀ ਸਾਹਿਤ ਸਭਾ ਨੂੰ ਹੀ ਭੇਂਟ ਕਰ ਦਿੱਤੀ ਸੀ। ਇਹ ਸਮਾਗਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ ਸੀ। ਭਾਈ ਬੂਟਾ ਸਿੰਘ ਹੋਰਾਂ ਨੇ ਇਸ ਸਮਾਗਮ ਦੇ ਲਾਗੇ ਚਾਗੇ ਹੀ ਸੰਤ ਬਿਸ਼ਨ ਸਿੰਘ ਹੋਰਾਂ ਦੇ ਅਣਛਪੇ ਖਰੜੇ ਅਤੇ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਕੁਝ ਹੋਰ ਸਮੱਗਰੀ ਵੀ ਵਹਿਮੀ ਸਪੁੱਤਰ ਸਾਧੂ ਸਿੰਘ ਕਿਸਾਨ ਹੋਰਾਂ ਨੂੰ ਨਾਮਧਾਰੀ ਦਰਬਾਰ ਵਾਸਤੇ ਅਰਪਣ ਕਰ ਦਿਤੀ ਸੀ।

ਇਸ ਤੋਂ ਪਹਿਲਾਂ ਵਹਿਮੀ ਜੀ ਦੀ ਦੂਸਰੀ ਬਰਸੀ ਦੇ ਮੌਕੇ ਤੇ ਜੋ ਕਵੀ ਦਰਬਾਰ ਬੁੱਢੀ ਮਾੜੀ ੧੮ ਨਵੰਬਰ ੧੯੮੦ ਈ. ਨੂੰ ਹੋਇਆ ਅਤੇ ਜਿਸ ਵਿਚ ਇਨਕਲਾਬੀ ਤੇ ਧਾਰਮਿਕ ਦੋਹਾਂ ਝੁਕਾਵਾਂ ਦੀਆਂ ਕਵਿਤਾਵਾਂ ਪੜ੍ਹੀਆਂ ਗਈਆਂ ਉਸ ਦੀ ਪ੍ਰਧਾਨਗੀ ਹਿਸਟੋਰੀਅਨ ਜੀ ਨੇ ਕੀਤੀ ਅਤੇ ਮੰਚ ਸੰਚਾਲਨ ਪ੍ਰੀਤਮ ਸਿੰਘ ਕਵੀ ਹੋਰਾਂ ਕੀਤਾ।

22 ਮਾਰਚ ੧੯੮੧ ਈ. ਨੂੰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਸਮੇਂ ਹੋਏ ਵਿਸ਼ਾਲ ਕਵੀ ਦਰਬਾਰ ਦੀ ਪ੍ਰਧਾਨਗੀ ਅਤੇ ਮੰਚ ਸਕੱਤਰੀ ਦਾ ਮਾਣ ਫਿਰ ਉਪਰੋਕਤ ਹਿਸਟੋਰੀਅਨ ਅਤੇ ਕਵੀ ਜੋੜੀ ਨੂੰ ਹੀ ਪ੍ਰਾਪਤ ਹੋਇਆ। ਤੇ ਸ਼ਾਇਦ ਇਹ ਕਵੀ ਦਰਬਾਰ ਹੀ ਸੰਤਾਂ ਦੇ ਜੀਵਨ ਦਾ ਆਖ਼ਰੀ ਕਵੀ ਦਰਬਾਰ ਹੋ ਨਿਬੜਿਆ। ਤਕਰੀਬਨ ਅੱਧੀ ਸਦੀ ਤੇ ਉਹਨਾਂ ਦਾ ਰਚਨਾ ਕਰਮ ਫੈਲਿਆ ਹੋਇਆ ਹੈ। ਵਾਰਤਕ ਅਤੇ ਕਵਿਤਾ ਤੇ ਉਹਨਾਂ ਇੱਕੋ ਜਹੀ ਮੁਹਾਰਤ ਨਾਲ ਹੱਥ ਅਜ਼ਮਾਇਆ ਹੈ। ਪਰ ਉਹਨਾਂ ਦੇ ਨਾਮਧਾਰੀ ਇਤਿਹਾਸ ਅਤੇ ਸਾਹਿਤ ਨੂੰ ਪਾਏ ਹੋਏ ਦੋ ਹੋਰ ਮਹੱਤਵਪੂਰਨ ਯੋਗਦਾਨ ਹਨ ਜਿਸ ਸਦਕਾ ਉਹਨਾਂ ਦਾ ਇਹ ਕਾਰਜ ਵਡਮੁੱਲਾ ਬਣ ਜਾਂਦਾ ਹੈ। ਨਾਮਧਾਰੀ ਸਿੱਖਾਂ ਜਾਂ ਕੂਕਿਆਂ ਨਾਲ ਸਬੰਧਿਤ ਲੋਕ-ਬੋਲੀਆਂ, ਲੋਕ-ਗੀਤਾਂ ਦੀ ਉਹਨਾਂ ਬੜੀ ਰੀਝ ਨਾਲ ਖੋਜ ਕੀਤੀ ਜਿਸ ਤੇ ਆਧਾਰਿਤ ਤੱਤਕਾਲੀਨ ਸਤਿਜੁਗ ਦੇ ਸੰਪਾਦਕ ਸ੍ਰੀ ਰਜਿੰਦਰ ਸਿੰਘ 'ਗੁਰੂ ਸਰ" ਨੇ ਇਕ ਵੱਡ ਆਕਾਰੀ ਲੇਖ ੨੦੧੩ ਬਿਕ੍ਰਮੀ ਦੇ ਬਸੰਤ ਅੰਕ ਵਿਚ ਪ੍ਰਕਾਸ਼ਿਤ ਕੀਤਾ ਸੀ। ਦੂਸਰਾ ਵੱਡਾ ਕੰਮ ਆਪਣੇ ਪਿਤਾ ਪੁਰਖੀ ਕੰਮ ਦੀ ਭਾਲ ਵਿਚ ਮਾਲਵੇ ਦੇ ਇਲਾਕੇ ਵਿਚ ਘੁੰਮ ਫਿਰ ਕੇ ਉਹਨਾਂ ਨਾਮਧਾਰੀ ਸ਼ਹੀਦਾਂ ਦੇ ਪਰਵਾਰਾਂ ਦੇ ਸਿਰਨਾਵੇਂ ਇਕੱਠੇ ਕੀਤੇ। ਇਹ ਦੋਵੇਂ ਕੰਮ ਹੀ ਉਹਨਾਂ ਨੂੰ ਅਮਰਤਾ ਪਰਦਾਨ ਕਰਨ ਵਾਲੇ ਹਨ। ਅੱਜ ਵੀ ਸੂਬਾ ਬੀਬੀ ਸੁਰਿੰਦਰ ਕੌਰ ਖਰਲ ਹੋਰੀਂ ਹਿਸਟੋਰੀਅਨ ਹੋਰਾਂ ਦੇ ਪਾਏ ਪੂਰਨਿਆਂ ਤੇ ਚੱਲ ਕੇ ਸ਼ਹੀਦਾਂ ਸੰਬੰਧੀ ਜਾਂਚ ਪੜਤਾਲ ਦੇ ਉਸ ਕਾਰਜ ਨੂੰ ਹੋਰ ਵਿਸਤਾਰਿਤ ਕਰਨ ਦਾ ਸ਼ਲਾਘਾਯੋਗ ਉੱਦਮ ਕਰ ਰਹੇ ਹਨ। ਪਰ ਜਿਹਨਾਂ ਕਠਿਨ ਪ੍ਰਸਥਿਤੀਆਂ ਵਿਚ, ਖ਼ਾਸ ਕਰ ਵਿਦੇਸ਼ੀ ਅਤੇ ਰਿਆਸਤੀ ਹਕੂਮਤਾਂ ਦੀ ਸਖ਼ਤੀ ਸਮੇਂ, ਗਿਆਨੀ ਜੀ ਅਤੇ ਉਹਨਾਂ ਦੇ ਸੁਯੋਗ ਸਪੁੱਤਰ ਸੰਤ ਬਿਸ਼ਨ ਸਿੰਘ ਹੋਰਾਂ ਇਹ ਕਾਰਜ ਕੀਤਾ ਉਸ ਦੀ ਹੋਰ ਮਿਸਾਲ ਨਹੀਂ ਮਿਲਦੀ। ਸਰਕਾਰ ਦੀ ਸਖ਼ਤੀ ਐਨੀ ਸੀ ਕਿ ਕਈ ਸ਼ਹੀਦਾਂ ਦੇ ਵਾਰਸਾਂ ਨੇ ਵੀ ਆਪਣੇ ਪੁਰਖਿਆਂ ਦੇ ਧਾਰਮਿਕ ਅਕੀਦੇ ਅਤੇ ਉਹਨਾਂ ਦੀ ਯਾਦ ਨੂੰ ਭੁਲਾ ਦੇਣ ਵਿਚ ਹੀ ਆਪਣਾ ਬਚਾਅ ਸਮਝਿਆ ਸੀ। ਮਲੇਰਕੋਟਲਾ ਵਿਖੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਉਦਘਾਟਨ ਸਮੇਂ ਹੋਏ ਮੇਲੇ ਵਿਚ ਬੋਲਦਿਆਂ ਪ੍ਰਸਿੱਧ ਕਮਿਊਨਿਸਟ ਆਗੂ ਕਾ. ਜੰਗੀਰ ਸਿੰਘ ਜੋਗਾ ਹੋਰਾਂ ਨੇ ਇਹ ਇੰਕਸ਼ਾਫ਼ ਕੀਤਾ ਸੀ ਕਿ ੧੯੨੮-੨੯ ਵਿਚ 'ਸਤਿਜੁਗ' ਦੇ ਬਸੰਤ ਅੰਕ ਵਿਚੋਂ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਲਿਖਤ ਵਿਚੋਂ ਹੀ ਉਹਨਾਂ ਤੇ ਹੋਰ ਪਿੰਡ ਵਾਲਿਆਂ ਨੂੰ ਪਤਾ

ਲੱਗਾ ਸੀ ਕਿ ਉਹਨਾਂ ਦੇ ਪਿੰਡ ਜੋਗੇ ਦੇ ਕਿੰਨੇ ਨਾਮਧਾਰੀ ਸਿੰਘ ਮਲੇਰਕੋਟਲੇ ਸ਼ਹੀਦ ਹੋਏ ਸਨ। ਚੱਕਰਵਰਤੀ ਜੀ ਵੀ ਬਿਸ਼ਨ ਸਿੰਘ ਹੋਰਾਂ ਦੇ ਇਸ ਕਾਰਜ ਲਈ ਉਹਨਾਂ ਦਾ ਆਭਾਰ ਪ੍ਰਗਟ ਕਰਿਆ ਕਰਦੇ ਸਨ। ਇਕ ਹੋਰ ਸਮਕਾਲੀ ਕਵੀ ਲਿਖਦਾ ਹੈ:

"ਪਿੰਡ ਪਿੰਡ ਪੁੱਛ ਪੁੱਛ ਘਰ ਘਰ ਫਿਰ ਫਿਰ,
ਜੋੜ ਪਰਸੰਗ ਇਕ ਲੜੀ 'ਚ ਪਰੋਏ ਸੀ।
ਕੰਮ ਕਾਜ ਛੱਡ ਕਰ ਦਿਨ ਰਾਤ ਇਕ ਕਰ,
ਦੂਰ ਨੇੜੇ ਜਾਇ ਕਰ ਕੱਠੇ ਕਰੇ ਢੋਏ ਸੀ।
... ... ...
ਦੁੱਖ ਭੁੱਖ ਜਰ ਕਰ ਸੁੱਖ ਨੂੰ ਤਿਆਗ ਕੇ ਤੇ
ਸੂਰਮੇ ਬਿਸ਼ਨ ਸਿੰਘ ਅਮੀਂ ਵਾਕ ਚੋਏ ਸੀ।"

ਨਾਮਧਾਰੀ ਸ਼ਹੀਦਾਂ ਦੀ ਪਹਿਲੀ ਸ਼ਤਾਬਦੀ (੧੯੭੧-੭੨ ਈ.) ਸਮੇਂ ਸੰਤ ਬਿਸ਼ਨ ਸਿੰਘ ਹੋਰਾਂ ਦੀ ਕਾਵਿ ਪੁਸਤਕ "ਸ਼ਹੀਦ ਬਿਲਾਸ" (ਰਾਏਕੋਟ ਤੇ ਲੁਧਿਆਣਾ) ਪ੍ਰਕਾਸ਼ਿਤ ਹੋਈ। ਇਸ ਦੇ ਵਿਚ ਦਿਤੀ ਜਾਣਕਾਰੀ ਮੁਤਾਬਿਕ ਉਹਨਾਂ ਦੇ ਛਪੇ ਗ੍ਰੰਥ ਹਨ : (੧.) ਇਨਕਲਾਬੀ ਕੂਕਾ (੨) ਬਾਗ਼ੀ ਕੂਕਾ (੩) ਆਜ਼ਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ (੪) ਰਾਏਕੋਟ ਵਿਚ ਨਾਮਧਾਰੀ ਸਿੰਘ ਸ਼ਹੀਦ (੫) ਕੂਕਾ ਸਿਖ ਤੇ ਅੰਗਰੇਜ਼ ਰਾਜ (੬) ਸ਼ਹੀਦ ਬਿਲਾਸ, ਸ੍ਰੀ ਅੰਮ੍ਰਿਤਸਰ। ਅਣਛਪੇ ਗ੍ਰੰਥ ਹਨ: 1. ਮਲੇਰਕੋਟਲੇ ਵਿਚ ਸੱਤਾਂ ਤੋਪਾਂ ਨਾਲ ਮਸਤਾਨਾ ਦਲ ਸ਼ਹੀਦ (ਇਹ ਬਾਅਦ ਵਿਚ ਛਪ ਗਿਆ ਹੈ) 2. ਜੋਤ ਦਾ ਜਾਮਾ (ਸ੍ਰੀ ਗੁਰੂ ਹਰੀ ਸਿੰਘ ਜੀ ਦੀਆਂ ਸਾਖੀਆਂ) 3. ਅੜੀਬੰਗੀ ਦਾ ਖੂੰਡਾ 4. ਕੂਕੇ ਦੀ ਕਿਰਪਾਨ 5. ਸਾਗਰੋਂ ਪਾਰ 6. ਟਹਿਕਦੇ ਫੁੱਲ

ਇਹਨਾਂ ਪੁਸਤਕਾਂ ਦੀ ਵਾਰਤਕ ਜਾਂ ਕਵਿਤਾ ਬੇਸ਼ਕ ਸਾਹਿਤ ਦੇ ਉੱਚ ਮਾਪਦੰਡਾਂ ਤੇ ਪੂਰੀ ਉਤਰਨ ਵਾਲੀ ਨਹੀਂ ਹੈ ਕਿਉਂਕਿ ਸੰਤ ਜੀ ਇਕ ਕਿਰਤੀ ਪਰਵਾਰ ਨਾਲ ਸਬੰਧਿਤ ਸਨ। ਵਿਦੇਸ਼ੀ ਸਕੂਲਾਂ ਦਾ ਨਾਮਧਾਰੀਆਂ ਵਲੋਂ ਬਾਈਕਾਟ ਸੀ। ਥੋਹੜੀ ਬਹੁਤ ਗੁਰਮੁਖੀ ਦੀ ਮੁੱਢਲੀ ਸਿਖਿਆ ਜਾਂ ਆਪਣੇ ਪਿਤਾ ਸ੍ਰੀ ਗਿਆਨੀ ਕਾਹਲਾ ਸਿੰਘ ਜੀ ਤੋਂ, ਜਾਂ ਪਿੰਡ ਦੇ ਗੁਰਦੁਆਰੇ ਦੇ ਗਰੰਥੀ ਤੋਂ ਹਾਸਲ ਹੋਈ ਹੋਵੇਗੀ। ਫਿਰ ਘਰ ਗ੍ਰਿਹਿਸਤੀ ਦੇ ਜੰਜ਼ਾਲਾਂ ਨੇ ਵੀ ਚੰਗੀ ਤਰ੍ਹਾਂ ਨਿੱਠ ਕੇ ਕਿਤੇ ਵੀ ਅਧਿਐਨ ਕਰਨ ਦਾ ਸਮਾਂ ਨਹੀਂ ਬਖ਼ਸ਼ਿਆ ਹੋਵੇਗਾ। ਤੰਗੀਆਂ ਤੁਰਸ਼ੀਆਂ ਦੀਆਂ ਇਹਨਾਂ ਹਾਲਤਾਂ ਵਿਚ ਘੱਟ ਵਿੱਦਿਆ ਦੇ ਬਾਵਜੂਦ ਵੀ ਉਹਨਾਂ ਦੀ ਸੁਹਿਰਦਤਾ, ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਅਤੇ ਉਸਦੇ ਨਾਮਧਾਰੀ ਪੰਥ ਪ੍ਰਤੀ ਬੜੀ ਬਲਵਾਨ ਹੈ। ਉਹ ਆਪਣੇ ਰਚਨਾ ਕਰਮ ਨੂੰ ਨਾ ਤਾਂ ਮੱਧਕਾਲੀ ਕਿੱਸਾਕਾਰਾਂ ਜਿਉਂ ਮਨ ਪਰਚਾਵੇ ਦਾ ਸਾਧਨ ਸਮਝਦੇ ਹਨ ਅਤੇ ਨਾ ਹੀ ਸਾਮੰਤਾਂ ਦੇ ਦਰਬਾਰੀ ਕਵੀਆਂ ਜਿਉਂ ਉਦਰਪੂਰਤੀ ਦਾ ਸਾਧਨ। ਉਹ ਤਾਂ ਇਸ ਨੂੰ ਆਪਣੀ ਬੰਦਗੀ ਆਪਣੀ ਭਗਤੀ ਸਮਝ ਕੇ ਆਪਣੇ ਸਤਿਗੁਰੂ ਦੇ ਉਸ ਮਿਸ਼ਨ ਨੂੰ ਫਲੀਭੂਤ ਹੁੰਦਾ ਵੇਖਣਾ ਚਾਹੁੰਦੇ ਹਨ, ਜਿਸ ਵਿਚ ਕੋਈ ਉੱਚਾ ਨੀਵਾਂ, ਵੱਡਾ ਛੋਟਾ, ਅਮੀਰ ਗਰੀਬ ਨਹੀਂ ਹੋਵੇਗਾ ਅਤੇ ਧਰਤੀ ਦੇ ਟੋਏ ਟਿੱਬੇ ਪੂਰਕੇ ਇਸ ਨੂੰ ਇੱਕ ਰਸ ਕਰ ਦਿੱਤਾ ਜਾਏਗਾ। ਇਸ ਤਰ੍ਹਾਂ ਸੰਤ ਜੀ ਦੀ ਗੁਰੂ ਭਗਤੀ ਅਤੇ ਮਿਹਨਤਕਸ਼ਾਂ ਦੀ ਬੰਦ ਖਲਾਸੀ ਇਕਸੁਰ ਹੋ ਗਈਆਂ ਹਨ। ਉਹਨਾਂ ਨੂੰ ਇਸ ਵਿਚ ਕੋਈ ਵਿਰੋਧਾਭਾਸ ਨਹੀਂ ਮਲੂਮ ਹੁੰਦਾ। ਇਹੋ ਜਮਾਤੀ ਚੇਤਨਾ ਉਹਨਾਂ ਦੀ ਊਰਜਾ ਦਾ ਸਰੋਤ ਹੋ ਨਿੱਬੜਦੀ ਹੈ। ਸ਼ਬਦਾਂ ਦੇ ਚਿਹਰੇ ਮੁਹਰੇ, ਤੁਕ ਤੁਕਾਂਤ ਅਤੇ ਵਾਕ ਬਣਤਰਾਂ ਨੂੰ ਤਾਂ ਕਦੇ ਵੀ ਲਿਸ਼ਕਾਇਆ ਪੁਸ਼ਕਾਇਆ ਜਾ ਸਕਦਾ ਹੈ ਪਰ ਜੋ ਬੇਸ਼ਕੀਮਤੀ ਖਜ਼ਾਨਾ ਜੱਸ ਜੀਵਨ ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਜਿਉਂ, ਹਿਸਟੋਰੀਅਨ ਜੀ ਚਿੱਟੇ ਤੇ ਕਾਲੇ ਦੇ ਰੂਪ ਵਿਚ ਸਾਂਭ ਗਏ ਹਨ, ਉਹ ਭਾਵੀ ਲੇਖਕਾਂ, ਇਤਿਹਾਸਕਾਰਾਂ ਲਈ ਦਰਿਆ ਦੇ ਗਾਹਣ ਵਿਚ ਗੱਡੇ ਕਾਨਿਆਂ ਦੇ ਤੁੱਲ ਹੋਵੇਗਾ।

ਸਤਿਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਸੰਗਰਾਮ ਦੇ ਮਿਸ਼ਨ ਨੂੰ ਉਹ ਇਸ ਤਰ੍ਹਾਂ ਕਾਨੀਬੰਦ ਕਰਦੇ ਹਨ-

"ਸ੍ਰੀ ਸਤਿਗੁਰੂ ਰਾਮ ਸਿੰਘ ਦੇਸ ਖ਼ਾਤਰ,
ਸੰਤ ਖਾਲਸਾ ਸਾਜ ਫਰਮਾਨ ਕੀਤੇ।
ਗ਼ੁਲਾਮੀ ਨਹੀਂ ਫਰੰਗੀ ਦੀ ਹੈ ਕਰਨੀ,
ਸਿਖ ਰਾਜ ਹੈ ਲੈਣਾ ਨਿਸ਼ਾਨ ਕੀਤੇ।
ਉਹਨਾਂ ਦੇਸ ਪੰਜਾਬ ਵਿਚ ਕਰੇ ਦੌਰੇ,
ਪਿੰਡਾਂ ਪਿੰਡਾਂ ਦੇ ਵਿਚ ਦਿਵਾਨ ਕੀਤੇ।
ਗੋਰੇ ਕੱਢਣੇ ਅਸਾਂ ਪੰਜਾਬ ਵਿਚੋਂ,
ਬਿਸ਼ਨ ਸਿੰਘ ਜਿਹੇ ਵਿਦਵਾਨ ਕੀਤੇ।

ਰਾਇਕੋਟ ਦੇ ਸਾਕੇ ਵਿਚ ਪਿੱਥੋਂ ਪਿੰਡ ਦੇ ਤਿੰਨ ਸਿੰਘ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ, ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ। ਸ਼ਹੀਦਾਂ ਦਾ ਸਸਕਾਰ ਪਿੱਥੋਂ ਪਿੰਡ ਦੇਹਾਂ ਗੱਡਿਆਂ ਤੇ ਲਿਆ ਕੇ ਸ਼ਾਮ ਨੂੰ ਇੱਕੋ ਚਿਖਾ ਤੇ ਕੀਤਾ ਗਿਆ ਅਤੇ ਮਸਤਾਨ ਸਿੰਘ ਸ਼ਹੀਦ ਦੇ ਪਿਤਾ ਕਿਸ਼ਨ ਸਿੰਘ ਨੇ ਚਿਖਾ ਨੂੰ ਅਗਨ ਦਿਤੀ। ਇਸੇ ਤਰ੍ਹਾਂ ਇਸੇ ਸਾਕੇ ਦੇ ਬਹਾਨੇ ਬੇਦੋਸ਼ੇ ਸੂਬਾ ਗਿਆਨੀ ਸਿੰਘ ਅਤੇ ਭਾਈ ਰਤਨ ਸਿੰਘ ਨੂੰ ਲੁਧਿਆਣੇ ਫਾਂਸੀ ਦਿੱਤੀ ਗਈ। ਸਰਦਾਰ ਗੁਰਦਿਤ ਸਿੰਘ

ਕਰਤਾਰਗੜ੍ਹ (ਪਹਿਲਾ ਨਾਂ ਨਾਈਵਾਲ) ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਆਏ ਸਾਲ ਗੁਰੂ ਗਰੰਥ ਸਾਹਿਬ ਦੇ ਪਾਠ ਕਰਵਾ ਕੇ ਭੋਗ ਪੁਆਉਂਦਾ ਸੀ ਅਤੇ ਉਸ ਤੋਂ ਬਾਦ ਉਹਦਾ ਪੁੱਤਰ ਸਰਦਾਰ ਗੁਰਬਖਸ਼ ਸਿੰਘ ਇਹ ਸੇਵਾ ਨਿਭਾਉਂਦਾ ਰਿਹਾ। ਇਸ ਤਰ੍ਹਾਂ ਦੇ ਵੇਰਵਿਆਂ ਦੀ ਬਰੀਕੀ ਵਿਚ ਸਿਰਫ ਹਿਸਟੋਰੀਅਨ ਜੀ ਹੀ ਗਏ ਹਨ। ਇਕ ਹੋਰ ਪੁਸਤਕ ਵਿਚ ਉਹਨਾਂ ਲਿਖਿਆ ਹੈ ਕਿ ਇਕ ਰਿਆਸਤ ਦਾ ਰਾਜਾ ਨਾਮਧਾਰੀ ਸਿੰਘਾਂ ਨੂੰ ਪਤਤ ਕਰਨ ਲਈ ਦੁਬਾਰਾ ਆਪਣੇ ਵਫ਼ਾਦਾਰ ਸਿੱਖ ਗਰੰਥੀਆਂ ਤੋਂ ਬਣਵਾਇਆ ਅੰਮ੍ਰਿਤ ਛਕਾਇਆ ਕਰਦਾ ਸੀ। ਜਦੋਂ ਬਾਜੇ ਖਾਨੇ ਦੇ ਭਾਈ ਕਾਹਨ ਸਿੰਘ ਨੂੰ ਇਹ ਅੰਮ੍ਰਿਤ ਛਕਣ ਲਈ ਕਿਹਾ ਗਿਆ ਤਾਂ ਉਹਦਾ ਜੁਆਬ ਸੀ “ਅੰਮ੍ਰਿਤ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ ਜੋ ਅਸਾਂ ਛਕਿਆ ਹੈ। ਇਹ ਤੂੰ ਸਾਨੂੰ ਮੂੜ ਦੇਣ ਲੱਗਾ ਹੈਂ ਤੇਰੀ ਮਰਜ਼ੀ। “ਕੂਕਾ ਕਿਰਦਾਰ ਦੀ ਬੁਲੰਦੀ ਦੇ ਦਰਸ਼ਨ ਥਾਂ ਥਾਂ ਆਪ ਦੀਆਂ ਲਿਖਤਾਂ ਵਿਚ ਹੁੰਦੇ ਹਨ।

ਮਲੇਰਕੋਟਲੇ ਦੇ ਸ਼ਹੀਦੀ ਸਾਕੇ ਲਈ ਫਰਵਾਹੀ ਪਿੰਡ ਦੇ ਲੰਬੜਦਾਰ ਭਾਈ ਗੁਰਮੁਖ ਸਿੰਘ ਨਾਲ ਕਰੂੰਜੜੀਏ ਦਾ ਤਕਰਾਰ ਤੇ ਬੈਲ ਜਿਬ੍ਹਾ ਕਰਨ ਦੀ ਘਟਨਾ ਵੀ ਫੌਰੀ ਪਰੇਰਕ ਬਣੀ ਸੀ। ਜਦੋਂ ਸਿੰਘ ਤੋਪ ਅੱਗੇ ਉਡਾਏ ਜਾਂਦੇ ਇਹ ਉਚੀ ਜੈਕਾਰਾ ਗਜਾਉਂਦਾ ਸੀ। ਇਕ ਅਹਿਲਕਾਰ ਦੇ ਦੱਸਣ ਤੇ ਕਾਵਨ ਨੇ ਇਹਨੂੰ ਠੁੱਡਾ ਮਾਰਿਆ ਤੇ ਸਿੰਘ ਉਹਦੇ ਨਾਲ ਭਿੜ ਗਿਆ ਸੀ। ਇਹ ਘਟਨਾ ਹਿਸਟੋਰੀਅਨ ਜੀ ਇਉਂ ਦਵੱਈਏ ਛੰਦ ਵਿਚ ਬਿਆਨ ਕਰਦੇ ਹਨ:

“ਇਕ ਸਿੰਘ ਜੋ ਫੌਜੀ ਪੈਹਰੇ ਵਿਚ,
ਪੜ੍ਹਦਾ ਸੀ ਪੰਥ ਗਰੰਥੀ ਨੂੰ।
ਤੋਪ ਤੇ ਸਿੰਘ ਸ਼ਹੀਦ ਹੁੰਦੇ,
ਏਹ ਯਾਦ ਕਰੇ ਗੁਰ ਸੰਥੀ ਨੂੰ।
ਹੱਸ ਹੋਵਣ ਸਿੰਘ ਸ਼ਹੀਦ ਜਦੋਂ,
ਏਹ ਬੋਲੇ ਗੱਜ ਜੈਕਾਰੇ ਨੂੰ।
ਇਕ ਐਹਲਕਾਰ ਸਰਕਾਰੀ ਨੇ,
ਡਿਠਾ ਸੀ ਏਸ ਪਿਆਰੇ ਨੂੰ।
ਕਾਵਨ ਦੇ ਕੰਨੀਂ ਜਾ ਆਖੇ,
ਆਹ ਗੁਰਮੁਖ ਸਿੰਘ ਹੀ ਸਾਵਾ ਏ।
ਏਸੇ ਨੇ ਕੋਟਲੇ ਸਿੰਘਾਂ ਨਾਲ,
ਕੀਤਾ ਸੀ ਆ ਕੇ ਧਾਵਾ ਏ।
ਏਸੇ ਨੇ ਦੇਸ ਅਜ਼ਾਦੀ ਦਾ,
ਨਾਹਰਾ ਆ ਭੈਣੀ ਲਾਇਆ ਸੀ।
ਹੀਰਾ ਸਿੰਘ ਸੋਭਾ ਸਿੰਘ ਜੀ ਨੂੰ,
ਆ ਧਰਮ ਦਾ ਜੋਸ਼ ਚੜ੍ਹਾਇਆ ਸੀ।
ਏਸੇ ਦਾ ਪਿੰਡ ਫਰਵਾਹੀ ਹੈ,
ਬਾਗ਼ੀਆਂ ਦਾ ਏਹੋ ਆਗੂ ਹੈ,
ਜਥੇਦਾਰ ਏਹੋ ਸਰਦਾਰ ਵੱਡਾ

ਮਰਹਾਣਾ (ਅੰਮ੍ਰਿਤਸਰ) ਦਾ ਭਾਈ ਭਗਵਾਨ ਸਿੰਘ ਜਿਸਨੂੰ ਨਾਮਧਾਰੀ ਪੰਥ ਵਿਚ ਅੜਬੰਗੀ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਸੀ ਅੰਮ੍ਰਿਤਸਰ ਤੋਂ ਲੈ ਕੇ ਮਲੇਰਕੋਟਲੇ ਤੱਕ ਦੇ ਬੁੱਚੜ ਬੱਧ ਦੇ ਸਾਕਿਆਂ ਵਿਚ ਸ਼ਾਮਲ ਸੀ। ਉਹ ਅੰਮ੍ਰਿਤਸਰ ਕੇਸ ਵਿਚ ਪੁਲੀਸ ਨੇ ਭਗੌੜਾ ਕਰਾਰ ਦਿਤਾ ਸੀ। ਪੰਥ ਦੋਖੀਆਂ ਨੂੰ ਸੋਧਣਾ ਉਹਦੇ ਲਈ ਖੱਬੇ ਹੱਥ ਦੀ ਖੇਡ ਸੀ। ਭੈਣੀ ਸਾਹਿਬ ਪੁਲੀਸ ਚੌਂਕੀ ਦੇ ਸਿਪਾਹੀ ਗੇਂਦੇ ਨੂੰ ਉਸ ਦੂੰਦ ਯੁੱਧ ਵਿਚ ਵੰਗਾਰ ਕੇ ਖੂੰਡੇ ਨਾਲ ਹੀ ਪਾਰ ਬੁਲਾ ਦਿਤਾ ਸੀ ਜਦੋਂ ਗੇਂਦਾ ਚੜ੍ਹਦੀ ਮਾਲੀ ਸੀ ਅਤੇ ਇਹ ਸੱਤਰਾਂ ਸਾਲਾਂ ਤੋਂ ਉੱਤੇ ਸੀ, ਫੜਿਆ ਗਿਆ। ਪਰ ਉਸ ਮੰਨਿਆ ਹੀ ਨਾ ਕਿ ਮੈਂ ਮਰਹਾਣੇ ਵਾਲਾ ਭਗਵਾਨ ਸਿੰਘ ਹਾਂ। ਉਹ ਕਹਿ ਛੱਡੇ ਮੈਂ ਤਾਂ ਅੜਬੰਗੀ ਦਾਸ ਸਾਧ ਹਾਂ। ਛੋਟੇ ਹੁੰਦੇ ਨੂੰ ਮਾਂ ਪਿਓ ਉਦਾਸੀ ਸਾਧਾਂ ਦੇ ਡੇਰੇ ਚੜ੍ਹਾ ਗਏ। ਮੈਨੂੰ ਮਾਂ ਪਿਓ ਘਰ ਪਰਵਾਰ ਦੀ ਕੋਈ ਸੂਹ ਨਹੀਂ। ਬਰੀ ਹੋਇਆ ਅਤੇ ਸ੍ਰੀ ਭੈਣੀ ਸਾਹਿਬ ੧੯੧੨ ਈ. ਵਿਚ ਖਰਾਸ ਵਾਲੇ ਕੋਠੇ ਵਿਚ ਹੀ ਅਕਾਲ ਚਲਾਣਾ ਕੀਤਾ। ਮਫ਼ਰੂਰੀ ਦਾ ੪੧ ਸਾਲ ਦਾ ਜੀਵਨ ਅੰਗ੍ਰੇਜ਼ ਸਰਕਾਰ ਦੀ ਪੁਲੀਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਪੂਰਾ ਕਰ ਗਿਆ। ਹਿਸਟੋਰੀਅਨ ਜੀ ਨੇ ਅੜਬੰਗੀ ਦੀ ਵਾਰ ਲਿਖ ਕੇ ਉਸ ਜਾਂਬਾਜ਼ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕੀਤੇ। ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਏ ਅੜਬੰਗੀ ਨਾਲ ਗੇਂਦੇ ਦਾ ਸੰਵਾਦ ਇਉਂ ਬਿਆਨਿਆ ਹੈ–

“ਇਹ ਮਾਝੇ ਦਾ ਸੀ ਸੂਰਮਾ
ਅਤੇ ਸੰਧੂ ਗੋਤ ਦਾ ਜੱਟ।
ਗੋਰਾ, ਲੰਮਾ ਸਰੂ ਕੱਦ,
ਅਤੇ ਚੌੜਾ ਵਾਂਗਰ ਫੱਟ।
ਇਨ ਚੁੰਘੀਆਂ ਮੱਝਾਂ,
ਵੀਹ ਵੀਹ ਡੰਡ ਪੇਲੇ ਵਾਂਗੂੰ ਨੱਟ।
ਇਹ ਗਤਕੇ ਸੌਂਚੀ ਖੇਡਦਾ,
ਭਲਵਾਨੀਂ ਦਏ ਪਲੱਟ।

ਪਾ ਕੱਪੜੇ ਗੇਰੂ ਰੰਗ ਦੇ,
ਬਣ ਗਿਆ ਬੁੰਦੇਲੀ ਭੱਟ।
ਲੈ ਚਿੱਪੀ ਖੂੰਡਾ ਹੱਥ ਵਿਚ,
ਸਤਿਲੁਜ ਲੰਘਿਆ ਝੱਟ।
ਇਨ ਗੁਰਦੁਆਰੇ ਵਿਚ ਵੜਦਿਆਂ,
ਕੁਝ ਲਏ ਸਿਪਾਹੀ ਤੱਕ।
ਉਹ ਵੀ ਦੇਖਣ ਅਏ ਸਾਧ ਨੂੰ,
ਦਿਲ ਵਿਚ ਧਰਕੇ ਸ਼ੱਕ।
ਪਰ ਗੇਂਦਾ ਬੋਲਿਆ ਘੂਰਕੇ,
ਕੌਣ ਔਨਾਂ ਏਂ ਮੂੰਹ ਚੱਕ।
ਚੱਲ ਹਟ ਜਾਂ ਏਥੋਂ ਦੂਰ ਓਏ,
ਨਹੀਂ ਲਾਹ ਦਊਂ ਫੜ ਕੇ ਸੱਕ।"

ਪੁਸਤਕ "ਅਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ" ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀਆਂ ਉਹਨਾਂ ਬੀਬੀਆਂ ਬਾਰੇ ਸੰਖੇਪ ਜਾਣਕਾਰੀ ਹੈ ਜਿਹਨਾਂ ਆਪਣੀ ਵਿੱਤ ਮੁਤਾਬਿਕ ਪੰਜਾਬ ਵਿਚ ਚੱਲੇ ਸੁਤੰਤਰਤਾ ਸੰਗਰਾਮ ਵਿਚ ਸਤਿਗੁਰੂ ਸਾਹਿਬਾਨ ਦੇ ਹੁਕਮ ਅਨੁਸਾਰ ਹਿੱਸਾ ਪਾਇਆ। ਮਲੇਰਕੋਟਲੇ ਦੇ ਸ਼ਹੀਦੀ ਜਥੇ ਵਿਚ ਮਾਈ ਇੰਦ ਕੌਰ ਅਤੇ ਖੇਮ ਕੌਰ ਸ਼ਾਮਲ ਸਨ ਅਤੇ ਮਾਈ ਹੁਕਮੀ ਵਰਿਆਂਹ ਵਾਲੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਵਿਚੋਂ ਸੂਬਾ ਪਦਵੀ ਨਾਲ ਨਿਵਾਜਿਆ। ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਗੁਰਮਤ ਦੇ ਆਸ਼ੇ ਅਨੁਸਾਰ ਜੋ ਸਿੱਖਿਆ ਦਿੱਤੀ ਉਹ ਬਾਬਾ ਗਿਆਨੀ ਕਾਲ੍ਹਾ ਸਿੰਘ ਦੇ ਸ਼ਬਦਾਂ ਵਿਚ:

"ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦੇਂਦੇ,
ਬੁਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।
ਨਾਮ ਦਾਨ ਇਸ਼ਨਾਨ ਸਣ ਕੇਸ ਕਰਨਾ,
ਖੋਲ ਗੁੱਤ ਜੂੜਾ ਸੀਸ ਧਾਰ ਬੀਬੀ।
ਡੋਰੀ ਖੰਮਣੀ ਸੁੱਟ ਪਰਾਂਦਿਆਂ ਨੂੰ,
ਰੱਖੀਂ ਪਾਸ ਤੂੰ ਪੰਜ ਕਰਾਰ ਬੀਬੀ।
ਨੱਥ, ਚੌਂਕ ਤੇ ਵਾਲੀਆਂ ਡੰਡੀਆਂ ਜੋ,
ਤੀਲੀ, ਲੌਂਗ ਨੂੰ ਦੇਵੀਂ ਉਤਾਰ ਬੀਬੀ।
ਛੱਲੇ ਪਹੁੰਚੀਆਂ ਹੱਥੀਂ ਨਾ ਭੁੱਲ ਪਾਵੀਂ,
ਸੋਧ ਨਾਲ ਹੈ ਇਹਨਾਂ ਦੀ ਖਾਰ ਬੀਬੀ।
ਸੋਨਾ, ਕੂੜ ਰੁੱਪਾ, ਗੁਰੂ ਹੁਕਮ ਦਿੱਤਾ,
ਕੂੜ ਸਮਝ ਲੈਣਾ ਪਹਿਨਣਹਾਰ ਬੀਬੀ।

ਕੀ ਤੁਸੀਂ ਕਿਆਸ ਕਰ ਸਕਦੇ ਹੋ ਕਿ ਕਦੇ ਅਖੰਡ ਪਾਠ ਕਰਵਾਉਣ ਦੀ ਥਾਂ ਸਜ਼ਾ, ਜੁਰਮਾਨਾ ਜਾਂ ਮੌਤ ਵੀ ਮਿਲਦੀ ਰਹੀ ਹੈ? ਜੀ ਹਾਂ, ਨਾਮਧਾਰੀ ਸਿੰਘਾਂ ਨੇ ਇਹ ਸਭ ਆਪਣੇ ਸਰੀਰਾਂ ਤੇ ਜਰਿਆ ਹੈ। ਪੂਰੇ ਵੇਰਵੇ ਲਈ ੨੦੧੦ ਬਿਕ੍ਰਮੀ ਦਾ 'ਸਤਿਜੁਗ' ਦੇ ਬਸੰਤ ਅੰਕ ਵਿਚ ਸੰਤ ਨਿਧਾਨ ਸਿੰਘ ਆਲਮ ਦਾ ਹਿਰਦੇਵੇਧਕ ਲੇਖ ਪੜ੍ਹੋ ਜਿਸਦੀ ਭੂਮਿਕਾ ਵਿਚ ਆਲਿਮ ਜੀ ਆਪਣੇ ਆਪ ਨੂੰ ਇਹ ਲੇਖ ਲਿਖਣ ਲਈ ਬਿਸ਼ਨ ਸਿੰਘ ਜੀ ਦੇ ਖੋਜ-ਨੋਟਾਂ ਦਾ ਰਿਣੀ ਦੱਸਦੇ ਹਨ। ਅੰਤ ਵਿਚ ਕਹਿ ਸਕਦੇ ਹਾਂ ਕਿ ਹਿਸਟੋਰੀਅਨ ਜੀ ਦਾ ਸਾਰਾ ਜੀਵਨ ਨਾਮਧਾਰੀ ਇਤਿਹਾਸ ਤੇ ਸਾਹਿਤ ਦੀ ਖੋਜ ਨੂੰ ਸਮਰਪਿਤ ਸੀ। ਉਹ ਨਾਮਧਾਰੀ ਪੰਥ ਦੇ ਦਿਵਾਨੇ ਮਸਤਾਨੇ ਸਨ। ਇਕ ਸਰਵਹਾਰਾ ਆਪਣੀ ਸਮਰੱਥਾ ਤੋਂ ਕਿਤੇ ਵੱਧ ਕੰਮ ਸਾਡੀਆਂ ਭਾਵੀ ਪੀੜ੍ਹੀਆਂ ਲਈ ਕਰ ਗਿਆ ਹੈ। ਉਸ ਦੇ ਸਮੁੱਚੇ ਸਾਹਿਤ ਦਾ ਸੰਪਾਦਨ ਇੱਕ ਕਾਰਜ ਹੋ ਸਕਦਾ ਹੈ। ਮ੍ਰਿਗੇਸ਼ ਜੀ ਦੇ ਸ਼ਬਦਾਂ ਵਿਚ ਉਸ ਸੂਰਮੇ ਤੇ ਉਸਦੇ ਅੰਮ੍ਰਿਤ ਬੋਲਾਂ ਨੂੰ ਪ੍ਣਾਮ ਸਦ ਪ੍ਣਾਮ!

ਫੁਟ ਨੋਟ:

1. ਬਸੰਤ ਅੰਕ, ਸਤਿਜੁਗ, ਸ੍ਰੀ ਭੈਣੀ ਸਾਹਿਬ, ੧੯੯੬ ਬਿਕ੍ਰਮੀ ਮੁੱਖ ਲੇਖ, ਸੰਤ ਇੰਦਰ ਸਿੰਘ ਚੱਕਰਵਰਤੀ ਸਫਾ ੯੦

2. ਜ਼ਿਲ੍ਹਾ ਲੁਧਿਆਣਾ ਪ੍ਰਸਿੱਧ ਇਤਿਹਾਸਕਾਰ ਭਾਈ ਨਾਹਰ ਸਿੰਘ ਐਮ.ਏ. ਵੀ ਇਸੇ ਪਿੰਡ ਦੇ ਹੋਏ ਹਨ।

3. ਸੰਨ ੧੮੮੫ ਈ.

4. ਬੀਤੇ ਦੀਆਂ ਪੈੜਾਂ - ਪ੍ਰੀਤਮ ਸਿੰਘ ਕਵੀ ਜਿਲਦ ੩ ਸਫਾ ੧੨੯

5. ਉਹੀ, ਜਿਲਦ ੮ ਸਫ਼ਾ ੩੯੦

6. ਉਹੀ, ਜਿਲਦ ੭, ਸਫਾ ੧੯੮

7. ਉਹੀ, ਜਿਲਦ ੮, ਸਫਾ ੧੬੫

8. "ਭਾਈ ਨਰਿਜਨ ਸਿੰਘ ਮ੍ਰਿਗੇਸ਼ ਰਚਿਤ ਸਾਕਾ ਮਲੇਰਕੋਟਲਾ" - ਸੁਵਰਨ ਸਿੰਘ ਵਿਰਕ, 'ਵਰਿਆਮ', ਅਕਤੂਬਰ, ੧੯੯੩, ਸਫਾ ੨੮

9. ਸ਼ਹੀਦ ਬਿਲਾਸ - ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ, ਸਫ਼ਾ ੩-੪

10. ਸਤਿਜੁਗ, ਸ੍ਰੀ ਜੀਵਨ ਨਗਰ ਬਸੰਤ ਅੰਕ, ਮਾਘ ੨੦੧੦ ਬਿਕ੍ਰਮੀ, ਸਫ਼ਾ ੬੧-੬੨

11. ਸਤਿਜੁਗ, ਸ੍ਰੀ ਜੀਵਨ ਨਗਰ, ਬਸੰਤ ਅੰਕ, ੧੩ ਮਾਘ ੨੦੧੪ ਬਿਕ੍ਰਮੀ, ਸਫ਼ਾ ੭੯

12. ਅਜ਼ਾਦੀ ਦੀ ਲਹਿਰ - ਨਾਮਧਾਰੀ ਦੇਵੀਆਂ, ਸਫ਼ਾ ੧੯

13. ਸਤਿਜੁਗ, ਬਸੰਤ ਅੰਕ, ੨੦੧੦, ਸਫ਼ਾ ੧੫੦

## ਕਹਿ ਗੋਧਾ ਸਿੰਘ 'ਜੱਟ'

ਖੁਦਪੁਰ ਰਾਵੀ ਦੇ ਕੰਢੇ ਤੇ ਸੰਧੂ ਜੱਟਾਂ ਦੀ ਮਾਲਕੀ ਵਾਲਾ ਜ਼ਿਲ੍ਹਾ ਲਾਹੌਰ ਦਾ ਇਕ ਉੱਘਾ ਪਿੰਡ ਸੀ। ਇਹ ਪਿੰਡ ਲਾਹੌਰ ਤੇ ਕਸੂਰ ਦੇ ਐਨ ਵਿਚਾਲੇ ਹੈ। ਕਿਹਾ ਜਾਂਦਾ ਹੈ ਕਿ ਇਸ ਪਿੰਡ ਦੀ ਢਾਬ 'ਤੇ ਖਲੋ ਕੇ ਹੀ ਭਗਵਾਨ ਰਾਮ ਚੰਦਰ ਜੀ ਦੇ ਪੁੱਤਰਾਂ ਵੱਖ-ਵੱਖ ਦਿਸ਼ਾਵਾਂ ਵੱਲ ਮੂੰਹ ਕਰਕੇ ਤੀਰ ਚਲਾਏ ਸਨ। ਲਊ ਦੇ ਤੀਰ ਡਿਗਣ ਵਾਲੀ ਥਾਂ ਤੇ ਲਾਹੌਰ ਅਤੇ ਕੁਸ਼ੂ ਵਾਲੀ ਥਾਂ ਤੇ ਕਸੂਰ ਵਸਾਏ ਗਏ। ਪਿੰਡ ਦੀ ਭੂਗੋਲਿਕ ਸਥਿਤੀ ਨੂੰ ਸਪੱਸ਼ਟ ਕਰਨ ਲਈ ਇਸ ਪ੍ਰਸੰਗ ਦੀ ਵਰਤੋਂ ਢੁਕਵੀਂ ਹੈ। ਇਹ ਪਿੰਡ ਲਾਹੌਰ ਤੋਂ ਬਾਰਾਂ ਕੁ ਮੀਲ ਦੱਖਣ ਵੱਲ ਵਾਕਿਆ ਸੀ। ਇਸ ਪਿੰਡ ਦਾ ਜਵੰਦ ਸਿੰਘ ਸੰਧੂ ਸਿੱਖ ਰਾਜ ਸਮੇਂ ਨੌਨਿਹਾਲ ਸਿੰਘ ਰਜਮੈਂਟ ਵਿਚ ਕੁਮੇਦਾਨ ਸੀ। ਇਸੇ ਰਜਮੈਂਟ ਵਿਚ ਹੀ ਬਾਦ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਸੈਨਿਕ ਜੀਵਨ ਦੇ ਆਪਣੇ ਵਰ੍ਹੇ ਬਤੀਤ ਕੀਤੇ। ਕੁਮੇਦਾਨ ਸੰਧੂ ਬੜਾ ਬਲੀ ਸੀ। ਜਦੋਂ ਉਹ ਆਪਣੇ ਪਿੰਡ ਛੁੱਟੀ ਕੱਟਣ ਜਾਂਦਾ ਤਾਂ ਛੇ ਘੋੜ ਸਵਾਰ ਅਤੇ ਇਕ ਹਥਨੀ ਉਸਨੂੰ ਆਪਣੀ ਸਵਾਰੀ ਲਈ ਮਿਲਦੀ ਸੀ। ਅੰਗਰੇਜ਼ਾਂ ਵਿਰੁੱਧ ਲੜਾਈਆਂ ਵਿਚ ਇਸ ਸੂਰਮੇ ਨੇ ਵੀ ਆਪਣੇ ਦਿਲ ਦੇ ਗੁਬਾਰ ਕੱਢੇ। ਪਰ "ਲਾਲੂ ਦੀ ਲਾਲੀ" ਅਤੇ "ਤੇਜੂ ਦਾ ਤੇਜ" ਗੁਆਚਣ ਕਾਰਨ ਸਿੱਖ ਫੌਜਾਂ ਜਿੱਤ ਕੇ ਵੀ ਅੰਤ ਨੂੰ ਹਾਰ ਗਈਆਂ। ਲਾਹੌਰ ਦੇ ਕਿਲੇ ਤੋਂ ਖ਼ਾਲਸਾਈ ਨਿਸ਼ਾਨ ਉਤਾਰ ਕੇ ਯੂਨੀਅਨ ਜੈਕ ਝੁਲਾ ਦਿੱਤਾ ਗਿਆ। ਅੰਤਿਮ ਸਿੱਖ ਮਹਾਰਾਜੇ ਬਾਲ ਦਲੀਪ ਸਿੰਘ ਨੂੰ ਦੇਸ਼-ਬਦਰ ਕਰ ਦਿੱਤਾ ਗਿਆ। ਪੁਰਾਣੇ ਸਿੱਖ ਸਰਦਾਰ ਘਰਾਣਿਆਂ ਤੇ ਵੀ ਅੰਗਰੇਜ਼ਾਂ ਨੇ ਆਪਣਾ ਗੁੱਸਾ ਕੱਢਿਆ। ਕੁਮੇਦਾਨ ਸੰਧੂ ਦੇ ਖੁਦਪੁਰ ਵਾਲੇ ਘਰ ਸਾੜ ਕੇ ਸੁਆਹ ਕਰ ਦਿੱਤੇ। ਰਾਵੀ ਦੇ ਕਿਨਾਰੇ 'ਤੇ ਰਹਿਣ ਵਾਲੇ ਇਕ ਅਣਖੀਲੇ ਪੰਜਾਬੀ ਸ਼ਾਮ ਸਿੰਘ ਰਾਠੌਰ ਪਾਸ ਇਸ ਪਰਵਾਰ ਨੇ ਬਿਪਤਾ ਦੇ ਦਿਨ ਲੁਕ ਛਿਪ ਕੇ ਕੱਟੇ।

ਛੇਤੀ ਹੀ ਅਮਨ-ਅਮਾਨ ਹੋ ਗਿਆ ਤਾਂ ਕੁਮੇਦਾਨ ਪਰਿਵਾਰ ਆਪਣੇ ਨਵੇਂ ਪਿੰਡ ਜਾ ਵਸਿਆ ਜੀਏ ਬੱਗੇ, ਜੋ ਖੁਦਪੁਰ ਦੇ ਨੇੜੇ ਹੀ ਸੀ। ੧੮੫੭ ਈ. ਦੀ ਵਿਸਾਖੀ ਦੇ ਦਿਹਾੜੇ ਭੈਣੀ ਸਾਹਿਬ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸਾਜਨਾ ਕਰਕੇ ਸੁਤੰਤਰਤਾ ਦਾ ਨਾਦ ਫੂਕਿਆ। ਫੌਜ ਵਾਲੇ, ਸਤਿਗੁਰੂ ਰਾਮ ਸਿੰਘ ਦੀਆਂ ਮਸਤਾਨੀ ਬਿਰਤੀ ਦੀਆਂ ਸਾਖੀਆਂ ਕੁਮੇਦਾਨ ਪਰਿਵਾਰ ਵੀ ਸੁਣਦਾ ਰਹਿੰਦਾ ਸੀ। ਸੋ ਉਸਦਾ ਪੁੱਤਰ ਅਰਜਨ ਸਿੰਘ ਵੀ ਇਸ ਨਵੇਂ ਪੰਥ ਵਿਚ

ਸ਼ਾਮਲ ਹੋ ਗਿਆ। ਕੂਕਾ ਸਰਗਰਮੀਆਂ ਤੇ ਸਰਕਾਰ ਦੀ ਤਾੜਵੀਂ ਨਜ਼ਰ ੧੮੬੩ ਈ. ਤੋਂ ਹੀ ਪੈਣੀ ਸ਼ੁਰੂ ਹੋ ਗਈ ਸੀ। ਮਲੇਰ ਕੋਟਲੇ ਦੀਆਂ ਬੁਚੜਬੱਧ ਘਟਨਾਵਾਂ ਦਾ ਬਹਾਨਾ ਬਣਾ ਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਦੇਸ਼-ਬਦਰ ਕਰ ਦਿੱਤਾ। ਪੰਥ ਨਾਮਧਾਰੀ ਦੀ ਅਗਵਾਈ ਹੁਣ ਗੁਰੂ ਹਰੀ ਸਿੰਘ ਕਰ ਰਹੇ ਸਨ। ਉਹਨਾਂ ਇਕ ਇਕ ਤੰਦ ਗੰਢ ਕੇ ਫਿਰ ਨਵੇਂ ਸਿਰਿਓਂ ਟੁੱਟ ਰਹੀ ਸਿੱਖੀ ਨੂੰ ਮੇਲ ਦਿੱਤਾ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਵਾਂਗੂੰ ਹੀ ਪਾਬੰਦੀਆਂ ਢਿੱਲੀਆਂ ਹੋਣ ਬਾਦ ਕੁਝ ਪ੍ਰਚਾਰ ਦੌਰੇ ਵੀ ਕੀਤੇ ਅਤੇ ਨਾਮਧਾਰੀ ਤਨਜ਼ੀਮ ਦੇ ਢਾਂਚੇ ਨੂੰ ਮੁੜ ਖੜ੍ਹਾ ਕਰਨ ਲਈ ਸੂਬੇ, ਮਹੰਤ, ਜਥੇਦਾਰ ਆਦਿ ਵੀ ਥਾਪ ਦਿੱਤੇ। ਇਕ ਦੇਸ਼ ਭਗਤ ਸੈਨਿਕ ਅਧਿਕਾਰੀ ਦਾ ਪੁੱਤਰ ਹੋਣ ਦੇ ਨਾਤੇ ਗੁਰੂ ਹਰੀ ਸਿੰਘ ਜੀ ਨੇ ਬਾਬਾ ਅਰਜਨ ਸਿੰਘ ਨੂੰ ਸੂਬਾ ਥਾਪਿਆ। ਜ਼ਿਲ੍ਹਾ ਲਾਹੌਰ ਵਿਚ ਨਾਮਧਾਰੀ ਜਥੇਬੰਦੀ ਨੂੰ ਮਜ਼ਬੂਤ ਕਰਨ ਵਿਚ ਅਤੇ ਬਰਤਾਨਵੀ ਹਾਕਮਾਂ ਨੂੰ ਪਰੋਖ ਜਾਂ ਅਪਰੋਖ ਢੰਗ ਨਾਲ ਮੁਸ਼ਕਿਲਾਂ ਪੈਦਾ ਕਰਨ ਵਿਚ ਸੂਬਾ ਅਰਜਨ ਸਿੰਘ ਨੇ ਆਪਣਾ ਸਮਾਂ ਬਤੀਤ ਕੀਤਾ। ਪਿਤਾ-ਪੁਰਖੀ ਗੁਰੂ ਭਗਤੀ ਅਤੇ ਦੇਸ਼ ਭਗਤੀ ਦੀਆਂ ਲੀਹਾਂ ਤੇ ਚੱਲਣ ਵਾਲਾ ਸੀ ਸੂਬਾ ਜੀ ਦਾ ਸਪੁੱਤਰ ਧਰਮ ਸਿੰਘ। ਉਸਦੀ ਜ਼ਿੰਦਗੀ ਇਕ ਸਧਾਰਨ ਪੇਂਡੂ ਕਿਸਾਨ ਦੀ ਜ਼ਿੰਦਗੀ ਸੀ, ਜਿਸ ਵਿਚ ਦਵੈਤ, ਈਰਖਾ ਜਾਂ ਧੋਖੇਬਾਜ਼ੀ ਲਈ ਕੋਈ ਥਾਂ ਨਹੀਂ ਸੀ। ਇਹੋ ਵਜ੍ਹਾ ਸੀ ਕਿ ਸਾਡੇ ਕਵੀ ਗੁਰਬਖਸ਼ ਸਿੰਘ ਉਤੇ ਉਹਦੇ ਪਿਤਾ ਦਿਆਂ ਦੈਵੀ ਗੁਣਾਂ ਦਾ ਪ੍ਰਤੱਖ ਅਸਰ ਵੀ ਹੋਇਆ ਅਤੇ ਦੇਸ਼ ਪ੍ਰੇਮ ਦੀ ਵਿਰਾਸਤ ਵਿਚ ਮਿਲੀ ਲਾਟ ਨੂੰ ਉਸ ਬੁਝਣ ਤਾਂ ਕੀ ਦੇਣਾ ਸੀ, ਸਗੋਂ ਹੋਰ ਪ੍ਰਚੰਡ ਕੀਤਾ।

੧ ਜਨਵਰੀ ੧੯੦੦ ਈ. ਨੂੰ ਪਿਤਾ ਧਰਮ ਸਿੰਘ ਅਤੇ ਮਾਤਾ ਭਾਗਣ, ਜੋ ਚੂਹੜਕਾਣਾ (ਸ਼ੇਖੂਪੁਰਾ) ਦੇ ਵਿਰਕਾਂ ਦੀ ਧੀ ਸੀ, ਦੇ ਘਰ ਗੁਰਬਖਸ਼ ਸਿੰਘ ਪੈਦਾ ਹੋਇਆ ਜਾਂ ਇਉਂ ਕਹਿ ਲਈਏ ਕਿ ਉਹ ਵੀਹਵੀਂ ਸਦੀ ਦਾ ਹਾਣੀ ਸੀ। ਤਿੰਨ ਵੱਡੇ ਭਰਾ ਹੋਰ ਸਨ – ਭਾਨ ਸਿੰਘ, ਮਾਹਣਾ ਸਿੰਘ ਅਤੇ ਧਾਰਾ ਸਿੰਘ। ਸਾਰਿਆਂ ਤੋਂ ਛੋਟਾ ਹੋਣ ਕਾਰਨ ਮਾਂ ਪਿਓ ਦਾ ਜ਼ਿਆਦਾ ਪਿਆਰ ਗੁਰਬਖਸ਼ ਸਿੰਘ ਦੇ ਹਿੱਸੇ ਆਇਆ। ਸਰੀਰ ਕਾਫ਼ੀ ਸਿਹਤਮੰਦ ਤੇ ਗੋਭਲਾ ਜਿਹਾ ਸੀ। ਮਾਪਿਆਂ ਨੇ ਲਾਡ ਨਾਲ 'ਗੋਧਾ ਗੋਧਾ' ਕਹਿਣਾ ਸ਼ੁਰੂ ਕਰ ਦਿੱਤਾ। ਅਸਲ ਨਾਂ ਕੋਈ ਨਾ ਲਵੇ। ਇਸੇ ਲਈ ਵੱਡਿਆਂ ਹੋ ਕੇ ਗੋਧਾ ਸਿੰਘ "ਜੱਟ" ਦੇ ਉਪ ਨਾਂ ਹੇਠ ਹੀ ਉਹਨਾਂ ਆਪਣੀਆਂ ਹਰਮਨ ਪਿਆਰੀਆਂ ਪੰਜਾਬੀ ਕੁੰਡਲੀਆਂ ਦੀ ਰਚਨਾ ਕੀਤੀ। ਤੁਕਾਂਤ ਨੂੰ ਸਮਤੋਲ ਰੱਖਣ ਲਈ ਵੀ ਇਹ ਨਾਂ ਗੁਰਬਖਸ਼ ਸਿੰਘ ਨਾਲੋਂ ਵੱਧ ਉਪਯੋਗੀ ਸਿੱਧ ਹੋਇਆ। "ਸਤਿਜੁਗ" ਵਿਚ ਉਹ ਗੁਰਬਖ਼ਸ਼ ਸਿੰਘ "ਜੱਟ" ਦੇ ਨਾਂ ਹੇਠ ਆਪਣੀਆਂ ਲੰਮੀਆਂ ਕਵਿਤਾਵਾਂ ਛਪਵਾਉਂਦੇ ਰਹੇ ਹਨ।

ਪਿੰਡ ਦੇ ਸੁਹਾਵਣੇ ਵਾਤਾਵਰਣ ਵਿਚ ਖੇਡਦਿਆਂ ਅਤੇ ਕੁਦਰਤ ਦੀ ਸਰ-ਸਬਜ਼ ਗੋਦ ਦੇ ਹੁਲਾਰੇ ਲੈਂਦਿਆਂ ਕਵੀ ਦਾ ਬਚਪਨ ਬੀਤ ਗਿਆ। ਵੱਡਾ ਹੋਣ ਤੇ ਤੀਖਣ ਬੁੱਧੀ ਵਾਲਾ ਵੇਖ ਕੇ ਘਰਦਿਆਂ ਇਹਨੂੰ ਪੜ੍ਹਾਉਣ ਲਿਖਾਉਣ ਦੀ ਸੋਚੀ। ਪਹਿਲਾਂ ਪਹਿਲ ਪਿੰਡ ਦੀ ਮਸੀਤ ਦੇ ਮੌਲਵੀ ਨੂੰ ਗੁਰੂ ਧਾਰਨ ਕਰਕੇ ਉਸ ਪਾਸੋਂ ਅਲਫ਼-ਬੇ-ਪੇ ਸਿੱਖਿਆ। "ਦੇਹੁਰਾ ਮਸੀਤ ਸੋਈ ਪੂਜਾ ਔ ਨਿਮਾਜ ਓਈ" ਦਾ ਧਾਰਨੀ ਬਣ ਕੇ ਮਜ਼੍ਹਬੀ ਕੱਟੜਪੰਥੀਆਂ ਤੋਂ ਬਹੁਤ ਉੱਪਰ ਉਠ ਗਿਆ। ਦੂਸਰੀ ਜਮਾਤ ਵਿਚ ਆਪਣੇ ਨਾਨਕੇ ਚੂਹੜਕਾਣੇ ਚਲਾ ਗਿਆ। ਉਥੇ ਰਹਿ ਕੇ ਚੌਥੀ ਤੱਕ ਨਾਲੇ ਤਾਂ ਪੜ੍ਹਾਈ ਕੀਤੀ ਅਤੇ ਨਾਲ ਕੁਦਰਤ ਦੇ ਜ਼ਿਆਦਾ ਨਜ਼ਦੀਕ ਜੰਗਲ ਜਾਂ ਬਾਰ ਵਿਚ ਰਹਿਣ ਵਾਲੇ ਵਿਰਕਾਂ ਦੇ ਖੁਲ੍ਹੇ ਡੁਲ੍ਹੇ ਸੁਭਾਉ ਦਾ ਮੁਤਾਲਿਆ ਕੀਤਾ। ਬਾਬਾ ਅਰਜਨ ਸਿੰਘ ਕਿੰਝ ਸਹਾਰ ਸਕਦਾ ਸੀ ਕਿ ਲਾਡਲਾ ਪੋਤਰਾ ਅੱਖਾਂ ਤੋਂ ਦੂਰ ਰਹੇ। ਉਸ ਨੇ ਪਿੰਡ ਦੇ ਹੋਰ ਸਿਆਣਿਆਂ ਦੇ ਉਦਮ ਨਾਲ ਡਿਸਟਰਿਕਟ ਬੋਰਡ ਦਾ ਪ੍ਰਾਇਮਰੀ ਸਕੂਲ ਪਿੰਡ ਵਿਚ ਖੁਲ੍ਹਵਾ ਲਿਆ ਅਤੇ ਗੋਧੇ ਨੂੰ ਮੌਲਵੀ ਹਸਨਦੀਪ ਦੇ ਸਪੁਰਦ ਕਰ ਦਿੱਤਾ "ਜੀਏ ਬੱਗੇ" ਲਿਆ ਕੇ। ਆਪਣੇ ਪਿੰਡ ਇਕ ਵਰ੍ਹਾ ਹੋਰ ਘਰਦਿਆਂ ਦਾ ਵਾਤਸਲ ਨਿੱਘ ਮਾਣਿਆ ਤੇ ਪੰਜਵੀਂ ਜਮਾਤ ਪਾਸ ਕਰ ਲਈ। ਉਦੋਂ ਉੜਦੂ ਦੀਆਂ ਪੰਜ ਜਮਾਤਾਂ ਪੜ੍ਹਨ ਬਾਦ, ਇਕ ਸਾਲ ਅੰਗਰੇਜ਼ੀ ਪੜ੍ਹਨੀ ਪੈਂਦੀ ਸੀ ਤੇ ਇਹਨੂੰ ਜੂਨੀਅਰ ਦਾ ਇਮਤਿਹਾਨ ਆਖਦੇ ਸਨ। ਇਹ ਇਮਤਿਹਾਨ ਪਾਸ ਕੀਤਾ ਲਾਇਲਪੁਰ ਦੀ ਤਹਿਸੀਲ ਸਮੁੰਦਰੀ ਵਿਚ ਭੂਆ ਪਾਸ ਜਾ ਕੇ। ਅਗਲੇਰੀ ਪੜ੍ਹਾਈ ਲਈ ਖਾਲਸਾ ਹਾਈ ਸਕੂਲ ਲਾਹੌਰ ਨੂੰ ਜਾ ਨਿਵਾਜਿਆ। ਮੇਲਾ ਰਾਮ ਦੇ ਤਲਾ ਪਾਸ ਗੁਰਦੁਆਰਾ ਸੀ, ਜਿਸਦਾ ਗ੍ਰੰਥੀ ਜੀਏ ਬੱਗੇ ਦਾ ਸੀ। ਸੋ ਡੇਰਾ ਉਥੇ ਹੀ ਲਾ ਲਿਆ। ਰੋਟੀ ਕਦੇ ਗੁਰਦੁਆਰਿਉਂ ਖਾ ਲੈਣੀ ਤੇ ਕਦੇ ਆਪ ਪਕਾ ਲੈਣੀ। ਹੁਣ ਵਾਹਵਾ ਸਿਆਣਾ ਹੋ ਗਿਆ ਸੀ। ਉਦੋਂ ਮੁੰਡੇ ਅੱਠਾਂ ਨਵਾਂ ਸਾਲਾਂ ਦੇ ਤਾਂ ਪੜ੍ਹਨੇ ਪੈਂਦੇ ਸਨ। ਪੈਰ ਵਿਚਲੇ ਚੱਕਰ ਨੇ ਏਥੇ ਵੀ ਨਾ ਟਿਕਣ ਦਿੱਤਾ ਤੇ ਅੱਠਵੀਂ ਜਮਾਤ ਵਿਚ ਗੌਰਮਿੰਟ ਹਾਈ ਸਕੂਲ ਬਗਬਾਨਪੁਰੇ ਪੁਜ ਗਏ। ਇਥੇ ਬੋਰਡਿੰਗ ਵਿਚ ਡੇਰਾ ਲਾਇਆ। ਇਸ ਸਕੂਲ ਵਿਚ ਓਦੋਂ ਜਿਹੇ ਹੀ ਪ੍ਰਸਿੱਧ ਪੰਜਾਬੀ ਸਟੇਜੀ ਕਵੀ ਚਿਰਾਗ਼ ਦੀਨ, ਉਸਤਾਦ ਦਾਮਨ ਵੀ ਲੰਗੇ ਡੰਗ ਪੜ੍ਹਨ ਜਾਇਆ ਕਰਦੇ ਸਨ। ਬਗਬਾਨਪੁਰਾ ਸਕੂਲ ਦੇ ਪਾੜ੍ਹਿਆਂ ਵਿਚੋਂ ਡਾ. ਹਰਿਭਜਨ ਸਿੰਘ ਅਤੇ ਨਾ ਜਾਣੀਏ ਹੋਰ ਕਿੰਨੇ ਪੰਜਾਬੀ ਸਾਹਿਤ ਦੇ ਨਿਵੇਕਲੇ ਹਸਤਾਖ਼ਰ ਲੱਭ ਪੈਣਗੇ।

ਪੜ੍ਹਾਈ ਦੇ ਦੌਰਾਨ ਇਕ ਵੇਰ ਸਾਧ ਬਣਨ ਦਾ ਭੂਤ ਵੀ ਇਹਨਾਂ ਦੇ ਸਿਰ

’ਤੇ ਸੁਆਰ ਹੋ ਗਿਆ। ਉਦਾਸੀ ਸੰਤ ਹਰਿਭਜਨ ਦਾਸ ਦੇ ਨਾਲ ਰਲ ਗਏ। ਚੌਥੇ ਪੰਜਵੇਂ ਦਿਨ ਅੰਮ੍ਰਿਤਸਰ ਵਾਲੀ ਨਹਿਰ ਤੇ ਕੇਸ ਚਾਕੂ ਨਾਲ ਕੁਤਰ ਕੇ ਉਹਨੇ ਸਿਰ ਵਿਚ ਸੁਆਹ ਪਾ ਦਿੱਤੀ। ਬਾਦ ਵਿਚ ਆਪਣੀ ਰਚਨਾ ਵਿਚ ਉਹ ਜ਼ਿਕਰ ਕਰਦੇ ਹਨ–

“ਬੁਕ ਸੁਆਹ ਦਾ ਪਾ ਸਿਰ, ਮੂੰਹ ਤੇ ਮਲੀ ਭਬੂਤ।
ਊਤ ਗੁਆਈ ਜ਼ਿੰਦਗੀ, ਬਣ ਗਿਆ ਬੰਦਿਓਂ ਭੂਤ।”

ਇਹਨਾਂ ਦਾ ਨਾਂ ਕਿਰਪਾਲ ਦਾਸ ਰੱਖ ਦਿੱਤਾ ਗਿਆ। ਮੰਗਲ ਦਾਸ ਬੈਰਾਗੀ ਸਾਧ ਸੀ। ਉਸਦਾ ਕਿਸੇ ਪਿੰਡ ਲਾਇਆ ਅੜੰਗਾ ਨਾ ਫੱਬਿਆ। ਉਹ ਨੱਸ ਗਿਆ। ਬਾਕੀ ਤਿੰਨ ਰਹਿ ਗਏ ਗੁਰੂ, ਚੇਲਾ ਤੇ ਮਿਹਰ ਦਾਸ। ਰਾਵੀ ਦਰਿਆ ਦੇ ਕੰਢੇ ਕਾਲੇ ਖਤਾਈ ਦੇ ਲਾਗੇ ਮਸਤ ਚੱਕ ਇਕ ਛੋਟਾ ਜਿਹਾ ਪਿੰਡ ਸੀ ਸਿਆਲਕੋਟ ਜ਼ਿਲ੍ਹੇ ਵਿਚ। ਹਰਿਭਜਨ ਦਾਸ ਉਸ ਪਿੰਡ ਦੇ ਗੁਰਦੁਆਰੇ ਰਿਹਾ ਕਰਦਾ ਸੀ। ਸਾਰਾ ਸਿਆਲ ਮਸਤ ਚੱਕ ਕੱਟਿਆ। ਇਕ ਦਿਨ ਗੋਧਾ ਸਿੰਘ ਦੀ ਹਰਿਭਜਨ ਦਾਸ ਨਾਲ ਮਜ਼੍ਹਬਾਂ ਬਾਰੇ ਚਰਚਾ ਹੋ ਗਈ। ਉਸ ਉਦਾਸੀ ਮੱਤ ਨੂੰ ਤਾਂ ਵਡਿਆਇਆ ਤੇ ਦੂਜੇ ਮੱਤਾਂ ਵਾਲਿਆਂ ਨੂੰ ਗਾਹਲਾਂ ਕੱਢੀਆਂ। ਗੋਧਾ ਸਿੰਘ ਜੀ ਦੱਸਦੇ ਸਨ ਕਿ ਜਦ ਉਸ ਨਾਮਧਾਰੀ ਸਿੱਖਾਂ ਨੂੰ ਵੀ ਗਾਹਲਾਂ ਕੱਢੀਆਂ ਤਾਂ ਮੇਰੇ ਅੰਦਰੋਂ ਪਿਓ ਦਾਦੇ ਵਾਲਾ ਪੰਥ ਪ੍ਰਗਟ ਹੋ ਗਿਆ। ਮੈਂ ਉਦਾਸੀਆਂ ਨੂੰ ਸਲੋਕ ਸੁਣਾ ਦਿੱਤੇ। ਇਸ ਗੱਲ ਤੋਂ ਸਾਡੇ ਵਿਚ ਚਿਪੀ ਰੂਹੜੀ ਵੀ ਖੜਕ ਪਈ। ਕਿਸੇ ਜਾਣੂ ਨੇ ਪਿੰਡ ਤਾਰ ਦੇ ਦਿੱਤੀ। ਬਾਪੂ ਹੋਰੀਂ ਆਏ ਤੇ ਇਸ ਤਰ੍ਹਾਂ ਵਾਪਸ ਜੀਏ ਬੱਗੇ ਜੋ ਲਾਹੌਰ ਤੋਂ ਮੁਲਤਾਨ ਵਾਲੀ ਲਾਈਨ ਤੇ ਚੌਥਾ ਸਟੇਸ਼ਨ ਸੀ ਪੁਜ ਗਏ। ਮੇਰੇ ਵਿਯੋਗ ਵਿਚ ਮਾਤਾ ਪਿਤਾ ਦਾ ਵੀ ਬੁਰਾ ਹਾਲ ਹੋਇਆ ਸੀ। ਇਹੋ ਵਜ੍ਹਾ ਸੀ ਕਿ ਮੈਂ ਫਿਰ ਘਰ ਬਾਰ ਤਿਆਗਣ ਵਾਲੇ ਪਖੰਡੀ ਸਾਧਾਂ ਦਾ ਕੱਟੜ ਵੈਰੀ ਹੋ ਗਿਆ ਅਤੇ ਉਹਨਾਂ ਦੇ ਭਰਮ ਜਾਲ ਨੂੰ ਤੋੜਨ ਵਾਸਤੇ ‘ਕੁੰਡਲੀਏ’ ਲਿਖੇ ਜੋ ੧੯੨੧-੨੨ ਈ. ਵਿਚ “ਪਾਖੰਡੀਆਂ ਦਾ ਜਾਲ” ਨਾਂ ਹੇਠ ਇਕ ਕਿਤਾਬਚੇ ਵਿਚ ਛਪੇ ਸਨ।

ਫਿਰ ਘਰਦਿਆਂ ਦੇ ਕਹਿਣ ਤੇ ਕਾਹਨਾ (ਜ਼ਿਲ੍ਹਾ ਲਾਹੌਰ) ਦੇ ਸਕੂਲ ਤੋਂ ਵਰਨੈਕੂਲਰ ਮਿਡਲ ਪਾਸ ਕਰਕੇ ਆਪਣੇ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਹੀ ਗੁਰਬਖਸ਼ ਸਿੰਘ ਮਾਸਟਰ ਲੱਗ ਗਿਆ। ਉਤਸ਼ਾਹ ਨਾਲ ਵਿਦਿਆ ਪੜ੍ਹਾਉਣੀ ਉਹਨੇ ਆਪਣਾ ਫ਼ਰਜ਼ ਸਮਝਿਆ ਸੀ। ਕੁਝ ਅਰਸਾ ਇੰਜ ਬੀਤਿਆ ਹੀ ਸੀ ਕਿ ਇਸੇ ਜ਼ਿਲ੍ਹੇ ਦੇ ਇਕ ਮਸ਼ਹੂਰ ਪਿੰਡ ਰਾਇਵਿੰਡ ਵਿਖੇ “ਜ਼ਿੰਮੀਦਾਰਾ ਲੀਗ” ਦੀ ਸਲਾਨਾ ਕਾਨਫਰੰਸ ਹੋਣ ਦਾ ਪ੍ਰੋਗਰਾਮ ਬਣ ਗਿਆ। ਮਾਸਟਰ ਜੀ ਉਥੇ ਪਹੁੰਚ ਗਏ। ਇਥੇ ਸ. ਮਹਿੰਦਰ ਸਿੰਘ “ਥਿੰਦ”, ਚੌਧਰੀ ਛੋਟੂ ਰਾਮ, ਸ੍ਰੀ ਕੇਦਾਰ ਨਾਥ ‘ਸਹਿਗਲ’, ਸੰਤ ਨਿਧਾਨ ਸਿੰਘ ‘ਆਲਿਮ’ ਅਤੇ (ਬਾਅਦ ਵਿਚ ਸ਼ਹੀਦੇ-ਆਜ਼ਮ ਬਣਨ ਵਾਲੇ) ਸ੍. ਭਗਤ ਸਿੰਘ ਹੋਰੀਂ ਤੇ ਹੋਰ ਸਿਰਕੱਢ ਆਗੂ ਆਏ ਸਨ। ਇਹਨਾਂ ਦੇ ਵਿਚਾਰਾਂ ਦਾ ਜੱਟ ਹੋਰਾਂ ਤੇ ਬੜਾ ਪ੍ਰਭਾਵ ਪਿਆ। ਉਹ ਕਿਸਾਨਾਂ ਨੂੰ ਬਸਤੀਵਾਦੀਆਂ ਦੇ ਜ਼ੁਲਮ ਬਾਰੇ ਸਮਝਾਉਂਦੇ ਅਤੇ ਇਕੱਠੇ ਹੋ ਕੇ ਦੇਸ਼ ਆਜ਼ਾਦ ਕਰਾਉਣ ਲਈ ਹੰਭਲਾ ਮਾਰਨ ਲਈ ਝੰਜੋੜਦੇ। ਦੇਵੀ ਪਾਰਬਤੀ ਕਮਾਲੀਆ ਦੀ ਤਕਰੀਰ ਨੇ ਤਾਂ ਕਮਾਲ ਹੀ ਕਰ ਦਿੱਤੀ। ਰਾਤ ਨੂੰ ਗੁਰਦੁਆਰੇ ਦੇ ਇਕ ਕਮਰੇ ਵਿਚ ਹੀ ਆਪ ਸਹਿਗਲ ਤੇ ਭਗਤ ਸਿੰਘ ਹੋਰਾਂ ਪਾਸ ਜਾ ਟਿਕੇ ਅਤੇ ਤਬਾਦਲਾ ਖ਼ਿਆਲਾਤ ਕਰਦੇ ਰਹੇ। ਭਗਤ ਸਿੰਘ ਅਜੇ ਅਣਦਾੜ੍ਹੀਆ ਹੀ ਸੀ ਤੇ ਉਸ ਦੀ ਹੋਣ ਵਾਲੀ ਪ੍ਰਸਿੱਧੀ ਤੋਂ ਅਜੇ ਸਾਰੇ ਹੀ ਅਨਜਾਣ ਸਨ। “ਪਹਿਲਾ ਜੋਗ” ਸੰਤ ਹਰਿਭਜਨ ਦਾਸ ਤੋਂ ਜਿਵੇਂ ਲਿਆ ਤਿਵੇਂ ਮੋੜ ਆਏ। ਹੁਣ “ਦੂਜਾ ਜੋਗ” ਸੰਤ ਨਿਧਾਨ ਸਿੰਘ ‘ਆਲਿਮ’ ਹੋਰਾਂ ਦੇ ਦਿੱਤਾ। ਦੇਸ਼ ਸੇਵਾ ਦੀ ਅਜਿਹੀ ਫੂਕ ਉਨ੍ਹਾਂ ਮਾਰੀ ਕਿ ਜੱਟ ਰਾਇਵਿੰਡ ਤੋਂ ਵਾਪਿਸ “ਜੀਏ ਬੱਗੇ” ਨਹੀਂ ਗਿਆ, ਸਗੋਂ ਆਪਣੇ ਦੂਜੇ ਸਾਥੀਆਂ ਸ. ਸੰਗ ਸਿੰਘ ਅਤੇ ਹਰਨਾਮ ਸਿੰਘ ਸਣੇ ਜੋ ਇਹਨਾਂ ਦੇ ਪਿੰਡ ਦੇ ਹੀ ਸਨ, ਅੰਮ੍ਰਿਤਸਰ ਵੱਲ ਆਲਿਮ ਜੀ ਨਾਲ ਚੱਲ ਪਏ। ਸਾਰੇ ਜ਼ਿਲ੍ਹੇ ਵਿਚ ਕਾਂਗਰਸ ਦੇ ਜਲਸਿਆਂ ਦਾ ਪ੍ਰੋਗਰਾਮ ਸੀ। ਇਹਨਾਂ ਦੇ ਨਾਲ ਆਲਿਮ ਹੋਰਾਂ ਤੋਂ ਇਲਾਵਾ ਦੋ ਹੋਰ ਮਸ਼ਹੂਰ ਵਕਤਾ ਸਨ – ਸਵਾਮੀ ਬਾਲ ਸਰੂਪ ਅਤੇ ਦੇਵੀ ਪਾਰਬਤੀ ਕਮਾਲੀਆ।

ਪਹਿਲਾ ਜਲਸਾ ਦਿਆਲ ਗੋਸਲ ਪਿੰਡ ਵਿਚ ਸੀ। ਪੁਲੀਸ ਨੇ ਸਾਰੇ ਰਾਹ ਰੋਕ ਲਏ। ਸਟੇਜ ਵੀ ਨਾ ਬਣਨ ਦਿੱਤੀ। ਭੁੱਖੇ ਭਾਣੇ ਦੇਸ਼ ਸੇਵਕ ਨਿਰਾਸ਼ ਹੋਏ। ਇਕ ਮਹਿਰੇ ਸਿੰਘ ਨੇ ਘਰ ਲਿਜਾ ਕੇ ਪ੍ਰਸ਼ਾਦਾ ਛਕਾਇਆ ਤੇ ਕਿਹਾ ਕਿ ਜੇ ਇਸ ਅਪਰਾਧ ਬਦਲੇ ਮੈਂ ਫਾਹੇ ਵੀ ਲੱਗ ਜਾਵਾਂ ਤਾਂ ਧੰਨ ਭਾਗ। ਸੁਆਮੀ ਜੀ ਨੇ ਪਿੰਡੋਂ ਬਾਹਰ ਵਾਹਣ ਵਿਚ ਚਾਦਰ ਜਾ ਵਿਛਾਈ ਤੇ ਸਫੈਦਪੋਸ਼, ਜ਼ੈਲਦਾਰਾਂ ਨੂੰ ਗਾਹਲਾਂ ਕੱਢਣ ਲੱਗ ਪਏ। ਲੋਕ ਸਾਉਣ ਦੇ ਡੱਡੂਆਂ ਜਿਉਂ ਇਕੱਠੇ ਹੁੰਦੇ ਗਏ ਤੇ ਚੰਗਾ ਜਲਸਾ ਹੋ ਗਿਆ। ਜੱਟ ਹੋਰਾਂ ਨੇ ਬਦੇਸ਼ੀ ਸਰਕਾਰ ਵਿਰੁੱਧ ਅੱਗ ਉਗਲ ਦੀਆਂ ਕਵਿਤਾਵਾਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ। ਪੰਦਰਾਂ ਕੁ ਜਲਸੇ ਸਫਲਤਾ ਪੂਰਵਕ ਇਕ ਮਹੀਨੇ ਵਿਚ ਕੀਤੇ। ਲੋਕ ਧੜਾਧੜ ਕਾਂਗਰਸ ਦੇ ਮੈਂਬਰ ਬਣਨੇ ਸ਼ੁਰੂ ਹੋ ਗਏ।

ਸਰਕਾਰੀ ਨੌਕਰੀ ਤਾਂ ਦੋ ਮਹੀਨੇ ਹੀ ਕੀਤੀ। ਇਸ ਤੋਂ ਬਾਅਦ ਆਪ ਦਾ ਸਾਰਾ ਜੀਵਨ ਇਕ ਚੱਲਦਾ ਫਿਰਦਾ ਡਰਾਮਾ ਹੀ ਸੀ। ਸਿਆਸੀ ਰੰਗਤ ਵਿਚ ਅਜਿਹੇ ਰੰਗੇ ਗਏ ਕਿ ਘਰ ਘਾਟ ਦਾ ਖਹਿੜਾ ਛੱਡ ਦਿੱਤਾ। ਇਕ ਨਾਟਕ ਜੋ ਪਿੰਡਾਂ

ਵਿਚ ਡਰਾਮੇ ਦੇ ਨਾਂ ਨਾਲ ਮਸ਼ਹੂਰ ਸੀ ਆਪ ਖੇਡਿਆ ਕਰਦੇ ਸਨ, ਜਿਸਨੂੰ ਇਹਨਾਂ ਨਿਰਦੇਸ਼ਿਤ ਕੀਤਾ ਸੀ ਅਤੇ ਇਸ ਵਿਚ ਭਾਗ ਲੈਣ ਵਾਲੇ ਹੋਰ ਕਲਾਕਾਰ ਵੀ ਪਿੰਡ ਜੀਆ ਬੱਗਾ ਦੇ ਹੀ ਨਿਵਾਸੀ ਸਨ ਜਿਹਾ ਕਿ ਸੰਗ ਸਿੰਘ, ਮੀਆਂ ਚਿਰਾਗ ਦੀਨ (ਪਾਕਿਸਤਾਨ ਵਿਚ ਉਹਨੇ ਇਕ ਫ਼ਿਲਮ 'ਸ਼ੋਲਾ' ਬਣਾਈ ਜੋ ਚੱਲ ਨਹੀਂ ਸੀ ਸਕੀ) ਸ਼ਰਨਪਾਲ ਸਿੰਘ, ਕਰਤਾਰ ਸਿੰਘ, ਮਹਿਲ ਸਿੰਘ, ਗੁਲਾਮ ਮੁਹੰਮਦ 'ਤਸੀਲਦਾਰ', ਲਾਲ ਮੁਹੰਮਦ ਤੇਲੀ ਅਤੇ ਆਸਾ ਸਿੰਘ ਭੁੱਖਾ। ਇਉਂ ਇਸ ਦੀ ਸਾਰੀ ਟੀਮ ਵੀ ਧਰਮ ਨਿਰਪੱਖਤਾ ਦੇ ਆਧਾਰ ਤੇ ਚੁਣੀ ਗਈ ਸੀ। ਇਸ ਡਰਾਮੇ ਵਿਚ ਉਦੋਂ ਦੀ ਵਰਤਮਾਨ ਪੇਂਡੂ ਜੀਵਨ ਦੀ ਕਠੋਰਤਾ ਦਾ ਜ਼ਿਕਰ ਹੁੰਦਾ ਸੀ, ਕਿੰਝ ਮੰਦਵਾੜੇ ਕਾਰਨ ਕਿਸਾਨ ਤੋਂ ਮਾਮਲਾ ਨਹੀਂ ਸੀ ਭਰੀਦਾ, ਪੁਲੀਸ ਦਾ ਡੰਡਾ ਉਸ ਤੇ ਵਰ੍ਹਦਾ ਹੈ, ਤਹਿਸੀਲਦਾਰ ਜਮ ਦਾ ਰੂਪ ਧਾਰਕੇ ਉਗਰਾਹੀ ਤੇ ਚੜ੍ਹਦਾ ਹੈ। ਗ਼ਰੀਬ ਜੱਟ ਮਜਬੂਰ ਹੋ ਕੇ ਮੌਤ ਜਾਂ ਕ੍ਰਾਂਤੀ ਵਿਚੋਂ ਕਿਸੇ ਇਕ ਰਾਹ ਚੱਲਣ ਲਈ ਪਰੇਰਿਆ ਜਾਂਦਾ ਹੈ। ਕਿਤੇ ਕਿਤੇ ਹਾਸ-ਰਸ ਵੀ ਸੀ ਤੇ ਪਿੰਡਾਂ ਦੀ ਅਨਪੜ੍ਹਤਾ ਤੇ ਵਹਿਮਾਂ ਭਰਮਾਂ ਤੇ ਵੀ ਕਰਾਰੀਆਂ ਚੋਟਾਂ ਲਾਈਆਂ ਸਨ। ਨਾਟਕ ਦੇ ਅਰੰਭ ਤੋਂ ਪਹਿਲਾਂ "ਜੱਟ" ਆਪਣੀ ਸੁਰੀਲੀ ਆਵਾਜ਼ ਵਿਚ ਪੜਦੇ ਤੋਂ ਪਿਛੇ ਸ੍ਵੈ ਰਚਿਤ ਇਹ ਕਬਿੱਤ ਗਾਇਆ ਕਰਦਾ ਸੀ -

"ਕਿਰਤੀਆ ਕਿਸਾਨਾਂ, ਜੱਟ! ਝੱਟਾ ਪਿਆ ਝਟਨਾ ਏ,
ਵੱਟਨਾ ਏ ਕੀਹ ਦੱਸ ਖੱਟੀ ਕਿਹੜੀ ਖੱਟਨਾ ਏਂ?
ਕਾਹਦੇ ਲਈ ਕਰਨਾ ਏਂ, ਮਰਨਾ ਏਂ ਦਿਨੇ ਰਾਤ,
ਭੁੱਖਾ ਤੇ ਤਿਹਾਇਆ, ਕੰਮੋਂ ਕਦੇ ਵੀ ਨਾ ਹਟਨਾ ਏਂ?
ਪੋਹ ਦੀ ਏ ਰਾਤ ਬੀਬਾ, ਗੁੱਠੇ ਪਾਣੀ ਚੜ੍ਹਦਾ ਨਹੀਂ,
ਫੜਕੇ ਤੇ ਕਹੀ ਹਾਇ! ਗੁੱਠ ਪਿਆ ਪੱਟਨਾ ਏਂ।
ਜਾਗੇ ਤੇਰੇ ਭਾਗ ਅੱਜ ਆ ਗਿਆ ਵਸਾਖ ਉਤੋਂ,
ਵੇਖਾਂ ਕਿਡੀ ਖ਼ੁਸ਼ੀ ਨਾਲ ਕਣਕ ਪਿਆ ਕੱਟਨਾ ਏਂ।

"ਕੱਟ ਲੈ ਬੇਸ਼ਕ ਇਹਨੂੰ, ਖੁਸ਼ੀ ਨਾਲ ਗਾਹ ਲੈ,
ਗਾਹ ਕੇ ਤੇ ਤੂੜੀ ਦਾਣਾ ਘਰ ਵੀ ਲਿਆ ਲੈ।
ਬੋਹਲ ਚੁੱਕ, ਰਿੜੀ ਵੰਡ, ਮੋਚੀ, ਘੁਮਿਆਰ ਨਾਈ,
ਮਾਛੀ ਤੇ ਮਰਾਸੀ ਤਾਈਂ ਪੰਡ ਵੀ ਦੁਆ ਲੈ।
ਦੀਵਾ-ਗੁੱਠ, ਬਾਜ਼ੀਗਰ ਸੇਹਲੀ ਤੇ ਪਰਾਣੀ ਲੈ,
ਹੋਰ ਜਿੰਨੇ ਲਾਗੀ ਸਾਰੇ ਖੁਸ਼ੀ ਤੂੰ ਕਰਾ ਲੈ।
ਵਾਛਾਂ ਉਗਰਾਹੀਆਂ ਲਾਈਆਂ ਭਾਈਆਂ ਤੇਰੇ ਪਿੰਡ ਵਿਚ,
ਪੀਰ ਤੇ ਫ਼ਕੀਰ ਸਾਰੇ ਅੱਜ ਤੂੰ ਮਨਾ ਲੈ।
ਗੜੇ-ਬੰਨ੍ਹ ਸੇ-ਵਾਲਾ, ਫੇਰੀ-ਵਾਲਾ ਆ ਗਿਆ ਈ,
ਬਹੁਤਾ ਨਹੀਂ ਤੇ ਟੋਪਾ ਟੋਪਾ ਉਹਨਾਂ ਵੀ ਦੁਆ ਲੈ।
ਖੁਸਰੇ, ਭਰਾਈ, ਸ਼ੇਖ਼, ਢੋਲ ਤੇ ਢਮੱਕੇ ਆਏ,
ਦਾਣੇ ਫੁਲਕਾਰੀ ਦੇ ਕੇ ਲੋਰੀ ਵੀ ਸੁਣਾ ਲੈ।
ਅਕਲ ਦਿਆ ਅੰਨ੍ਹਿਆਂ ਤੇ ਗੰਢ ਦਿਆ ਢਿੱਲਿਆ ਵੇ,
ਜਿਹੜੀ ਲੁੱਟ ਰਹਿੰਦੀ ਬੀਬਾ ਉਹ ਵੀ ਤੂੰ ਲੁਟਾ ਲੈ।
ਅਜੇ ਪਟਵਾਰੀ, ਗਰਦੌਰ, ਜ਼ਿਲ੍ਹੇਦਾਰ ਰਹਿੰਦੇ,
ਧਮਕੀ ਦੇ ਨਾਲ ਜਿਨ੍ਹਾਂ ਮੰਗਣਾ ਤਕਾ ਲੈ।
ਟੋਪਿਆਂ ਪੜੋਪਿਆਂ ਦੇ ਨਾਲ ਉਹਨਾਂ ਰੱਜਣਾ ਨਹੀਂ
ਤੂੜੀਆਂ ਦੇ ਗੱਡੇ ਦਾਣੇ ਮਣਾਂ ਮੂੰਹੀਂ ਚੁਕਾ ਲੈ।
ਕੁਕੜੀ ਕਬਾਬ ਆਂਡੇ ਪੀਣ ਵਾਲੇ ਮੂਜ਼ੀਆਂ ਲਈ
ਘੋੜੀਆਂ ਦਾ ਦਾਣਾ ਹੱਥੀਂ ਥਾਣੇ ਤੂੰ ਪੁਚਾ ਲੈ।
ਨਾਲੇ ਹੱਥੋਂ ਦੇਵੇ ਨਾਲੇ ਮਾਈ ਬਾਪ ਆਖਣਾ ਏ
ਝੁੱਡੂਆ! ਓਇ ਖੱਲ ਝੁੱਡੂ ਬਣ ਕੇ ਲੁਹਾ ਲੈ।
ਤੂੜੀ ਸਾਰੀ ਮੁਕ ਗਈ ਏ ਦਾਣੇ ਬਿਲੇ ਲੱਗ ਗਏ ਨੇ
ਸਾਰੇ ਨਹੀਂ ਉ ਮੰਨਣੇ ਤੂੰ ਕਿਸੇ ਨੂੰ ਰੁਸਾ ਲੈ।
ਦੋ ਅਜੇ ਯਾਰ ਤੇਰੇ ਗੂਹੜੇ ਮੈਨੂੰ ਦਿਸਦੇ ਨੇ,
ਉਹਨਾਂ ਨਹੀਂ ਊ ਰੁਸਣਾ ਚਾਹੇ ਕਿੰਨਾ ਜ਼ੋਰ ਲਾ ਲੈ।
ਖਾਣ ਜੋਗੇ ਰਹਿਣ ਤੇ ਚਾਹੇ ਰਹਿਣ ਨਹੀਂ ਕੋਲ ਤੇਰੇ
ਹਾੜੀ ਵਾਲੀ ਕਿਸ਼ਤ ਪਹਿਲਾਂ ਬੰਕ ਦੀ ਤਰਾ ਲੈ।
ਪੰਜ ਸੌ ਏ ਅਸਲ ਤੇਰਾ ਤੀਹ ਏ ਵਿਆਜ ਉਹਦਾ
ਚਾਲੀ ਵਿਚ ਅਸਲ ਸਾਰੇ ਸੱਤਰ ਹਟਾ ਲੈ।
ਬਾਕੀ ਜਿਹੜੇ ਬਚਦੇ ਨੇ ਉਹਨਾਂ ਨੂੰ ਕਿਆਸ ਨਾਲ,
ਭੋਰ ਭੋਰ ਚਿੱਥ ਚਿੱਥ ਪੀਹ ਪੀਹ ਖਾ ਲੈ।
ਇਕ ਸੌ ਪੰਜਾਹ ਜਿਹੜਾ ਰਹਿੰਦਾ ਤੇਰਾ ਮਾਮਲਾ ਏ
ਉਹਦੇ ਲਈ ਟੰਗਾ ਧੁੱਪੇ ਚੌੜੀਆਂ ਕਰਾ ਲੈ।"

ਇਸ ਤਰ੍ਹਾਂ ਦੀ ਜਜ਼ਬੇ ਗੁੱਧੀ ਅਤੇ ਹਿਰਦੇ ਵੇਧਕ ਰਚਨਾ ਦਾ ਅਸਰ ਸਰੋਤਿਆਂ ਤੇ ਐਸਾ ਹੁੰਦਾ ਕਿ ਉਹ ਆਪਣੇ ਦੁੱਖਾਂ ਦੀ ਝਾਕੀ ਨਾਲ ਇਕ ਰਸ ਹੋ

ਕੇ ਸਾਰਾ ਡਰਾਮਾ ਨਿੱਠ ਕੇ ਵੇਖਦੇ। ਜਦੋਂ ਇਹ ਡਰਾਮਾ ਉਹਨਾਂ ਲਿਖਿਆ, ਉਦੋਂ ਮਾਸਕੋ ਵਿਖੇ ਲੈਨਿਨ ਨੂੰ ਮਿਲਕੇ ਮੁੜੇ ਭਾਈ ਸੰਤੋਖ ਸਿੰਘ ਅਤੇ ਭਾਈ ਰਤਨ ਸਿੰਘ ਹੋਰਾਂ ਅੰਮ੍ਰਿਤਸਰ ਤੋਂ ਕਿਰਤੀ ਪਰਚਾ ਸ਼ੁਰੂ ਕਰ ਦਿੱਤਾ ਸੀ। ਪੰਜਾਬ ਦੀ ਸਿਆਸਤ ਵਿਚ ਰੈਡੀਕਲ ਉਭਾਰ ਸੀ। ਹੌਲੀ ਹੌਲੀ ਜੱਟ ਭਾਈ ਗੁਰਬਖ਼ਸ਼ ਸਿੰਘ ਵੀ ਸਮਝ ਗਏ ਕਿ ਕਾਂਗਰਸ ਕਿਉਂਕਿ ਕੌਮੀ ਸਰਮਾਏਦਾਰੀ ਦੀ ਪਾਰਟੀ ਹੈ। ਇਸ ਲਈ ਕਿਰਤੀਆਂ ਕਿਸਾਨਾਂ ਦੀ ਬੰਦਖਲਾਸੀ ਵਾਲਾ ਪ੍ਰੋਗਰਾਮ ਕਾਂਗਰਸ ਪਾਸ ਨਹੀਂ। ਉਸ ਲਈ ਉਹਨਾਂ ਨੇ ਕਿਰਤੀ ਕਿਸਾਨ ਲਹਿਰਾਂ ਅਤੇ ਫਿਰ ਕਮਿਊਨਿਸਟ ਪਾਰਟੀ ਨਾਲ ਵੀ ਆਪਣੇ ਆਪ ਨੂੰ ਆਪਣੇ ਖੁਲਾਸੇ ਸੁਭਾਉ ਦੇ ਅਨੁਰੂਪ ਜਿੰਨਾ ਕੁ ਗੰਢਿਆ ਜਾ ਸਕਿਆ, ਗੰਢਿਆ। ਵੈਸੇ ਜਦੋਂ ਕਦੇ ਕਮਿਊਨਿਸਟ ਪਾਰਟੀ ਦੇ ਡਰਾਮਾ ਸੁਕਐਡਾਂ ਦਾ ਇਤਿਹਾਸ ਖੋਜਿਆ ਜਾਏਗਾ ਤਾਂ ਪਹਿਲਾ ਸੁਕਐਡ ਚਲਾਉਣ ਦਾ ਸਿਹਰਾ ਗੋਧਾ ਸਿੰਘ ਜੱਟ ਦੇ ਸੀਸ ਤੇ ਹੀ ਸਜੇਗਾ। ਪਹਿਲਾ ਡਰਾਮਾ ਗੋਧਾ ਸਿੰਘ ਹੋਰਾਂ ਦੇ ਦੱਸਣ ਮੁਤਾਬਿਕ ਪੰਜਾਬ ਕਿਸਾਨ ਕਾਨਫਰੰਸ ਭੰਗਾਲੀ (ਜ਼ਿਲ੍ਹਾ ਲਾਹੌਰ) ਵਿਖੇ ਖੇਡਿਆ ਗਿਆ। ਪੰਜਾਬ ਕਾਂਗਰਸ ਦੇ ਪ੍ਰਧਾਨ ਡਾ. ਸੈਫੂਦੀਨ ਕਿਚਲੂ ਦੀ ਪ੍ਰਧਾਨਗੀ ਹੇਠ ਜਦੋਂ ਲੋਪੋਕੇ (ਅੰਮ੍ਰਿਤਸਰ) ਦੇ ਲਾਗੇ ਇਕ ਪਿੰਡ ਵਿਚ ਇਹ ਡਰਾਮਾ ਹੋਇਆ ਤਾਂ ਡਾਕਟਰ ਸਾਹਿਬ ਕਹਿ ਉੱਠੇ, "ਇਸੇ ਤਮਾਮ ਪੰਜਾਬ ਮੇ ਘੁਮਾਓ।" ਸੋਸ਼ਲਿਸਟ ਪੰਜਾਬ ਕਾਨਫਰੰਸ ਗੁਜਰਾਂਵਾਲਾ, ਆਲ ਇੰਡੀਆ ਕਿਸਾਨ ਕਾਨਫਰੰਸ ਲਾਇਲਪੁਰ, ਪੰਜਾਬ ਕਿਸਾਨ ਕਾਨਫਰੰਸ ਜੀਆ ਬੱਗਾ ਅਤੇ ਹੋਰ ਅਨੇਕਾਂ ਅਕਾਲੀ ਅਤੇ ਕਾਂਗਰਸ ਕਾਨਫਰੰਸਾਂ ਵਿਚ ਵੀ ਗੋਧਾ ਸਿੰਘ ਜੱਟ ਦਾ ਡਰਾਮਾ ਸਫਲਤਾ ਪੂਰਵਕ ੧੯੪੭ ਈ. ਤੱਕ ਖੇਡਿਆ ਜਾਂਦਾ ਰਿਹਾ।

ਸੰਨ ੧੯੨੧ ਈ. ਵਿਚ ਅਰਾੜੇ ਦੇ ਸਰਦਾਰ ਬਹਾਦਰ ਸਿੰਘ ਦੀ ਸਪੁੱਤਰੀ ਬੀਬੀ ਕਰਤਾਰ ਕੌਰ ਨਾਲ ਆਪ ਦਾ ਅਨੰਦ ਕਾਰਜ ਹੋਇਆ। ਸਮੇਂ ਸਮੇਂ ਦੋ ਪੁੱਤਰਾਂ ਜਨਮ ਲਿਆ। ਉਹ ਬਾਲ ਉਮਰੇ ਹੀ ਕਾਲ ਵੱਸ ਹੋ ਗਏ। ਇਕ ਪੁੱਤਰ ਗੁਜ਼ਰੇ ਦਾ ਸੁਨੇਹਾ ਜਦੋਂ ਮਿਲਿਆ ਉਹ ਡਰਾਮਾ ਟੀਮ ਨਾਲ ਸਟੇਸ਼ਨ ਤੇ ਪਹੁੰਚ ਚੁੱਕੇ ਸਨ। ਕਿਸੇ ਪ੍ਰੋਗਰਾਮ 'ਤੇ ਜਾ ਰਹੇ ਸਨ। ਸੁਨੇਹਾ ਲਿਆਉਣ ਵਾਲੇ ਸੱਜਣ ਨੂੰ ਕਹਿੰਦੇ, "ਚੰਗਾ ਫਿਰ ਤੁਸੀਂ ਭੁਜੰਗੀ ਦਾ ਸਸਕਾਰ ਕਰ ਛੱਡਿਆ ਜੇ ਅਸੀਂ ਜੇ ਹੁਣ ਮੁੜਦੇ ਹਾਂ' ਤਾਂ ਅਗਲਿਆਂ ਦੇ ਪ੍ਰੋਗਰਾਮ ਵਿਚ ਬੇਰਸੀ ਹੋਏਗੀ ਅਤੇ ਫਿਰ ਪ੍ਰੋਗਰਾਮ ਵੀ ਨਿਬਾਹਿਆ। ਉਚੇਰੇ ਆਦਰਸ਼ਾਂ ਅਤੇ ਨਰੋਏ ਜੀਵਨ ਮੁੱਲਾਂ ਨੂੰ ਪਰਣਾਏ ਸੂਰਮਿਆਂ ਤੋਂ ਹੀ ਇਹੋ ਜਿਹੇ ਦਲੇਰ ਫ਼ੈਸਲੇ ਸੰਭਵ ਹੁੰਦੇ ਹਨ। ਉਲਾਦ ਦੇ ਨਾਂ ਤੇ ਆਪ ਦੀਆਂ ਦੋ ਧੀਆਂ ਹਨ ਜਿਹਨਾਂ ਦੇ ਪਰਿਵਾਰ ਫਿਰੋਜ਼ਪੁਰ ਸ਼ਹਿਰ ਦੇ ਲਾਗੇ ਚਾਗੇ ਦੇ ਪਿੰਡਾਂ ਵਿਚ ਹਨ। ਗੋਧਾ ਸਿੰਘ ਹੋਰੀਂ ਹੁਸ਼ਿਆਰਪੁਰ, ਕੰਧਵਾਲਾ (ਫਿਰੋਜ਼ਪੁਰ) ਤੋਂ ਹੁੰਦੇ ਹੋਏ ਫਿਰੋਜ਼ਪੁਰ ਛਾਉਣੀ ਦੇ ਲਾਗੇ ਵੰਡ ਤੋਂ ਬਾਦ ਬਸਤੀ ਨੇਕਾਂ ਵਾਲੀ ਅਤੇ ਫਿਰ ਬਸਤੀ ਜੀਆ ਬੱਗਾ ਵਿਚ ਰਹੇ। ਮੈਂ ਬਸਤੀ ਨੇਕਾਂ ਵਾਲੀ ਵਿਚ ਅਪ੍ਰੈਲ ੧੯੬੬ ਈ. ਵਿਚ ਪਹਿਲੀ ਵੇਰ ਉਹਨਾਂ ਦੇ ਦਰਸ਼ਨ ਕੀਤੇ ਸਨ। ਮਾਤਾ ਕਰਤਾਰ ਕੌਰ ੧੯੩੭ ਦੀ ਦਮੇਂ ਤੋਂ ਪੀੜਤ ਸੀ ਜੱਟ ਹੋਰਾਂ ਅੰਤ ਤੱਕ ਉਸ ਲਈ ਪਰਸ਼ਾਦੇ ਪਕਾਏ, ਬਸਤਰ ਸਾਫ਼ ਕੀਤੇ ਅਤੇ ਵੇਲੇ ਕੁਵੇਲੇ ਉਹਨੂੰ ਟੀਕਾ ਲਾਉਣਾ ਅਤੇ ਹੋਰ ਦਾਰੂ ਦਰਮਲ ਵੀ ਕਰਨਾ। ਮਾਈ ਉਹਨਾਂ ਦੀ ਸੇਵਾ ਤੋਂ ਬਹੁਤ ਦਰਵਿਤ ਹੋ ਜਾਂਦੀ ਸੀ। ਉਹ ੧੯੭੦ ਈ. ਵਿਚ ਬਸਤੀ ਜੀਆ ਬੱਗਾ ਵਿਖੇ ਹੀ ਗੁਜ਼ਰ ਗਈ ਅਤੇ ਗੋਧਾ ਸਿੰਘ ਜੱਟ ਆਪਣੀ ਵੱਡੀ ਪੁੱਤਰੀ ਪਾਸ ਮਹਾਲਮ ਸਟੇਸ਼ਨ ਦੇ ਨੇੜੇ ਟੱਲੀ ਸੈਦਾ ਸਾਹੂ ਵਿਖੇ ੩ ਦਿਸੰਬਰ ੧੯੯੭ ਈ. ਨੂੰ ਹੁਕਮ ਸੱਤ ਹੋ ਗਏ। ਉਹ ਨਾਮਧਾਰੀ ਹੋਲਿਆਂ ਮੇਲਿਆਂ ਤੇ ਪੁਜ ਕੇ ਕਵਿਤਾਵਾਂ ਪੜ੍ਹਿਆ ਕਰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਸ਼ੇਸ਼ ਸਨੇਹ ਨਾਲ ਉਹਨਾਂ ਦੀਆਂ ਕਵਿਤਾਵਾਂ ਸੁਣਿਆ ਕਰਦੇ ਸਨ। ਉਹ ਸੰਤ ਤਰਨ ਸਿੰਘ ਦੀ ਯਾਦ ਵਿਚ ਹੋਣ ਵਾਲੇ ਸਲਾਨਾ ਸਮਾਗਮ ਵਿਖੇ ੪ ਮੱਘਰ ੨੦੪੭ ਬਿਕ੍ਰਮੀ ਨੂੰ ਜੀਵਨ ਨਗਰ ਦੇ ਗੁਰੂ ਹਰੀ ਸਿੰਘ ਕਾਲਜ ਵਿਚ ਪਹੁੰਚੇ ਸਨ ਅਤੇ ਉਥੇ ਉਹਨਾਂ ਇਕ ਕਵਿਤਾ ਵੀ ਪੂਰੇ ਜਲੌਅ ਵਿਚ ਪੜ੍ਹੀ ਸੀ। ਕਰੀਵਾਲਾ (ਸਿਰਸਾ) ਵਿਖੇ ਉਹਨਾਂ ਦੀ ਬਰਾਦਰੀ ਅਤੇ ਢੇਰ ਸਾਰੇ ਸੱਜਣ ਮਿੱਤਰ ਸਨ। ਕਾਫ਼ੀ ਸਮਾਂ ਇਥੇ ਬਿਤਾਇਆ ਕਰਦੇ ਸਨ। ਹਰਿਆਣਾ ਪ੍ਰਗਤੀਸ਼ੀਲ ਲੇਖਕ ਸੰਘ ਵਲੋਂ ਕਰੀਵਾਲਾ ਵਿਖੇ ਹੀ 1987 ਈ. ਵਿਚ ਗੁਰੂ ਨਾਨਕ ਪੁਰਬ ਸਮੇਂ ਉਹਨਾਂ ਨੂੰ ਸਨਮਾਨਿਤ ਵੀ ਕੀਤਾ ਗਿਆ ਸੀ।

੧੯੪੪ ਈ. ਵਿਚ ਇਲਾਕੇ ਦੀਆਂ ਸੰਗਤਾਂ ਨੇ ਕਾਹਨੇ ਵਿਚ ਇਕ ਇਕੱਠ ਕਰਕੇ ਕਿਸਾਨ ਪਾਰਟੀ ਵਲੋਂ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਲਈ ਉਮੀਦਵਾਰ ਖੜਾ ਕੀਤਾ ਸੀ। ਇਕ ਜਗੀਰਦਾਰ ਦਿਆਲ ਸਿੰਘ ਸੁਰੈਚ ਨੂੰ ਹਰਾ ਕੇ ਆਪ ਕਮੇਟੀ ਦੇ ਮੈਂਬਰ ਬਣ ਗਏ। ਆਪਣੇ ਕਾਰਜਕਾਲ ਵਿਚ ਆਪ ਨੇ ਡੱਟ ਕੇ ਨਾਮਧਾਰੀ ਸੰਗਤ ਵਲੋਂ ਪੱਤਰਾ ਪਾਠ ਕਰਨ ਦੀ ਪ੍ਰੋੜਤਾ ਕੀਤੀ ਅਤੇ ਕਿਹਾ ਕਿ ਬਾਣੀ ਨੂੰ ਕੂਕਿਆਂ ਨੇ ਪੰਜਾਬ ਦੇ ਹਰ ਵੱਟ ਬੰਨ੍ਹੇ ਤੇ ਪੁਚਾ ਦਿੱਤਾ ਹੈ। ਇਸ ਦਾ ਸਤਿਕਾਰ ਕਰਦੇ ਹਨ, ਅਪਮਾਨ ਨਹੀਂ। ੧੯੫੧ ਈ. ਵਿਚ ਪਿੰਡ ਜੱਲਾ ਰੋਡਾ (ਫ਼ਿਰੋਜ਼ਪੁਰ) ਸਰਬ ਸੰਮਤੀ ਨਾਲ ਸਰਪੰਚ ਬਣਾ ਦਿੱਤੇ ਗਏ। ਸੰਨ ੧੯੫੦ ਵਿਚ ਮਖੂ ਮਾਰਕੀਟ ਕਮੇਟੀ ਦੇ ਮੈਂਬਰ ਵੀ ਸਰਬ ਸੰਮਤੀ ਨਾਲ ਬਣਾ ਦਿੱਤੇ ਗਏ। ਇਉਂ ਅਸੀਂ ਵੇਖਦੇ ਹਾਂ ਕਿ ਨਿਸ਼ਕਾਮ ਭਾਵ ਨਾਲ ਸੇਵਾ ਕਰਨ ਵਾਲਿਆਂ ਦੇ ਔਹਦੇ ਪਿਛੇ ਪਿਛੇ ਫਿਰਦੇ ਰਹੇ ਹਨ। ਜੱਟ ਜੀ ਦੀਆਂ ਚਾਹ ਕੁੰਡਲੀਆਂ ਨੂੰ ਸੁਣ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਦੇ ਚਿੱਤਰ ਸਮੇਤ ਹੁਕਮ

ਦੇ ਕੇ ਸਤਿਜੁਗ ਵਿਚ ਛਪਵਾਈਆਂ ਸਨ ਗੁਰਦੀਪ ਸਿੰਘ ਹੋਰਾਂ ਤੋਂ। ਆਪਾਂ ਕਵੀ ਜੀ ਦੀ ਰਚਨਾ ਦੀ ਗੱਲ ਵੀ ਚਾਹ ਕੁੰਡਲੀਏ ਤੋਂ ਸ਼ੁਰੂ ਕਰਦੇ ਹਾਂ–

"ਘਰ ਘਰ ਬੋਲੇ ਬੱਕਰੀ, ਘਰ ਘਰ ਬਣਦੀ ਚਾਹ
ਉਹ ਪਾਵੇ ਦੁੱਧ ਮੰਗਣਾ, ਚਾਹ ਚੜ੍ਹਾਵੇ ਸਾਹ
ਚਾਹ ਚੜ੍ਹਾਵੇ ਸਾਹ, ਦਮੇ ਦੀ ਵਧੀ ਬਿਮਾਰੀ
ਟੀਕੇ ਲੱਗਣ ਰੋਜ਼ ਜਿੰਦ ਨੂੰ ਬਣੀ ਖੁਆਰੀ
ਕਹਿ ਗੋਧਾ ਸਿੰਘ "ਜੱਟ" ਵੈਦ ਨਿਤ ਪੈਸੇ ਰੋਲੇ।
ਘਰ ਘਰ ਬਣਦੀ ਚਾਹ, ਬੈਕਰੀ ਘਰ ਘਰ ਬੋਲੇ।"

... ... ...

"ਕੋਲ ਲਵੇਰਾ ਕੋਈ ਨਾ, ਨਾ ਘਰ ਚਾਹ ਨਾ ਖੰਡ
ਚਾਰ ਪੁਰਾਹੁਣੇ ਆ ਗਏ, ਕਿਹੜੀ ਕਰੀਏ ਵੰਡ
ਕਿਹੜੀ ਕਰੀਏ ਵੰਡ, ਕੋਈ ਨਾ ਹੱਟੀ ਨੇੜੇ
ਫਸ ਗਈ ਜਾਨ ਅਜਾਬ, ਆਣ ਕੇ ਕੌਣ ਨਿਬੇੜੇ
ਕਹਿ ਗੋਧਾ ਸਿੰਘ ਜੱਟ, ਹਾਲ ਇਹ ਹੋਇਆ ਮੇਰਾ
ਨਾ ਘਰ ਚਾਹ ਨਾ ਖੰਡ, ਕੋਲ ਨਾ ਕੋਈ ਲਵੇਰਾ।"

ਪਿੰਡ ਵਿਚ ਲੋਕਾਂ ਦੀ ਅਗਿਆਨਤਾ ਦਾ ਲਾਭ ਚਲਾਕ ਲੋਕ ਉਠਾਉਂਦੇ ਸਨ। ਭਵਿਸ਼ ਵਕਤੇ ਦਾ ਰੂਪ ਧਾਰਕੇ ਫੇਰੀ ਵਾਲਾ ਆਉਂਦਾ ਤੇ ਪੁੱਛਾਂ ਦਿੰਦਾ। ਉਦੋਂ ਤੇ ਪੰਜਾਬ ਵਿਚ ਤਰਕਸ਼ੀਲ ਲਹਿਰ ਵੀ ਨਹੀਂ ਸੀ ਚੱਲੀ ਪਰ ਗੋਧਾ ਸਿੰਘ ਜੱਟ ਤੇ ਮੌਜੂਦ ਹੈ –

"ਵਾਰੀ ਵਾਰੀ ਕਹਿੰਦੀਆਂ, ਪੰਡਿਤ ਵੇਖੀਂ ਰਾਸ।
ਦਿਨੇ ਰਾਤ ਨਹੀਂ ਲੱਗਦਾ, ਰਹਿੰਦਾ ਚਿਤ ਉਦਾਸ।
ਰਹਿੰਦਾ ਚਿਤ ਉਦਾਸ, ਮੂਲ ਨਾ ਚਰਖਾ ਡਾਹਵਾਂ।
ਕਦੇ ਨਾ ਹੋਵੇ ਖ਼ੁਸ਼ੀ, ਕੰਮ ਨੂੰ ਹੱਥ ਨਾ ਲਾਵਾਂ।
ਕਹਿ ਗੋਧਾ ਸਿੰਘ ਜੱਟ, ਸਦਾ ਦਿਲ ਰਹੇ ਖਵਾਰੀ।
ਪੰਡਿਤ ਵੇਖੀਂ ਰਾਸ, ਕਹਿੰਦੀਆਂ ਵਾਰੋ ਵਾਰੀ।

... ... ...

"ਮੰਗਲ ਤੈਨੂੰ ਸਖ਼ਤ ਹੈ, ਨਾਵੇਂ ਘਰ ਗਰੈਹ।
ਪੈਰ ਸ਼ਨਿਚਰ ਘੱਤਿਆ, ਰਾਹੂ ਬੂਹੇ ਬੈਹ।
ਰਾਹੂ ਬੂਹੇ ਬੈਹ, ਤੇਰੇ ਘਰ ਰਹੇ ਲੜਾਈ
ਲਗਨ ਉਪੁੱਠੇ ਸਭ ਅਬ ਕੀ ਕਰੀਏ ਮਾਈ।
ਕਹਿ ਗੋਧਾ ਸਿੰਘ ਜੱਟ, ਵੱਜ ਗਏ ਕਰੜੇ ਸੰਗਲ।
ਨਾਵੇਂ ਘਰ ਗਰੈਹ, ਸਖ਼ਤ ਹੈ ਤੈਨੂੰ ਮੰਗਲ।"

"ਕਿਸੀ ਜੀਵ ਕੀ ਚਿੰਤ ਮੇਂ, ਰਹਿੰਦਾ ਚਿਤ ਉਦਾਸ।
ਮੇਖ, ਬਿਰਖ, ਕੰਨਿਆ, ਤੁਲਾ, ਮਕਰ ਤੁਮਾਰੀ ਰਾਸ।
ਮਕਰ ਤੁਮਾਰੀ ਰਾਸ ਆਸ ਤਾਂ ਹੋਵੇ ਪੂਰੀ
ਸੋਨਾ ਤੋਲਾ ਇਕ ਮੰਗਲ ਨੂੰ ਦੇਵੀ ਚੂਰੀ।
ਕਹਿ ਗੋਧਾ ਸਿੰਘ ਜੱਟ, ਮਿਲੇਗਾ ਲਗਨ ਜਿਸੀ ਕੀ।
ਰਹਿੰਦਾ ਚਿਤ ਉਦਾਸ, ਚਿੰਤ ਮੇਂ ਜੀਵ ਕਿਸੀ ਕੀ।"

ਤਦੋਂਕੇ ਪੰਜਾਬ ਦੇ ਮੇਲੇ ਮੁਸਾਬਿਆਂ ਦਾ ਦੂਸ਼ਿਤ ਮਾਹੌਲ ਵੀ ਸਾਡੇ ਕਵੀ ਨੂੰ ਇਸ ਦਾ ਵਿਰੋਧ ਕਰਨ ਲਈ ਪ੍ਰੇਰਦਾ ਹੈ–

ਲੁੱਚੇ ਮੇਲੇ ਵੜ ਗਏ, ਮੁੱਛਾਂ ਨੂੰ ਵੱਟ ਦੇ।
ਨਾਰਾਂ ਢਾਣੀ ਵੇਖ ਕੇ, ਲੱਗੇ ਉਡਾਵਣ ਖੇਹ।
ਲੱਗੇ ਉਡਾਵਣ ਖੇਹ, ਬੋਲੀਆਂ ਸੱਭੇ ਪਾਵਣ।
ਫੇਰ ਕਿਸੇ ਨਹੀਂ ਲੈਣੀ, ਸਾਰ ਦਾ ਸ਼ਬਦ ਸੁਨਾਵਣ।
ਕਹਿ ਗੋਧਾ ਸਿੰਘ ਜੱਟ, ਬਚਨ ਸਭ ਕਰਦੇ 'ਸੁੱਚੇ'।
ਮੁੱਛਾਂ ਨੂੰ ਵੱਟ ਦੇ, ਮੇਲੇ ਵਿਚ ਵੜ ਗਏ ਲੁੱਚੇ।

ਹਰ ਤਰ੍ਹਾਂ ਦੇ ਨਸ਼ੇ ਮਨੁੱਖੀ ਉਨਤੀ ਦੇ ਰਾਹ ਵਿਚ ਰੋੜਾ ਹਨ। ਗੋਧਾ ਸਿੰਘ ਜੱਟ ਨੇ ਚਾਹ ਤੋਂ ਲੈ ਕੇ ਅਫ਼ੀਮ ਸ਼ਰਾਬ ਭੰਗ ਆਦਿ ਸਭ ਨਸ਼ਿਆਂ ਦਾ ਡਟਵਾਂ ਵਿਰੋਧ ਕੀਤਾ, ਆਪਣੀ ਰਚਨਾ ਵਿਚ–

"ਘਰ ਵਿਚ ਲੱਭੇ ਖੇਹ ਨਾ, ਰੋਵਣ ਪੁਤਰ ਨਾਰ।
ਗਾਉਂਦਾ ਫਿਰੇ ਉਹ ਇਸ਼ਕ ਦੀ, ਨਵੀਉਂ ਨਵੀਂ ਬਹਾਰ।
ਨਵੀਉਂ ਨਵੀਂ ਬਹਾਰ, ਚਾਟ ਨਸ਼ਿਆਂ ਦੀ ਮੰਦੀ।
ਭੰਗ, ਅਫ਼ੀਮ, ਸ਼ਰਾਬ, ਜ਼ਿੰਦਗੀ ਕਰਦੇ ਗੰਦੀ।
ਕਹਿ ਗੋਧਾ ਸਿੰਘ ਜੱਟ, ਕੰਡ ਨਸ਼ਿਆਂ ਨੂੰ ਦੇਹ।
ਰੋਵਣ ਪੁੱਤਰ ਨਾਰ, ਲੱਭੇ ਘਰ ਵਿਚ ਨਾ ਖੇਹ।"

ਡੋਲੀਆਂ ਖਿਡਾਉਣ ਵਾਲਿਆਂ ਨੂੰ, ਓਪਰੀ ਕਸਰ ਦੇ ਵੈਦਾਂ "ਬਾਬਿਆਂ" ਨੂੰ ਵੀ ਜੱਟ ਹੋਰੀਂ ਕਰੜੇ ਹੱਥੀਂ ਲੈਂਦੇ ਹਨ–

"ਬਾਬਾ ਗੁਰ ਵਡਭਾਗ ਸਿੰਘ, ਰਹਿੰਦਾ ਮੇਰੇ ਵਿਚ।
ਨਿਸਲ ਉਸ ਨੂੰ ਕਰਦਿਆਂ, ਜਿਹੜਾ ਕਰੇ ਅੜਿੱਚ।
ਜਿਹੜੇ ਕਰੇ ਅੜਿੱਚ, ਓਸ ਦੀਆਂ ਕਸਰਾਂ ਕੱਢਾਂ।

ਧੁਰ ਦਰਗਾਹੇ ਪਹੁੰਚ ਕੇ, ਜੜ੍ਹ ਉਸਦੀ ਵੱਢਾਂ।
ਕਹਿ ਗੋਧਾ ਸਿੰਘ ਜੱਟ, ਮਾਰਦਾ ਭਰਕੇ ਦਾਬਾ
ਰਹਿੰਦਾ ਗੁਰ ਵਡਭਾਗ ਸਿੰਘ, ਮੇਰੇ ਵਿਚ ਬਾਬਾ।"

ਉਹਨਾਂ ਸਮਾਜਿਕ ਆਰਥਿਕ ਹਾਲਤਾਂ ਤੇ ਵੀ ਗੋਧਾ ਸਿੰਘ ਝਾਤ ਪੁਆਉਂਦੇ ਹਨ-

"ਪੈਲੀ ਸਾਰੀ ਵੇਚ ਲਈ, ਔਖਾ ਲੰਘੇ ਝੱਟ।
ਕੀਕੂੰ ਡੰਗ ਟਪਾਈਏ, ਲੱਗਾ ਸੋਚਣ ਜੱਟ।
ਲੱਗਾ ਸੋਚਣ ਜੱਟ, ਢੰਗ ਕੋਈ ਐਸਾ ਲਾਈਏ।
ਅੱਖੀਂ ਘੱਟਾ ਘੱਤ, ਅਕਲ ਤੇ ਪੜਦਾ ਪਾਈਏ।
ਕਹਿ ਗੋਧਾ ਸਿੰਘ ਜੱਟ, ਓਸ ਇਹ ਵਿਉਂਤ ਉਸਾਰੀ।
ਔਖਾ ਲੰਘੇ ਝੱਟ ਵੇਚ ਲਈ ਪੈਲੀ ਸਾਰੀ।"

ਕੁਝ ਅਟਲ ਸਚਾਈਆਂ ਵੀ ਇਹਨਾਂ ਕੁੰਡਲੀਆਂ ਦਾ ਸ਼ਿੰਗਾਰ ਹਨ-

"ਝੂਠ ਜੇਡ ਕੋਈ ਪਾਪ ਨਾ, ਸੱਚ ਜੇਡ ਨਾ ਪੁੰਨ।
ਭਾਵੇਂ ਲੰਮੇ ਕੇਸ ਕਰ, ਭਾਵੇਂ ਦਾਹੜੀ ਮੁੰਨ।
ਭਾਵੇਂ ਦਾਹੜੀ ਮੁੰਨ, ਅਮਲਾਂ ਤੇ ਹੋਊ ਨਿਬੇੜਾ
ਕਰ ਨੇਕੀ ਦੇ ਕੰਮ, ਮੌਕਲਾ ਰੱਖੀਂ ਵਿਹੜਾ
ਕਹਿ ਗੋਧਾ ਸਿੰਘ ਜੱਟ, ਵਾਕਿਫ਼ ਬਿਨ ਕਰੀ ਝੇਡ ਨਾ।
ਸੱਚ ਜੇਡ ਨਾ ਪੁੰਨ, ਪਾਪ ਕੋਈ ਝੂਠ ਜੇਡ ਨਾ। "

ਜਦੋਂ ਵੀ ਕੌਮੀ ਮੁਕਤੀ ਅੰਦੋਲਨ ਵਿਚ ਬੇਮਿਸਾਲ ਉਭਾਰ ਉਠਦਾ ਸੀ ਬਰਤਾਨਵੀ ਹਾਕਮ, 'ਪਾੜੋ ਤੇ ਰਾਜ ਕਰੋ' ਦੀ ਨੀਤੀ 'ਤੇ ਚੱਲਦਿਆਂ ਫ਼ਿਰਕੂ ਤੁਅੱਸਬ ਫੈਲਾ ਕੇ ਸੰਪਰਦਾਇਕ ਟਕਰਾਅ ਕਰਵਾ ਦਿੰਦੇ ਸਨ। ਅਨੇਕਾਂ ਬੇਦੋਸਿਆਂ ਦੇ ਖ਼ੂਨ ਵਿਚ ਹੱਥ ਰੰਗੇ ਜਾਂਦੇ ਸਨ। ਘਰ ਘਾਟ ਫੂਕ ਦਿੱਤੇ ਜਾਂਦੇ ਸਨ। ਇਕ ਧਿਰ ਦੇ ਕਾਫ਼ਰ ਦੂਜੀ ਧਿਰ ਦੇ ਸ਼ਹੀਦ ਹੋ ਜਾਂਦੇ। ਮਾਮੂਲੀ ਗੱਲਾਂ ਤੋਂ ਇਟਾਂ ਵੱਟੇ ਚਲਦੇ ਤੇ ਰਾਹ ਜਾਂਦੇ ਬੇਦੋਸੇ ਮਾਰੇ ਜਾਂਦੇ। ਗੋਧਾ ਸਿੰਘ ਮਜ਼ਬੀ ਕੱਟੜਤਾ ਦੀ ਇਸ ਤਬਾਹਕੁੰਨ ਸਮਰੱਥਾ ਤੋਂ ਡਾਢਾ ਚਿੰਤਤ ਸੀ ਤਦੇ ਹੀ ਉਸ ਫ਼ਿਰਕੂ ਇਕਸੁਰਤਾ ਲਈ ਅੱਜ ਤੋਂ ੮੦ ਵਰ੍ਹੇ ਪਹਿਲਾਂ ਆਪਣੀ ਕਲਮ ਵਿਚੋਂ ਇਹਨਾਂ ਸ਼ਾਹਕਾਰ ਕੁੰਡਲੀਆਂ ਦੀ ਰਚਨਾ ਕੀਤੀ। ਇਹਨਾਂ ਕੁੰਡਲੀਆਂ ਦੀ ਸਫਲਤਾ ਪੂਰਵਕ ਸਿਰਜਣਾ ਗੋਧਾ ਸਿੰਘ ਨੂੰ ਪੰਜਾਬੀ ਕਵਿਤਾ ਵਿਚ ਇਕ ਵਿਸ਼ੇਸ਼ ਸਥਾਨ ਦੁਆਉਂਦੀ ਹੈ। ਉਂਜ ਰੁਬਾਈਆਂ ਅਤੇ ਹੋਰ ਕਵਿਤਾਵਾਂ ਵੀ ਕਾਫ਼ੀ ਹਨ ਪਰ ਗੋਧਾ ਸਿੰਘ ਜੱਟ ਦਾ ਨਾਂ ਪੰਜਾਬੀ ਸਾਹਿਤ ਜਗਤ ਵਿਚ ਚਿਰਕਾਲ ਤੱਕ ਜੀਵਤ ਰੱਖਣ ਲਈ ਮਜ਼ਬੀ ਕੱਟੜਤਾ ਵਿਰੁੱਧ ਲਿਖੇ ਗਏ ਉਸ ਦੇ ਇਹ ਕੁੰਡਲੀਏ ਹੀ ਕਾਫ਼ੀ ਹਨ। ਇਹਨਾਂ ਵਿਚੋਂ ਕੁਝ ਕੁੰਡਲੀਏ ਅਸੀਂ ਹੇਠਾਂ ਦੇ ਰਹੇ ਹਾਂ ਕਿਉਂ ਜੁ ਗੁਜਰਾਤ ਅਤੇ ਅਯੁਧਿਆ ਦੀਆਂ ਘਟਨਾਵਾਂ ਬਾਦ ਇਹਨਾਂ ਦੀ ਸਾਰਥਿਕਤਾ ਅੱਜ ਵੀ ਜਿਊਂ ਦੀ ਤਿਉਂ ਬਣੀ ਹੈ-

"ਲੂਠੇ ਮਜ਼ਹਬੀ ਅੱਗ, ਦੇ ਛੱਡਣ ਸਦਾ ਭੜਾਸ।
ਦੋਂਦੇ ਮਿਲ ਕੇ ਬਹਿਣ ਨਾ, ਇਕ ਦੂਜੇ ਦੇ ਪਾਸ।
ਇਕ ਦੂਜੇ ਦੇ ਪਾਸ, ਬਹਿਣ ਜੇ ਲਾਉਣ ਚੁਆਤੀ।
ਵੇਖਣ ਟੀਰੀ ਅੱਖ, ਵਿਚੋਂ ਵਿਚ ਧੁਖਦੀ ਛਾਤੀ।
ਕਹਿ ਗੋਧਾ ਸਿੰਘ ਜੱਟ, ਪੈ ਗਏ ਰਸਤੇ ਝੂਠੇ।
ਛੱਡਣ ਸਦਾ ਭੜਾਸ, ਮਜ਼ਹਬ ਦੀ ਅੱਗੇ ਲੂਠੇ।"

... ... ...

"ਮਜ਼ਹਬ ਲਫ਼ਜ਼ ਨੇ ਸੱਜਣੋ, ਦਿੱਤੀ ਦੁਨੀਆਂ ਫੂਕ।
ਕਿਸੇ ਨਾ ਦੇਂਦਾ ਬਹਿਣ ਇਹ, ਪਾਪੀ ਨਾਲ ਸਲੂਕ।
ਪਾਪੀ ਨਾਲ ਸਲੂਕ, ਹੱਥ ਵਿਚ ਫੜੇ ਕੁਹਾੜਾ।
ਕਿਸੇ ਦਾ ਕਰਦਾ ਘੋਨ, ਕਿਸੇ ਦਾ ਲੰਮਾ ਦਾਹੜਾ।
ਕਹਿ ਗੋਧਾ ਸਿੰਘ ਜੱਟ, ਏਸ ਦੇ ਕੰਮ ਅਜਬ ਨੇ।
ਦਿੱਤੀ ਦੁਨੀਆ ਫੂਕ ਸੱਜਣੋ, ਲਫ਼ਜ਼ ਮਜ਼ਹਬ ਨੇ।"

... ... ...

"ਦਾਹੜੀ ਰੱਖ ਕੇ ਸੂਰ ਖਾਂਵਦਾ, ਲਬਾਂ ਕਟਾ ਕੇ ਗਾਂ।
ਨਾਲ ਬਹਾਨੇ ਦੋਵੇਂ ਖਾਂਦਾ ਮਜ਼ਹਬ ਏਸ ਦਾ ਨਾਂ।
ਮਜ਼ਹਬ ਏਸ ਦਾ ਨਾਂ, ਏਸ ਜੇ ਦੁਨੀਆ ਪਾੜੀ।
ਇਕ ਦੂਜੇ ਦੀ ਦੋਹਾਂ ਧਿਰਾਂ, ਫੜ ਖਿੱਚੀ ਦਾਹੜੀ।
ਕਹਿ ਗੋਧਾ ਸਿੰਘ ਜੱਟ, ਏਸ ਕਈ ਡੋਬੇ ਪੂਰ।
ਲਬਾਂ ਕਟਾ ਕੇ ਗਾਂ ਖਾਂਵਦਾ, ਦਾਹੜੀ ਰੱਖਕੇ ਸੂਰ।"

... ... ...

"ਅੱਲਾ ਡਰਦਾ ਸੰਖ ਤੋਂ, ਡਰੇ ਬਾਂਗ ਤੋਂ ਰਾਮ।
ਰਾਮ ਰਾਮ ਤੋਂ ਅੱਲਾ ਜਾਂਦਾ, ਰਾਮ ਨਾ ਸੁਣੇ ਸਲਾਮ।
ਰਾਮ ਨਾ ਸੁਣੇ ਸਲਾਮ, ਮਜ਼ਹਬ ਦੀ ਸੁਣੋ ਕਹਾਣੀ।
ਹਿੰਦੂ ਮੁਸਲਮਾਨ ਦੋਹਾਂ ਸਿਰ ਪਾਇਆ ਪਾਣੀ।
ਕਹਿ ਗੋਧਾ ਸਿੰਘ ਜੱਟ, ਅਕਲ ਤੇ ਪੈ ਗਿਆ ਪੜਦਾ।
ਡਰੇ ਬਾਂਗ ਤੋਂ ਰਾਮ, ਸੰਖ ਤੋਂ ਅੱਲਾ ਡਰਦਾ।"

...          ...          ...

ਗੋਧਾ ਸਿੰਘ ਜੱਟ ਆਪੇ ਬਣੇ ਰੱਬ ਦੇ ਵਿਚੋਲਿਆਂ ਦੀ ਵੀ ਚੰਗੀ ਖ਼ਬਰ ਲੈਂਦਾ ਹੈ-

"ਭਾਈ, ਪੁਜਾਰੀ, ਮੌਲਵੀ, ਤਿੰਨੇ ਚਿਤ ਕਠੋਰ।
ਖਾਂਦੇ ਰੱਬੀ ਵੱਢੀਆਂ, ਦਿਨ ਦੀਵੀਂ ਦੇ ਚੋਰ।
ਦਿਨ ਦੀਵੀਂ ਦੇ ਚੋਰ, ਜਦੋਂ ਅਰਦਾਸਾਂ ਕਰਦੇ।
ਦੇ ਸੁਰਗਾਂ ਦੇ ਲਾਰੇ, ਆਪਣਾ ਖੀਸਾ ਭਰਦੇ।
ਕਹਿ ਗੋਧਾ ਸਿੰਘ ਜੱਟ, ਲੋਭ ਦਿਲ ਭਰਿਆ ਭਾਰੀ।
ਤਿੰਨੇ ਚਿਤ ਕਠੋਰ, ਮੌਲਵੀ, ਭਾਈ, ਪੁਜਾਰੀ।"

"ਜਿਨ ਮਨਿ ਹੋਰ ਮੁਖ ਹੋਰ" ਜਿਹੇ ਕਿਰਦਾਰ ਵੀ ਜੱਟ ਹੋਰਾਂ ਦੇ ਨਿਸ਼ਾਨੇ ਤੇ ਹਨ। ਫੱਕਰ ਹੋਣਾ ਬਹੁਤ ਔਖਾ ਹੈ। ਬਹੁਤੇ ਫੱਕਰ ਦਾ ਬਾਣਾ ਹੀ ਪਾਉਂਦੇ ਹਨ-

"ਉਤੋਂ ਬਾਣਾ ਫੱਕਰ ਦਾ, ਵਿਚੋਂ ਬੁਰਾ ਬਖੀਲ।
ਮਨ ਵਿਚ ਮੈਲ ਫਰੇਬ ਦੀ, ਦਿਲ ਵਿਚ ਬੁਰੀ ਦਲੀਲ।
ਦਿਲ ਵਿਚ ਬੁਰੀ ਦਲੀਲ, ਬਗਲ ਸਮ ਲਾਏ ਸਮਾਧੀ।
ਡੱਡੀ ਮੱਛੀ ਹਜ਼ਮ, ਮਿਲੇ ਜੋ ਜਾਵੇ ਖਾਧੀ।
ਕਹਿ ਗੋਧਾ ਸਿੰਘ ਜੱਟ, ਝੂਠ ਦਾ ਤਣਿਆ ਤਾਣਾ।
ਵਿਚੋਂ ਬੁਰਾ ਬਖੀਲ, ਫੱਕਰ ਦਾ ਉਤੋਂ ਬਾਣਾ।"

ਗੋਧਾ ਸਿੰਘ ਜੱਟ ਦੀ ਬੋਲੀ ਟਕਸਾਲੀ ਪੰਜਾਬੀ ਹੈ। ਉਸਨੇ ਪੰਜਾਬੀ ਦੇ ਜਿਹੜੇ ਪ੍ਰਚਲਿਤ ਸ਼ਬਦ ਆਪਣੇ ਕਾਵਿ ਵਿਚ ਵਰਤੇ ਹਨ ਉਹ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਮਿਲਦੇ ਸ਼ਬਦਾਂ ਵਰਗੇ ਹਨ। ਉਹਨਾਂ ਦੇ ਸ਼ਬਦ ਭੰਡਾਰ ਵਿਚੋਂ ਸਮੇਂ ਸਥਾਨ ਦੀ ਲੋੜ ਮੁਤਾਬਕ ਆਪਣੇ ਆਪ ਸ਼ਬਦ ਹਾਜ਼ਰ ਹੋ ਜਾਂਦੇ ਹਨ। ਜ਼ਿੰਦਗੀ ਦੀ ਕਠੋਰਤਾ ਨੂੰ, ਪੰਜਾਬ ਦੇ ਕਿਸਾਨ ਦੀ ਟੁੱਟਦੀ ਆਰਥਿਕਤਾ ਨੂੰ, ਕੁਝ ਲੋਕਾਂ ਦੁਆਰਾ ਦੂਜਿਆਂ ਨੂੰ, ਪੌਡੇ ਬਣਾ ਕੇ ਉਪਰ ਉਠਣ ਦੀ ਵਿਰੋਧਾਭਾਸਕ ਸਥਿਤੀ ਨੂੰ, ਆਜ਼ਾਦੀ ਬਾਦ ਉਹਨਾਂ ਬੜੀ ਬਾਰੀਕੀ ਨਾਲ ਵੇਖਿਆ। ਕਾਣੀ ਵੰਡ ਵਧ ਗਈ। ਅਮੀਰ ਗਰੀਬ ਦਾ ਪਾੜਾ ਵੀ ਹੋਰ ਚੌੜੇਰਾ ਹੋ ਗਿਆ। ਸ਼ਹੀਦੇ ਆਜ਼ਮ ਭਗਤ ਸਿੰਘ ਅਤੇ ਹੋਰਨਾਂ ਬੇਗਿਣਤ ਸ਼ਹੀਦਾਂ ਦੇ ਸੁਪਨਿਆਂ ਦਾ ਭਾਰਤ ਹਾਲੇ ਸਿਰਜਿਆ ਨਹੀਂ ਗਿਆ। ਰਵਿਦਾਸ ਜੀ ਵਾਲਾ ਬੇਗਮਪੁਰਾ ਅਤੇਸਾਡੇ ਮਹਾਨ ਸਤਿਗੁਰੂ ਸਾਹਿਬਾਨ ਵਾਲਾ "ਸਭੇ ਸਾਂਝੀਵਾਲ ਸਦਾਇਨ" ਵਾਲਾ ਹਲੇਮੀ ਰਾਜ ਅਜੇ ਸਧਾਰਨ ਜਨ ਦੀ ਪਹੁਚ ਤੋਂ ਦੂਰ ਹੈ। ਗੋਧਾ ਸਿੰਘ ਜੱਟ ਹੋਰਾਂ ਦਾ ਨਵੀਂ ਪੀੜ੍ਹੀ ਨੂੰ ਇਹੋ ਸੰਦੇਸ਼ ਸੀ ਕਿ ਅੰਧ ਵਿਸ਼ਵਾਸ, ਫ਼ਿਰਕਾਪ੍ਰਸਤੀ ਅਤੇ ਕਾਣੀ ਵੰਡ ਕਰਨ ਵਾਲੀਆਂ ਤਾਕਤਾਂ ਦੇ ਖਿਲਾਫ਼ ਲੜਦੇ ਰਹਿਣਾ ਹੈ, ਉਦੋਂ ਤੱਕ ਜਦੋਂ ਤੱਕ ਆਪਣੀ ਮੰਜ਼ਿਲ ਨਹੀਂ ਆਉਂਦੀ। ਜਦੋਂ ਤੱਕ ਸੁਰਖ ਸਵੇਰ ਦੀਆਂ ਪਹਿਲੀਆਂ ਕਿਰਨਾਂ ਧਰਤੀ ਤੋਂ ਔਖਾਂ, ਥੁੜਾਂ ਅਤੇ ਜ਼ੁਲਮ ਤਸ਼ੱਦਦ ਨੂੰ ਹੂੰਝਾ ਨਹੀਂ ਫੇਰ ਦਿੰਦੀਆਂ। ਆਪਣੀਆਂ ਬਹੁ ਵਿਧਾਵੀ ਕਾਵਿ ਰਚਨਾਵਾਂ ਦੇ ਕਾਰਨ ਵੀ ਗੋਧਾ ਸਿੰਘ ਜੱਟ ਆਉਣ ਵਾਲੇ ਸਮੇਂ ਵਿਚ ਵੀ, ਬੇਸ਼ੱਕ "ਪੰਜਾਬੀ ਕੁੰਡਲੀਏ ਦੇ ਸਿਰਤਾਜ" ਦੇ ਤੌਰ ਤੇ ਵੀ ਜਾਣੇ ਜਾਂਦੇ ਰਹਿਣਗੇ।

ਨਾਮਧਾਰੀ ਲਹਿਰ ਬਾਰੇ ਉਹਨਾਂ ਨੇ ਆਪਣੀਆਂ ਕਵਿਤਾਵਾਂ ਵਿਚ ਭਾਵਪੂਰਤ ਟਿੱਪਣੀਆਂ ਕੀਤੀਆਂ ਸਨ-

"ਪੱਕੀ ਨੀਂਹ ਰੱਖੀ ਬਾਈਕਾਟ ਵਾਲੀ
ਸਤਿਗੁਰ ਰਾਮ ਸਿੰਘ ਨੇ ਹਿੰਦੁਸਤਾਨ ਅੰਦਰ।"

...

"ਚੁੰਮਾਂ ਮੱਥੇ ਲਾਵਾਂ ਰੱਖਾਂ ਅੱਖੀਆਂ ਦੇ ਸਾਹਮਣੇ ਮੈਂ
ਇਹੋ ਜਿਹੀ ਕਿਤੇ ਤਸਵੀਰ ਜੇ ਤਿਆਰ ਹੋਵੇ।
ਟੋਪੀ ਵਾਲੇ ਸਾਹਬ ਹੋਣ ਤੋਪ ਚਲਵਾਉਣ ਵਾਲੇ,
ਸਾਹਮਣੇ ਸ਼ਹੀਦਾਂ ਬੰਨ੍ਹੀ ਲੰਮੀ ਜਹੀ ਕਤਾਰ ਹੋਵੇ।"

...

"ਭੈਣੀ ਦੀ 'ਜੱਟਾਂ' ਰੇਤ ਨੂੰ ਸਭਨਾਂ ਨੇ ਜਾ ਜਾ ਚੁੰਮਿਆ।"

## ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਉਹਨਾਂ ਦੀ ਰਚਨਾ

ਸੰਤ ਇੰਦਰ ਸਿੰਘ ਚੱਕਰਵਰਤੀ ਨਾਮਧਾਰੀ ਪੰਥ ਦੀ ਉੱਘੀ ਹਸਤੀ ਅਤੇ ਪੰਜਾਬੀ ਸਾਹਿਤ ਜਗਤ ਦੇ ਚਮਕਦੇ ਸਿਤਾਰੇ ਸਨ। ਉਹ ਸਤਿਜੁਗ (ਹਫ਼ਤਾਵਾਰ), ਜਿਸਨੂੰ ਲਾਹੌਰ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ ਅਤੇ ਦਿੱਲੀ ਤੋਂ ਛਪਣ ਦਾ ਸੁਭਾਗ ਹਾਸਿਲ ਹੋਇਆ, ਅਤੇ ਜੋ ਨਾਮਧਾਰੀ ਦਰਬਾਰ ਦਾ ਨੌਂ ਦਹਾਕਿਆਂ ਤੋਂ ਵੱਧ ਸਮੇਂ ਦਾ ਬੁਲਾਰਾ ਚੱਲਿਆ ਆ ਰਿਹਾ ਹੈ, ਇਸ ਦੇ ਪ੍ਰਭਾਵਸ਼ਾਲੀ ਸੰਪਾਦਕ ਸਨ। ਉਹਨਾਂ ਨੇ "ਪ੍ਰਦੇਸੀ ਪ੍ਰੀਤਮ" ਆਦਿ ਕੁਝ ਹੋਰ ਪਰਚਿਆਂ ਦੀ ਸੰਪਾਦਨਾ ਵੀ ਕੀਤੀ। ਸਤਿਜੁਗ ਦੀ ਸੰਪਾਦਨਾ ਦੇ ਸਮੇਂ ਹੀ ਗੋਰੀ ਸਰਕਾਰ ਦੀਆਂ ਪ੍ਰੈੱਸ 'ਤੇ ਲਾਈਆਂ ਰੋਕਾਂ ਦੇ ਵਿਰੁੱਧ ਲਿਖਤਾਂ ਲਿਖਣ ਅਤੇ ਆਪਣੇ ਪਰਚੇ ਵਿਚ ਛਾਪਣ ਦੇ ਜੁਰਮ ਹੇਠ ਉਨ੍ਹਾਂ ਨੂੰ ਰੂਪੋਸ਼ ਵੀ ਹੋਣਾ ਪਿਆ। ਉਹ ਪੱਤਰਕਾਰ, ਇਕ ਸਫ਼ਲ ਨਾਵਲਕਾਰ, ਕਹਾਣੀਕਾਰ, ਨਾਟਕਕਾਰ ਅਤੇ ਆਲੋਚਕ ਹੋਣ ਤੋਂ ਇਲਾਵਾ ਇਕ ਵਧੀਆ ਸ਼ਾਇਰ ਹੀ ਨਹੀਂ ਸਗੋਂ 'ਮਹਾਂਕਵੀ' ਵੀ ਸਨ, ਜਿਸਦੀ ਸ਼ਾਹਦੀ ਉਹਨਾਂ ਦੁਆਰਾ ਰਚਿਤ ਮਹਾਂਕਾਵਿ "ਮਾਲਵੇਂਦ੍ਰ" ਭਰਦਾ ਹੈ। 468 ਸਫ਼ਿਆਂ ਦੀ ਇਸ ਵੱਡ-ਆਕਾਰੀ ਕਾਵਿ ਪੁਸਤਕ ਨੂੰ ਜੁਲਾਈ, 1957 ਵਿਚ ਨਾਮਧਾਰੀ ਸੰਗਤ, ਦਿੱਲੀ ਨੇ ਪ੍ਰਕਾਸ਼ਿਤ ਕੀਤਾ। ਸੰਤ ਜੀ ਉਦੋਂ 55 ਕੁ ਵਰ੍ਹਿਆਂ ਦੇ ਪ੍ਰੌਢ ਹੋ ਚੁੱਕੇ ਸਨ ਅਤੇ ਪੱਤਰ ਸੰਪਾਦਨਾ ਤੋਂ ਲੈ ਕੇ ਸੁਤੰਤਰਤਾ ਸੰਗਰਾਮ ਵਿਚ, ਕਾਂਗਰਸ ਅਤੇ ਰਿਆਸਤੀ ਪਰਜਾ ਮੰਡਲ ਵਿਚ ਕੰਮ ਕਰਨ ਦੇ, ਅਤੇ ਲੰਮਾ ਸਮਾਂ (1910 ਈ. ਤੋਂ 1939 ਈ.) ਦੇ ਸ੍ਰੀ ਭੈਣੀ ਸਾਹਿਬ ਕਿਆਮ ਦੇ ਦੌਰਾਨ ਜਿਊਣ ਕੌਰ ਜੀ (ਮਾਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ) ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਸੁਣੇ ਬਚਨਾਂ/ਪ੍ਰਸੰਗਾਂ ਨੇ ਉਹਨਾਂ ਨੂੰ ਨਾਮਧਾਰੀ ਇਤਿਹਾਸ ਦੇ ਸਾਗਰ ਵਿਚ ਟੁੱਭੀਆਂ ਲਾਉਣ ਦੇ ਸਮਰੱਥ ਬਣਾਇਆ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਅਹਿਮ ਭੂਮਿਕਾ ਨਿਭਾਉਣ ਵਾਲੇ, ਸਿੱਖ ਪੰਥ ਦੀ ਮੁਰਝਾ ਚੁੱਕੀ ਫੁਲਵਾੜੀ ਨੂੰ ਮੁੜ ਸੁਰਜੀਤ ਕਰਨ ਵਾਲੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿੱਤਰ ਨਾਲ ਸੰਬੰਧਿਤ ਇਸ ਮਹਾਂਕਾਵਿ ਦੀ ਪੁਨਰ ਵਿਆਖਿਆ ਦੀ ਕੋਸ਼ਿਸ਼ ਆਰੰਭੀ ਗਈ ਹੈ।

ਸੰਤ ਇੰਦਰ ਸਿੰਘ ਚੱਕਰਵਰਤੀ ਇਕ ਟਕਸਾਲੀ ਕੂਕੇ ਪਰਿਵਾਰ ਵਿਚ ਸ੍ਰੀ ਭੈਣੀ ਸਾਹਿਬ ਦੇ ਨੇੜਲੇ ਪਿੰਡ ਲੱਲ ਕਲਾਂ (ਜੋ ਰਿਆਸਤ ਪਟਿਆਲਾ ਵਿਚ ਪੈਂਦਾ ਸੀ) ਹੁਣ ਜ਼ਿਲ੍ਹਾ ਲੁਧਿਆਣਾ ਦੇ ਮਾਂਗਟ ਜੱਟਾਂ ਦੇ ਘਰ ਪੈਦਾ ਹੋਏ। ਸੰਤ ਜੀ ਆਪਣੇ ਪੁਰਖਿਆਂ ਦੇ ਨਾਮਧਾਰੀਪੁਣੇ ਵਿਚ ਪ੍ਰਪੱਕ ਹੋਣ ਦਾ ਪ੍ਰਮਾਣ ਇਉਂ ਦਿੰਦੇ ਹਨ-

"ਮੇਰਾ ਦਾਦਾ ਜੈ ਸਿੰਘ ਜੀ" ਜੋ ਸਾਢੇ ਤ੍ਰੈ ਸਾਲ ਕੂਕਾ ਹੋਣ ਦੇ ਅਪ੍ਰਾਧ ਵਿਚ ਪਟਿਆਲਾ ਰਾਜ ਦੀ ਜਿਹਲ ਵਿਚ ਰਹੇ ਤੇ ਮੇਰੇ ਪਿਤਾ ਸ੍ਰ. ਮੋਦਨ ਸਿੰਘ ਜੀ (ਡੇਰੇ ਸ੍ਰੀ ਭੈਣੀ ਸਾਹਿਬ ਦੀਆਂ) ਗਊਆਂ ਨੂੰ ਹਰਾ ਘਾਹ ਆਪਣੇ ਪਿੰਡੋਂ ਆਪਣੇ ਖੇਤਾਂ ਵਿਚੋਂ ਲਿਆ ਕੇ ਪਾਣ ਦੇ ਅਪ੍ਰਾਧ ਵਿਚ ਕੈਦ ਕੱਟੀ ਜਿਸਦੀ ਸ਼ਹਾਦਤ ਅੱਜ ਵੀ ਸ੍ਰੀ ਮਹੰਤ ਸੇਵਾ ਸਿੰਘ[1] ਦੇ ਸਕਦੇ ਹਨ। [2]

ਸੰਤ ਜੀ ਦੀ ਮਾਤਾ ਮਾਨ ਕੌਰ ਉੱਚੇ ਤੇ ਸੁੱਚੇ ਕਿਰਦਾਰ ਵਾਲੀ ਗ੍ਰਹਿਣੀ ਸੀ। ਉਹ ਪੇਕਿਆਂ ਤੋਂ ਹੀ ਨਾਮਧਾਰੀ ਪੰਥ ਨਾਲ ਸਬੰਧਿਤ ਸੀ ਅਤੇ ਘਰ ਆਏ ਸਾਧੂ ਸੰਤਾਂ ਦਾ ਆਦਰ ਮਾਣ ਕਰਕੇ ਆਪਣੇ ਬੱਚਿਆਂ ਵਿਚ ਗੁਰੂ ਭਗਤੀ ਦੀ ਜਾਗ ਲਾਉਂਦੀ ਰਹੀ।

ਸੰਤ ਜੀ ਦਾ ਬਚਪਨ ਤੰਗੀਆਂ ਤੁਰਸ਼ੀਆਂ ਵਿਚ ਬਤੀਤ ਹੋਇਆ ਕਿਉਂ ਜੁ "ਅਜੇ ਉਹਨਾਂ ਦੀ ਉਮਰ ਲਗਭਗ ਇਕ ਸਾਲ ਹੀ ਹੋਈ ਸੀ ਕਿ ਸਿਰ ਤੋਂ ਪਿਤਾ ਜੀ ਦਾ ਸਾਇਆ ਉਠ ਗਿਆ। ਸੰਤ ਜੀ... ਦੇ ਹੋਰ ਭੈਣ ਭਰਾ ਇੰਦ ਕੌਰ, ਹਰਨਾਮ ਕੌਰ, ਦੀਦਾਰ ਸਿੰਘ ਅਤੇ ਦੀਪ ਕੌਰ ਸਨ। ਉਹਨਾਂ ਦੀ ਮਾਤਾ ਨੇ ਉਹਨਾਂ ਸਾਰਿਆਂ ਨੂੰ ਨਾਮਧਾਰੀ ਮਰਿਆਦਾ ਦੇ ਧਾਰਨੀ ਬਣਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਮਾਰਗ ਤੇ ਚੱਲਣ ਲਈ ਕਿਹਾ। ਉਹਨਾਂ ਨੇ ਮੁੱਢਲੀ ਵਿਦਿਆ ਪੰਡਿਤ ਬਸੰਤ ਸਿੰਘ (ਪਿੰਡ ਗੜ੍ਹ ਪਧਾਣਾ ਜ਼ਿਲ੍ਹਾ ਜਲੰਧਰ... ਸ. ਸ. ਵਿਰਕ) ਤੇ ਬਾਬਾ ਹਰਨਾਮ ਸਿੰਘ ਨਥਾਣੇ ਵਾਲਿਆਂ ਤੋਂ ਪ੍ਰਾਪਤ ਕੀਤੀ ਅਤੇ ਫਿਰ ਬਚਪਨ ਵਿਚ ਉਹਨਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ ਸਿੱਖ ਲਿਆ ਸੀ।"[3]

ਸੰਤ ਜੀ ਦਾ ਅਨੰਦ ਸ੍ਰੀ ਭੈਣੀ ਸਾਹਿਬ ਰਹਿੰਦਿਆਂ 1924 ਈ. ਵਿਚ 21-22 ਵਰ੍ਹਿਆਂ ਦੀ ਉਮਰ ਵਿਚ ਬੀਬੀ ਪ੍ਰਤਾਪ ਕੌਰ ਨਾਲ ਹੋਇਆ। ਜਿਸ ਵਿਚੋਂ ਦੋ ਪੁੱਤਰ ਅਤੇ ਇਕ ਪੁੱਤਰੀ ਹੋਈ। 1947 ਦੇ ਲਾਗੇ ਚਾਗੇ ਸੰਤ ਜੀ ਪਟਿਆਲੇ ਭਾਸ਼ਾ ਵਿਭਾਗ ਵਿਚ ਪੁਆਧੀ ਕੋਸ਼ ਦੀ ਤਿਆਰੀ ਵਿਚ ਜੁੱਟ ਗਏ। ਮਾਰਚ 1971 ਈ. ਵਿਚ ਅਕਾਲ ਚਲਾਣਾ ਇਥੇ ਹੀ ਹੋਇਆ। ਬੀਬੀ ਪ੍ਰਤਾਪ ਕੌਰ ਨੇ 1983 ਵਿਚ ਚੜ੍ਹਾਈ ਕੀਤੀ। ਸੰਤ ਨਿਧਾਨ ਸਿੰਘ 'ਆਲਿਮ' -ਇਕ ਹੋਰ ਉੱਘੇ ਨਾਮਧਾਰੀ ਵਿਦਵਾਨ ਲੇਖਕ ਪ੍ਰਚਾਰਕ ਅਤੇ ਸੁਤੰਤਰਤਾ ਸੰਗਰਾਮੀਏ ਦੇ ਨਾਲ -ਸੰਯੁਕਤ ਰੂਪ ਵਿਚ, ਅਕਤੂਬਰ 1998 ਈ. ਵਿਚ ਨਾਮਧਾਰੀ ਦਰਬਾਰ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਯਾਦ ਵਿਚ ਇਕ ਸਾਹਿਤਕ ਸਮਾਗਮ ਕਰਕੇ ਸੰਤ ਜੀ ਦੀਆਂ ਸਾਰੀਆਂ ਰਚਨਾਵਾਂ ਜੋ ਕਿ

ਹੁਣ ਦੁਰਲਭ ਹੋ ਚੁੱਕੀਆਂ ਹਨ, ਨੂੰ ਮੁੜ ਛਾਪਣ ਦੀ ਗੱਲ ਹੋਈ ਸੀ।

ਸੰਤ ਇੰਦਰ ਸਿੰਘ ਚੱਕਰਵਰਤੀ ਨੇ ਆਪਣੇ ਸਮੇਂ ਦੇ ਪੰਜਾਬੀ ਸਾਹਿਤ ਦੀਆਂ ਸਿਰਕੱਢ ਸ਼ਖਸੀਅਤਾਂ ਅਤੇ ਸਿੱਖ ਆਗੂਆਂ ਦਾ ਕਾਫ਼ੀ ਨੇੜ ਮਾਣਿਆ ਹੈ। ਉਹ ਪ੍ਰੀਤ ਸੈਨਿਕ ਦੇ ਰੂਪ ਵਿਚ ਸੁਪਨਸਾਜ਼ ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਦੇ 'ਪ੍ਰੀਤ ਨਗਰ' ਦੇ ਵਾਸੀ ਵੀ ਬਣੇ। ਪੰਜਾਬੀ ਤੋਂ ਬਿਨਾਂ ਹਿੰਦੀ ਲਿਖਣ ਬੋਲਣ ਦੀ ਮੁਹਾਰਤ ਵਿਚ ਵੀ ਪਰਬੀਨ ਸਨ ਜਿਸ ਕਰਕੇ ਵੇਲੇ ਦੇ ਹਿੰਦੀ ਸਾਹਿਤ ਦੇ ਵਿਦਵਾਨਾਂ ਤੱਕ ਵੀ ਉਹਨਾਂ ਦੀ ਕੀਰਤੀ ਪੁੱਜਦੀ ਰਹਿੰਦੀ ਸੀ। ਸਤਿਜੁਗ ਦੀ ਸੰਪਾਦਨਾ ਸਮੇਂ, ਬਸੰਤ ਅੰਕਾਂ ਦੇ ਸੰਤ ਜੀ ਦੁਆਰਾ ਰਚਿਤ ਮੁੱਖ ਲੇਖ ਇਸ ਦੇ ਵਿਸ਼ੇਸ਼ ਆਕ੍ਰਸ਼ਣ ਦਾ ਕੇਂਦਰ ਬਣਦੇ। "ਗੁਰ ਅਵਤਾਰ" 1929 ਈ. ਦੀ ਬਸੰਤ ਸਮੇਂ ਅਤੇ 1935 ਈ. ਦੇ ਬਸੰਤ ਅੰਕ ਵਿਚ ਛਪਿਆ "ਅਪੂਰਵ ਬਲੀਦਾਨ" ਅਜਿਹੀਆਂ ਉਤਕ੍ਰਿਸ਼ਟ ਰਚਨਾਵਾਂ ਹਨ ਕਿ ਸਾਹਿਤਕ ਪੱਖੋਂ ਉਨ੍ਹਾਂ ਦੇ ਵਾਰ ਵਾਰ ਅਧਿਅਨ ਵਿਚੋਂ ਨਵੀਂ ਤਾਜ਼ਗੀ ਪ੍ਰਾਪਤ ਹੁੰਦੀ ਹੈ। ਇਕ ਰਸ ਹੈ, ਅਤੇ ਨਾਮਧਾਰੀ ਇਤਿਹਾਸ ਦੀਆਂ ਬਹੁਤ ਸਾਰੀਆਂ ਰਮਜ਼ਾਂ ਵੀ ਇਹਨਾਂ ਵਿਚੋਂ ਲੱਭਦੀਆਂ ਹਨ। ਸੰਤ ਭਗਵਾਨ ਸਿੰਘ ਅੜਬੰਗੀ (ਪਿੰਡ ਮਰਹਾਣਾ ਜ਼ਿਲ੍ਹਾ ਅੰਮ੍ਰਿਤਸਰ) ਦੇ ਚਰਚਿਤ ਖਾੜਕੂ ਕੂਕੇ ਦੀ ਜੀਵਨ ਚਰਿੱਤਰ ਤੇ ਫੈਲਿਆ ਨਾਵਲ "ਅੜਬੰਗੀ", ਸੂਬਾ ਜੁਆਹਰ ਸਿੰਘ ਜੀ ਨਾਲ ਸਬੰਧਿਤ ਨਾਵਲ "ਬੀਤ ਰਾਗ", ਇਕ ਹੋਰ ਨਾਵਲ "ਜੈ" ਤੋਂ ਬਿਨਾਂ ਉਨ੍ਹਾਂ "ਸ਼ਾਹੀ ਕੈਦੀ", "ਸ਼ੂਦਰ ਦਾ ਬਲੀਦਾਨ" ਆਦਿ ਦਰਜਨ ਦੇ ਕਰੀਬ ਨਾਟਕ ਵੀ ਲਿਖੇ। ਸੰਤ ਜੀ ਨੇ ਕੁਝ ਹੋਰ ਮਹਾਂਕਾਵਿ ਵੀ ਲਿਖੇ ਜਿਹਨਾਂ ਵਿਚੋਂ ਇਕ ਵਿਗਿਆਨਕ ਸਮਾਜਵਾਦ ਦੇ ਪਿਤਾਮਾ ਕਾਰਲ ਮਾਰਕਸ ਬਾਰੇ ਸੀ। (ਇਕ ਮਹਾਂ ਕਾਵਿ 'ਹਿੰਦ ਦੀ ਚਾਦਰ' ਗੁਰੂ ਤੇਗ ਬਹਾਦਰ ਜੀ ਬਾਰੇ ਸੀ) ਭਾਸ਼ਾ ਵਿਭਾਗ ਦੇ ਪਰਚੇ 'ਪੰਜਾਬੀ ਦੁਨੀਆ' ਵਿਚ ਦਰਜਨਾਂ ਲੇਖ ਮਿਲਦੇ ਹਨ। ਕੁਝ ਪੁਸਤਕਾਂ ਵੀ ਸੰਪਾਦਿਤ ਕੀਤੀਆਂ ਜਿਵੇਂ 'ਸਤਿਗੁਰੂ ਬਿਲਾਸ' ਕ੍ਰਿਤ ਭਾਈ ਧਿਆਨ ਸਿੰਘ ਜੀ ਕਾਦਰਾਬਾਦੀ ਅਤੇ 'ਮਸਲੇ ਸ਼ੇਖ਼ ਫਰੀਦ ਕੇ" ਆਦਿਕ। ਪਰ ਸੰਤ ਜੀ ਦੀ ਇਸ ਸਾਰੀ ਸਾਹਿਤਕ ਸੇਵਾ ਵਿਚੋਂ ਉਨ੍ਹਾਂ ਦੀ ਵੱਡਮੁੱਲੀ ਤੇ ਸ਼੍ਰੋਮਣੀ ਰਚਨਾ ਬਣ ਕੇ ਉਭਰਨ ਦਾ ਮਾਣ ਮਹਾਂ ਕਾਵਿ "ਮਾਲਵੇਂਦ੍ਰ" ਦੇ ਹਿੱਸੇ ਹੀ ਆਇਆ ਹੈ। ਭਾਵੇਂ ਉਹ ਗੁਰੂ ਬਾਲਕ ਸਿੰਘ ਜੀ ਦਾ ਜੀਵਨ ਅਤੇ ਹੋਰ ਬਹੁਤ ਸਾਰੇ ਨਾਮਧਾਰੀ ਸੰਤਾਂ ਮਹੰਤਾਂ ਦਾ ਜੀਵਨ ਸਤਿਜੁਗ ਦੇ ਵਿਸ਼ੇਸ਼ ਸੰਤ ਅੰਕਾਂ ਵਿਚ ਵਾਰਤਕ ਵਿਚ ਵੀ ਲਿਖ ਚੁੱਕੇ ਸਨ।

ਮਹਾਂਕਾਵਿ ਮਾਲਵੇਂਦ੍ਰ ਦੀ ਰਚਨਾ ਇਕੋ ਦਿਨ ਵਿਚ ਤੇ ਸੰਭਵ ਨਹੀਂ ਸੀ ਹੋ ਸਕਦੀ। ਸੰਤ ਜੀ ਲਿਖਦੇ ਹਨ ਕਿ ਉਹਨਾਂ ਦੀ ਜਾਣਕਾਰੀ ਦਾ ਸੋਮਾ ਕੌਣ ਲੋਕ ਹਨ–

"ਖ਼ਰਚ ਹੋਏ ਨੇ ਏਸ ਤੇ, ਮੇਰੇ ਪੈਂਤੀ ਸਾਲ
ਏਧਰੋਂ ਓਧਰੋਂ ਹੱਥ ਮਾਰ, ਕੀਤੀ ਨਾ ਹੈ ਕਾਹਲ
ਘਰਦਿਆਂ ਤੋਂ ਸੁਣ ਸੁਣਾ ਕੇ, ਬਿਰਧਾਂ ਦੇ ਲਏ ਬਿਆਨ
ਲਿਖਿਆ ਕਾਫ਼ੀ ਪੜ੍ਹ ਸੁਣ, ਲਾ ਕੇ ਬਹੁਤ ਧਿਆਨ
ਮੇਰੇ ਬਾਬਾ ਜੈ ਸਿੰਘ, ਗੁਰਦਿਤ ਸਿੰਘ ਮਹੰਤ[4]
ਗੱਡੇ ਉੱਤੇ ਬੈਠਾਲ ਜਿਸ, ਤੋਰੇ ਗੁਰੂ ਭਗਵੰਤ
ਮਾਮਾ ਮੰਗਲ ਸਿੰਘ ਜੀ ਘਨੱਯਾ ਮੈਯਾ ਸਿੰਘ
ਮਯਾ ਸਿੰਘ, ਵਿਦਿਆ ਗੁਰੂ, ਬਾਬਾ ਹਰਿਨਾਮ ਸਿੰਘ[5]
ਓਹਨਾਂ ਜਾ ਰੰਗੂਨ ਵਿਚ, ਦਰਸ ਕਰੇ ਭਗਵਾਨ
ਲਾਲ ਸਿੰਘ ਲਤਾਈਏ[6], ਸਾਹਿਬ ਸਿੰਘ ਦੇ ਬਿਆਨ
ਇਹ ਰਿਆਸਤ ਸੰਗਰੂਰ ਦੇ, ਰਾਜੇ ਦਏ ਉਜਾੜ
ਬਿਸਵੇਦਾਰ ਰਈਸ ਸਨ, ਉੱਘੇ ਸਨ ਸਰਦਾਰ
ਸ੍ਰੀ ਸੁਆਮੀ ਤਖ਼ਤ ਸਿੰਘ[7], ਅੜਬੰਗੀ ਜੀ ਆਦਿ
ਬਾਬਾ ਮਿਹਰ ਸਿੰਘ ਜੀ[8] ਲੋਪੋਕੀ ਦੇ ਸਾਧ
ਕਿਸ਼ਨ ਸਿੰਘ ਜੀ ਛੂਤੀਏ[9] ਗ੍ਰੰਥੀ ਸੀ ਖ਼ਿਤਾਬ
ਲੋਹਗੜ੍ਹ ਫੜੇ ਹਰਨਾਮ ਸਿੰਘ, ਇਨ੍ਹਾਂ ਦੇ ਭਾਈ ਸਾਬ੍ਹ
ਮਿਰਜੇ ਵਾਲੀਏ ਸੰਤ ਸਨ, ਜਵਾਹਰ ਸਿੰਘ ਜੀ ਹੋਰ
ਬਾਬਾ ਸੋਭਾ ਸਿੰਘ ਜੀ, ਵੱਸਦੇ ਪਿੰਡ ਖ਼ੁਦ ਪੋਰ
ਮਾਤਾ ਜੀਵਨ ਕੌਰ ਜੀ, ਸਤਿਗੁਰ ਸਿੰਘ ਪ੍ਰਤਾਪ
ਏਨ੍ਹਾਂ ਤੋਂ ਕਈ ਵਾਰ ਮੈਂ, ਸੁਣਿਆ ਵਾਰਤਾਲਾਪ।
... ... ...
ਲਿਖਿਆ ਭਾਈ ਸੰਤੋਖ ਸਿੰਘ[10], 'ਸ੍ਰੀ ਸਤਿਗੁਰੂ ਬਿਲਾਸ'
ਗਿਆਨੀ ਕਾਹਲਾ ਸਿੰਘ[11] ਵੀ, ਲਿਖਿਆ ਗੁਰ ਇਤਿਹਾਸ
ਮੇਰੀ ਮਾਤਾ ਮਾਨ ਕੌਰ, ਸੇਵਾ ਸਿੰਘ ਮਹੰਤ
ਬਾਬਾ ਬਿਸ਼ਨ ਸਿੰਘ ਜੀ, ਮੇਰਾ ਬਾਬਾ ਸੰਤ
ਸ੍ਰੀ ਮਹਾਰਾਜ ਨਿਹਾਲ ਸਿੰਘ[12], ਗੁਰਦਿਆਲ ਸਿੰਘ ਮਹਾਰਾਜ[13]
ਮੇਰੇ ਮਿਤ੍ਰ ਸਨ ਓਹ, ਵਿਦਵਾਨ ਸਿਰ ਤਾਜ
ਕੇਸਰ ਕਿਆਰੀ ਪੰਥ ਦੀ, ਤ੍ਰੈਵੇ[14] ਸਨ ਪੂਰੇ ਸੰਤ
ਪੁਸਤਕ ਮੈਂ ਬਹੁਤੇ ਪੜ੍ਹੇ, ਇਨ੍ਹਾਂ ਤੋਂ ਸੁਣ ਇਤਿਹਾਸ
"ਮਾਲਵੇਂਦ੍ਰ" ਲਿਖਿਆ ਗਿਆ, ਸਤਿਗੁਰ ਪੂਰੀ ਆਸ। (ਮਾਲਵੇਂਦ੍ਰ ਸਫ਼ਾ

464-65)

ਸੰਤ ਇੰਦਰ ਸਿੰਘ ਚੱਕਰਵਰਤੀ ਪੰਜਾਬੀ ਅਤੇ ਹਿੰਦੀ ਦੇ ਪ੍ਰਗਾੜ੍ਹ ਵਿਦਵਾਨ ਸਨ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਉਹ 10-12 ਵਰ੍ਹਿਆਂ ਦੀ ਉਮਰ ਵਿਚ ਜਾਂ ਇਸ ਤੋਂ ਵੀ ਇਕ ਅੱਧ ਵਰ੍ਹਾ ਪਹਿਲਾਂ ਪੁੱਜ ਗਏ ਸਨ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਧੀਆ ਪਾਠੀ ਸਨ। ਬਾਣੀ ਵੱਲ ਖੋਜੀ ਬਿਰਤੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਦਿਨਾਂ ਵਿਚ ਘੋੜਿਆਂ ਤੇ ਸਾਰੇ ਪੰਜਾਬ ਵਿਚ ਦੌਰਾ ਕਰਿਆ ਕਰਦੇ ਸਨ। ਇਸ ਤਰ੍ਹਾਂ ਉਹ ਕੂਕਿਆਂ ਦੇ ਨਵੇਂ ਪੁਰਾਣੇ ਪਿੰਡਾਂ ਵਿਚੋਂ ਗੁਜ਼ਰਦੇ ਅਤੇ ਯੁਵਕ ਚੱਕਰਵਰਤੀ ਵੀ ਕਿਉਂਕਿ ਉਹਨਾਂ ਦੇ ਨਾਲ ਹੁੰਦੇ ਸਨ, ਇਸ ਲਈ ਨਾਮਧਾਰੀ ਸਾਧਾਂ, ਸੰਤਾਂ, ਗ੍ਰਹਿਸਥੀਆਂ ਦੇ ਪਿੰਡਾਂ, ਪਰਿਵਾਰਾਂ ਤੋਂ ਵੀ ਜਾਣੂ ਹੁੰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੀਆਂ ਪ੍ਰਸਿੱਧ ਨਾਮਧਾਰੀ ਇਤਿਹਾਸਕ ਹਸਤੀਆਂ ਨੂੰ ਨੇੜਿਉਂ ਹੋ ਕੇ ਤੱਕਣ ਦਾ, ਉਹਨਾਂ ਦੇ ਬਚਨ ਬਿਲਾਸ ਅਤੇ ਜੀਵਨ ਅਨੁਭਵ ਸੁਣਨ ਦਾ ਵੀ ਸੰਤ ਜੀ ਦਾ ਸੁਯੋਗ ਬਣ ਜਾਂਦਾ, ਨਾਮਧਾਰੀ ਇਤਿਹਾਸ, ਸਰਕਾਰੀ ਰੀਕਾਰਡ ਵਿਚ ਜੋ ਦਰਜ ਮਿਲਦਾ ਹੈ, ਉਹ ਵੇਲੇ ਦੇ ਹਾਕਮਾਂ ਦੇ ਪੱਖ ਨੂੰ ਹੀ ਬਿਆਨ ਕਰਦਾ ਹੈ। ਨਾਮਧਾਰੀ ਇਤਿਹਾਸ ਦੇ ਜੀਵੰਤ ਸ੍ਰੋਤਾਂ ਤੋਂ ਇਸ ਨੂੰ ਇਕੱਠਾ ਕਰਨ ਦਾ ਕੰਮ ਸੰਤ ਜੀ ਨੇ ਬੜੀ ਤਨਦੇਹੀ ਨਾਲ ਨਿਭਾਇਆ ਅਤੇ ਆਪਣੇ ਮਹਾਂਕਾਵਿ 'ਮਾਲਵੇਂਦ੍ਰ' ਵਿਚ ਇਹਨਾਂ ਸੋਮਿਆਂ ਦਾ ਭਰਪੂਰ ਇਸਤੇਮਾਲ ਕਰਕੇ ਇਸਨੂੰ ਇਤਿਹਾਸਕ ਦ੍ਰਿਸ਼ਟੀ ਤੋਂ ਵੀ ਸਮ੍ਰਿਧ ਬਣਾਇਆ ਹੈ। ਭਾਈ ਸੰਤੋਖ ਸਿੰਘ ਦੇ ਵਾਰਤਕ ਗ੍ਰੰਥ 'ਸ੍ਰੀ ਸਤਿਗੁਰੂ ਬਿਲਾਸ' ਅਤੇ ਭਾਈ ਧਿਆਨ ਸਿੰਘ ਕਾਦਰਾਬਾਦੀ ਦੇ ਬ੍ਰਿਜ ਭਾਸ਼ਾ ਵਿਚ ਕਾਵਿ ਗ੍ਰੰਥ 'ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ', ਭਾਈ ਕਾਲਾ ਸਿੰਘ ਗਿਆਨੀ ਨੰਗਲ ਵਾਲਿਆਂ ਦਾ 'ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼' ਆਦਿ ਪੁਸਤਕ ਵੀ ਉਹਨਾਂ ਲਈ ਸਹਾਇਕ ਸਿੱਧ ਹੋਏ ਅਤੇ ਬ੍ਰਿਹੋਂ ਕੁੱਠੇ ਨਾਮਧਾਰੀ ਸੰਤ ਕਵੀਆਂ ਭਾਈ ਚੰਦਾ ਸਿੰਘ ਝੱਬਰ ਅਤੇ ਭਾਈ ਨਿਹਾਲ ਸਿੰਘ (ਜਿਨ੍ਹਾਂ ਦਾ ਜਨਮ ਸਥਾਨ ਪਿੰਡ, ਵੀ ਹੁਣ ਗਿਆਤ ਨਹੀਂ ਹੋ ਸਕਿਆ) ਜਿਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਦ, ਦਰਦ ਫ਼ਿਰਾਕ ਦੀ ਅੱਗ ਨੂੰ ਮਘਾਉਣ ਵਾਲੇ ਬਾਰਾਂਮਾਹ ਲਿਖੇ ਸਨ, ਉਹਨਾਂ ਦਾ ਵੀ ਸੰਤ ਜੀ ਦੀ ਮਸਤਾਨੀ ਕਵਿਤਾ 'ਤੇ ਵਿਆਪਕ ਪ੍ਰਭਾਵ ਪਿਆ। ਸੰਤ ਜੀ ਦੀ ਰਚਨਾ 'ਮਾਲਵੇਂਦ੍ਰ' ਦੇ ਅੰਤ੍ਰੀਵ ਰਹੱਸ ਨੂੰ ਸਮਝਣ ਤੋਂ ਪਹਿਲਾਂ, ਸੰਤ ਇੰਦਰ ਸਿੰਘ ਚੱਕਰਵਰਤੀ ਦੇ ਸੂਫ਼ੀਆਨਾ ਸੁਭਾਉ ਅਤੇ ਆਪਣੇ ਇਸ਼ਟ ਗੁਰੂਦੇਵ ਦੇ ਚਰਨਾਂ ਵਿਚ ਉਸਦੀ ਅਗਾਧ ਸ਼ਰਧਾ ਦਾ ਮੁਲੰਕਣ ਕਰਨਾ ਵੀ ਜ਼ਰੂਰੀ ਜਾਪਦਾ ਹੈ। ਕਿਉਂਕਿ ਆਪਣੇ ਇਤਿਹਾਸਕ ਮਹਾਂ ਨਾਇਕ ਦੀ ਕੀਰਤੀ ਬਖਾਨ ਕਰਦਿਆਂ ਉਹ ਉੱਚ ਅਧਿਆਤਮਕ ਮੰਡਲਾਂ ਵਿਚ ਜੋ ਤਾਰੀਆਂ ਲਾਉਂਦੇ ਹਨ ਜੇ ਉਹਨਾਂ ਦੀ ਥੋੜ੍ਹੀ ਬਹੁਤ ਥਾਹ ਨਾ ਪਾਈ ਜਾਵੇ ਤਾਂ ਅਜਿਹੀ ਜਜ਼ਬੇ ਗੁੱਧੀ ਸ਼ਾਇਰੀ ਦਾ ਅਵਲੋਕਨ ਸੰਭਵ ਨਹੀਂ।

ਬਹੁਤ ਸਾਰੇ ਇਤਿਹਾਸਕਾਰਾਂ ਨੇ ਨਾਮਧਾਰੀ ਪੰਥ ਨੂੰ ਇਸਲਾਮ ਧਰਮ ਵਿਚਲੇ ਸੂਫ਼ੀ ਸੰਪ੍ਰਦਾਇ ਨਾਲ ਜੋੜ ਕੇ ਵੀ ਪੇਸ਼ ਕੀਤਾ ਹੈ। ਸੂਫ਼ੀਆਂ ਦਾ ਨਿਕਾਸ ਬੇਸ਼ਕ ਮੁਹੰਮਦ ਸਾਹਿਬ ਤੋਂ ਹੋਇਆ ਮੰਨਿਆ ਜਾਂਦਾ ਹੈ। ਪ੍ਰਸਿੱਧ ਮੱਧਕਾਲੀ ਇਤਿਹਾਸਕਾਰ ਮੁਹੰਮਦ ਹਬੀਬ ਦੇ ਅਨੁਸਾਰ ਹਜ਼ਰਤ ਮੁਹੰਮਦ ਦੇ ਨਿਵਾਸ ਵਿਚ, ਇਹਨਾਂ ਦੀ ਨਿਕਟਤਾ ਮਾਣਨ ਲਈ ਜਿਹੜੇ ਦਰਵੇਸ਼ ਉਹਨਾਂ ਦੇ ਸੁਫੇ (ਮਕਾਨ ਦਾ ਇਕ ਹਿੱਸਾ) ਵਿਚ ਪਏ ਰਹਿੰਦੇ ਸਨ, ਸਮਾਂ ਪਾ ਕੇ ਉਹਨਾਂ ਨੂੰ ਸੂਫ਼ੀ ਕਿਹਾ ਜਾਣ ਲੱਗ ਪਿਆ। ਉਹ ਹੌਲੀ ਹੌਲੀ ਧਾਰਮਕ ਕੱਟੜਤਾ ਅਤੇ ਰਸਮਾਂ ਦੀ ਪਾਬੰਦੀ ਤੋਂ, ਸ਼ਰਾਅ ਦੀਆਂ ਸ਼ਰਤਾਂ ਤੋਂ ਮੁਕਤ ਹੋਣ ਲੱਗ ਪਏ ਅਤੇ ਖ਼ੁਦਾ ਅਤੇ ਉਸਦੀ ਖ਼ੁਦਾਈ ਜਾਂ ਲੁਕਾਈ ਵਿਚੋਂ ਹੀ ਸਭ ਕੁਝ ਵੇਖਣ ਲੱਗ ਪਏ। ਇਹ ਸੂਫ਼ੀ ਮੁਰਸ਼ਦ ਦੇ ਬਿਰਹੇ ਤੋਂ ਸੱਖਣੇ ਸਰੀਰ ਨੂੰ ਮਸਾਣ ਸਮਝਣ ਲੱਗ ਪਏ। ਮੁਰਸ਼ਦ ਦੇ ਹਿਜਰ ਦਾ ਧੂੰਆਂ ਉਹਨਾਂ ਦੇ ਨੈਣਾਂ ਵਿਚ ਸਦਾ ਮਘਦਾ ਰਹਿੰਦਾ। ਸੱਜਣ ਤੋਂ ਬਿਨਾਂ ਰਾਤਾਂ ਉਹਨਾਂ ਲਈ ਵੱਡੀਆਂ ਹੋ ਗਈਆਂ ਸਨ। ਸੂਲੀਆਂ 'ਤੇ ਝੂਟੇ ਲੈਣ ਵਾਲੇ ਮਨਸੂਰ ਹੋਰੀਂ ਉਹਨਾਂ ਦੇ ਚੇਤਿਆਂ ਵਿਚ ਸਦਾ ਹਾਜ਼ਰ ਰਹਿੰਦੇ। ਇਹ ਸੂਫ਼ੀ ਸੰਤ ਸ਼ਾਹੀ ਠਾਠਾਂ-ਬਾਠਾਂ, ਅਹੁਦਿਆਂ ਅਤੇ ਮਾਨ ਸਨਮਾਨਾਂ ਤੋਂ ਦੂਰ ਨੱਸਣ ਵਾਲੇ ਸਨ ਅਤੇ ਉਹ ਆਪਣੇ ਲਈ ਮੰਗ ਕੇ ਫ਼ਕੀਰੀ ਦਾ ਜੀਵਨ ਖ਼ੁਦ ਵਿਹਾਜ ਬੈਠੇ ਸਨ। ਮੁਰਸ਼ਦ ਅਤੇ ਲੋਕਾਂ ਦੇ ਪ੍ਰੇਮ ਵਿਚ ਗਹਿਗੱਚ ਡੁੱਬੇ ਹੋਣ ਕਾਰਨ ਦੁਨਿਆਵੀ ਅਤੇ ਇੰਦ੍ਰੀਆਵੀ ਖ਼ਾਹਿਸ਼ਾਂ ਤੋਂ ਉਹ ਬਹੁਤ ਉੱਚੇ ਉੱਠ ਜਾਂਦੇ ਸਨ ਅਤੇ ਇਹੀ ਉਹਨਾਂ ਦੀ ਮਹਾਨ ਪ੍ਰਾਪਤੀ ਦਾ ਰਾਜ਼ ਹੁੰਦਾ ਸੀ। ਇਸ ਸੂਫ਼ੀਪੁਣੇ ਨੂੰ ਸੰਤ ਇੰਦਰ ਸਿੰਘ ਚੱਕਰਵਰਤੀ "ਕੂਕਾ ਕਾਰ" ਦਾ ਨਾਮ ਦਿੰਦੇ ਹਨ। ਉਹਨਾਂ ਦੇ ਆਪਣੇ ਸ਼ਬਦਾਂ ਵਿਚ ਹੀ ਇਹਦਾ ਵਰਣਨ ਬੜਾ ਮੋਹਕ ਹੈ-

"ਨਾਮਧਾਰੀ ਸੰਪ੍ਰਦਾ ਸੰਤ ਸਿਪਾਹੀ ਸੂਫ਼ੀ ਜਿਹੇ ਮਸਤਾਂ ਦੀ ਇਕ ਆਮਿਲ ਜਮਾਤ ਹੈ। ਉਹ ਆਪਣੇ ਪ੍ਰਦੇਸੀ ਪ੍ਰੀਤਮ ਦੇ ਦੀਦਾਰ ਦੀ ਚਾਹਵਾਨ ਹੈ, ਉਸ ਨੂੰ ਹੋਰ ਸਭੋ ਕੁਝ ਭੁੱਲ ਸਕਦਾ ਹੈ, ਪਰ ਮਿੱਤਰ ਵਿਛੋੜਾ ਨਹੀਂ ਭੁੱਲ ਸਕਦਾ। ਉਸ ਨੂੰ ਉਹੀ ਚੀਜ਼ ਚੰਗੀ ਲੱਗਦੀ ਹੈ ਜਿਸ ਵਿਚ ਦਰਦ ਫ਼ਿਰਾਕ ਦੀਆਂ ਆਹੀਂ ਹੋਣ, ਜਿਸ ਵਿਚ ਸੋਜ਼ ਤੇ ਵਲਵਲਾ ਹੋਵੇ, ਜਿਸ ਵਿਚ ਮਸਤੀ ਹੋਵੇ। ਉਹ ਕੂਕੇ ਦਾਰਸ਼ਨਿਕਤਾ ਦੇ ਦੀਵਾਨੇ ਨਹੀਂ, ਉਹ ਫ਼ਲਸਫ਼ੇ ਦੀਆਂ ਲੱਛੇਦਾਰ ਗੁੰਝਲਾਂ ਵਿਚ ਦਿਮਾਗ਼ ਨਹੀਂ ਲੜਾਂਦੇ...।

"ਕੂਕੇ ਦੀ ਵਿਥਿਆ ਵਿਦਿਆ ਦੇ ਅਧੀਨ ਨਹੀਂ, ਕਿਉਂਕਿ ਇਹ ਕੋਈ ਦਾਰਸ਼ਨਿਕ ਫ਼ਲਸਫ਼ਾ ਨਹੀਂ। ਇਹ ਤੇ ਅਮਲ ਹੈ, ਮਸਤੀ ਹੈ, ਸਰੂਰ ਹੈ। ਇਸ ਨੂੰ ਕੋਈ ਉਹੀ ਬਿਆਨ ਕਰ ਸਕਦਾ ਹੈ, ਜਿਸ ਇਹਨਾਂ ਮਸਤਾਂ ਦੀ ਧੂਣੀ ਲਈ ਗੋਹੇ ਢੋਏ ਹੋਣ। ਜਿਸ ਇਹਨਾਂ ਦੇ ਕਾਸੇ ਸਾਫ਼ ਕੀਤੇ ਹੋਣ...। ਜਿੰਨਾ ਚਿਰ ਕੋਈ ਇਸ ਕੂਕਾ-ਕਾਰ ਦਾ ਜਾਣੂ ਨਾ ਹੋਵੇ, ਜੋ ਕਦੀ "ਨਾਚ ਰੇ ਮਨ ਗੁਰ ਕੇ ਆਗੇ" ਪੜ੍ਹਦਾ ਆਪਣੇ ਗੁਰਦੇਵ ਨੂੰ ਰਿਝਾਉਣ ਖ਼ਾਤਰ ਥਈਆ ਥਈਆ ਕਰਕੇ ਨੱਚਿਆ ਨਾ ਹੋਵੇ, ਓਨਾ ਚਿਰ ਉਸ ਤੇ ਕਿਵੇਂ ਮਸਤੀ ਦੀ ਇਨਾਅਤ ਹੋ ਸਕਦੀ।...[15]

ਭਾਸ਼ਾ ਵਿਭਾਗ ਦੀ ਨੌਕਰੀ ਦੀ ਗ਼ੁਲਾਮੀ ਨਾਲ ਤੁਲਨਾ ਕਰਦਿਆਂ ਸੰਤ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਆਪਣੀ ਦੂਰੀ ਦੇ ਦੁੱਖ ਨੂੰ ਇਉਂ ਬਿਆਨਦੇ ਹਨ-

"ਮੈਂ ਮਸਤ ਨਹੀਂ ਆਮ ਦੁਨੀਆਦਾਰ ਹਾਂ। ਦੁਨੀਆਂਦਾਰਾਂ ਨਾਲੋਂ ਵੀ ਕੁਝ ਨੀਵਾਂ ਹਾਂ ਕਿਉਂਕਿ ਗ਼ੁਲਾਮ ਹਾਂ। ਜਦ ਦੇਸ਼ ਗ਼ੁਲਾਮ ਹੁੰਦਾ ਸੀ ਅਸੀਂ ਆਜ਼ਾਦ ਸਾਂ, ਪਰ ਆਪਣੇ ਮਹਿਬੂਬ ਦੇ ਗ਼ੁਲਾਮ ਸਾਂ, ਜਦ ਦੇਸ਼ ਆਜ਼ਾਦ ਹੋ ਗਿਆ, ਅਸੀਂ ਗ਼ੁਲਾਮ ਹੋ ਗਏ ਅਤੇ ਮਹਿਬੂਬ ਦੇ ਪ੍ਰੱਖ ਦੀਦਾਰ ਤੋਂ ਵਾਂਝੇ ਗਏ...

"ਪਰ ਪਿੰਜਰਾ ਪਿੰਜਰਾ ਹੀ ਹੈ, ਉਹ ਲੋਹੇ ਦਾ ਹੋਵੇ ਤਾਂ ਕੀ, ਜੇ ਸੋਨੇ ਦਾ ਹੋਵੇ ਤਾਂ ਕੀ, ਪੰਛੀ ਪਰਵਾਜ਼ ਤੇ ਨਹੀਂ ਨਾ ਕਰ ਸਕਦਾ।"

"ਹਾਂ, ਮੈਂ ਇਹ ਗੱਲ ਮਾਣ ਨਾਲ ਆਖ ਸਕਦਾ ਹਾਂ ਕਿ ਮੈਂ ਮਸਤਾਂ ਦੀ ਸੰਗਤ ਦਾ ਸੁਆਦ ਨਿੱਕਿਆਂ ਹੁੰਦਿਆਂ ਤੋਂ ਹੀ ਮਾਣਦਾ ਰਿਹਾ ਹਾਂ...

"ਉਹ ਕਿਹੜਾ ਮਸਤਾਂ ਦਾ ਸਰਦਾਰ ਹੈ, ਜਿਸ ਦੀ ਚਰਨ ਰਜ ਨਾਲ ਇਹ ਮੱਥਾ ਪਾਕ ਨਹੀਂ ਹੋਇਆ। ਹਾਂ...ਹਾਂ ਮੈਂ ਮਸਤੀ ਵਿਚ ਆਪ ਵੀ ਨਿਰਤਕਾਰੀ ਕੀਤੀ ਹੈ। ਲੋਟ ਪੋਟ ਹੋ ਪਈਆਂ ਵਾਲੀ ਹਾਲਤ ਵਿਚ ਸੁਆਦ ਲਿਆ ਹੈ। ਆਹਾ! ਕਿੱਥੇ ਗਏ ਮੇਰੇ ਉਹ ਦਿਨ! ਕਦੇ ਮੁੜ ਨਹੀਂ ਪਰਤਣਗੇ!!...

"ਅੰਤ ਉਨ੍ਹਾਂ ਮੇਰੇ ਕੋਲੋਂ ਲਿਖਵਾ ਹੀ ਲਿਆ। ਓਹ ਵੀ ਕਵਿਤਾ ਵਿਚ। ਪੰਜ ਸੌ ਪੰਨੇ ਕਵਿਤਾ ਦੇ। ਇਹ ਕੋਈ ਮੇਰੀ ਲਿਆਕਤ ਜਾਂ ਵਿਦਿਆ ਦੀ ਗੱਲ ਨਹੀਂ, ਇਹ ਤੇ ਸਾਰੀ ਕੂਕਾ ਕਾਰ ਦੀ ਕਰਾਮਾਤ ਹੀ ਹੈ। ਨਾ ਹੀ ਇਹ ਕੋਈ ਕਵਿਤਾ ਹੈ, ਇਹ ਤੇ ਦੁੱਖਾਂ ਦਰਦਾਂ ਦੇ ਝੋਰੇ ਨੇ। ਪ੍ਰੀਤਮ ਵਿਛੋੜੇ ਦੀ ਯਾਦ ਦੇ ਹਾਵੇ ਨੇ। ਹੋ ਸਕਦਾ ਹੈ ਕਾਵਿ ਪਾਰਖੂ ਆਲੋਚਕ ਨੂੰ ਇਸ ਵਿਚ ਤੋਲ ਤੁਕਾਂਤ ਕਾਫੀਆ ਰਦੀਫ਼ ਦੀ ਘਾਟ ਮਹਿਸੂਸ ਹੋਵੇ? ਅਜਿਹਾ ਹੋਣਾ ਸੁਭਾਵਕ ਹੈ ਪਰ ਮੈਂ ਉਸ ਨੂੰ ਵੀ ਇਹੀ ਕਹਾਂਗਾ ਕਿ ਉਹ ਇਸ ਨੂੰ ਕਾਵਿ ਕਸਵੱਟੀ 'ਤੇ ਲਾ ਕੇ ਨਾ ਕੱਸੇ, ਸਗੋਂ ਪਿਆਰ ਤਰਾਜ਼ੂ ਦੇ ਪੱਲੜੇ ਪਾਕੇ ਤੋਲੇ, ਫਿਰ ਸ਼ਾਇਦ ਉਹ ਮੈਨੂੰ ਮਾਫ਼ ਕਰ ਦਏ ਅਤੇ ਉਸ ਨੂੰ ਵੀ ਐਬ ਜਾਂ ਦੋਸ਼ ਦੇ ਥਾਂ ਗੁਣ ਤੇ ਨਿਰਦੋਸ਼ਤਾ ਨਜ਼ਰ ਆ ਜਾਏ। ਖ਼ੈਰ ਮੈਨੂੰ ਮਾਣ ਹੈ ਕੂਕਾ ਮੈਨੂੰ ਪਿਆਰਦਾ ਹੈ। ਉਸ ਨੂੰ ਮੇਰੇ ਕਮਲੇ ਰਮਲੇ ਦੀਆਂ ਗੱਲਾਂ ਐਮ.ਏ. ਗਿਆਨੀਆਂ ਨਾਲੋਂ ਚੰਗੇਰੀਆਂ ਲੱਗਦੀਆਂ ਨੇ।[16]

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਭ ਤੋਂ ਛੋਟੇ ਭਾਈ ਮਹਾਰਾਜ ਗੁਰਦਿਆਲ ਸਿੰਘ ਜੀ ਤੀਹਵਿਆਂ ਦੇ ਆਖ਼ਰੀ ਸਾਲਾਂ ਵਿਚ ਕਸ਼ਮੀਰ ਦੀ ਕਿਸੇ ਪਹਾੜੀ ਤੇ ਤਪਦਿਕ ਨਾਲ ਜੂਝ ਰਹੇ ਸਨ। ਉਹਨਾਂ ਨੇ ਨਾਮਧਾਰੀ ਇਤਿਹਾਸ ਦੀ ਫੋਲਾ-ਫੋਲੀ ਕੀਤੀ। ਅੰਗਰੇਜ਼ ਸਰਕਾਰ ਦੀਆਂ ਉਹਨਾਂ ਦੀ ਭਾਸ਼ਾ ਵਿਚ ਹੀ ਲਿਖਤਾਂ ਲੱਭ ਕੇ ਛਪਵਾਈਆਂ, ਨਾਮਧਾਰੀਆਂ ਦੇ ਮਹਾਨ ਯੋਗਦਾਨ ਬਾਰੇ ਲੇਖ ਲਿਖੇ ਅਤੇ ਕੁਲ ਹਿੰਦ ਕਾਂਗਰਸ ਕਮੇਟੀ ਦੇ ਇਜਲਾਸਾਂ ਵਿਚ ਕਲਕੱਤੇ ਤੱਕ ਜਾ ਕੇ ਭਾਸ਼ਣ ਦਿੱਤੇ। ਬਹੁਤ ਸਾਰੇ ਸਤਿਆਗ੍ਰਹਿਆਂ, ਮੋਰਚਿਆਂ ਵਿਚ ਹਿੱਸਾ ਲਿਆ। ਸਿਹਤ ਦੀ ਠੀਕ ਸਾਂਭ ਸੰਭਾਲ ਨਾ ਹੋਣ ਕਾਰਨ ਉਹ ਆਪਣੀ ਚੜ੍ਹਦੀ ਜੁਆਨੀ ਵਿਚ ਹੀ ਗੁਰਪੁਰੀ ਪਿਆਨਾ ਕਰ ਗਏ। ਉਹਨਾਂ ਨੇ ਚੱਕਰਵਰਤੀ ਜੀ ਤੋਂ ਬਟੋਤ ਵਾਦੀ (ਕਸ਼ਮੀਰ) ਵਿਖੇ ਹੀ ਇਹ ਵਚਨ ਲੈ ਲਿਆ ਸੀ ਕਿ ਉਹਨਾਂ ਦੇ ਅਧੂਰੇ ਸੁਪਨੇ ਵਿਚ ਹੁਣ ਨਾਮਧਾਰੀ ਇਤਿਹਾਸ ਲਿਖ ਕੇ ਰੰਗ ਉਹਨਾਂ ਨੇ ਹੀ ਭਰਨਾ ਹੈ। ਪਰ ਸੰਤ ਚੱਕਰਵਰਤੀ ਜੀ ਇਕ ਭਾਵੁਕ ਪ੍ਰਵਿਰਤੀ ਦੇ ਸੰਵੇਦਨਸ਼ੀਲ ਕਲਮਕਾਰ ਸਨ ਅਤੇ ਰਚਨਾ ਦਾ ਜ਼ਿਆਦਾ ਹਿੱਸਾ ਵੀ, ਨਾਮਧਾਰੀ ਪੰਥ ਦੀ ਦਰਦ ਗਾਥਾ ਨੂੰ ਬਿਆਨਣ ਵਾਲਾ ਸੀ, ਇਸ ਲਈ ਉਹਨਾਂ ਨੇ ਪਟਿਆਲੇ ਜਾ ਕੇ ਸੌਂ ਚੁੱਕੀ ਕਵਿਤਾ ਨੂੰ ਫਿਰ ਜਗਾਇਆ ਅਤੇ ਮਹਾਂਕਾਵਿ ਦੇ ਰੂਪ ਵਿਚ ਢੋਆ ਨਾਮਧਾਰੀਆਂ ਅਤੇ ਸਾਹਿਤ-ਰਸੀਆਂ ਨੂੰ ਪੇਸ਼ ਕਰਕੇ ਸਤਿਗੁਰੂ ਪੁੱਤਰ ਦੇ ਰਿਣ ਤੋਂ ਮੁਕਤ ਹੋਣ ਦਾ ਸਫ਼ਲ ਪ੍ਰਯਾਸ ਕੀਤਾ।

ਮਹਾਂਕਾਵਿ ਦੇ ਜ਼ਰੂਰੀ ਤੱਤਾਂ ਵਿਚੋਂ ਪਹਿਲਾ ਮੀਰੀ ਗੁਣ ਇਸ ਦਾ ਇਹ ਹੈ ਕਿ ਜਿਸਨੂੰ ਇਸ ਕਾਵਿ ਦਾ ਨਾਇਕ ਬਣਾਇਆ ਜਾਵੇ ਉਹ ਆਪਣੀ ਕਰਨੀ, ਉਦਾਤ ਮਾਨਵੀ ਮੁੱਲਾਂ ਨਾਲ ਓਤਪੋਤ, ਦੁਖ ਸੁਖ ਨੂੰ ਸਮ ਕਰਕੇ ਮੰਨਣ ਵਾਲਾ, ਚੜ੍ਹਦੀ ਕਲਾ ਵਿਚ ਰਹਿਣ ਵਾਲਾ, ਆਪਣੀ ਜੁਆਲਾਮੁਖੀ ਜਹੀ ਸ਼ਖਸੀਅਤ ਸਦਕਾ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਦੇ ਖੋਟੇ ਕਰਮ ਕੱਟਣ ਵਾਲਾ ਅਤੇ ਲੱਖਾਂ ਲੋਕਾਂ ਨੂੰ ਆਪਣੇ ਮਿਸ਼ਨ ਦੀ ਪੂਰਤੀ ਹਿਤ ਅਮਲ ਦੇ ਮੈਦਾਨ ਵਿਚ ਉਤਾਰਨ ਵਾਲਾ ਹੁੰਦਾ ਹੈ। ਇਹ ਸਾਰੀਆਂ ਹੀ ਖ਼ਾਸੀਅਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਜਨਮ ਫਰਵਰੀ 1816 ਈ.) ਵਿਚ ਵਿਦਮਾਨ ਸਨ ਅਤੇ ਨਾਇਕ ਲਈ ਪੰਜਾਬ ਹੀ ਨਹੀਂ ਭਾਰਤ ਵਰਸ਼ ਦੇ ਇਤਿਹਾਸ ਦੀ ਅਦੁੱਤੀ ਹਸਤੀ ਦੀ ਚੋਣ ਕਰਕੇ ਚੱਕਰਵਰਤੀ ਜੀ ਨੇ ਆਪਣੇ ਮਹਾਂਕਾਵਿ ਦੀ ਉਸਾਰੀ ਪੂਰੀ ਪ੍ਰਪੱਕਤਾ ਨਾਲ ਕਰ ਦਿੱਤੀ ਹੈ। ਅਸੀਂ ਸਤਿਗੁਰੂ ਜੀ ਦੇ ਪੁਰਖ ਰੂਪ ਵਿਚ ਦਰਸ਼ਨਾਂ ਤੋਂ ਵੀ ਬਲਿਹਾਰ

ਜਾਂਦੇ ਹਾਂ। ਮਹਾਂਕਾਵਿ ਵਿਚ ਉਹਨਾਂ ਦਾ ਨਖਸ਼ਿਖ ਵਰਣਨ ਸਮਰੱਥ ਕਵੀ ਨੇ ਇਉਂ ਕੀਤਾ ਹੈ-

"ਤਿੱਖੇ ਨੈਣ ਨਕਾਸ਼ ਅਤਿ, ਸੁੰਦਰਤਾ ਦੀ ਖਾਨਿ
ਕਣਕ ਭਿੰਨਾ ਕੁਝ ਰੰਗ ਸੀ, ਵਿਸ਼ਨੂੰ ਜਿਉਂ ਭਗਵਾਨ
ਰਾਜ ਹੰਸ ਜਿਉਂ ਧੌਣ ਤੇ, ਮਸਤ ਮਤੰਗ ਜਿਉਂ ਚਾਲ
ਥਰ ਥਰ ਧਰਤੀ ਥਰਕਦੀ, ਰੱਖਣ ਪੈਰ ਸੰਭਾਲ
ਉੱਚਾ ਲੰਮਾ ਕੱਦ ਇਉਂ, ਸਰੂ ਜਿਵੇਂ ਇਕਸਾਰ
ਗਰਦਣ ਲੰਮੀ ਸਵਾ ਗਿੱਠ, ਦੀਰਘ ਨੈਣ ਅਪਾਰ
ਬਾਹਵਾਂ ਗੋਡਿਆਂ ਹੇਠ ਨੇ, ਲੰਮੀਆਂ ਅਤੇ ਵਿਸ਼ਾਲ
ਅਰਕਾਂ ਦੇ ਨਹੀਂ ਜੋੜ ਇਉਂ, ਜਿਵੇਂ ਕੰਵਲ ਦੀ ਨਾਲ
ਸਭਨਾਂ ਤੋਂ ਉੱਚੇ ਸਦਾ ਦਿਸਦੇ ਪਏ ਹਜ਼ੂਰ
ਜਿਵੇਂ ਮੁਨਾਰਾ ਭਰਥਿਆਂ, ਨੇੜੇ ਜਾਪੇ ਦੂਰ
ਵਿੰਹਦਿਆਂ ਭੁੱਖ ਨਾ ਲੱਥਦੀ, ਤੱਕ ਨਾ ਰਜਦੇ ਨੈਣ
ਮੂੰਹ ਤੋਂ ਕਿਰਦੇ ਫੁੱਲ ਸੀ, ਜਦੋਂ ਅਲਾਪਣ ਬੈਣ।"[17]

ਸਤਿਗੁਰੂ ਜੀ ਦੇ ਜਨਮ ਸਮੇਂ, ਬਚਪਨ, ਜੁਆਨੀ, ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋਣ, ਨਾਮਧਾਰੀ ਜਾਂ ਸੰਤ ਖਾਲਸੇ ਦੀ ਸਾਜਣਾ ਅਤੇ 1857 ਈ. ਤੋਂ 1872 ਈ. ਤੱਕ ਸਿੱਖੀ ਪ੍ਰਚਾਰ ਲਈ ਪੰਜਾਬ ਦੇ ਵੱਖ-ਵੱਖ ਭਾਗਾਂ ਦੇ ਉਹਨਾਂ ਦੇ ਦੌਰਿਆਂ, ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਲਈ ਹਜਰੋਂ ਦਾ ਦੌਰਾ, ਜਵਾਹਰ ਸਿੰਘ, ਸਾਹਿਬ ਸਿੰਘ, ਲੱਖਾ ਸਿੰਘ, ਕਾਹਨ ਸਿੰਘ ਅਤੇ ਸੁੱਧ ਸਿੰਘ ਆਦਿ ਸੂਬਿਆਂ ਦੀ ਥਾਪਨਾ, ਰਾਇ ਸਿੰਘ ਨੂੰ ਦਸਮ ਪਾਤਸ਼ਾਹ ਜੀ ਦੀ ਸਿੱਖ ਮਰਿਆਦਾ ਲੈਣ ਹਜ਼ੂਰ ਸਾਹਿਬ ਭੇਜਣ, ਹਰਦੁਆਰ ਦੀ ਅਰਧ ਕੁੰਭੀ, ਮਾਲਵੇ ਦਾ ਦੌਰਾ, ਮਾਈਆਂ ਨੂੰ ਅੰਮ੍ਰਿਤ ਛਕਾਉਣਾ, ਅੰਮ੍ਰਿਤਸਰ ਦੀ ਦੀਵਾਲੀ ਤੇ ਨਨਕਾਣਾ ਸਾਹਿਬ, ਅਨੰਦ ਦੀ ਮਰਿਆਦਾ, ਗੁਰੂਮੱਤ ਦਾ ਅਰੰਭ, ਰਾਜਨੀਤਕ ਸਰਗਰਮੀਆਂ, ਡਾਕ ਦਾ ਮਹਿਕਮਾ, ਅਨੰਦਪੁਰ ਦਾ ਹੋਲਾ, ਮਾਨਾਂਵਾਲੇ ਤੇ ਖੋਟਿਆਂ ਦਾ ਹੋਲਾ, ਬਗ਼ਾਵਤ ਬਹਾਨੇ ਲੁੱਟਾਂ, ਅੰਮ੍ਰਿਤਸਰ, ਰਾਇਕੋਟ, ਮਲੇਰਕੋਟਲੇ ਦੇ ਸਾਕੇ, ਦੇਸ ਨਿਕਾਲਾ, ਪ੍ਰਿਆਗ ਰਾਜ ਦੇ ਕਿਲੇ ਵਿਚ, ਰੰਗੂਨ ਜਿਹਲ ਵਿਚ, ਬਾਬਾ ਦਰਬਾਰਾ ਸਿੰਘ ਰੰਗੂਨ ਵਿਚ, ਮਰਗੋਈ ਵਿਚ... ਆਦਿਕ ਇਸ ਮਹਾਂਕਾਵਿ ਦੇ ਸਰਗ ਹਨ।

ਭਾਵੇਂ ਉਹ ਸਾਡਾ ਸਰਵ ਉੱਚ ਸ਼ਾਇਰ ਸੱਯਦ ਵਾਰਿਸ ਸ਼ਾਹ ਸੀ ਜਾਂ ਫਿਰ ਵੀਹਵੀਂ ਸਦੀ ਦਾ ਮਹਾਂ ਕਵੀ ਭਾਈ ਵੀਰ ਸਿੰਘ ਜਾਂ ਲਾਲਾ ਕ੍ਰਿਪਾ ਸਾਗਰ ਸਭ ਨੇ ਮਹਾਂਕਾਵਿ ਦੇ ਆਰੰਭ ਵਿਚ ਆਪਣੇ ਇਸ਼ਟ ਦੇਵ ਨੂੰ ਅਰਪਣ ਲਈ ਉਸ ਦੀ ਮੰਗਲ ਕਾਮਨਾ ਕੀਤੀ ਹੈ। ਸੰਤ ਇੰਦਰ ਸਿੰਘ ਚੱਕਰਵਰਤੀ, ਕਿਉਂਕਿ ਰਾਜੇ ਪੋਰਸ, ਦੁੱਲੇ ਭੱਟੀ, ਮਹਾਨ ਸਿੱਖ ਸਤਿਗੁਰੂਆਂ ਅਤੇ ਸ਼ਹੀਦਾਂ ਆਸ਼ਕਾਂ ਸਾਦਕਾਂ ਤੋਂ ਤੁਰਦੀ ਪੰਜਾਬੀ ਵੀਰ ਪ੍ਰੰਪਰਾ ਦੇ ਝੰਡਾ ਬਰਦਾਰਾਂ ਕੂਕੇ ਮਸਤਾਨਿਆਂ ਅਤੇ ਸ਼ਹੀਦਾਂ ਸੂਬਿਆਂ ਅਤੇ ਚੀਨੀ ਵਾਲੇ ਪਾਤਸ਼ਾਹ ਜੀ ਦੀ ਤਲੀ ਤੇ ਸਿਰ ਧਰਕੇ ਨੱਚਣ ਵਾਲੀ ਪ੍ਰੰਪਰਾ ਦਾ ਬਖਾਨ ਕਰ ਰਿਹਾ ਹੈ, ਇਸ ਲਈ ਮੰਗਲਾਚਰਣ ਵਜੋਂ ਫ਼ੀਰੋਜ਼ਦੀਨ ਸ਼ਰਫ ਨੇ ਜਿਸਨੂੰ

"ਸੋਹਣਾ ਦੇਸ਼ਾਂ ਵਿਚੋਂ ਦੇਸ਼ ਪੰਜਾਬ ਨੀ ਸਈਉ,
ਜਿਵੇਂ ਫੁੱਲਾਂ ਵਿਚੋਂ ਫੁੱਲ ਗ਼ੁਲਾਬ ਨੀ ਸਈਉ।"

ਕਿਹਾ ਸੀ ਉਸ ਪਿਆਰੇ ਪੰਜਾਬ ਦੀ ਮਿੱਟੀ ਦੀ ਅਰਾਧਨਾ ਨਾਲ ਹੀ ਆਪਣਾ ਮਹਾਂਕਾਵਿ ਆਰੰਭ ਕਰਦਾ ਹੈ-

"ਦੇਸ ਪੰਜਾਬ ਸੁਹਾਵਣਾ ਦੇਸ਼ਾਂ ਦਾ ਸਰਦਾਰ
ਅੰਨ ਧੰਨ ਦੀ ਤੋਟ ਨਾ, ਰਹਿੰਦੇ ਭਰੇ ਭੰਡਾਰ
ਹਰੀ ਭਰੀ ਸਰ ਸਬਜ਼ ਇਹ, ਧਰਤੀ ਹੈ ਇਕ ਸਾਰ
ਇਸ ਦੇ ਕਣ-ਕਣ ਵਿਚ ਹੈ, ਭਰਿਆ ਦੇਸ਼ ਪਿਆਰ
ਡੋਕੇ ਚੁੰਘ ਚੁੰਘ ਸੱਜਰੇ, ਕੱਦਾਵਰ ਜਿਉਂ ਸ਼ੇਰ
ਭੋਲੇ ਭਾਲੇ ਸੂਰਮੇ, ਨਿਰਛਲ ਸਖੀ ਦਲੇਰ
ਗੱਭਰੂ ਬਾਂਕੇ ਮਸ-ਭਿੰਨੇ, ਤਿੱਖੇ ਨਕਸ਼ ਨਗਾਰ
ਵੇਖ ਜਿਨ੍ਹਾਂ ਨੂੰ ਕਰਦੀਆਂ, ਹੂਰਾਂ ਜਾਨ ਨਸਾਰ
... ... ... ...
ਜਾਂ ਮਰਨਾਂ ਜਾਂ ਮਾਰਨਾ, ਜਿਨ੍ਹਾਂ ਦੀ ਹੈ ਰੀਤਿ
ਵਲ ਛਲ ਦੇ ਜਾਣੂ ਨਹੀਂ, ਕਰਦੇ ਨਹੀਂ ਅਨੀਤਿ
... ... ... ...
ਚਾਣ ਚੱਕ ਜੇ ਆ ਜਾਇ, ਕੋਈ ਅਤਿਥੀ ਬਾਰ
ਸੇਵਾ ਕਰਦੇ ਪੁੱਜ ਕੇ, ਜਾਂਦੇ ਸਦ ਬਲਿਹਾਰ
ਕਰਦੇ ਧੋਖੇ ਨਾਲ ਨਾ, ਵੈਰੀ ਤੇ ਵੀ ਵਾਰ
ਮਾਂ ਭੈਣ ਕਰ ਜਾਣਦੇ, ਧੀ ਬਿਗਾਨੀ ਨਾਰ
... ... ... ...
ਜਿਵੇਂ ਮੁਨਾਰਾ ਭਰਥਿਆ ਕੱਦ ਸਰੂ ਇਕ ਸਾਰ
ਖੜੇ ਖੜੱਪੇ ਸੱਪ ਦੋ, ਮੁੱਛਾਂ ਕੁੰਡਲਦਾਰ
... ... ... ...

ਪੰਜ ਦਰਿਆਵਾਂ ਇਸ ਦਿਆਂ ਲਾਈ ਮੌਜ ਬਹਾਰ
ਝਰਨੇ ਝਰਦੇ ਦੁੱਧ ਦੇ ਮੋਤੀਆਂ ਦੀ ਆਬਸ਼ਾਰ
... ... ... ...
ਬੋਲੀ ਦੀ ਟਕਸਾਲ ਇਹ, ਇਹ ਪਾਣਿਨੀ ਦਾ ਘਰ
ਏਥੇ ਹੀ ਕਾਲੀਦਾਸ ਨੇ, ਲਿਆ ਸੁਰਸਤੀ ਵਰ।"[18]

ਦਸੰਬਰ 1845 ਈ. ਵਿਚ ਮੁਦਕੀ ਦੇ ਸਥਾਨ ਤੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਹੋਈ। ਸਤਿਗੁਰੂ ਰਾਮ ਸਿੰਘ ਉਦੋਂ ਸਿੱਖ ਸੈਨਾ ਦੇ ਇਕ ਸਿਪਾਹੀ ਸਨ ਪ੍ਰੰਤੂ ਆਪਣੀ ਦਿੱਬ ਦ੍ਰਿਸ਼ਟੀ ਨਾਲ ਉਹਨਾਂ ਨੇ ਸੈਨਾ ਦੇ ਗੱਦਾਰ ਜਰਨੈਲਾਂ ਅਤੇ ਲਾਹੌਰ ਦਰਬਾਰ ਦੇ ਮੰਤਰੀਆਂ ਦੀ ਅੰਗਰੇਜ਼ਾਂ ਨਾਲ ਈਟੀ-ਸੀਟੀ ਭਾਂਪ ਲਈ ਸੀ। ਤਦੇ ਹੀ ਆਪ ਨੇ ਬੰਦੂਕ ਸਤਲੁਜ ਵਿਚ ਸੁੱਟ ਦਿੱਤੀ ਅਤੇ ਭੀਸ਼ਮ ਜਿਉਂ ਇਕ ਮਹਾਨ ਪ੍ਰਣ ਧਾਰਨ ਕੀਤਾ-

"ਕੰਢੇ ਬਹਿ ਸਤਿਲੁਜ ਦੇ, ਚੁਲੀ ਵਿਚ ਭਰ ਨੀਰ
ਕਰਦਾ ਹਾਂ ਪ੍ਰਤੱਗਿਆ, ਸੁਣ ਲਓ ਮੇਰੇ ਵੀਰ
ਜਿੰਨਾ ਚਿਰ ਅੰਗਰੇਜ਼ ਨੂੰ, ਦੇਸੋਂ ਲਵਾਂ ਨਾ ਕੱਢ
ਟਿਕ ਕੇ ਬੈਠਾਂ ਨਾ ਕਦੀ, ਇਕ ਥਾਂ ਡੇਰੇ ਗੱਡ
ਜਥੇਬੰਦ ਕਰ ਕੌਮ ਨੂੰ, ਲੈ ਸਤਿਗੁਰ ਦੀ ਓਟ
ਕੁੰਦਨ ਕਰਾਂਗਾ ਪੰਥ ਨੂੰ, ਕੱਢ ਦਿਆਂ ਸਾਰੀ ਖੋਟ।"[19]

ਆਪ ਨੇ ਸੈਨਾ ਵਿਚੋਂ ਆ ਕੇ ਕੁਝ ਸਮਾਂ ਫ਼ੀਰੋਜ਼ਪੁਰ ਆਦਿਕ ਥਾਵਾਂ ਵਿਚ ਆਪਣੇ ਮਾਮੇ ਹਰੀ ਸਿੰਘ ਦੀ ਠੇਕੇਦਾਰੀ ਤਹਿਤ ਰਾਜ ਮਿਸਤਰੀ ਦਾ ਕੰਮ ਵੀ ਕੀਤਾ ਅਤੇ ਅਖ਼ੀਰ ਆਪਣਾ ਡੇਰਾ ਜਦੋਂ ਭੈਣੀ ਪਿੰਡ ਵਿਚ, ਜੋ ਰਾਈਆਂ ਦੇ ਪਾਸ ਹੀ ਸੀ ਜਿੱਥੇ ਆਪ ਦਾ ਅਵਤਾਰ ਹੋਇਆ ਸੀ ਤਾਂ ਇਸ ਪਿੰਡ ਨੇ ਭੈਣੀ ਸਾਹਿਬ ਦਾ ਲਕਬ ਧਾਰਨ ਕਰਕੇ ਕਾਲਾਂਤਰ ਵਿਚ ਇਉਂ ਪ੍ਰਸਿੱਧੀ ਹਾਸਲ ਕੀਤੀ-

"ਬਾਬਾ ਲਹਿਣਾ ਸਿੰਘ ਜੀ, ਰਾਈਆਂ ਤੋਂ ਲੈ ਨਾਲ
ਭੈਣੀ ਸਾਹਿਬ ਪ੍ਰਵਿਰਸੇ, ਮੁੜ ਆ ਦੀਨ ਦਿਆਲ
ਖੇਡ ਰਚਾਈ ਧਰਮ ਦੀ, ਲਏ ਮਕਾਨ ਉਸਾਰ
ਸਾਜੀ ਸੋਹਣੀ ਸਾਜਨਾ, ਰਚਨਾ ਰਚੀ ਆਪਾਰ
ਹੈ ਪਵਿੱਤਰ ਸਥਾਨ ਇਹ, ਯੋਰੋਸ਼ਲੰਮ ਹੈ ਇਹ
ਇਹ ਕੂਕਿਆਂ ਦਾ ਕਰਬਲਾ, ਮੱਕਾ ਮਦੀਨਾ ਇਹ
ਏਹੀ ਹੈ ਸਥਾਨ ਉਹ, ਜਿਥੇ ਲਾ ਦਰਬਾਰ
ਦੇਸ਼ ਆਜ਼ਾਦ ਕਰਾਨ ਦੀ, ਕਰੀ ਯੋਜਨਾ ਤਿਆਰ[20]
... ... ... ...
ਸਾਰੇ ਭਾਰਤ ਦੇਸ਼ ਵਿਚ, ਪਹਿਲਾ ਇਹ ਸਥਾਨ
ਜਿੱਥੇ ਗਾਇਆ ਗਿਆ ਸੀ, ਆਜ਼ਾਦੀ ਦਾ ਗਾਨ
ਮਾਨ ਸਰੋਵਰ ਪ੍ਰਗਟਿਆ, ਔਣ ਲੱਗੇ ਨੇ ਹੰਸ
ਖ਼ੁਸ਼ੀ ਹੋਈ ਘਰ ਦਿਉਤਿਆਂ, ਕੰਬੇ ਕੈਰੋਂ ਕੰਸ।"[21]

ਇਸ ਘੋਰ ਕਲਿਜੁਗ ਵਿਚ ਸਤਿਜੁਗ ਵਰਤਾਉਣ ਦਾ ਮਤਲਬ ਸੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਥਾਂ ਸੇਵਾ ਤੇ ਸਾਂਝੀਵਾਲਤਾ ਤੇ ਆਧਾਰਿਤ ਸਮਾਜਿਕ ਪ੍ਰਬੰਧ ਕਾਇਮ ਕਰਨਾ ਜਿਸ ਵਿਚ ਹਰ ਬਸ਼ਰ ਨੂੰ ਆਪਣੀ ਪ੍ਰਤਿਭਾ ਦੇ ਵਿਕਾਸ ਦੇ ਪੂਰੇ ਮੌਕੇ ਮਿਲਣ। ਸਤਿਗੁਰੂ ਜੀ ਆਪਣਾ ਆਦਰਸ਼ ਇਸ ਤਰ੍ਹਾਂ ਪੇਸ਼ ਕਰਦੇ ਹਨ-

"ਕੰਮੀ ਕਾਮੇ ਕਰਨਗੇ, ਇਸ ਧਰਤੀ ਤੇ ਰਾਜ
ਨਵੀਆਂ ਹੋਣ ਅਦਾਲਤਾਂ, ਉਗਣ ਨਵੇਂ ਸਮਾਜ
ਕੰਮੀ ਕੋਈ ਨਾ ਰਹੇਗਾ, ਕੰਮੀਂ ਸਾਰੇ ਹੋਣ
ਵਿਹਲੜ ਭੁੱਖੇ ਮਰਨਗੇ, ਪਏ ਜਾਨ ਨੂੰ ਰੋਣ
ਸਾਰੀ ਇਹ ਮਨੁੱਖਤਾ, ਹੋ ਜਾਵੇਗੀ ਇਕ
ਮੈਂ ਸਮਝਾਂਗਾ ਉਸ ਦਿਨ, ਪੁੰਨੀ ਮੇਰੀ ਸਿਕ
... ... ... ...
ਹੁਣ ਮਨੁੱਖ ਮਨੁੱਖ ਦਾ, ਕਦੀ ਨਾ ਰਹੇ ਗ਼ੁਲਾਮ
ਆਇਆ ਬੰਦੀਵਾਨ ਦੀ, ਕਰਨ ਲਈ ਕਲਿਆਣ
... ... ... ...
ਰਾਜਾ ਕੋਈ ਨਾ ਰਹੇਗਾ, ਧਰਤੀ ਉੱਤੇ ਇਕ
ਟੋਏ ਟਿੱਬੇ ਢਾਹ ਕੇ, ਕਰ ਦੇਵਾਂ ਇਕ ਮਿਕ
... ... ... ...
ਮੈਂ ਹਾਂ ਆਇਆ ਕਰਨ ਨੂੰ, ਧਰਤੀ ਇਹ ਇਕਸਾਰ
ਹਿੰਸਾ ਗਊ ਗਰੀਬ ਦੀ, ਦੂਰ ਪਾਪ ਦਾ ਭਾਰ
ਸ਼ਸ਼ਤਰ ਦਾ ਕਰ ਖ਼ਾਤਮਾ, ਮਾਲਾ ਕਰ ਪਰਧਾਨ
ਬੰਦੇ ਹੋਵਣ ਦੇਵਤੇ, ਜਪਣ ਗੁਰੂ ਦਾ ਨਾਮ।"[22]

ਸਿੱਖ ਰਾਜ ਦੇ ਗੁਆਚਣ ਦਾ ਵੱਡਾ ਕਾਰਨ ਇਹ ਵੀ ਸੀ ਕਿ ਸਿੱਖ ਆਪਣੀ ਰਹਿਤ ਮਰਿਆਦਾ ਨੂੰ ਛੱਡ ਕੇ ਗੁਰੂ ਆਸ਼ੇ ਵਾਲੀ ਜੀਵਨ ਜਾਂਚ ਤੋਂ ਬੇਮੁੱਖ ਹੋ ਗਏ ਸਨ। ਹਰ ਤਰ੍ਹਾਂ ਦੇ ਵੈਲ, ਨਸ਼ੇ, ਚੋਰੀ ਯਾਰੀ, ਵਿਭਚਾਰ ਪ੍ਰਚਲਿਤ ਹੋ

ਗਿਆ ਸੀ ਜਿਸ ਕਾਰਨ ਉਹ ਢਹਿੰਦੀ ਕਲਾ ਵਿਚ ਜਾ ਰਹੇ ਸਨ। ਨਸ਼ਿਆਂ ਦਾ ਗ਼ੁਲਾਮ ਵਿਅਕਤੀ ਕੋਈ ਵੀ ਸੁਤੰਤਰ ਫ਼ੈਸਲਾ ਲੈਣ ਦੇ ਯੋਗ ਨਹੀਂ ਰਹਿੰਦਾ। ਇਸ ਲਈ ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿਚ ਆਉਣ ਵਾਲੇ ਭਾਰੇ ਤੋਂ ਭਾਰੇ ਅਮਲੀ ਵੀ, ਨਾਮ ਦੇ ਸੱਚੇ ਨਸ਼ੇ ਨਾਲ ਜੁੜ ਕੇ, ਦੁਨਿਆਵੀ ਨਸ਼ਿਆਂ ਤੋਂ ਕੰਡ ਕਰ ਗਏ; ਕਿਉਂਕਿ ਹੁਣ ਉਹਨਾਂ ਦੇ ਸਾਹਮਣੇ ਛੋਟੇ ਛੋਟੇ ਨਸ਼ਿਆਂ ਦੇ ਮੁਕਾਬਲੇ ਵਿਚ ਸਤਿਗੁਰੂ ਭਗਤੀ, ਅਤੇ ਦੇਸ਼ ਆਜ਼ਾਦੀ ਲਈ ਸੰਘਰਸ਼ ਕਰਨ ਦੇ ਵੱਡੇ ਆਦਰਸ਼ ਪ੍ਰਸਤੁਤ ਹੋ ਗਏ ਸਨ। ਇਸ ਤਰ੍ਹਾਂ ਦੇ ਪ੍ਰੀਵਰਤਿਤ ਚਰਿੱਤਰ ਨਾਇਕਾਂ ਵਿਚੋਂ ਭਾਈ ਧੌਂਕਲ ਸਿੰਘ ਜੀ ਗਰੇਵਾਲ ਰਾਇਪੁਰ (ਲੁਧਿਆਣਾ) ਬਹੁਤ ਪ੍ਰਸਿੱਧ ਹੋਏ ਸਨ ਜਿਹਨਾਂ ਨੇ ਕੂਕਿਆਂ ਦੇ ਕੱਟੜ ਵਿਰੋਧੀ ਰੁੜਕੇ ਪਿੰਡ ਦੇ ਸਾਹਿਬੇ ਜ਼ੈਲਦਾਰ ਨੂੰ ਉਸ ਦੇ ਅੰਗ ਰੱਖਿਅਕਾਂ ਦੇ ਸਾਹਮਣੇ ਹੀ ਸੌ ਛਿੱਤਰ ਸਿਰ ਵਿਚ ਮਾਰ ਕੇ ਪ੍ਰਣ ਪੂਰਾ ਕੀਤਾ ਸੀ। ਚੱਕਰਵਰਤੀ ਜੀ ਦੇ ਸ਼ਬਦਾਂ ਵਿਚ ਇਸ ਘੋਰ ਅਮਲੀ ਦੇ ਸੰਤ ਸਿਪਾਹੀ ਬਣਨ ਦੀ ਗਾਥਾ ਦਾ ਜ਼ਰਾ ਅਨੰਦ ਮਾਣੀਏ–

"ਰਾਇਪੁਰ ਪ੍ਰਸਿਧ ਸੀ, ਅਮਲੀਆਂ ਦਾ ਗਾਉਂ
ਪੋਸਤ ਭੰਗ ਅਫ਼ੀਮ ਮਦ, ਜਪਣ ਇਨ੍ਹਾਂ ਦਾ ਨਾਉਂ
ਆਇਆ ਗੁਰੂ ਦੀਦਾਰ ਹਿਤ, ਅਮਲੀ ਸੀ ਜੋ ਘੋਰ
ਕੀਤੀ ਉਸ ਆ ਅਰਜ਼ ਹੇ, ਸਤਿਗੁਰੂ ਗਈ ਬਹੋਰ
ਪੋਸਤ ਪੀਵਾਂ ਸੇਰ ਮੈਂ, ਸੁੱਖਾ ਅੱਧਾ ਸੇਰ
ਢਾਈ ਤੋਲਾ ਫੀਮ ਛਕ, ਉਠ ਸਕਦਾ ਹਾਂ ਫੇਰ
... ... ... ...
ਹੋ ਦਿਆਲ ਸ੍ਰੀ ਗੁਰੂ ਜੀ, ਉਸ ਨੂੰ ਕਿਹਾ ਸੁਣਾ
ਖੂਹ ਦੇ ਉੱਤੇ ਜਾ ਝੱਟ, ਕੇਸੀ ਸੁਧੇ ਨ੍ਹਾ
ਦੇਈਏ ਤੈਨੂੰ ਅਮਲ ਜੋ, ਰਹੇ ਸਦਾ ਇਕ ਸਾਰ
ਜਿਸਦਾ ਸਦ ਚੜ੍ਹਿਆ ਰਹੇ, ਇਕੋ ਜੇਹਾ ਖੁਮਾਰ।
... ... ... ...
ਕਰ ਸਨਾਨ ਸੀ ਆ ਗਿਆ, ਵਸਤਰ ਸ਼ੁੱਧ ਪਹਿਨਾ
ਕੰਨ ਵਿਚ ਮੰਤਰ ਉਸ ਦੇ, ਦਿੱਤਾ ਗੁਰਾਂ ਸੁਣਾ
ਸਾਰੇ ਦਿਤੇ ਅਮਲ ਛੱਡ, ਮੁੜ ਨਾ ਲੀਤੀ ਸਾਰ
ਨਸ਼ਾ ਨਾ ਲੱਥਾ ਫਿਰ ਕਦੀ, ਚੜ੍ਹਿਆ ਜੇਹਾ ਖੁਮਾਰ
ਜਦ ਕੂਕਿਆਂ ਤੋਂ ਡਰੀ ਸੀ, ਗੋਰਿਆਂ ਦੀ ਸਰਕਾਰ
ਫੜ ਕੇ ਪਾਇਆ ਸ਼ੇਰ ਨੂੰ, ਪਿੰਜਰੇ ਦੇ ਵਿਚਕਾਰ
ਪਤਾ ਨਾ ਦਿੱਤਾ ਗੋਰਿਆਂ, ਕਿੱਥੇ ਕਰੇ ਸ਼ਹੀਦ
ਧੌਂਕਲ ਸਿੰਘ ਸਰਦਾਰ ਦੀ, ਮੁੜ ਨਾ ਮਿਲੀ ਰਸੀਦ।"[23]

ਜਦੋਂ ਨਵੀਂ ਸਿੱਖੀ ਸੁਰਜੀਤ ਕੀਤੀ ਜਾ ਰਹੀ ਸੀ, ਭੋਲੇ ਭਾਲੇ ਸਾਧਾਰਨ ਲੋਕਾਂ ਦੇ ਮਨਾਂ ਵਿਚ ਮੜ੍ਹੀਆਂ, ਕਬਰਾਂ, ਦੇਹੁਰੇ ਅਤੇ ਇਸ ਤਰ੍ਹਾਂ ਦੇ ਹੋਰ ਅਖੌਤੀ ਥਾਨ ਜਿਹਨਾਂ ਦੀ ਪੂਜਾ ਦੇ ਭਰਮ ਜਾਲ ਵਿਚ ਲੁਕਾਈ ਫਸੀ ਸੀ, ਇਸ ਤੋਂ ਮੁਕਤ ਕਰਨ ਲਈ ਕੂਕਿਆਂ ਨੇ ਅੰਧ ਵਿਸ਼ਵਾਸ ਦੇ ਸਾਰੇ ਹੀ ਚਿੰਨ੍ਹਾਂ ਨੂੰ ਪੰਜਾਬ ਭਰ ਵਿਚੋਂ ਮਿਸਮਾਰ ਕਰਨ ਦਾ ਬੀੜਾ ਚੁੱਕ ਲਿਆ। ਸਾਡਾ ਮਹਾਂਕਵੀ ਲਿਖਦਾ ਹੈ–

"ਉਨੀ ਸੌ ਸਤਾਰਵਾਂ, ਆਇਆ ਚੜ੍ਹ ਕੇ ਸਾਲ
ਸਿੱਖੀ ਵਿਚ ਪੰਜਾਬ ਦੇ, ਫੈਲੀ ਤੇਜੀ ਨਾਲ
ਭੈਣੀ ਸਾਹਿਬ ਵਿਚ ਹੁਣ, ਲੱਗੀ ਰਹਿੰਦੀ ਭੀੜ
ਇਕ ਆਇਆ ਇਕ ਜਾ ਰਿਹਾ, ਚੱਲਦਾ ਪਿਆ ਵਹੀਰ
... ... ... ...
ਕੋਈ ਨਾ ਰਹਿਆ ਕੁਫ਼ਰ ਦਾ, ਜੇਹਾ ਗੜ੍ਹ ਸਥਾਨ
ਜਿਸ ਨੂੰ ਢਾਹ ਕੇ ਖ਼ਾਲਸੇ, ਕੀਤਾ ਨਹੀਂ ਮੈਦਾਨ
ਰੌਲਾ ਪੈ ਗਿਆ ਦੇਸ਼ ਵਿਚ, ਇਹ ਕੂਕਿਆਂ ਦੀ ਕਾਰ
ਓਹ ਨਹੀਂ ਮੰਨਦੇ ਗੁਰੂ ਬਿਨਾਂ, ਜਣੀ ਖਣੀ ਨੂੰ ਯਾਰ।"[24]

ਹਰਿਦੁਆਰ ਦੀ ਅਰਧ ਕੁੰਭੀ ਦੇ ਸਮੇਂ ਸਿੰਘਾਂ ਦਾ ਇਕ ਵੱਡਾ ਵਹੀਰ ਲੈ ਕੇ ਸ੍ਰੀ ਸਤਿਗੁਰੂ ਗੰਗਾ ਵੱਲ ਕੂਚ ਕਰ ਦਿੱਤਾ। ਸਾਹਿਬੋ ਪੱਧਰੀ, ਜੋ ਭਾਈ ਗੋਪਾਲ ਸਿੰਘ ਦੀ ਧਰਮ ਪਤਨੀ ਸੀ ਉਸਦੇ ਨਾਲ ਬ੍ਰਹਮ ਚਰਚਾ ਦੇ ਦੌਰਾਨ ਸਤਿਗੁਰੂ ਜੀ ਨੇ ਕਈ ਕੌਤਕ ਵਰਤਾਏ। ਇਸੇ ਹੀ ਦੌਰੇ ਸਮੇਂ ਵਰਿਆਂਹ (ਅੰਮ੍ਰਿਤਸਰ) ਦੇ ਨੈਣਾ ਸਿੰਘ ਦਾ ਪੈਰ ਸਤਿਗੁਰੂ ਜੀ ਨੇ ਕੁਹਾੜਾ ਮਾਰ ਕੇ ਪਾੜ ਦਿੱਤਾ ਸੀ।

ਇਸ ਦੌਰੇ ਸਮੇਂ ਸਤਿਗੁਰੂ ਜੀ ਨੇ ਸੰਗਤਾਂ ਦੇ ਜੂਠੇ ਬਰਤਨ ਸਾਫ਼ ਕਰਨ ਦੀ ਸੇਵਾ ਆਪ ਮੰਗ ਕੇ ਲਈ। ਚੱਕਰਵਰਤੀ ਜੀ ਲਿਖਦੇ ਹਨ–

"ਭਾਂਡੇ ਜੂਠੇ ਸੰਗਤਾਂ, ਆਪ ਕਰਨ ਗੁਰ ਸਾਫ਼।
ਆਂਹਦੇ ਸੇਵਾ ਨਾਲ ਨੇ, ਪਾਪ ਹੋ ਜਾਂਦੇ ਮਾਫ਼।" [25]

ਇਸ ਮਾਈ ਸਾਹਿਬੋ ਦੇ ਦਰਸ਼ਨ ਚੱਕਰਵਰਤੀ ਜੀ ਨੇ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਦੌਰੇ ਸਮੇਂ ਕੀਤੇ ਸਨ ਇਸ ਤਰ੍ਹਾਂ ਉਹਨਾਂ ਦੇ ਵਰਣਨ ਦੀ ਇਤਿਹਾਸਕ ਵੱਥ ਟਕਸਾਲੀ ਹੋ ਨਿਬੜਦੀ ਹੈ–

"ਉਨੀ ਸੌ ਚੌਹਠ ਵਿਖੇ, ਮਾਈ ਦੇ ਦੀਦਾਰ
ਕੀਤੇ ਸਤਿਗੁਰ ਨਾਲ ਮੈਂ, ਦੌਰੇ ਦੇ ਵਿਚਕਾਰ

ਇਹ ਜ਼ਬਾਨੀ ਆਪਣੀ, ਮਾਈ ਦਸਿਆ ਹਾਲ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ, ਜੀ ਦੇ ਮੈਂ ਸਾਂ ਨਾਲ
ਬਾਬਾ ਨਗੀਨਾ ਸਿੰਘ ਜੀ, ਮੁਠੱਡੇ ਦੇ ਵਿਚਕਾਰ
ਉਹ ਵੀ ਸਤਿਗੁਰਾਂ ਨਾਲ ਸਨ, ਦੌਰੇ ਹਰੀ ਦੁਆਰ
ਮੈਨੂੰ ਉਨ੍ਹਾਂ ਸੁਣਾਇਆ ਸੀ, ਇਹ ਸਾਰਾ ਹਾਲ
ਕੀਤੇ ਮੈਂ ਦੀਦਾਰ ਸਨ, ਆਪਣੀ ਵਿਚ ਸੰਭਾਲ।"[26]

ਸਤਿਗੁਰੂ ਜੀ ਇਕ ਐਸੇ ਹਲੇਮੀ ਰਾਜ ਦੀ ਸਥਾਪਨਾ ਕਰਨਾ ਚਾਹੁੰਦੇ ਸਨ ਜਿਥੇ ਹਰ ਬਸ਼ਰ ਨੂੰ ਆਪਣੀ ਪ੍ਰਤਿਭਾ ਨੂੰ ਪ੍ਰਗਟਾਉ ਦੇ ਪੂਰੇ ਸੂਰੇ ਮੌਕੇ ਮਿਲ ਸਕਦੇ ਸਨ। ਜਿਥੇ ਇਕ ਮਨੁੱਖ ਦੂਜੇ ਮਨੁੱਖ ਅੱਗੇ ਊਣਾ ਅਤੇ ਹੀਣਾ ਨਹੀਂ ਸੀ। ਜਿਥੇ ਹਰ ਕੋਈ ਇਕ ਦੂਜੇ ਦੇ ਦੁੱਖ ਸੁੱਖ ਦਾ ਭਾਈਵਾਲ ਸੀ। ਜਿੱਥੇ ਮਨੁੱਖਾਂ ਅਤੇ ਸਰਕਾਰਾਂ ਦੇ ਆਪੋ ਵਿਚਲੇ ਮਸਲੇ ਗੱਲਬਾਤ ਦੁਆਰਾ ਹੱਲ ਹੋ ਸਕਦੇ ਸਨ। ਵਿਸ਼ਵ ਸ਼ਾਂਤੀ ਲਈ ਸਤਿਗੁਰੂ ਜੀ ਦਾ ਪ੍ਰਸਿੱਧ ਕਥਨ ਹੈ, "ਜਦੋਂ ਤੱਕ ਦੁਨੀਆਂ ਦੇ ਸਾਰੇ ਹਥਿਆਰ ਸਮੁੰਦਰ ਵਿਚ ਨਹੀਂ ਸੁੱਟ ਦਿੱਤੇ ਜਾਂਦੇ ਧਰਤੀ ਤੇ ਅਮਨ ਨਹੀਂ ਹੋ ਸਕਦਾ।" ਸਤਿਗੁਰੂ ਜੀ ਦੇ ਇਸ ਸਮਤਾਵਾਦੀ ਸਮਾਜ ਅਤੇ ਰਾਜ ਦੀ ਕਾਇਮੀ ਲਈ ਇਹ ਘੋਸ਼ਣਾ ਪੱਤਰ ਹੀ ਤਾਂ ਸਾਡਾ ਮਹਾਂਕਵੀ ਪੇਸ਼ ਕਰ ਰਿਹਾ ਹੈ-

"ਮਸਤੀ ਭਰੇ ਭਵਿੱਖ ਦੇ, ਕਰਦੇ ਵਾਕ ਅਗੰਮ
ਖੁਸ਼ੀਆਂ ਅੰਦਰ ਵੱਸਦੇ, ਰਹਿੰਦੇ ਸਦਾ ਬੇਗੰਮ
ਨਾ ਸਰਮਾਇਆ ਰਹੇਗਾ, 'ਕੱਲੇ ਬੰਦੇ ਕੋਲ
'ਕੱਠਾ ਇਕ ਥਾਂ ਕਰ ਦਿਆਂ, ਸਾਰਾ ਪੈਸਾ ਰੋਲ
ਨਾ ਸਰਮਾਇਆ ਇਉਂ ਰਹੇ, ਨਾ ਸਰਮਾਇਆਦਾਰ
ਰਾਜੇ ਸ਼ਾਹ ਅਮੀਰੜੇ, ਇਹ ਹੋ ਜਾਣ ਖੁਆਰ
ਮਾਇਆ 'ਕੱਠੀ ਕਰਕੇ, ਲੰਗਰ ਦੇਵਾਂ ਲਾਇ
ਭੁੱਖਾ, ਨੰਗਾ, ਆਰਥੀਆ, ਖਾਲੀ ਕੋਈ ਨਾ ਜਾਇ
ਸਤਜੁਗ ਲਾਵਾਂ ਕਲੀ ਵਿਚ, ਦੂਰ ਹੋਣ ਅਪ੍ਰਾਧ
ਬੰਦੇ ਹੋ ਜਾਣ ਦੇਵਤੇ, ਕਰਨ ਨਾ ਕੋਈ ਉਪਾਧ
ਏਸ ਤਰ੍ਹਾਂ ਦੇ ਹੋਰ ਵੀ, ਬਚਨ ਕਰਨ ਬਹੁ ਭਾਤਿ
ਜਿਸਨੂੰ ਸੁਣਕੇ ਹੋਂਵਦੀ, ਮਨ ਦੀ ਦੂਰ ਭ੍ਰਾਂਤਿ।"[27]

ਸਤਿਗੁਰੂ ਜੀ ਦੇ ਸਾਰੇ ਦੌਰਿਆਂ ਦਾ ਵਰਣਨ ਬੜਾ ਸਿਲਸਿਲੇਵਾਰ ਹੈ। ਇਸ ਤਰ੍ਹਾਂ ਲੱਗਦਾ ਹੈ ਜਿਵੇਂ ਸਾਡਾ ਕਵੀ ਇਹਨਾਂ ਸਾਰੀਆਂ ਥਾਵਾਂ ਤੇ ਹਾਜ਼ਿਰ ਹੋਇਆ ਹੋਵੇ। ਗਿਆਨੀ ਗਿਆਨ ਸਿੰਘ ਜੀ ਦੇ ਮੁਤਾਬਿਕ ਸਤਿਗੁਰੂ ਰਾਮ ਸਿੰਘ ਜੀ ਦਾ ਕਾਰਜ ਖੇਤਰ ਅਟਕ ਤੋਂ ਜਮਨਾ ਦਰਿਆ ਦੇ ਵਿਚਕਾਰਲਾ ਇਲਾਕਾ ਸੀ। ਪੁਸਤਕ 'ਮਾਲਵੇਂਦ੍ਰ' ਵਿਚ ਸਤਿਗੁਰੂ ਜੀ ਦੀ ਚਰਨ ਰਜ ਤੋਂ ਪਵਿੱਤਰ ਹੋਏ ਪਿੰਡਾਂ ਸ਼ਹਿਰਾਂ ਦੇ ਨਾਮ, ਨਗੀਨਿਆਂ ਜਿਉਂ ਜੜੇ ਹਨ। ਸਾਂਦਲ ਬਾਰ ਅਤੇ ਜ਼ਿਲ੍ਹਾ ਲਾਹੌਰ ਤੇ ਮਾਝੇ ਦੇ ਉੱਘੇ ਨਾਮਧਾਰੀ ਪਿੰਡਾਂ ਦੀ ਫਹਿਰਿਸਤ ਦਾ ਪਾਠ ਬੜਾ ਰੌਚਕ ਰਹੇਗਾ-

"ਸਬਾਜਪੁਰ ਨੌਸ਼ਹਿਰਾ ਆਦਿਕ ਸ਼ਹਿਰ ਗਿਰਾਂ
ਸਿੰਘ ਸਜਾਏ ਨਗਰ ਇਹ, ਕੰਢੇ ਐਨ ਝਨਾਂ
ਗੁਜਰਾਂਵਾਲੇ ਵੱਲ ਪਰਤ, ਦੌਰਾ ਕਰ ਅਪਾਰ
ਫਿਲੋਕੀ ਤੇ ਵਰਨ ਵਿਰਕ, ਸਹਾਰਨ, ਕਿਲਾ, ਮਦਾਰ
ਚੋਰੀ ਕਰਦੇ ਰੱਜ ਇਹ, ਵਿਰਕ ਤਪੇ ਦੇ ਲੋਕ
ਛੱਡਦੇ ਘਰ ਵਿਚ ਕੁਝ ਨਾ, ਮਹੀਆਂ ਗਾਈਂ ਬੋਕ
ਇਹ ਬਣਾਏ ਸੰਤ ਸਨ, ਦੇ ਚੋਰੀ ਦਾ ਮਾਲ
ਜਿਨ੍ਹਾਂ ਦਾ ਚੁਰਾਇਆ, ਦਿਤਾ ਉਹਨਾਂ ਸੰਭਾਲ
ਚੋਰ ਧਾੜਵੀ ਹੋ ਗਏ, ਦੇਵਤਿਆਂ ਦੇ ਵਾਂਗ
ਮਾਲਾ ਹੱਥ ਫੜਾਇਕੇ, ਸੁੱਟ ਪੁਆਈ ਡਾਂਗ
ਰਾਵੀ ਲੰਘ ਕੇ ਜਾ ਵੜੇ, ਨੱਕੇ ਵਿਚ ਹਜ਼ੂਰ
ਬੇੜੇ ਚਾੜ੍ਹੇ ਨਾਮ ਦੇ, ਸੰਤ ਜਨਾਂ ਦੇ ਪੂਰ
ਖ਼ੁਦ ਪੁਰ, ਮਾਂਗਾ, ਰਾਇਵਿੰਡ, ਪਾਜੀ ਰਾਜਾ ਜੰਗ
ਮਘਿਆਣਾ ਤੇ ਭੰਬਿਆਂ, ਸਹਾਰੀ, ਲਾਖੂ, ਰੰਗ
ਪ੍ਰੇਮ ਨਗਰ ਤੇ ਡੱਫਰਕੇ, ਟਿੱਬਾ ਜੀਆ-ਬੱਗ
ਕੰਗਣਪੁਰ ਜਾ ਤਾਰਿਆ ਨੱਕਾ ਤੱਪਾ ਸੱਗ
ਮਾਝੇ ਵਿਚ ਮੁੜ ਆ ਗਏ, ਚੰਬਾ ਚੋਹਲਾ ਹੋਰ
ਮੱਖੀ, ਕਲਸੀਆਂ, ਵਲਟੋਹਾ, ਸਿਖੀ ਕਰੀ ਬਹੋਰ
ਫਤਹਿ ਸਿੰਘ ਵਲਟੋਹੀਆ, ਤਾਕਤ ਵਿਚ ਮਹਾਨ
ਲੋਹਾਂ ਇਹਨਾਂ ਦਾ ਮੰਨਦਾ, ਕਿੱਕਰ ਸਿੰਘ ਭਲਵਾਨ
ਸਰਨ ਲਈ ਸੀ ਇਹਨਾਂ ਵੀ, ਛੱਡ ਕੇ ਦਾਰੂ ਮਾਸ
ਸਿੰਘ ਸਜੇ ਸਤਿਗੁਰੂ ਦੇ, ਲਾਹ ਵਿਡਾਣੀ ਆਸ।"[28]

ਬਾਬਾ ਕਾਨ੍ਹ ਸਿੰਘ ਜੀ ਨਿਹੰਗ ਪਿੰਡ ਚੱਕ ਰਿਆਸਤ ਮਲੇਰਕੋਟਲਾ ਸਤਿਗੁਰੂ ਜੀ ਦੇ ਸੈਨਾ ਦੇ ਸਾਥੀ ਵੀ ਸਨ ਅਤੇ ਪ੍ਰਮੁੱਖ ਸੂਬੇ ਵੀ ਸਨ। ਉਹਨਾਂ ਨੇ ਪਟਿਆਲੇ ਸ਼ਿਕਲੀਗਰਾਂ ਦੇ ਮਹੱਲੇ ਦੀਵਾਨ ਸਜਾ ਕੇ ਬਹੁਤ ਸਾਰੇ ਲੋਕਾਂ ਨੂੰ

ਸਤਿਗੁਰੂ ਦੇ ਲੜ ਲਾਇਆ। ਕੂਕਿਆਂ ਦੀ ਧੜਾਧੜ ਵਧ ਰਹੀ ਗਿਣਤੀ ਵੇਖ ਕੇ ਮਹਾਰਾਜਾ ਪਟਿਆਲਾ ਚਿੰਤਾਤੁਰ ਹੋਇਆ। ਉਸ ਨੇ ਆਪਣੇ ਕੁਝ ਮੁਸਾਹਿਬਾਂ ਨੂੰ ਪਤਾ ਕਰਨ ਵਾਸਤੇ ਭੇਜਿਆ ਕਿ ਕੂਕਿਆਂ ਦਾ ਢੰਗ ਕੀ ਹੈ? ਇਹ ਕੀ ਕਲਾਮ ਫੂਕਦੇ ਹਨ। ਪਤਾ ਲੈਣ ਗਏ ਸਰਕਾਰੀ ਅਫ਼ਸਰ ਕੂਕੇ ਬਣ ਕੇ ਉਹਨਾਂ ਜੋਗੇ ਹੀ ਹੋ ਗਏ। ਮਲੇਰ ਕੋਟਲਾ ਸ਼ਹੀਦੀ ਸਾਕੇ ਦੇ ਜਥੇਦਾਰ ਭਾਈ ਹੀਰਾ ਸਿੰਘ ਸਕਰੌਦੀ ਵਾਲੇ ਵੀ ਸਰਕਾਰੀ ਅਹਿਲਕਾਰ ਸਨ। ਮਹਾਰਾਜੇ ਦੇ ਕਹਿਣ ਤੇ ਉਹ ਵੀ ਬਾਬਾ ਜੀ ਦੇ ਦੀਵਾਨ ਵਿਚ ਪੁੱਜ ਗਏ ਤਾਂ ਜੁ ਮੈਂ ਸੂਹ ਲੈ ਕੇ ਆਵਾਂ-

"ਹੀਰਾ ਸਿੰਘ ਜੀ ਜਾ ਵੜੇ, ਸ਼ਿਕਲੀਗਰਾਂ ਦੇ ਵਾਸ
ਜਿਥੇ ਬਾਬਾ ਕਾਨ੍ਹ ਸਿੰਘ, ਕਰਦੇ ਸੀ ਨਿਵਾਸ
ਵਰਖਾ ਵਰ੍ਹਦੀ ਸ਼ਬਦ ਦੀ, ਕੀਰਤਨ ਦੀ ਘਨਘੋਰ,
ਆਸ਼ਕ ਸਾਦਕ ਸ਼ਬਦ ਦੇ, ਪੈਲ ਪਾਣ ਜਿਉਂ ਮੋਰ
ਬੈਠੇ ਜਾ ਦੀਵਾਨ ਵਿਚ, ਹੀਰਾ ਸਿੰਘ ਸਰਦਾਰ
ਪੈ ਰਹੀ ਗੁਰ ਸ਼ਬਦ ਦੀ, ਮੱਠੀ ਜਹੀ ਫੁਹਾਰ
ਹੀਰਾ ਸਿੰਘ ਜਾ ਪੁੱਜਿਆ, ਸ੍ਰੀ ਬਾਬਾ ਜੀ ਕੋਲ
ਮੈਂ ਵੀ ਲੈਣਾ ਨਾਮ ਹੈ? ਕਹਿਆ ਮੂੰਹੋਂ ਬੋਲ
ਅੱਗੇ ਸ੍ਰੀ ਬਾਬੇ ਕਿਹਾ, "ਸੁਣ ਸਰਦਾਰਾ! ਬਾਤ
ਚੰਗੀ ਤਰ੍ਹਾਂ ਵਿਚਾਰ ਕੇ, ਦਿਲ ਵਿਚ ਪਾ ਲੈ ਝਾਤ
ਸਿਲਾ ਅਲੂਣੀ ਇਹ ਹੈ, ਸਿੱਖੀ ਖੰਡੇ ਧਾਰ
ਸਿਰ ਟਿਕਾਵੇ ਤਲੀ 'ਤੇ, ਗਲੀ ਏਸ ਵਿਚਕਾਰ
ਸਤਿਗੁਰ ਸਾਹਿਬ ਛੱਡ ਕੇ, ਬੰਦੇ ਦੇ ਦਰਬਾਰ
ਭੁੱਲ ਨਿਵਾਉਣਾ ਸੀਸ ਨਾ, ਏਸ ਵਿਚ ਦਰਕਾਰ
ਦਿਲ ਵਿਚ ਇੱਛਾ ਰੱਖਣੀ, ਲੈਣਾ ਆਪਣਾ ਰਾਜ
ਹੋਇ ਹਕੂਮਤ ਆਪਣੀ, ਆਪਣਾ ਹੋਇ ਸਮਾਜ।"[29]

ਤੇ ਹੋਇਆ ਉਹ ਹੀ ਜੋ ਪ੍ਰੇਮ ਦੀ ਗਲੀ ਵਿਚ ਵੜਨ ਵਾਲਿਆਂ ਨਾਲ ਸਦਾ ਹੁੰਦਾ ਆਇਆ। ਹੀਰਾ ਸਿੰਘ ਰਾਜ ਦਰਬਾਰ ਨੂੰ ਛੱਡ ਕੇ ਦੇਸ਼ ਆਜ਼ਾਦੀ ਲਈ ਜੂਝਣ ਵਾਲੇ ਸੰਤ ਸਿਪਾਹੀਆਂ ਵਿਚ ਸ਼ਾਮਲ ਹੋ ਗਿਆ ਤੇ ਸਭ ਤੋਂ ਪਹਿਲਾਂ ਤੋਪ ਦਾ ਗੋਲਾ ਚੱਖ ਕੇ ਮਲੇਰ ਕੋਟਲੇ ਵਿਖੇ ਬੁਲੰਦ ਮਰਤਬਾ ਹਾਸਲ ਕਰਕੇ ਇਤਿਹਾਸ ਦਾ ਅਮਰ ਪਾਤਰ ਬਣ ਗਿਆ। ਇਸ ਤਰ੍ਹਾਂ ਦੇ ਪਾਤਰਾਂ ਦੀ, ਜੀਵਨ ਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਦੇ ਵਰਣਨ ਦੁਆਰਾ, ਉਸਾਰੀ ਕਰਨ ਦੀ ਕਲਾ ਦਾ ਚੱਕਰਵਰਤੀ ਜੀ ਇਸ ਮਹਾਂ ਕਾਵਿ ਵਿਚ ਸਫ਼ਲਤਾ ਨਾਲ ਪ੍ਰਯੋਗ ਕਰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨ ਦ੍ਰਿਸ਼ਟੀ, ਜੋ ਬਸਤੀਵਾਦ ਦੇ ਨਾਲ ਨਾਲ, ਪੁਰਾਣੀਆਂ ਥੋਥੀਆਂ ਕਦਰਾਂ ਕੀਮਤਾਂ ਤੇ ਆਧਾਰਿਤ ਜਗੀਰਦਾਰੀ ਪ੍ਰਬੰਧ ਦੇ ਵੀ ਖਿਲਾਫ਼ ਹੈ, ਉਸ ਦੇ ਲਿਸ਼ਕਾਰੇ ਵੀ ਕਈ ਥਾਵਾਂ 'ਤੇ ਮਿਲਦੇ ਹਨ। ਵਿਸ਼ੇਸ਼ ਰਾਜਨੀਤਕ ਮੁਹਿੰਮ ਤਹਿਤ ਕਾਬੁਲ, ਕਸ਼ਮੀਰ, ਰੂਸ, ਨੇਪਾਲ ਆਦਿ ਨਾਲ ਸਤਿਗੁਰੂ ਜੀ ਦੇ ਸਫ਼ਾਰਤੀ ਸਬੰਧ ਕਾਇਮ ਹੋਏ ਸਨ। ਨੇਪਾਲ ਜਾਣ ਵਾਲੇ ਦੋਵੇਂ ਸੂਬੇ ਸਤਿਗੁਰੂ ਜੀ ਦੇ ਹੁਕਮ ਦੇ ਉਲਟ ਸ਼ਾਹੀ ਤੁਹਫ਼ੇ ਲੈ ਆਏ ਜਿਸ ਤੇ ਟਿੱਪਣੀ ਕਰਦਿਆਂ ਉਹਨਾਂ ਕਿਹਾ ਕਿ ਇਸ ਸਾਮਾਨ ਦੇ ਨਾਲ ਸਾਡਾ ਸਾਮਾਨ ਵੀ ਫ਼ਰੰਗੀ ਨੇ ਲੁੱਟ ਲੈਣਾ ਹੈ, ਜੋ ਜਨਵਰੀ 1872 ਈ. ਵਿਚ ਲੁੱਟ ਲਿਆ ਗਿਆ ਡੇਰੇ ਸ੍ਰੀ ਭੈਣੀ ਸਾਹਿਬ ਦੀ ਤਲਾਸ਼ੀ ਸਮੇਂ। ਇਸ ਘਟਨਾ ਦਾ ਪੂਰਵ ਸੰਕੇਤ ਦੇ ਕੇ ਚੱਕਰਵਰਤੀ ਜੀ ਮਹਾਂਕਾਵਿ ਦੀਆਂ ਕਾਵਿਕ ਜੁਗਤਾਂ ਦੀ ਅਮੀਰੀ ਪ੍ਰਗਟ ਕਰ ਰਹੇ ਹਨ-

"ਸਾਡੇ ਕੋਲ ਨਾ ਟਿਕੇਗਾ, ਇਹ ਸਾਮੰਤੀ ਮਾਲ
ਸਗਵਾਂ ਹੋਰ ਲੈ ਜਾਇਗਾ, ਸਾਡਾ ਵੀ ਇਹ ਨਾਲ।"[30]

ਅੰਗਰੇਜ਼ ਹਕੂਮਤ ਨੂੰ ਵਦਾਣੀ ਸੱਟ ਮਾਰਨ ਲਈ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ, ਜੋ ਅਸਹਿਯੋਗ ਅੰਦੋਲਨ, ਵਿਦੇਸ਼ੀ ਵਸਤੂਆਂ ਅਤੇ ਸੰਸਥਾਵਾਂ ਦਾ ਬਾਈਕਾਟ, ਸੁਦੇਸ਼ੀ ਦਾ ਪ੍ਰਚਾਰ ਚਲਾਇਆ ਗਿਆ, ਉਸੇ ਦੀਆਂ ਪੈੜਾਂ 'ਤੇ ਚੱਲ ਕੇ ਹੀ ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਦੇ ਖਿਲਾਫ਼ ਵਿਆਪਕ ਅੰਦੋਲਨ ਲਾਮਬੰਦ ਕੀਤਾ ਸੀ। ਸਰਕਾਰੀ ਡਾਕ ਦੇ ਮੁਕਾਬਲੇ ਨਾਮਧਾਰੀਆਂ ਦੀ ਪੰਥਕ ਡਾਕ ਵਧੇਰੇ ਸੁਰੱਖਿਅਤ ਅਤੇ ਤੇਜ਼ ਰਫ਼ਤਾਰ ਸੀ। ਕੂਕਾ ਪੋਸਟਲ ਸਿਸਟਮ ਦਾ ਇੰਚਾਰਜ ਭਾਵੇਂ ਸੂਬਾ ਸਾਹਿਬ ਸਿੰਘ ਸੀ ਪਰ ਹੋਰ ਵੀ ਬਹੁਤ ਸਾਰੇ ਸਿੱਖਾਂ ਦਾ ਇਸ ਵਿਚ ਯੋਗਦਾਨ ਸੀ। ਸਾਡਾ ਕਵੀ ਇਤਿਹਾਸ ਦੇ ਬਹੁਤ ਸਾਰੇ ਅਣਗੌਲਿਆਂ ਪਾਤਰਾਂ ਨੂੰ ਮਹਾਂਕਾਵਿ ਵਿਚ ਸਥਾਨ ਦੇ ਕੇ ਅਮਰਤਾ ਪ੍ਰਦਾਨ ਕਰਨ ਦਾ ਕਾਰਜ ਕਰ ਰਿਹਾ ਹੈ-

ਬਾਬਾ ਲਹਿਣਾ ਸਿੰਘ ਜੀ, ਘਣੀਏ ਕੀ ਸੀ ਪਿੰਡ
ਜਿਨ੍ਹਾਂ ਢੋਈ ਡਾਕ ਸੀ, ਕਰਕੇ ਡਾਢੀ ਹਿੰਡ
ਸਿਆਲਕੋਟ ਦੇ ਜ਼ਿਲ੍ਹੇ ਦੀ, ਏਨ੍ਹਾਂ ਡਾਕ ਸੰਭਾਲ
ਦੱਸਿਆ ਸੀ ਮੈਨੂੰ ਉਨ੍ਹਾਂ, ਉਸਦਾ ਕੁੱਲ ਹਵਾਲ
ਮੰਨਦਾ ਸਾਹਿਬ ਸਿੰਘ ਦਾ, ਲੋਹਾ ਸੀ ਅੰਗਰੇਜ਼
ਪਹਿਲਾਂ ਸਾਰੀ ਖ਼ਬਰ ਉਹ, ਦਏ ਇਨ੍ਹਾਂ ਤੋਂ ਭੇਜ।"[31]

ਅਨੰਦਪੁਰ ਸਾਹਿਬ ਦੇ ਹੋਲੇ ਮੁਹੱਲੇ ਦੇ ਵਰਣਨ ਲਈ ਸਾਡੇ ਕਵੀ ਨੇ ਆਮ ਵਰਤਿਆ ਗਿਆ ਛੰਦ ਦਵੱਈਆ ਛੱਡ ਕੇ ਕੋਰੜਾ ਵੀ ਵਰਤਿਆ ਹੈ ਅਤੇ

ਸਿਰਖੰਡੀ ਵੀ। ਸੰਗਤ ਦੀ ਏਨੀ ਹਾਜ਼ਰੀ ਤੋਂ ਤਖ਼ਤ ਸਾਹਿਬ ਦੇ ਪੁਜਾਰੀ ਅਤੇ ਸਰਕਾਰ ਵੀ ਘਬਰਾਉਂਦੇ ਹਨ ਜਦੋਂ ਕਿ ਸਤਿਗੁਰੂ ਜੀ ਉਹਨਾਂ ਦੀ ਪੁੱਛ ਤੇ ਜੁਆਬ ਦਿੰਦੇ ਹਨ ਕਿ ਅਸੀਂ ਸਾਰੇ ਤਾਂ ਅਜੇ ਵੀ ਨਹੀਂ ਆਏ। ਟੱਬਰ ਵਿਚੋਂ ਇਕ ਅੱਧਾ ਜੀਅ ਹੀ ਆਇਆ ਹੈ। ਘਟਨਾਵਾਂ ਦੇ ਵਰਣਨ ਦੀ ਬਾਰੀਕੀ ਵਿਚ ਚੱਕਰਵਰਤੀ ਜੀ ਲਾਜੁਆਬ ਹਨ ਕਿਉਂਕਿ ਇਹ ਬਚਨ, ਪ੍ਰਸੰਗ, ਸਾਖੀਆਂ ਜਿਹਨਾਂ ਨਾਲ ਹੋਈਆਂ ਬੀਤੀਆਂ ਹਨ ਆਪ ਉਹਨਾਂ ਤੋਂ ਸੁਣ ਕੇ ਹੀ ਕਾਨੀ ਬੱਧ ਕਰ ਰਹੇ ਹਨ–

"ਚੜ੍ਹਿਆ ਏ ਦਲ ਵੀਹ ਪੰਝੀ ਹਜ਼ਾਰ ਦਾ
ਕੰਬ ਰਿਹਾ ਦਿਲ, ਗੋਰੀ ਸਰਕਾਰ ਦਾ

ਉਪਮਾ ਅਲੰਕਾਰ ਵੀ ਸੋਹਣੇ ਵਰਤੇ ਗਏ ਹਨ–

"ਸਾਗਰ ਦੇ ਵਾਂਗ ਪੰਥ, ਠਾਠਾਂ ਮਾਰਦਾ
ਤਰ ਰਿਹਾ ਆਪ ਸੀ ਹੋਰਾਂ ਨੂੰ ਤਾਰਦਾ।"[32]

ਕੁਝ ਅਟੱਲ ਸਚਾਈਆਂ ਵੀ ਇਸ ਮਹਾਂਕਾਵਿ ਵਿਚ ਨਗੀਨਿਆਂ ਵਾਂਗ ਜੜੀਆਂ ਗਈਆਂ ਹਨ–

"ਧਰਮੀ ਦਾ ਦਿਲ ਸਦਾ, ਹੁੰਦਾ ਸਾਫ਼ ਹੈ
ਕਰ ਦੇਂਦਾ ਵੈਰੀ ਨੂੰ ਵੀ, ਉਹ ਮਾਫ਼ ਹੈ।"[33]

ਪ੍ਰਸਿੱਧ ਸਿੱਖ ਇਤਿਹਾਸਕਾਰ, ਗਿਆਨੀ ਗਿਆਨ ਸਿੰਘ ਜੀ ਪਾਸ, ਉਹਨਾਂ ਦੇ ਅੰਤਿਮ ਸਮੇਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ, ਨਾਮਧਾਰੀ ਦਰਬਾਰ ਦੇ ਤਤਕਾਲੀਨ ਮਹਾਂ ਮੰਤਰੀ ਚੱਕਰਵਰਤੀ ਜੀ ਨੇ ਖ਼ੁਦ ਹਾਜ਼ਰ ਹੋ ਕੇ ਉਹਨਾਂ ਦੇ ਪੰਥ ਅਤੇ ਸਾਹਿਤ ਵਿਚ ਪਾਏ ਯੋਗਦਾਨ ਲਈ ਅਭਾਰ ਵਿਅਕਤ ਕੀਤਾ ਸੀ। ਅੰਮ੍ਰਿਤਸਰ ਦੀ ਦੀਵਾਲੀ ਦੇ ਸਮੇਂ ਜਦੋਂ ਪੁਜਾਰੀਆਂ ਨਾਲ ਸਤਿਗੁਰੂ ਜੀ ਦਾ ਅਰਦਾਸ ਕਰਨ ਦੇ ਸੁਆਲ ਤੇ ਤਕਰਾਰ ਹੋਇਆ ਗਿਆਨੀ ਜੀ ਹਾਜ਼ਰ ਸਨ ਤੇ ਉਹਨਾ ਲਿਖਿਆ ਕਿ (ਸ਼ਬਦ ਦੀ ਮਸਤੀ ਵਿਚ) ਦਸਤਾਰ ਉਤਾਰਨ ਤੋਂ ਬਿਨਾਂ ਕੂਕਿਆਂ ਦੀ ਬਾਕੀ ਰੀਤ ਵੈਸੀ ਹੀ ਹੈ ਜੈਸੀ ਸਿੱਖ ਪੰਥ ਵਿਚ ਚਾਹੀਦੀ ਹੈ। ਇਹੋ ਜਿਹੀਆਂ ਸਮਕਾਲੀ ਤੇ ਅੱਖੀਂ ਵੇਖੀਆਂ ਘਟਨਾਵਾਂ ਦੀ ਗਵਾਹੀ ਹੀ ਇਤਿਹਾਸ ਦੇ ਮਹੱਲ ਦੇ ਸਤੰਭ ਬਣਦੀਆਂ ਹਨ–

"ਗਿਆਨੀ ਸ੍ਰੀ ਗਿਆਨ ਸਿੰਘ ਸਿੱਖ ਇਤਿਹਾਸਕਾਰ
ਓਹ ਵੀ ਓਥੇ ਨਾਲ ਸਨ, ਏਸ ਸਮੇਂ ਵਿਚਕਾਰ
ਬੇੜੀ ਚੜ੍ਹਦੇ ਸਤਿਲੁਜੋਂ, ਰਲੇ ਫਲੌਰੋਂ ਨਾਲ
ਕਥਾ ਨਾਨਕ ਪ੍ਰਕਾਸ਼ ਕਰ, ਸੰਗਤ ਕਰਨ ਨਿਹਾਲ
ਇੰਞ ਬਿਤਾਵੇ ਦਿਨ ਉਹਨਾਂ, ਇਕੀ ਵਿਚ ਹਜ਼ੂਰ
ਵੀਹ ਪੰਝੀ ਹਜ਼ਾਰ ਦੇ ਸੰਗਤ ਨਾਲ ਜ਼ਰੂਰ
ਜਦੋਂ ਗਿਆਨੀ ਗਿਆਨ ਸਿੰਘ, ਅੰਤ ਸਮੇਂ ਦੇ ਵਿਚ
ਨਾਭੇ ਪਏ ਬੀਮਾਰ ਸਨ, ਕਰੇ ਬੁਢਾਪੇ ਜਿਚ
ਕੀਤੇ ਦਰਸ ਮੈਂ ਉਨ੍ਹਾਂ ਦੇ ਸ਼ਰਧਾ ਭਗਤੀ ਨਾਲ
ਉਨ੍ਹਾਂ ਇਹ ਸੁਣਾਇਆ, ਅੱਖੀਂ ਡਿੱਠਾ ਹਾਲ।"[34]

ਮਸਤਾਨੇ ਸਿੱਖੀ ਸਿਦਕ ਦੀ ਅਦੁੱਤੀ ਮਿਸਾਲ ਹਨ। ਫਾਂਸੀਆਂ ਤੇ ਲਟਕਣ ਵਾਲੇ, ਤੋਪਾਂ ਅੱਗੇ ਤੂੰਬਾ ਤੂੰਬਾ ਹੋ ਕੇ ਉੱਡ ਜਾਣ ਵਾਲੇ। ਸੂਬੇ, ਸ੍ਰੀ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਾਲੇ ਕੜੀ ਹਨ। ਪਰ ਮਸਤਾਨਿਆਂ ਦੇ ਅਗੰਮੀ ਬੋਲੇ ਸੂਬਿਆਂ ਦੇ ਪ੍ਰਭਾ ਮੰਡਲ ਨੂੰ ਵੀ ਵਿੰਨ੍ਹ ਜਾਂਦੇ ਹਨ–

"ਇਹ ਸੂਬਿਆਂ ਨੂੰ ਆਖਦੇ, ਬਣ ਨਾ ਜਾਇਓ ਮਸੰਦ
ਟੱਕਰਿਓ ਨਾ ਪੰਥ ਨੂੰ, ਬਣਕੇ ਪੂਰੇ ਸੰਦ
ਨਾਮ ਜਪੋ ਬਾਣੀ ਪੜ੍ਹੋ, ਖਾਓ ਨਾ ਚੋਖਾ ਮਾਲ
ਪੂਜਾ ਕਰਦੀ ਭਜਨ ਬਿਨ, ਸਭ ਦਾ ਮੰਦਾ ਹਾਲ।"[35]

ਮਸਤਾਨਿਆਂ ਨੂੰ ਨੰਗਲ (ਮਾਨਸਾ) ਦੀ ਢਾਬ ਤੇ ਸਤਿਗੁਰੂ ਜੀ ਨੇ ਸੂਬਿਆਂ ਦੀ ਸ਼ਿਕਾਇਤ ਤੇ ਡਾਂਗਾਂ ਨਾਲ ਕੁੱਟਿਆ। ਬਾਅਦ ਵਿਚ ਉਨ੍ਹਾਂ ਦਾ ਲੰਗਰ ਵੀ ਬੰਦ ਕਰ ਦਿੱਤਾ। ਤਿੰਨ ਦਿਨ ਨਾ ਮਸਤਾਨਿਆਂ ਕੁਝ ਛਕਿਆ ਤੇ ਨਾ ਹੀ ਸ੍ਰੀ ਸਤਿਗੁਰੂ ਜੀ ਨੇ। ਅਖ਼ੀਰ ਕਸਾਈਵਾੜੇ ਦੇ ਇਕ ਸਰਦਾਰ ਗੁਰਦਿੱਤ ਸਿੰਘ ਨੇ ਮਸਤਾਨਿਆਂ ਨੂੰ ਪ੍ਰਸ਼ਾਦ ਛਕਾਉਣ ਦੀ ਅਰਜ਼ ਮੰਨਵਾ ਲਈ। ਵਿਧਾਤਾ ਸਿੰਘ 'ਤੀਰ' ਆਪਣੀ ਪ੍ਰਸਿੱਧ ਕਵਿਤਾ "ਸਿੱਖੀ ਸਿਦਕ" ਵਿਚ ਲਿਖਦੇ ਹਨ–

'ਤੀਰ' ਇਹ ਹੈ ਪਿਆਰ ਦੀ ਉੱਚ ਝਾਕੀ
ਲੇਸ ਏਸ ਵਿਚ ਦੁਨੀਆਂ ਦੇ ਰੰਗ ਦੀ ਨਹੀਂ।
ਸਿੱਖ ਅੰਨ ਦੇ ਬਿਨਾਂ ਜੇ ਰਹੇ ਭੁੱਖਾ
ਬੁਰਕੀ ਸਤਿਗੁਰੂ ਦੇ ਮੂੰਹੋਂ ਲੰਘਦੀ ਨਹੀਂ।

ਮਸਤਾਨਿਆਂ ਨੂੰ ਸਤਿਗੁਰੂ ਜੀ ਆਪਣੀ ਦੇਹ ਪ੍ਰਾਣ ਕਹਿ ਕੇ ਨਿਵਾਜਦੇ ਹਨ। ਪਿਉ ਪੁੱਤਰਾਂ ਵਿਚ ਉਪਰੋਕਤ ਵਰਗੇ ਕੌਤਕ ਵਾਪਰਦੇ ਰਹਿੰਦੇ ਹਨ। ਚੱਕਰਵਰਤੀ ਜੀ ਦਾ ਵਰਣਨ ਬੜਾ ਜਜ਼ਬੇ ਗੁੱਧਾ ਹੈ ਜਿਸ ਨਾਲ ਕਵਿਤਾ ਦਾ ਰੁਤਬਾ ਵੀ ਵਧਦਾ ਹੈ–

"ਦੱਸੋ ਕੀਹ ਹੈ ਹੁਕਮ, ਸੱਚੇ ਪਾਤਸ਼ਾਹ?
ਕਿਸ ਗੁਨਾਹੋਂ ਕੁੱਟਿਆ ਸੀ, ਮੈਂ ਤੁਸਾਨੂੰ
ਦੱਸੋ ਹੀਰਾ ਸਿੰਘ ਜੀ, ਕੁਝ ਪਤਾ ਜੇ?

ਕੀ ਦੱਸਾਂ ਮੈਂ ਬਾਪੂ, ਮੈਨੂੰ ਕੀ ਪਤਾ?
ਇਕ ਗੁਨਾਹ ਜੇ ਹੋਵੇ, ਦੱਸਾਂ ਓਸ ਮੈਂ।
ਵੱਗ ਗੁਨਾਹਾਂ ਦੇ ਹਨ, ਸਾਡੇ ਫਿਰ ਰਹੇ
ਕਿਹੜੇ ਹੈਨ ਪਸੰਦ, ਆਏ ਤੁਸਾਂ ਨੂੰ।"[36]

ਅੰਮ੍ਰਿਤਸਰ ਬੁੱਚੜ ਬੱਧ ਵਾਲੇ ਸਾਕੇ ਵਿਚ 15 ਸਤੰਬਰ 1871 ਨੂੰ ਚਾਰ ਨਾਮਧਾਰੀ ਸਿੰਘ ਫਾਂਸੀਆਂ 'ਤੇ ਟੰਗ ਕੇ ਸ਼ਹੀਦ ਕਰ ਦਿੱਤੇ ਗਏ। ਇਹਨਾਂ ਵਿਚੋਂ ਹਾਕਮ ਸਿੰਘ ਦਾ ਪਿੰਡ ਮੌੜੇ (ਅੰਮ੍ਰਿਤਸਰ) ਸੀ ਅਤੇ ਉਹਦਾ ਅਜੇ ਸੱਜਰਾ ਹੀ ਵਿਆਹ ਹੋਇਆ ਸੀ। ਹਾਕਮ ਸਿੰਘ ਦੀ ਹਿਰਦੇ ਵੇਧਕ ਗਾਥਾ "ਸੰਤ ਖਾਲਸਾ" ਵਿਚ ਹਰਨਾਮ ਸਿੰਘ ਬਗੁਲੀ ਵਾਲੇ ਨੇ ਇਉਂ ਬਿਆਨੀ ਹੈ–

"ਏਧਰ ਨਾਰ ਘਰ ਦੀ ਓਧਰ ਮੌਤ ਲਾੜੀ,
ਦੋਨਾਂ ਵਿਚ ਹੋ ਗਈ ਤਕਰਾਰ ਸੋਹਣੀ
ਹਾਕਮ ਸਿੰਘ ਦੇਖੋ ਕਿਹੜੀ ਨਾਰ ਵਰਦੈ,
ਇਮਤਿਹਾਨ ਦੀ ਹੋਈ ਵਿਚਾਰ ਸੋਹਣੀ
ਘਰ ਦੀ ਪਦਮਣੀ ਨਾਰ ਨੂੰ ਛੱਡ ਕਰਕੇ,
ਕਰੀ ਮੌਤ ਲਾੜੀ ਸਵੀਕਾਰ ਸੋਹਣੀ
ਬੇਮਿਸਾਲ ਇਹ ਮਿਸਲ ਹਰਨਾਮ ਸਿੰਘਾ!
ਯਾਦ ਰਹੂਗੀ ਵਿਚ ਸੰਸਾਰ ਸੋਹਣੀ!"

ਹਾਕਮ ਸਿੰਘ ਦੀ ਮਾਈ ਸ਼ਹੀਦਾਂ ਦੇ ਸਸਕਾਰ ਦੀ ਕਿਵੇਂ ਤਿਆਰੀ ਕਰਦੀ ਹੈ ਅਤੇ ਉਸਦੀ ਚੜ੍ਹਦੀ ਕਲਾ ਦਾ ਨਜ਼ਾਰਾ ਚੱਕਰਵਰਤੀ ਦੀ ਕਲਮ ਬਖ਼ੂਬੀ ਵਰਣਨ ਕਰਦੀ ਹੈ–

"ਮਾਈ ਹਾਕਮ ਸਿੰਘ ਦੀ, ਸੁਣਕੇ ਸਾਰਾ ਹਾਲ
ਗੱਡਾ ਭਰਕੇ ਲੱਕੜਾਂ, ਮੌੜਿਆਂ ਤੋਂ ਲਿਆ ਨਾਲ
ਕੀਰਤਨ ਕਰਦੀ ਤੁਰ ਪਈ, ਅੰਮ੍ਰਿਤਸਰ ਦੇ ਵੱਲ
ਲੋਕੀਂ ਪੁੱਛਦੇ ਦੱਸਦੀ ਨਾਲ ਠਰੰਮੇ ਗੱਲ
ਤੈਨੂੰ ਕੀਕਰ ਸੁਝਦਾ, ਗਾਣਾ ਮਾਈ ਦੱਸ
ਪੁੱਤਰ ਮੇਰਾ ਮਰ ਗਿਆ, ਪੈ ਅੰਗਰੇਜ਼ਾਂ ਵੱਸ
ਮੈਂ ਸਪੁੱਤੀ ਹੋ ਗਈ, ਮੇਰਾ ਹਾਕਮ ਸ਼ੇਰ
ਤੁਰ ਗਿਆ ਖ਼ਾਤਰ ਧਰਮ ਦੀ, ਜਲਦੀ ਆਵੇ ਫੇਰ
ਚੀਨੀ ਵਾਲੇ ਦੇ ਲਾਲ ਨੂੰ, ਮਾਰ ਨਾ ਸੱਕੇ ਕਾਲ
ਰਾਖਾ ਦਸਵਾਂ ਪਾਤਸ਼ਾਹ, ਤੇ ਵਾਲੀ ਪੁਰਖ ਅਕਾਲ।"[37]

ਇਸੇ ਸਮੇਂ ਹੀ ਰਾਇਕੋਟ ਬੁੱਚੜਬੱਧ ਦੇ ਕਾਂਡ ਵਿਚ ਆਏ ਪਿੱਥੋਂ ਪਿੰਡ ਦੇ ਤਿੰਨ ਸਿੰਘਾਂ ਗੁਰਮੁਖ ਸਿੰਘ, ਮੰਗਲ ਸਿੰਘ ਅਤੇ ਮਸਤਾਨ ਸਿੰਘ ਨੂੰ ਮੌਤ ਦੀ ਸਜ਼ਾ ਦਿੱਤੀ ਗਈ। ਇਹ ਪ੍ਰਸੰਗ ਸਾਡਾ ਮਹਾਂਕਵੀ ਜ਼ਿਆਦਾਤਰ ਕਬਿੱਤ ਛੰਦ ਵਿਚ ਨਿਭਾਉਂਦਾ ਹੈ। ਕਬਿੱਤ ਦੇ ਅਨੁਪ੍ਰਾਸ, ਜਮਕ ਅਤੇ ਰਵਾਨੀ ਖਿੱਚ ਪਾਉਂਦੇ ਹਨ। ਮਹਾਂਕਵੀ ਵਿਚ ਵਧੀਆ ਕਿੱਸਾਕਾਰਾਂ ਵਾਲੇ ਕਵਿਤਾ ਦੇ ਸਾਰੇ ਗੁਣ ਵਿਦਮਾਨ ਹਨ। ਕਿੱਸਾ ਕਾਵਿ ਨੂੰ ਸਾਹਿਤਕ ਕਵਿਤਾ ਦੀ ਚੱਸ ਦੇ ਕੇ ਉੱਤਮ ਕਾਵਿ ਦੀ ਰਚਨਾ ਕੀਤੀ ਗਈ। ਸੰਖੇਪਤਾ ਵੀ ਇਸ ਮਹਾਂਕਾਵਿ ਦਾ ਮੀਰੀ ਗੁਣ ਹੈ। ਬੇਲੋੜੇ ਵਿਸਥਾਰ ਅਤੇ ਦੁਹਰਾਉ ਤੋਂ ਬਚਿਆ ਗਿਆ ਹੈ। ਜਦੋਂ ਗ਼ੁਲਾਬ ਸਿੰਘ ਵਾਅਦਾ ਮੁਆਫ਼ ਹੋ ਗਿਆ ਅਤੇ ਰਾਇਕੋਟ ਬੁੱਚੜ ਕਾਂਡ ਵਿਚ ਭਾਗ ਲੈਣ ਵਾਲੇ ਸਿੰਘਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਭੇਜੇ ਗਏ, ਦੱਸਣ ਲੱਗਾ ਤਾਂ ਹਜ਼ੂਰ ਨੂੰ ਬੱਸੀਆਂ ਦੀ ਕੋਠੀ ਵਿਚ ਹਾਕਮਾਂ ਨੇ ਸੱਦ ਲਿਆ। ਸਤਿਗੁਰੂ ਜੀ ਨੇ ਜੁਆਬ ਦਿੱਤਾ ਕਿ ਜੇ ਮੈਂ ਹੀ ਇਹ ਕੰਮ ਕਰਵਾਉਣਾ ਸੀ ਤਾਂ ਫਿਰ ਸਾਰੇ ਪੰਜਾਬ ਦੇ ਚੋਣਵੇਂ ਸੂਰਮੇ ਮੇਰੀ ਸੰਗਤ ਵਿਚ ਹਨ, ਜਿਹੜੇ ਇਕੋ ਰਾਤ ਵਿਚ ਤੁਹਾਡਾ ਬੀ ਨਾਸ ਕਰ ਸਕਦੇ ਹਨ। ਉਹਨਾਂ ਦੇ ਹੁੰਦਿਆਂ ਮੈਂ ਗੁਲਾਬੇ ਵਰਗੀਆਂ ਚਵਲਾਂ ਨੂੰ ਹੀ ਇਹ ਕਾਰਾ ਕਰਨ ਲਈ ਕਹਿਣਾ ਸੀ–

"ਸ਼ਿਸ਼ਨ ਅੰਬਾਲਾ ਦੇ, ਕਨੂੰਨ ਦਾ ਦਵਾਲਾ ਕੱਢਣ
ਸੱਚ ਦਾ ਪੁਜਾਰੀ ਚੱਲ ਬੱਸੀਆਂ 'ਚ ਆਇਆ ਸੀ।
ਪੁੱਛਿਆ ਸੀ ਸਿੰਘ ਤੁਸੀਂ ਬੁੱਚੜ ਵੱਢਣ ਭੇਜੇ?
ਸੱਚੇ ਸਤਿਗੁਰੂ ਜੀ ਨੇ ਸੁਣ ਫੁਰਮਾਇਆ ਸੀ।
ਸੂਰਮੇ ਜੋ ਆਹਲਾ ਸਾਰੇ ਦੇਸ਼ ਦੇ ਨੇ ਮੇਰੇ ਕੋਲ
ਜਿਨ੍ਹਾਂ ਨੂੰ ਮੈਂ ਫੜ ਚੋਰੀ ਯਾਰੀਉਂ ਹਟਾਇਆ ਸੀ
ਚਾਹਵਾਂ ਇਕ ਰਾਤ 'ਚ ਮੁਕਾਵਾਂ ਬੀ ਜ਼ਾਲਮਾਂ ਦਾ
ਗਊ ਘਾਤੀ ਦੋਖੀਆਂ ਦਾ ਕਰਾਦਿਆਂ ਸਫ਼ਾਇਆ ਸੀ।[38]

ਮਲੇਰ ਕੋਟਲੇ ਸਾਕੇ ਦੀ ਜਿਸ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਗਿਣਤੀ ਚਾਰ ਵੀਹਾਂ ਨੂੰ ਪਹੁੰਚ ਜਾਂਦੀ ਹੈ, ਨਾਮਧਾਰੀ ਇਤਿਹਾਸ, ਵਿਚ ਕਰਬਲਾ ਦੇ ਇਸਲਾਮੀ ਸਾਕੇ ਜੈਸੀ ਸਥਿਤੀ ਹੈ। ਸ੍ਰੀ ਭੈਣੀ ਸਾਹਿਬ ਮਾਘੀ ਦਾ ਮੇਲਾ 1872 ਈ. ਵਿਚ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾ ਦੇ ਗੁਜ਼ਰ ਜਾਣ ਤੇ ਉਹਨਾਂ ਦੀ ਯਾਦ ਵਿਚ ਹੋਇਆ। ਚੱਕਰਵਰਤੀ ਜੀ ਨੂੰ ਇਹ ਘਟਨਾ ਲੰਗਰ ਸ੍ਰੀ ਭੈਣੀ ਸਾਹਿਬ ਦੇ ਮਹੰਤ ਰਾਘੋ ਸਿੰਘ ਅਤੇ ਬਾਬਾ ਸੁੰਦਰ ਸਿੰਘ ਗਊਆਂ ਸਾਂਭਣ ਵਾਲਿਆਂ ਨੇ ਸੁਣਾਈ ਸੀ ਜੋ ਉਸ ਸਮੇਂ ਦੇ ਚਸ਼ਮਦੀਦ ਗਵਾਹ ਦੀ ਹੈਸੀਅਤ ਰੱਖਦੇ ਸਨ–

"ਲਿਖ ਭੇਜੀ ਸਭ ਪੰਥ ਨੂੰ, ਸਾਹਿਬ ਸਿੰਘ[39] ਅਰਦਾਸ
ਆਵੋ ਭੈਣੀ ਸਾਹਿਬ ਵਿਚ, ਮਾਘੀ ਦਾ ਦਿਨ ਖ਼ਾਸ
ਆਇਆ ਸਾਰਾ ਪੰਥ ਚੱਲ, ਸਤਿਗੁਰੂ ਦਰਸਨ ਕਾਜ
ਤਾਰਿਆਂ ਦੇ ਵਿਚ ਚੰਨ ਜਿਉਂ, ਸੰਗਤ ਵਿਚ ਮਹਾਰਾਜ
... ... ... ...
ਬਾਬਾ ਰਾਘੋ ਸਿੰਘ ਜੀ, ਲੰਗਰ ਦੇ ਸੀ ਮਹੰਤ
ਮੈਨੂੰ ਦੱਸਿਆ ਉਨ੍ਹਾਂ ਨੇ, ਇਹ ਸਾਰਾ ਵਰਤੰਤ
... ... ... ...
ਦਿਨੋ ਦਿਨ ਸੀ ਵਧ ਰਿਹਾ, ਪੰਥਕ ਤੇਜ ਅਰੂਜ
ਪਰ ਗੋਰੇ ਸਨ ਚਾਹੁੰਦੇ ਮਿਟ ਜਾਏ ਨਾਮ ਨਮੂਜ
ਹੀਰਾ ਸਿੰਘ ਜੀ ਆਦ ਲੌ, ਲਹਿਣਾ ਸਿੰਘ ਸਰਦਾਰ
ਜਥੇ ਸ਼ਹੀਦੀ ਦੇ ਇਹ, ਦੋਵੇਂ ਜਥੇਦਾਰ
ਗਿਆਨੀ ਸਿੰਘ ਦੀ ਮੌਤ ਦਾ ਸਭ ਦਿਲ ਭਰਿਆ ਰੋਸ
ਬੇਗੁਨਾਹ ਮਹਾਤਮਾ, ਐਵੇਂ ਮਾਰਿਆ ਕੋਸ
ਕਰਦਾ ਸਾਰਾ ਪੰਥ ਸੀ, ਗਿਆਨੀ ਦਾ ਸਤਿਕਾਰ
ਝੂਠੀਆਂ ਘੜ ਕਹਾਣੀਆਂ[40] ਉਹਨੂੰ ਦਿੱਤਾ ਮਾਰ
... ... ... ...
ਜੰਵ ਗਿਆਨੀ ਸਿੰਘ ਦੀ, ਚੜੀਏ ਅਸੀਂ ਜ਼ਰੂਰ
ਚੜ੍ਹਕੇ ਧਰਮ ਜਹਾਜ਼ 'ਤੇ ਲਹੀਏ ਪਹਿਲੇ ਪੂਰ।"[41]

ਭਾਈ ਚੰਦਾ ਸਿੰਘ ਝੱਬਰਾਂ ਵਾਲੇ ਦੇ ਬਾਰਾਂ ਮਾਹ ਵਿਚ ਵੀ ਮਲੇਰ ਕੋਟਲੇ ਦੇ ਸ਼ਹੀਦੀ ਜਥੇ ਦੇ ਮਸਤਾਨੇ ਇਹ ਸ਼ਬਦ ਪੜ੍ਹ ਰਹੇ ਹਨ-

"ਜੰਵ ਗਿਆਨੀ ਸਿੰਘ ਦੀ ਜਾਣਾ"

ਆਪਣੇ ਅਕੀਦੇ ਵਾਸਤੇ, ਬੇਦੋਸ਼ ਹੀ ਕਿਸੇ ਕੇਸ ਵਿਚ ਸ਼ਹੀਦ ਹੋਣ ਵਾਲੇ ਵਿਦਵਾਨ ਅਤੇ ਸਤਿਕਾਰੇ ਸੂਬੇ ਲਈ ਆਪਣਾ ਪ੍ਰੇਮ, ਇਸ ਤਰ੍ਹਾਂ ਹੀ ਤਾਂ ਸ਼ਹੀਦੀਆਂ ਦੀਆਂ ਉੱਚ ਪ੍ਰੰਪਰਾਵਾਂ ਸਥਾਪਿਤ ਕਰਨ ਵਾਲੇ ਸੂਰਬੀਰ ਪੇਸ਼ ਕਰਿਆ ਕਰਦੇ ਹਨ।

ਚੱਕਰਵਰਤੀ ਜੀ ਜਨਮ ਤੋਂ ਪੁਆਧੀ ਹਨ। ਰੁਜ਼ਗਾਰ ਵਾਸਤੇ ਪਟਿਆਲੇ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ, ਜਿਥੇ ਸਾਰਾ ਪੰਜਾਬ ਮੇਲਿਆਂ ਹੋਲਿਆਂ ਦੇ ਸਮੇਂ ਇਕੱਠਾ ਹੁੰਦਾ ਹੈ, ਉਥੋਂ ਦਾ ਨਿਵਾਸ ਚੱਕਰਵਰਤੀ ਜੀ ਨੂੰ ਕੇਂਦਰੀ ਬੋਲੀ ਦੇ ਸਰੂਪ ਦੇ ਨੇੜੇ ਲਿਆਉਂਦਾ ਹੈ, ਪਰ ਪਟਿਆਲੇ ਦੀ ਬੋਲੀ ਅਲੋਪ ਕਿਵੇਂ ਹੋ ਸਕਦੀ ਹੈ। ਫਰਵਾਹੀ ਦੇ ਲੰਬੜਦਾਰ ਗੁਰਮੁਖ ਸਿੰਘ ਅਤੇ ਕਰੂੰਜੜੇ ਦੇ ਵਾਰਤਾਲਾਪ ਵਿਚ ਪਟਿਆਲਾ ਰੰਗ ਝਲਕਦਾ ਹੈ-

ਜੇ ਤੂੰ ਉੱਤਰ ਤੁਰ ਪਏਂ, ਹੋਇ ਸੁਖਾਲਾ ਬੈਲ
ਮੈਂ ਵੀ ਜਾਣਾ ਸ਼ਹਿਰ ਹੈ, ਚੱਲੀਏ ਗੈਲੇ ਗੈਲ।"[42]

ਸ਼ਹੀਦੀ ਜਥੇ ਦਾ ਪਹਿਲਾ ਨਿਸ਼ਾਨਾ ਮਲੇਰ ਕੋਟਲਾ ਦੀ ਮੁਸਲਮਾਨੀ ਰਿਆਸਤ ਹੈ। ਛੋਟੀ ਰਿਆਸਤ ਹੈ। ਨਵਾਬ ਨਾ-ਬਾਲਿਗ ਹੈ। ਕੰਮ ਡੀ.ਸੀ. ਲੁਧਿਆਣਾ ਕਾਵਨ ਇਸ ਰਿਆਸਤ ਦਾ ਵੇਖਦਾ ਹੈ। ਮਲੇਰ ਕੋਟਲੇ ਤੋਂ ਅੱਗੇ ਵੀ ਉਹਨਾਂ ਦੀ ਯੋਜਨਾ ਸੀ-

"ਆਓ ਨਿਕਲੋ ਵਿਚ ਮੈਦਾਨ ਦੇ, ਚੱਲ ਲਈਏ ਕੋਟਲਾ ਮਾਰ
ਫਿਰ ਉੱਠਾ ਕੇ ਨਾਭਾ ਸੋਧੀਏ, ਸੰਗਰੂਰ ਨੂੰ ਕਰੀਏ ਪਾਰ
ਫਿਰ ਚੱਲ ਪਟਿਆਲੇ ਜਾ ਵੜੋ, ਲਉ ਇਕ ਹੰਭਲਾ ਮਾਰ
ਏਨ੍ਹਾਂ ਅੱਤ ਚੱਕੀ ਰਜਵਾੜਿਆਂ, ਪਏ ਕਰਦੇ ਜ਼ੁਲਮ ਅਪਾਰ
ਏਨ੍ਹਾਂ ਗੋਰੇ ਆਂਦੇ ਸੱਦ ਕੇ, ਸਿੰਘ ਦਿੱਤੇ ਜੇ ਦੁਤਕਾਰ
ਚੱਲ ਪੁੱਛੀਏ ਪਹਾੜਾ ਸਿੰਘ[43] ਨੂੰ ਜੋ ਹੈ ਬਿੱਲਿਆਂ ਦਾ ਯਾਰ।"[44]

ਸ੍ਰੀ ਸਤਿਗੁਰੂ ਜੀ ਉਹਨਾਂ ਸਿੰਘਾਂ ਨੂੰ ਖ਼ੁਦ ਵੀ ਸਮਝਾਉਂਦੇ ਹਨ ਅਤੇ ਸੂਬਿਆਂ ਨੂੰ ਵੀ ਭੇਜਕੇ ਅਜੇ ਸਬਰ ਕਰਨ ਲਈ ਆਖਦੇ ਹਨ। ਪਰ ਉਹ ਸ਼ਹੀਦੀ ਜ਼ਾਮ ਛਕਣ ਲਈ ਉਤਾਵਲੇ ਹੀ ਏਨੇ ਸਨ ਕਿ ਉਹਨਾਂ ਤੇ ਕਿਸੇ ਵੀ ਦਲੀਲ ਨੇ ਕਾਟ ਨਹੀਂ ਕੀਤੀ। ਭਾਈ ਹਰਨਾਮ ਸਿੰਘ ਬਗੁਲੀ ਵਾਲੇ ਵੀ ਇਸੇ ਮੱਤ ਦੀ ਪੁਸ਼ਟੀ ਕਰਦੇ ਹਨ-

ਕਿਹਾ ਸਤਿਗੁਰਾਂ ਨੇ ਸੀਗਾ ਬਹੁਤ ਅੱਛਾ
ਆਖਾ ਮੰਨਿਆਂ ਨਹੀਂ ਮਸਤਾਨਿਆਂ ਨੇ
ਬਿਨਾਂ ਸਮੇਂ ਭੈੜੀ ਛੇੜੀ ਛੇੜਖਾਨੀ,
ਵਕਤ ਸੋਚਿਆ ਨਹੀਂ ਨਿਦਾਨਿਆਂ ਨੇ
ਸ਼ਮ੍ਹਾ ਧਰਮ ਤੇ ਜਲਣ ਪਤੰਗ ਚੱਲੇ
ਪੁੱਛੀ ਬਾਤ ਨਾ ਫੇਰ ਪ੍ਰਵਾਨਿਆਂ ਨੇ
ਬੁੱਚੜ ਮਾਰਨੇ ਲੀਏ ਹਰਨਾਮ ਸਿੰਘਾ!
ਕਮਰ ਕੱਸੇ ਕਰ ਲਏ ਦੀਵਾਨਿਆਂ ਨੇ।"[45]

ਸਤਿਗੁਰੂ ਜੀ ਨੇ ਅੰਗਰੇਜ਼ ਸਰਕਾਰ ਦੇ ਖਿਲਾਫ਼ ਇਸ ਤਰ੍ਹਾਂ ਦੀ ਸਿੱਧੀ ਕਾਰਵਾਈ ਨੂੰ ਉਸ ਸਮੇਂ ਹਿਮਾਲੇ ਨਾਲ ਮੱਥਾ ਲਾਉਣ ਵਰਗੀ ਭੁੱਲ ਦੱਸ ਕੇ ਮਸਤਾਨਿਆਂ ਨੂੰ ਸਾਰੇ ਦੇਸ਼ ਦੀ ਸਿਆਸੀ ਤਸਵੀਰ ਖਿਚ ਕੇ ਵਿਖਾ ਦਿੱਤੀ-

"ਮੇਰਾ ਕਿਹਾ ਮੰਨ ਜੇ, ਕਰ ਲਵੋ ਕੁਝ ਇੰਤਜ਼ਾਰ
ਰੀਝ ਤੁਹਾਡੀ ਕਰ ਦਏ, ਪੂਰੀ ਸਭ ਕਰਤਾਰ
ਵੈਰੀ ਬਹੁਤ ਚਲਾਕ ਹੈ, ਕਰ ਲਓ ਇਹ ਖ਼ਿਆਲ
ਮੱਥਾ ਲਾਣਾ ਚਾਹੁੰਦੇ, ਤੁਸੀਂ ਹਿਮਾਲੇ ਨਾਲ
ਕਾਬੂ ਕੀਤਾ ਆਣ ਜਿਸ ਸਾਰਾ ਹਿੰਦੁਸਤਾਨ
ਕਿਸੇ ਉਘਾੜੀ ਅੱਖ ਨਾ, ਸੁੱਤੇ ਲੰਮੀਆਂ ਤਾਣ
ਮਰਹਟੇ ਰਾਜਪੂਤ ਸਿੱਖ, ਬੰਗਾਲੀ ਅਤੇ ਨਰੇਸ਼
ਸੱਯਦ ਮੁਗ਼ਲ ਪਠਾਣ ਸ਼ੇਖ, ਮਾਰੀ ਬੈਠੇ ਘੇਸ
ਕਰਨਾ ਚਾਹੁੰਦੇ ਕੰਮ ਜੋ, ਤੁਸੀਂ ਨਾਲ ਤਲਵਾਰ
ਮਾਲਾ ਨਾਲ ਹੋ ਜਾਇਗਾ, ਬਿਨਾਂ ਕਿਸੇ ਤਕਰਾਰ।"[46]

ਹੀਰਾ ਸਿੰਘ ਜੀ ਗੁਰੂ ਤੇਗ ਬਹਾਦਰ ਦੇ ਰਸਤੇ ਤੇ ਤੁਰਨ ਦੀ ਗੱਲ ਕਰ ਰਹੇ ਹਨ। ਉਹ ਕਹਿੰਦੇ ਹਨ ਕਿ ਖਾਲਸੇ ਦਾ ਜਨਮ ਹੀ ਅਸਾਵੀਆਂ ਹਾਲਤਾਂ ਹੁੰਦਿਆਂ ਵੀ ਜ਼ੁਲਮ ਨਾਲ ਟੱਕਰ ਲੈਣ ਵਾਸਤੇ ਹੀ ਹੋਇਆ ਹੈ। ਉਹ ਸਿੰਘਾਂ ਨੂੰ ਵੰਗਾਰਦੇ ਹਨ-

ਤੁਸੀਂ ਵੀ ਵਾਂਗ ਨਪੁੰਸਕਾਂ, ਜੇ ਬੈਠੋ ਚੁੱਪ ਧਾਰ
ਬੇੜੀ ਦੇਸ਼ ਗ਼ੁਲਾਮ ਦੀ, ਡੁੱਬੇਗੀ ਮੰਝਦਾਰ
ਜੇ ਸੀ ਵਾਂਗ ਨਕਾਰਿਆਂ, ਤੁਸੀਂ ਵੀ ਕਰਨੀ ਮੌਜ
ਭਰਤੀ ਨਹੀਂ ਸੀ ਹੋਵਣਾ, ਵਿਚ ਗੁਰੂ ਕੀ ਫੌਜ।"[47]

ਮਸਤਾਨਿਆਂ ਦਾ ਜਥਾ ਮਲੇਰ ਕੋਟਲੇ ਦੇ ਗਊ ਘਾਤੀਆਂ ਤੇ ਹਮਲਾ ਕਰਨ ਲਈ ਵਧ ਰਿਹਾ ਹੈ। ਰਸਤੇ ਵਿਚ ਧਮੋਟ ਪਿੰਡ ਦਾ ਇਕ ਮਸ ਫੁੱਟ ਗੱਭਰੂ ਹਰਨਾਮ ਸਿੰਘ ਵੀ ਜੋ ਕਿ ਕੂਕਾ ਨਹੀਂ ਆਪਣੇ ਹਾਣ ਦੇ ਨੌਜੁਆਨਾਂ ਨੂੰ ਮੌਤ ਰਾਣੀ ਦਾ ਘੁੰਡ ਚੁੱਕਣ ਲਈ ਪੈਲਾਂ ਪਾਂਦਿਆਂ ਜਾਂਦੇ ਵੇਖਦਾ ਹੈ ਤਾਂ ਉਹ ਵੀ ਕੀਲਿਆ ਗਿਆ। ਉਹਨੇ ਵੀ ਇਸ ਜਥੇ ਦੇ ਹੋਰ ਮੈਂਬਰਾਂ ਜਿਉਂ ਕੋਟਲੇ ਦੇ ਰੱਕੜ ਵਿਚ ਤੋਪ ਨਾਲ ਫੇਰੇ ਲੈ ਕੇ, ਇਤਿਹਾਸ ਨੂੰ ਅਮਰਤਾ ਪ੍ਰਦਾਨ ਕੀਤੀ। ਇਸ ਹਰਨਾਮ ਸਿੰਘ ਦੇ ਨਖਸ਼ਿਖ ਦੇ ਵਰਣਨ ਸਮੇਂ ਚੱਕਰਵਰਤੀ ਜੀ ਦੀ ਕਾਵਿ ਕਲਾ ਬੁਲੰਦੀਆਂ ਛੂਹ ਰਹੀ ਹੈ-

"ਅੱਤ ਸੁਨੱਖਾ ਪੁੱਜ ਕੇ, ਅੱਲ੍ਹੜ ਬੇ-ਪ੍ਰਵਾਹ
ਬਦਨ ਗਠੀਲਾ ਘਣ ਜਿਉਂ, ਉੱਚੀ ਲਏ ਨਾ ਸਾਹ
ਬਾਹਵਾਂ ਵੇਲਣ ਵੇਲੀਆਂ, ਡੌਲੇ ਸਖ਼ਤ ਵਿਸ਼ਾਲ
ਮੂੰਗਲੀਆਂ ਜਿਉਂ ਪੱਟ ਉਸ, ਹਾਥੀ ਜੇਹੀ ਚਾਲ
... ... ... ...
ਮੂੰਹ 'ਚੋਂ ਕਿਰਦੇ ਫੁੱਲ ਸਨ, ਜਦੋਂ ਕਰੇ ਗੱਲਬਾਤ
ਸਾਥੀ ਤਰਸਣ ਹਾਣ ਦੇ, ਕਦ ਇਹ ਪਾਵੇ ਝਾਤ।"[48]

ਇਸ ਸਾਕੇ ਦਾ ਅੱਖੀਂ ਡਿੱਠਾ ਵਰਣਨ ਚੱਕਰਵਰਤੀ ਜੀ ਨੇ ਸੰਤ ਹੀਰਾ ਦਾਸ ਉੱਗੀ ਚਿੱਟੀ ਵਾਲਿਆਂ ਦੇ ਮੂੰਹੋਂ ਸੁਣਕੇ ਇਉਂ ਲਿਖਿਆ-

"ਕੋਟਲੇ ਦੇ ਵਿਚ ਨਾਲ ਸਨ, ਹੀਰਾ ਦਾਸ ਮਹੰਤ
ਉੱਗੀ ਚਿੱਟੀ ਰਹੇ ਜੋ, ਬਣੇ ਉਦਾਸੀ ਸੰਤ
ਉਨ੍ਹਾਂ ਨੇ ਸੀ ਦੱਸਿਆ, ਮੈਨੂੰ ਸਾਰਾ ਹਾਲ
ਸਿੰਘਾਂ ਨੇ ਜੋ ਕੋਟਲੇ, ਕੀਤੀ ਵੈਰੀਆਂ ਨਾਲ
ਜਿਧਰ ਪੈਂਦੇ ਸਿੰਘ ਸਨ, ਲੈ ਸਤਿਗੁਰ ਦਾ ਨਾਮ
ਧਾੜ ਮਾਂਗਵੀ ਭੱਜਦੀ, ਵਿਚੇ ਛੱਡ ਮੈਦਾਨ।"[49]

ਮਲੇਰ ਕੋਟਲੇ ਦੇ ਬੁੱਚੜਾਂ ਨੂੰ ਸੋਧਣ ਅਤੇ ਜਥੇਦਾਰ ਹੀਰਾ ਸਿੰਘ ਦੇ ਸਮੁੰਦ ਖਾਂ ਪਠਾਣ ਨਾਲ ਦੁੰਦ ਯੁੱਧ ਕਰਨ ਤੋਂ ਬਾਦ ਇਹ ਜਥਾ ਰੜ ਪਿੰਡ ਵਿਚ ਉਤਾਰੇ ਕਰਦਾ ਹੈ। ਜ਼ਖ਼ਮੀਆਂ ਸਿੰਘਾਂ ਨੂੰ ਕੁਝ ਸੰਭਾਲਿਆ ਗਿਆ। ਹੀਰਾ ਸਿੰਘ ਹੋਰਾਂ ਨੇ ਸਿੰਘਾਂ ਨੂੰ ਕਿਹਾ ਕਿ ਬਾਪੂ ਜੀ (ਸਤਿਗੁਰੂ ਰਾਮ ਸਿੰਘ ਜੀ) ਦੀ ਮੱਤ ਤਾਂ ਠੀਕ ਸੀ, ਲੋਕ ਬਿੱਲਿਆਂ ਦੇ ਰਾਜ ਹੇਠ ਸੰਤੁਸ਼ਟ ਬੈਠੇ ਹਨ, ਹੁਣ ਹੋਰ ਲੜਾਈ ਦੇ ਹਾਲਾਤ ਸਾਜ਼ਗਾਰ ਨਹੀਂ। ਅਸੀਂ ਤਾਂ ਹੁਣ ਸ਼ਹੀਦੀ ਬਾਟੇ ਛਕਾਂਗੇ। ਜਿਹਨਾਂ ਸਰੀਰਾਂ ਦਾ ਇਰਾਦਾ ਨਾ ਬਣਦਾ ਹੋਵੇ ਉਹ ਬੜੀ ਖ਼ੁਸ਼ੀ ਨਾਲ ਇਥੋਂ ਹਰਨ ਹੋ ਸਕਦੇ ਹਨ। ਸੰਤ ਇੰਦਰ ਸਿੰਘ ਚੱਕਰਵਰਤੀ ਭਗਵਾਨ ਸਿੰਘ ਅੜਬੰਗੀ, ਹੀਰਾ ਦਾਸ ਮੂੰਮਾ ਗਹਿਲਾਂ (ਫੇਰ ਉੱਗੀ ਚਿੱਟੀ) ਆਦਿਕ ਉਹਨਾਂ ਜਾਣ ਵਾਲੇ ਕੁਝ ਕੁ ਸਿੰਘਾਂ ਨਾਲ ਜਦੋਂ ਬਚਨ ਕਰਦੇ ਤਾਂ ਉਹਨਾਂ ਦੀ ਉੱਚ ਆਤਮਿਕ ਅਵਸਥਾ ਦਾ ਭਰਪੂਰ ਵਰਣਨ ਕਰਦੇ ਹਨ-

"ਜਦ ਮੈਂ ਪੁੱਛਦਾ ਉਨ੍ਹਾਂ ਨੂੰ, ਉਸ ਸਮੇਂ ਦੀ ਗੱਲ
ਅੰਦਰ ਜਾਣੋਂ ਮੱਚਦੀ, ਉਹਨਾਂ ਦੇ ਤਰਥੱਲ
ਯਾਦ ਕਰ ਉਸ ਸਮੇਂ ਨੂੰ, ਰੋਂਦੇ ਧਾਹੀਂ ਮਾਰ
ਆਂਹਦੇ ਹੁੰਦੀ ਗੱਲ ਨਾ, ਸੰਘੋ ਸਾਡਿਓਂ ਬਾਹਰ
ਉਨ੍ਹਾਂ ਦਿਨਾਂ ਵਿਚ ਜੋ, ਮਾਣਿਆ ਅਸੀਂ ਸੁਆਦ
ਭੁੱਲ ਸਕੇ ਕਈ ਜਨਮ ਨਾ ਸਾਨੂੰ ਉਸਦੀ ਯਾਦ
ਕਿਉਂ ਨਾ ਮਰ ਗਏ ਸਾਂ ਅਸੀਂ, ਤਦੋਂ ਸ਼ਹੀਦਾਂ ਨਾਲ
ਕੀ ਖਟਿਆ ਹੁਣ ਬਚ ਰਹੇ, ਹੱਡ ਲਏ ਨੇ ਗਾਲ।"[50]

ਚੱਕਰਵਰਤੀ ਜੀ ਨੇ ਆਪਣੇ ਮਹਾਂਕਾਵਿ ਦੀ ਅਮੀਰੀ ਵਿਚ ਵਾਧਾ ਕੀਤਾ ਹੈ, ਨਿੱਕੇ ਨਿੱਕੇ ਪ੍ਰਸੰਗ ਲਿਖ ਕੇ। ਪ੍ਰਸੰਗ ਜੋ ਸੀਨਾ-ਬਸੀਨਾ ਦੀ ਰਵਾਇਤ ਮੁਤਾਬਕ ਉਹਨਾਂ ਤੱਕ ਪੁੱਜੇ ਸਨ। ਮਿਸਾਲ ਵਜੋਂ ਜਦੋਂ ਸ਼ੇਰਪੁਰ ਥਾਣੇ ਤੋਂ ਸ਼ਹੀਦ ਕਰਨ ਲਈ ਕੂਕਿਆਂ ਦੇ ਜਥੇ ਨੂੰ ਗੱਡਿਆਂ 'ਤੇ ਬਿਠਾ ਕੇ ਕੋਟਲੇ ਦੇ ਰੱਕੜ ਵੱਲ ਲਿਜਾਇਆ ਜਾ ਰਿਹਾ ਹੈ ਤਾਂ ਸ਼ਹੀਦੀਆਂ ਦੀਆਂ ਉੱਚ ਪ੍ਰੰਪਰਾਵਾਂ ਦਾ ਵਰਣ ਕਰਨ ਲਈ, ਘਾਹ ਖੋਤਦੇ ਦੋ ਕਿਸਾਨ ਵੀ ਉਹਨਾਂ ਦੇ ਗੱਡਿਆਂ 'ਤੇ ਚੜ੍ਹ ਗਏ। ਹੀਰਾ ਸਿੰਘ ਦੇ ਸਮਝਾਉਣ ਬੁਝਾਉਣ ਦੇ ਬਾਅਦ ਵੀ ਉਹ ਉਤਰਨਾ ਨਹੀਂ ਮੰਨਦੇ, ਸਾਹਵੇਂ ਵਾਪਰਨ ਵਾਲੇ ਸਾਕੇ ਦੀ ਗੰਭੀਰਤਾ ਨੂੰ ਸਮਝਦਿਆਂ ਹੋਇਆਂ ਵੀ ਉਹ ਹੀਰਾ ਸਿੰਘ ਨੂੰ ਕੂਕੇ ਬਣਨ ਦੀ ਬੇਨਤੀ ਕਰਦੇ ਹਨ ਅਤੇ ਫਿਰ-

"ਹੀਰਾ ਸਿੰਘ ਜੀ ਭਜਨ ਦੱਸ, ਕੰਨ 'ਚ ਮਾਰੀ ਫੂਕ
ਉੱਠੇ ਝੱਟ ਪਟ ਉਹ ਦੋਏ, ਕੂਕਿਆਂ ਵਾਂਗੂ ਕੂਕ
"ਮੋਹਿ ਮਰਨੈ ਕਾ ਚਾਉ ਹੈ, ਮਰਾਂ ਤਾਂ ਹਰਿ ਕੈ ਦੁਆਰ
ਮਤ ਹਰਿ ਪੁਛੇ ਕਉਣ ਹੈ, ਪਰਾ ਹਮਾਰੈ ਬਾਰ।"[51]

ਮਲੇਰ ਕੋਟਲੇ ਵਿਚ 66 ਸਿੰਘਾਂ ਨੇ ਜੋ ਅਪੂਰਵ ਬਲੀਦਾਨ ਦਿੱਤਾ ਉਸ ਦਾ ਪ੍ਰੇਰਨਾ ਸਰੋਤ ਸਤਿਗੁਰੂ ਰਾਮ ਸਿੰਘ ਜੀ ਦੀ ਅਦੁੱਤੀ ਸ਼ਖਸੀਅਤ ਹੀ ਤਾਂ ਸੀ।

ਬਾਰਾਂ ਸਾਲ ਦੇ ਬਾਲ ਕੂਕੇ ਬਿਸ਼ਨ ਸਿੰਘ ਦੀ ਅਣਭੋਲ ਜੁਆਨੀ ਤੇ ਦਰਵਿਤ ਹੋ ਕੇ ਕਾਵਨ (ਡੀ.ਸੀ. ਲੁਧਿਆਣਾ) ਦੀ ਮੇਮ ਅਤੇ ਕਾਵਨ ਦੇ ਸੰਵਾਦ ਨੂੰ ਉਸ ਬੈਂਤ ਵਿੱਚ ਬਿਆਨਿਆ ਹੈ ਜੋ ਤਕਰੀਬਨ ਹਰ ਨਾਮਧਾਰੀ ਜਥੇਦਾਰ ਪੜ੍ਹਿਆ ਕਰਦਾ ਸੀ-

"ਮੇਮ ਆਖਿਆ ਸਾਹਿਬ ਨਾ ਮਾਰ ਇਸਨੂੰ,
ਤਰਸ ਕਰ ਕੁਝ ਏਸ ਨਾਦਾਨ ਉੱਤੇ
ਫਸਿਆ ਇਹ ਅਣਜਾਣ ਅਨਭੋਲ ਐਵੇਂ,
ਡਿਠਾ ਕੁਝ ਨਹੀਂ ਏਸ ਜਹਾਨ ਉੱਤੇ
ਸ਼ਕਲ ਵੇਖ ਇਸਦੀ ਅਕਲ ਗੁੰਮ ਹੋਵੇ,
ਕਿਵੇਂ ਬੱਧਾ ਸੂ ਲੱਕ ਮਰ ਜਾਣ ਉੱਤੇ
ਕਰੇ ਜੀ ਜਾਣੀ ਯੂਰਪ ਵਾਰ ਘੱਤਾਂ,
ਏਸ ਸੋਹਣਿਆਂ ਦੇ ਮਿਹਰਬਾਨ ਉੱਤੇ
... ... ... ...
ਇਹ ਕਹੇ ਮੈਂ ਸਿਖ ਨਹੀਂ ਗੁਰੂ ਰਾਮ ਸਿੰਘ ਦਾ,
ਇਸ ਨੂੰ ਮਰਨ ਤੋਂ ਫੇਰ ਬਚਾ ਦਿਆਂਗਾ
ਸਿੱਖੀ ਛੱਡ ਬਣੇ ਵਫ਼ਾਦਾਰ ਪਰਜਾ,
ਇਸ ਨੂੰ ਮਰਨ ਤੋਂ ਫੇਰ ਬਚਾ ਦਿਆਂਗਾ
ਰੱਖੇ ਐਂਠ ਕੂਕਿਆਂ ਵਾਲੀ ਜੇ ਇਹ ਵੀ,
ਅੱਗੇ ਤੋਪ ਦੇ ਧਰ ਉਡਾ ਦਿਆਂਗਾ
ਲੋਕੀ ਜਾਨਣਗੇ ਕੀ ਅੰਗ੍ਰੇਜ਼ ਤਾਈਂ
ਮੈਂ ਵੀ ਆਪਣਾ ਜ਼ੋਰ ਵਿਖਾ ਦਿਆਂਗਾ।"[52]

ਸਤਿਗੁਰੂ ਜੀ ਦੀ ਜਲਾਵਤਨੀ ਤੋਂ ਬਾਅਦ ਉਹਨਾਂ ਨੂੰ ਅਲਾਹਾਬਾਦ ਦੇ ਕਿਲੇ ਵਿੱਚ ਅਤੇ ਫਿਰ ਰੰਗੂਨ ਵਿੱਚ ਉਸ ਬੰਗਲੇ ਵਿੱਚ ਰੱਖਿਆ ਗਿਆ ਜਿੱਥੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ੱਫ਼ਰ ਨੂੰ ਕੈਦ ਰੱਖਿਆ ਸੀ।

ਮਰਗੋਈ ਤੋਂ ਸਤਿਗੁਰੂ ਜੀ ਦਾ ਅਲੋਪ ਹੋਣਾ ਲਿਖ ਕੇ ਚੱਕਰਵਰਤੀ ਜੀ ਇਹ ਮਹਾਂਕਾਵਿ ਸਮਾਪਤ ਕਰਦੇ ਹਨ। ਸਤਿਗੁਰੂ ਜੀ ਤੋਂ ਬਿਨਾਂ ਭੈਣੀ ਸਾਹਿਬ ਦੀ ਕੀ ਦਸ਼ਾ ਹੈ -

"ਸਾਰਸ, ਹੰਸ, ਮੁਰਗ਼ਾਬੀਆਂ ਕਦੇ ਨਾ ਲਗੇ ਮੂੰਹ
ਤਿਲੀਅਰ ਤੋਤੇ ਛੱਡ ਗਏ ਭੈਣੀ ਦੀ ਸਭ ਜੂਹ।"[53]

ਇੰਜ ਅਸੀਂ ਵੇਖਦੇ ਹਾਂ ਕਿ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੇ ਪੰਜਾਬ ਦੇ ਇਕ ਮਹੱਤਵਪੂਰਨ ਬਾਬ ਕੂਕਿਆਂ ਦੀ ਗਾਥਾ ਨੂੰ ਸਮਝਣ ਲਈ, ਨੇੜਿਉਂ ਹੋ ਕੇ ਵੇਖਣ ਲਈ ਚੱਕਰਵਰਤੀ ਜੀ ਦੀ ਰਚਨਾ "ਮਾਲਵੇਂਦ੍ਰ" ਦਾ ਇਕ ਮਹੱਤਵਪੂਰਨ ਸਥਾਨ ਨਾਮਧਾਰੀ ਇਤਿਹਾਸ ਅਤੇ ਪੰਜਾਬੀ ਸਾਹਿਤ ਵਿੱਚ ਸੁਨਿਸ਼ਚਿਤ ਹੁੰਦਾ ਹੈ। ਜਿੱਥੇ ਸਮਕਾਲੀ ਸੋਮਿਆਂ ਤੱਕ ਰਚਨਾਕਾਰ ਦੀ ਸਿੱਧੀ ਪਹੁੰਚ, ਇਸ ਦੀ ਇਤਿਹਾਸਕ ਪ੍ਰਮਾਣਿਕਤਾ ਵਿੱਚ ਵਾਧਾ ਕਰਦੀ ਹੈ ਓਥੇ ਦਾਨਿਆਂ ਤੇ ਮਸਤਾਨਿਆਂ ਦੇ ਇਸ ਪੰਥ ਦੀ ਬਾਤ ਵੀ ਵਧੀਆ ਢੰਗ ਨਾਲ ਸੰਤ ਜੀ ਵਰਗਾ ਕੋਈ ਮਸਤਾਨਾ ਹੀ ਪਾ ਸਕਦਾ ਸੀ। ਸੰਤ ਜੀ ਦੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੀ ਸੰਗਤ ਨਾਮਧਾਰੀ ਪੰਥ ਵਿੱਚ ਜੋ ਆਸਥਾ ਅਤੇ ਨਿਸ਼ਠਾ ਹੈ, ਉਸ ਦੇ ਫਲਸਰੂਪ ਉਹ ਆਪਣੀ ਕਲਮ ਰਾਹੀਂ ਇਹ ਢੋਆ ਸਾਹਿਤ ਜਗਤ ਨੂੰ ਪੇਸ਼ ਕਰਦੇ ਹਨ। ਇਸ ਵਿੱਚ ਮਹਾਂਕਾਵਿ ਦਾ ਇਕ ਬੁਨਿਆਦੀ ਉਦੇਸ਼ ਨੇਕੀ ਤੇ ਬਦੀ ਵਿਚਾਲੇ ਜੰਗ ਹੈ। ਨੇਕੀ ਜਿਸ ਪਾਸੇ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖ ਹਨ ਜੋ ਸਾਂਝੀਵਾਲਤਾ, ਅਮਨ ਅਤੇ ਲੁੱਟ ਖਸੁੱਟ ਰਹਿਤ ਜੀਵਨ ਮੁੱਲਾਂ ਦੇ ਧਾਰਨੀ ਹਨ ਦੂਜੇ ਪਾਸੇ ਅੰਗ੍ਰੇਜ਼ ਬਸਤੀਵਾਦ ਹੈ, ਜੋ ਵਲ-ਛਲ ਹੇਰਾ-ਫੇਰੀ ਅਤੇ ਕੂਟਨੀਤੀ ਦੁਆਰਾ ਜਦੋਂ ਤੱਕ ਭਾਰਤ ਵਿੱਚ ਇਕ ਵੀ ਪੈਸਾ ਅਤੇ ਇਕ ਵੀ ਗੱਭਰੂ ਬੰਦਾ ਹੈ ਇਸ ਨੂੰ ਛੱਡ ਕੇ ਜਾਣਾ ਨਹੀਂ ਚਾਹੁੰਦਾ। ਸੰਤ ਜੀ ਦੇ ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਸਮਰਪਣ

ਭਾਵ ਦੀ ਤੁਲਨਾ ਤੁਲਸੀ ਦਾਸ ਜੀ ਦੇ ਰਾਮ ਪ੍ਰੇਮ ਨਾਲ ਕੀਤੀ ਜਾ ਸਕਦੀ ਹੈ ਕਿਉਂ ਜੋ ਤੁਲਸੀ ਦਾਸ ਮੁਤਾਬਿਕ "ਰਾਮ ਦਾ ਪਿਆਰ ਸਾਦੇ ਜਿਹੇ ਦਿਲ ਦੇ ਸਾਦੇ ਜਿਹੇ ਸ਼ਬਦਾਂ ਤੇ ਸਾਦੇ ਜਿਹੇ ਕੰਮਾਂ ਵਿੱਚ ਜਨਮ ਲੈਂਦਾ ਹੈ।" ਉਨ੍ਹਾਂ ਲਈ ਧਾਰਮਿਕ ਭਗਤੀ ਇਕ ਜੀਵਨ ਢੰਗ ਹੈ ਤੇ ਇਹ ਕੋਈ ਭਗਤੀ ਨਹੀਂ ਜੋ ਉਹ ਉਸ ਭਗਤ ਦੇ ਜੀਵਨ ਵਿੱਚ ਪਰਿਵਰਤਨ ਲਿਆ ਕੇ ਉਸਨੂੰ ਸ਼ਾਂਤੀ ਤੇ ਮਨੁੱਖਤਾ ਦਾ ਪਿਆਰ ਨਹੀਂ ਬਖ਼ਸ਼ਦੀ।"[54]

ਆਸ ਕਰਨੀ ਚਾਹੀਦੀ ਹੈ ਕਿ ਪੰਜਾਬੀ ਸਾਹਿਤ ਦੇ ਵਿਦਿਆਰਥੀ ਵੀਹਵੀਂ ਸਦੀ ਵਿੱਚ ਲਿਖੇ ਹੋਏ ਅਵਤਾਰ ਸਿੰਘ ਆਜ਼ਾਦ, ਇੰਦਰਜੀਤ ਸਿੰਘ ਤੁਲਸੀ, ਦੀਪਕ ਜੈਤੋਈ, ਪ੍ਰੋ. ਮੋਹਨ ਸਿੰਘ ਆਦਿ ਦੇ ਮਹਾਂਕਾਵਯਾਂ ਦੇ ਨਾਲ ਹੀ ਚੱਕਰਵਰਤੀ ਜੀ ਦੇ ਯੁੱਗ ਬੋਧ ਨਾਲ ਭਰਪੂਰ ਮਹਾਂਕਾਵਿ ਦਾ ਵੀ ਵੱਖ-ਵੱਖ ਦ੍ਰਿਸ਼ਟੀਕੋਣਾਂ ਤੋਂ ਪੈਨਾ ਵਿਸ਼ਲੇਸ਼ਣ ਕਰਨਗੇ ਨਾ ਕਿ ਇਸਨੂੰ ਸਿੱਖਾਂ ਦੇ ਇਕ ਫਿਰਕੇ ਨਾਲ ਜੋੜਕੇ ਜਾਂ ਕੁਝ ਧਾਰਮਕ ਮਨਾਉਤਾਂ ਨੂੰ ਆੜੇ ਲਿਆ ਕੇ ਇਸਦੀ ਇਤਿਹਾਸਕ ਵੱਥ ਅਤੇ ਕਾਵਿ ਕੌਸ਼ਲ ਤੋਂ ਅੱਖਾਂ ਮੀਟੀ ਰੱਖਣਗੇ।

ਸੰਤ ਇੰਦਰ ਸਿੰਘ ਚੱਕਰਵਰਤੀ ਦੀ ਸਦੀਵ ਕਾਲ ਤੱਕ ਬਣੀ ਰਹਿਣ ਵਾਲੀ ਯਾਦ ਤੋਂ ਕੌਣ ਮੁਨਕਰ ਹੋ ਸਕਦਾ ਹੈ?

ਸੰਤ ਇੰਦਰ ਸਿੰਘ ਚੱਕਰਵਰਤੀ ਪੰਜਾਬੀ ਦੇ ਬਹੁ ਵਿਧਾਵੀ ਲੇਖਕ ਸਨ। ਉਹਨਾਂ ਨੇ ਕਵਿਤਾਵਾਂ ਲਿਖੀਆਂ, ਮਹਾਂਕਾਵਿ ਲਿਖੇ, ਇਕਾਂਗੀ ਲਿਖੇ ਅਤੇ ਨਾਟਕ ਲਿਖੇ, ਕਹਾਣੀਆਂ ਲਿਖੀਆਂ ਅਤੇ ਨਾਵਲ ਲਿਖੇ। ਜੀਵਨੀਆਂ ਲਿਖੀਆਂ ਅਤੇ ਇਤਿਹਾਸ ਦੀਆਂ ਪੁਸਤਕਾਂ ਲਿਖੀਆਂ। ਰੇਖਾ ਚਿਤਰ ਲਿਖੇ ਅਤੇ ਵਿਵੇਚਨਾਤਮਕ ਲੇਖ ਲਿਖੇ। ਵਿਅੰਗਾਤਮਕ ਸ਼ੈਲੀ ਵਿਚ ਹਲਕੇ ਫੁਲਕੇ ਲੇਖ ਅਤੇ ਬਾਬਾ ਸ਼ੇਖ ਫਰੀਦ ਦੀ ਵਾਰਤਕ ਰਚਨਾ ਜਹੇ ਗਹਿਰ ਗੰਭੀਰ ਨਿਬੰਧ ਵੀ ਲਿਖੇ। ਸਤਿਜੁਗ ਸਪਤਾਹਿਕ ਸਮੇਤ ਅਨੇਕ ਪੱਤਰਾਂ ਦੀ ਸੰਪਾਦਕੀ ਵੀ ਕੀਤੀ। ਉਹ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਦੇ ਮੁੱਖ ਬੁਲਾਰੇ, ਜਨਰਲ ਸਕੱਤਰ (ਮਹਾਂ ਮੰਤਰੀ) ਵੀ ਰਹੇ ਅਤੇ ਰਿਆਸਤੀ ਪਰਜਾ ਮੰਡਲ ਦੇ ਸਰਗਰਮ ਕਾਰਕੁੰਨ ਵੀ। ਦੇਸ਼ ਦੇ ਆਜ਼ਾਦੀ ਸੰਗਰਾਮ ਅਤੇ ਆਜ਼ਾਦੀ ਸੰਗਰਾਮੀਆਂ ਨਾਲ, ਕੂਕਾ ਕੇਂਦਰ ਭੈਣੀ ਸਾਹਿਬ ਵਿਖੇ, ਸਤਿਗੁਰੂ ਪਰਤਾਪ ਸਿੰਘ ਜੀ ਦੀ ਸੇਵਾ ਵਿਚ ਨਿਵਾਸ ਰੱਖਣ ਸਦਕਾ ਸਰਗਰਮ ਸਹਿਯੋਗ ਵੀ ਨਿਭਾਇਆ। ਹਿੰਦੀ, ਪੰਜਾਬੀ, ਉਰਦੂ ਦੇ ਚੋਟੀ ਦੇ ਅੱਗੇ ਵਧੂ ਲੇਖਕਾਂ ਦੇ ਨਿਕਟ ਸੰਪਰਕ ਵਿਚ ਵੀ ਰਹੇ। ਆਪਣੇ ਸਮੇਂ ਦੇ ਰਾਜੇ ਮਹਾਰਾਜਿਆਂ, ਰਾਜ ਨੇਤਾਵਾਂ ਤੇ ਪ੍ਰਸਿੱਧ ਹਸਤੀਆਂ ਦੀ ਸੰਗਤ ਵੀ ਮਾਣੀ ਅਤੇ ਗੁਰੂ ਦੀਵਾਨਾਂ ਵਿਚ ਘੁੰਗਰੂ ਬੰਨ੍ਹ ਕੇ ਖੁੱਲ੍ਹੇ ਕੇਸੀਂ ਨਚਦੇ ਨਾਮਧਾਰੀ ਮਸਤਾਨਿਆਂ ਦੀ ਚਰਨ ਰਜ ਵੀ ਮਾਣੀ। ਸ਼ਬਦ ਸੁਰਤਿ, ਸੁਹਜ-ਸੁਆਦ, ਸੁਰ-ਸਾਜ਼ ਦੀ ਟਕਸਾਲ ਵਿਚ ਘੜੀ ਗਈ ਸ਼ਖਸੀਅਤ ਸੀ ਸੰਤ ਇੰਦਰ ਸਿੰਘ ਚੱਕਰਵਰਤੀ। ਜਿਹੜਾ ਆਪਣੇ ਪਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੰਘਾਂ ਦੀ ਗੌਰਵ ਗਾਥਾ ਦਾ ਘੰਟਿਆਂ ਬੱਧੀ ਬਖਾਨ ਕਰ ਸਕਦਾ ਸੀ। ਮੀਤ ਵਿਛੋੜੇ ਵਿਚ ਆਪ ਠੰਢੀਆਂ ਆਹਾਂ ਭਰ ਸਕਦਾ ਸੀ, ਖ਼ੁਦ ਰੋ ਸਕਦਾ ਸੀ ਅਤੇ ਦੂਜਿਆਂ ਨੂੰ ਰੁਆ ਸਕਦਾ ਸੀ। ਉਹਨਾਂ ਦੀ ਰਚਨਾ ਦੀ ਮੁੱਖ ਸੁਰ ਇਹ ਹੁੰਦੀ ਸੀ ਕਿ ਅੰਗਰੇਜ਼ੀ ਸਰਕਾਰ, ਦੇਸੀ ਰਾਜਿਆਂ ਅਤੇ ਉਹਨਾਂ ਦੇ ਚਾਟੜਿਆਂ ਨੇ ਨਾਮਧਾਰੀ ਸਮਾਜ ਦੇ ਪਿੰਡੇ ਤੇ ਜੋ ਅਕਹਿ ਅਤੇ ਅਸਹਿ ਜ਼ਖ਼ਮ ਦਿਤੇ ਸਨ, ਆਪਣੀ ਦਰਦੀਲੀ ਕਲਮ ਦੁਆਰਾ ਸਿਰਜੇ ਸ਼ਬਦਾਂ ਦੇ ਉਹਨਾਂ ਤੇ ਫਹੇ ਰੱਖਣੇ।

ਸੰਤ ਜੀ ਦੀ ਸਮੁੱਚੀ ਰਚਨਾ ਕਿਸੇ ਇਕ ਲਿਖਤ ਦੁਆਰਾ ਨਿਰੂਪਿਤ ਨਹੀਂ ਕੀਤੀ ਜਾ ਸਕਦੀ। ਅਸੀਂ ਆਪਣੀ ਗੱਲ ਉਹਨਾਂ ਦੁਆਰਾ ਲਿਖੇ ਗਏ ਨਾਵਲਾਂ ਤੇ ਹੀ ਕੇਂਦਰਿਤ ਕਰਾਂਗੇ। ਨਾਵਲੈਟਾਂ ਦੇ ਘੇਰੇ ਵਿਚ ਆਉਂਦੇ ਪਰਸੰਗ ਤਾਂ ਚੋਖੇ ਸਨ ਜੋ ਚੱਕਰਵਰਤੀ ਹੋਰੀਂ ਸਤਿਜੁਗ ਦੇ ਸਾਲਾਨਾ ਨੰਬਰ, ਬਸੰਤ ਅੰਕਾਂ ਲਈ ਉਚੇਚੇ ਤੌਰ ਤੇ ਲਿਖਿਆ ਕਰਦੇ ਸਨ ਜਿਸ ਵਿਚੋਂ ਬ੍ਰਿਹੋਂ ਕੁੱਠੇ ਨਾਮਧਾਰੀ ਇਤਿਹਾਸ ਦੇ ਕਿਸੇ ਨਾ ਕਿਸੇ ਵਿਸ਼ੇਸ਼ ਪੱਖ 'ਤੇ ਝਾਤ ਪੁਆਈ ਜਾਂਦੀ ਸੀ। ੧੯੯੨ ਬਿਕ੍ਰਮੀ ਮੁਤਾਬਿਕ ੧੯੩੬ ਈ. ਦਾ ਸਤਿਜੁਗ ਦਾ ਬਸੰਤ ਅੰਕ ਚੱਕਰਵਰਤੀ ਹੋਰਾਂ ਦੀ ਇਕ ਇਹੋ ਜਿਹੀ ਸ਼ਾਨਦਾਰ ਰਚਨਾ 'ਅਪੂਰਵ ਬਲੀਦਾਨ' ਸਦਕਾ ਹੀ ਤੱਤਕਾਲੀਨ ਪੰਜਾਬ ਸਰਕਾਰ ਨੇ ਜ਼ਬਤ ਕਰ ਲਿਆ ਸੀ। ਸਾਡੇ ਪਾਸ ਪੰਜਾਬ ਕਿਤਾਬ ਘਰ, ਜਲੰਧਰ (ਰੋਹਤਕ) ਵਲੋਂ ਜਨਵਰੀ ੧੯੭੦ ਈ. ਵਿਚ ਛਪੀ ਚੱਕਰਵਰਤੀ ਜੀ ਦੀ ਰਚਨਾ "ਪਹਿਲਾ ਮਰਣੁ ਕਬੂਲਿ" ਹੈ ਜਿਸ ਵਿਚ ਉਹਨਾਂ ਦਾ ਇੱਕ ਪੂਰਾ ਨਾਵਲ 'ਅੜਬੰਗੀ' ਅਤੇ ਦੋ ਨਾਵਲਿਟ 'ਬੀਤ ਰਾਗ' ਅਤੇ 'ਜੈ' ਹਨ।

ਪੰਜਾਬੀ ਵਿਚ ਜਿਸ ਤਰ੍ਹਾਂ ਸਿਖ ਇਤਿਹਾਸ ਨਾਲ ਸਬੰਧਿਤ, ਹਰਨਾਮਦਾਸ ਸਹਿਰਾਈ, ਗਿਆਨੀ ਤਿਰਲੋਕ ਸਿੰਘ, ਕਰਨਲ ਨਰਿੰਦਰਪਾਲ ਸਿੰਘ ਅਤੇ ਕਰਤਾਰ ਸਿੰਘ ਦੁੱਗਲ ਹੋਰਾਂ ਦੇ ਨਾਵਲ ਮਿਲਦੇ ਹਨ ਇਸ ਤਰ੍ਹਾਂ ਹੀ ਇੰਦਰ ਸਿੰਘ ਚੱਕਰਵਰਤੀ ਨੇ ਆਪਣੇ ਨਾਵਲਾਂ ਦਾ ਵਿਸ਼ਾ ਉਨ੍ਹੀਵੀਂ ਸਦੀ ਦੇ ਨਾਮਧਾਰੀ ਜਾਂ ਕੂਕਾ ਇਤਿਹਾਸ ਨੂੰ ਬਣਾਇਆ ਹੈ। ਇਹਨਾਂ ਨਾਵਲਾਂ ਵਿਚ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦੇ ਨਾਲ ਨਾਲ ਕੂਕਾ ਜਥੇਬੰਦੀ, ਕੂਕਾ ਜਨ ਜੀਵਨ, ਕੂਕਾ ਸੱਭਿਆਚਾਰ, ਕੂਕਿਆਂ ਦੇ ਨੈਤਿਕ ਮੁੱਲ ਵਿਧਾਨ ਅਤੇ ਮਾਨਵੀ ਕਦਰਾਂ ਕੀਮਤਾਂ ਨਾਲ ਓਤਪੋਤ ਕੂਕਾ ਸੰਸਕ੍ਰਿਤੀ ਦੇ ਜੀਵੰਤ ਦਰਸ਼ਨ ਹੁੰਦੇ ਹਨ।

ਚੱਕਰਵਰਤੀ ਜੀ ਵੀਹਵੀਂ ਸਦੀ ਦੇ ਦੂਜੇ ਦਹਾਕੇ ਦੇ ਆਰੰਭ ਵਿਚ ਹੀ

ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਪਠਨ ਪਾਠਨ ਲਈ ਸਤਿਗੁਰੂ ਪਰਤਾਪ ਸਿੰਘ ਜੀ (੧੮੯੦-੧੯੫੯ ਈ.) ਦੀ ਸੇਵਾ ਵਿਚ ਆ ਹਾਜ਼ਰ ਹੋਏ ਸਨ। ਉਹਨਾਂ ਦਾ ਪਿੰਡ ਲੱਲ ਕਲਾਂ (ਰਿਆਸਤ ਪਟਿਆਲਾ) ਇਸ ਡੇਰੇ ਤੋਂ ਕੁੱਲ ੩ ਮੀਲ ਹੀ ਦੂਰ ਸੀ। ਇਹ ਉਹ ਸਮਾਂ ਸੀ ਜਦੋਂ ਐਸੇ ਸਿੰਘਾਂ ਦੇ ਦਰਸ਼ਨ ਆਮ ਹੀ ਹੋ ਜਾਂਦੇ ਸਨ ਜਿਹਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਵਿਚ ਦਾਖ਼ਲਾ ਲਿਆ ਸੀ। ਉਹਨਾਂ ਦੇ ਬਿਅੰਤ ਚੋਜ ਅਤੇ ਕਾਰਨਾਮੇ ਆਪ ਨੇਤਰਾਂ ਨਾਲ ਨਿਹਾਰੇ ਸਨ। ਜ਼ਿੰਮੇਵਾਰੀਆਂ ਤੇ ਰਹੇ ਸਨ। ਉਹ ਰੰਗੂਨ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਆਏ ਸਨ। ਉਹਨਾਂ ਤੋਂ ਪੰਜਾਬ ਵਿਚਲੀ ਸੰਗਤ ਲਈ, ਬ੍ਰਿਹੋਂ ਕੁੱਠਿਆਂ ਦੇ ਤਪਦੇ ਹਿਰਦਿਆਂ ਨੂੰ ਠਾਰਨ ਲਈ, ਪਵਿੱਤਰ ਹੁਕਮਨਾਮੇ ਲੈ ਕੇ ਆਏ ਸਨ। ਚੱਕਰਵਰਤੀ ਜੀ ਨਾਨਕੇ ਦਾਦਕੇ ਦੋਹਾਂ ਪਰਿਵਾਰਾਂ ਵਲੋਂ ਟਕਸਾਲੀ ਨਾਮਧਾਰੀ ਘਰਾਂ ਨਾਲ ਜੁੜੇ ਸਨ। ਇਸ ਲਈ ਨਾਮਧਾਰੀ ਇਤਿਹਾਸ ਦੇ ਪਰੰਪਰਾਗਤ ਸੋਮੇ ਸਮੇਤ ਸਤਿਗੁਰੂ ਪਰਤਾਪ ਸਿੰਘ ਜੀ, ਉਹਨਾਂ ਦੇ ਮਾਤਾ ਜੀਵਨ ਕੌਰ ਜੀ, ਬਹੁਤ ਸਾਰੇ ਬਿਰਧ ਨਾਮਧਾਰੀ ਸੰਤ ਮਹੰਤ ਸੂਬੇ ਅਤੇ ਹੋਰ ਮਹਾਤਮਾ, ਚੱਕਰਵਰਤੀ ਜੀ ਦੇ ਨਿਜੀ ਸੰਪਰਕ ਵਿਚ ਸਨ। ਇਸ ਲਈ ਉਹ ਇਤਿਹਾਸਕ ਜਾਣਕਾਰੀ ਦੇ ਪ੍ਰਿਥਮ ਸਰੋਤਾਂ ਤੱਕ ਸਿੱਧੀ ਪਹੁੰਚ ਰੱਖਦੇ ਸਨ। ਇਸੇ ਜਾਣਕਾਰੀ ਦੀ ਮੂੰਹ ਬੋਲਦੀ ਤਸਵੀਰ ਉਹਨਾਂ ਦੀਆਂ ਰਚਨਾਵਾਂ ਵਿਚ ਹਾਜ਼ਰ ਨਾਜ਼ਰ ਰਹਿੰਦੀ ਹੈ।

"ਬੀਤ ਰਾਗ" ਨਾਵਲੈਟ ਦਾ ਮੁੱਖ ਪਾਤਰ, ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਭੈਣੀ ਸਾਹਿਬ ਵਿਖੇ ਸਥਾਪਿਤ ਪੰਜ ਮੁੱਖ ਸੂਬਿਆਂ ਦੀ ਕੂਕਾ ਪੰਚਾਇਤ ਦਾ ਪਰਧਾਨ ਬਾਬਾ ਜਵਾਹਰ ਸਿੰਘ ਸੂਬਾ ਹੈ। ਉਸਦਾ ਜਨਮ ਸੰਬਤ ੧੮੫੭ ਬਿਕ੍ਰਮੀ ਵਿਚ ਜਗਰਾਵਾਂ ਦੇ ਤਪੇ ਵਿਚ ਲੋਪੋ ਪਿੰਡ ਵਿਚ ਹੋਇਆ। ਵਡੇਰੇ ਸੋਹਲ ਨਗਰ (ਪਰਗਨਾ ਤਰਨ ਤਾਰਨ) ਤੋਂ ਇੱਥੇ ਆਏ ਸਨ। ਪਿਤਾ ਬਚਪਨ ਵਿਚ ਗੁਜ਼ਰ ਗਿਆ ਅਤੇ ਮਾਤਾ ਉਸਨੂੰ ਤੇ ਛੋਟੀ ਭੈਣ ਨੂੰ ਲੈ ਕੇ ਆਪਣੇ ਪੇਕੇ ਡਰੌਲੀ ਭਾਈ (ਫਿਰੋਜ਼ਪੁਰ) ਵਿਖੇ ਆ ਰਹੀ। ਇੱਥੇ ਉਹ ਤੇ ਉਸਦਾ ਇਕ ਮਿੱਤਰ ਗ਼ੁਲਾਬ ਸਿੰਘ, ਨਿਰਮਲੇ ਸੰਤ ਸਰਦੂਲ ਸਿੰਘ ਜੀ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠੀ ਬਣ ਗਿਆ। ਪੰਝੀ ਵਰ੍ਹੇ ਇੱਥੋਂ ਦੇ ਗੁਰਦੁਆਰੇ, ਇਹਨਾਂ ਦੋਹਾਂ ਸਵਾ ਸਵਾ ਮਣ ਕਣਕ ਲੰਗਰ ਲਈ ਰੋਜ਼ਾਨਾ ਪੀਸੀ। ਫਿਰ ਵੈਰਾਗ ਦੀ ਅਵਸਥਾ ਵਿਚ ਹਰਦੁਆਰ ਗਏ। ਉੱਥੇ ਸਾਧੂਆਂ ਨੂੰ ਭੰਡਾਰਾ ਕੀਤਾ। ਬਸਤਰ ਦਾਨ ਦਿਤੇ, ਪਿੱਛੇ ਮਮਤਾ ਮਾਰੀ ਮਾਂ ਪਹੁੰਚ ਗਈ। ਦੋਵੇਂ ਮਾਂ ਪੁੱਤਰ ਫਿਰ ਬਨਾਰਸ ਜਾ ਟਿਕੇ। ਕਈ ਵਰ੍ਹੇ ਉੱਥੇ ਅਧਿਅਨ ਵਿਚ ਬਤੀਤ ਹੋਏ। ਬਨਾਰਸ ਜਾਣ ਤੋਂ ਪਹਿਲਾਂ ਮਾਤਾ ਰੋਕਦੀ ਹੈ ਤਾਂ ਸੰਤ ਜਵਾਹਰ ਸਿੰਘ ਉਸਨੂੰ ਇਸ ਤਰ੍ਹਾਂ ਵੈਰਾਗ ਮਈ ਸਿੱਖਿਆ ਦਿੰਦੇ ਹਨ:

...ਸੋਚੋ ਅਤੇ ਵਿਚਾਰੋ ਬਾਪੂ ਜੀ ਅੱਜ ਕਿੱਥੇ ਹਨ, ਚਾਚਾ ਜੀ ਕਿੱਥੇ ਹਨ, ਭੈਣ ਕਿੱਥੇ ਹੈ ਹੋਰ ਸਬੰਧੀ ਕਿੱਥੇ ਗਏ। ਜਿਵੇਂ ਅੱਜ ਉਹ ਕਿਤੇ ਦਿਸਦੇ ਨਹੀਂ, ਕਿਤੇ ਨਜ਼ਰ ਨਹੀਂ ਆਉਂਦੇ, ਏਵੇਂ ਅਸੀਂ ਭੀ ਇਕ ਦਿਨ ਨਹੀਂ ਹੋਣਾ। ਮਾਤਾ ਜੀ ਮੈਂ ਚੰਗੀ ਤਰ੍ਹਾਂ ਵਿਚਾਰ ਲਿਆ ਹੈ, ਬਹੁਤ ਸੋਚਿਆ ਹੈ। ਬਹੁਤ ਸਮਝਿਆ ਹੈ। ਅੰਤ ਏਸ ਸਿੱਟੇ ਉੱਤੇ ਪੁੱਜਾ ਹਾਂ ਕਿ ਇਹ ਸੰਸਾਰ ਨਾਸ ਰੂਪ ਹੈ।...

"ਮਾਂ ਜੀ, ਸੁਖ ਸੁਖ ਕਰਦਾ ਹੋਇਆ ਮਨੁੱਖ ਨਿੱਤ ਸੁਖ ਦੀ ਭਾਲ ਵਿਚ ਭਟਕਦਾ ਰਹਿੰਦਾ ਹੈ, ਪਰ ਉਸ ਨੂੰ ਸੁਖ ਕਿਤੇ ਨਹੀਂ ਮਿਲਦਾ।... ਸੁਖ ਕੇਵਲ ਇੰਦ੍ਰ ਜਾਲ ਹੈ। ਜਿੱਥੇ ਜੋਬਨ ਤੋਂ ਪਿਛੋਂ ਬਿਰਧ ਅਵਸਥਾ ਦਾ ਭੈ ਜੰਮਿਆ ਰਹਿੰਦਾ ਹੈ, ਅਰੋਗਤਾ ਨੂੰ ਵਿਆਧੀ ਦਾ ਭੈ ਹੈ। ਵਿਭੂਤੀ ਪਿਛੇ ਦਰਿਦ੍ਰਤਾ ਲੁਕੀ ਰਹਿੰਦੀ ਹੈ। ਉਦਯ, ਅਸਤ ਦਾ ਦ੍ਰਿਸ਼ਯ ਦ੍ਰਿਸ਼ਟੀਗੋਚਰ ਹੁੰਦਾ ਹੈ। ਜੀਵਨ ਨਾਲ ਮੌਤ ਦੀ ਡੋਰ ਬੱਧੀ ਹੋਈ ਹੈ। ਪ੍ਰੇਮ ਵਿਚ ਵਿਯੋਗ ਹੈ। ਉਥੇ ਸੁੱਖ ਕਿੱਥੇ, ਜਿੱਥੇ ਸਨੇਹ ਪੁਰ ਵਿਸ਼ਵਾਸਘਾਤ ਦਾ ਰਾਜ ਹੈ, ਉਪਕਾਰ ਪੁਰ ਕ੍ਰਿਤਘਨਤਾ ਰਾਜ ਕਰਦੀ ਹੈ, ਈਮਾਨਦਾਰੀ ਮੱਕਾਰੀ ਦੀ ਗ਼ੁਲਾਮ ਹੈ, ਉਥੇ ਸੁੱਖ ਕਿਥੋਂ! ਅੰਮੀਏ, ਏਸ ਸੰਸਾਰ ਵਿਚ ਮਨੁੱਖ ਦੀ ਇਕ ਭੀ ਇੱਛਾ ਪੂਰੀ ਨਹੀਂ ਹੋ ਸਕਦੀ। ਸੁੰਦਰ ਫੁੱਲ ਹੱਥ ਵਿਚ ਫੜਦਿਆਂ ਹੀ ਕੁਮਲਾ ਜਾਂਦਾ ਹੈ। ਇੰਦਰ ਧਨੁਸ਼ ਦੇਖਦਿਆਂ ਦੇਖਦਿਆਂ ਛਪ ਜਾਂਦਾ ਹੈ। ਬਿਜਲੀ ਚਮਕ ਕੇ ਓਥੇ ਹੀ ਲੁਕ ਜਾਂਦੀ ਹੈ। ਸੋਹਣੀ ਇਸਤਰੀ ਵਿਭਚਾਰਨੀ ਹੋ ਜਾਂਦੀ ਹੈ। ਮਿੱਤਰ ਅਕ੍ਰਿਤਘਨ ਹੋ ਜਾਂਦਾ ਹੈ। ਝਾਤ ਮਾਰੋ, ਮਾਤਾ ਜੀ! ਮਨੁੱਖ ਅਜੇਹੇ ਸੰਸਾਰ ਵਿਚ ਮਮਤਾ ਰੱਖਦਾ ਹੈ। ਕਿੰਨੇ ਦੁੱਖ ਦੀ ਗੱਲ ਹੈ ਮਾਂ ਦੇ ਜਿਉਂਦੇ ਹੀ ਉਸਦਾ ਜੁਆਨ ਪੁੱਤਰ ਚੱਲ ਵਸਦਾ ਹੈ, ਵਿਆਹ ਤੋਂ ਦੂਜੇ ਦਿਨ ਹੀ ਵਰ ਇਕ ਅਨਾਥ ਬਾਲਾ ਨੂੰ ਸਦਾ ਲਈ ਰੋਲਦਾ ਹੋਇਆ ਮਰਘਟ ਦਾ ਮਹਿਮਾਨ ਬਣ ਜਾਂਦਾ ਹੈ, ਜਿੱਥੇ ਸੁਹਾਗਣੀ ਸੱਸ ਦੇ ਸਾਹਵੇਂ ਵਿਧਵਾ ਨੂੰਹ ਦਾ ਦਿਲ-ਚੂਰ ਦ੍ਰਿਸ਼ਯ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਸ ਜਗਤ ਵਿਚ ਅਨੇਕਾਂ ਬਾਲਕ ਜੁਆਨ ਹੋਣ ਤੋਂ ਪਹਿਲਾਂ ਹੀ ਅਲਵਿਦਾ ਹੋ ਜਾਂਦੇ ਹਨ, ਅਨੇਕ ਕੱਚੀਆਂ ਕਲੀਆਂ ਖਿੜਨ ਤੋਂ ਪਹਿਲਾਂ ਹੀ ਮੁਰਝਾ ਜਾਂਦੀਆਂ ਹਨ, ਮਾਤਾ ਜੀ! ਕੀ ਉਸੇ ਸੰਸਾਰ ਵਿਚ ਹੀ ਆਪ ਮੈਨੂੰ ਲੈ ਜਾਣਾ ਚਾਹੁੰਦੇ ਹੋ?"[55]

ਮਾਤਾ ਤੇ ਪੁੱਤਰ ਦੀਆਂ ਗੱਲਾਂ ਦਾ ਅਸਰ ਹੋਇਆ। ਉਹ ਵੀ ਹੁਣ ਵਾਪਸ ਪਰਤਣ ਤੋਂ, ਭਣੇਵੇਂ ਨੂੰ ਲੈਣ ਆਏ ਭਰਾ ਤੋਂ, ਵਿਹਰ ਗਈ। ਮਾਂ ਪੁੱਤ ਕਿਸੇ ਸ਼ਾਹੂਕਾਰ ਦੇ ਘਰ ਰਹੇ। ਫਿਰ ਨਾਲ ਦੇ ਕਿਸੇ ਸਾਧੂ ਨੇ ਅੰਤ ਸਮਾਂ ਜਾਣ, ਸਰੀਰ ਸ੍ਰੀ ਅੰਮ੍ਰਿਤਸਰ ਤਿਆਗਣ ਦੀ ਖ਼ਾਹਿਸ਼ ਪਰਗਟ ਕੀਤੀ। ਜਵਾਹਰ ਸਿੰਘ ਹੋਰਾਂ ਸਿਰ੍ਹਾਂਦੀ

ਵਲੋਂ ਉਹਦਾ ਮੰਜਾ ਚੁੱਕਿਆ ਤੇ ਦੋ ਸਾਧੂ ਪੁਆਂਦੀ ਲਾ ਦਿਤੇ। ਇਉਂ ੧੯੧੫ ਬਿਕ੍ਰਮੀ ਵਿਚ ਅੰਮ੍ਰਿਤਸਰ ਪੁੱਜ ਗਏ ਜਿਥੇ ਦੂਜੇ ਦਿਨ ਸਾਧੂ ਨੇ ਸਰੀਰ ਤਿਆਗ ਦਿਤਾ। ਹੁਣ ਮਾਤਾ ਤਾਂ ਪੇਕੇ ਚਲੀ ਗਈ, ਜਵਾਹਰ ਸਿੰਘ ਹੋਰੀਂ ਲੋਪੋ ਪੁੱਜ ਕੇ ਪਿੰਡੋਂ ਬਾਹਰ ਇਕੰਤ ਡੇਰੇ ਵਿਚ ਟਿਕ ਗਏ। ਸੈਦੋ ਪਿੰਡ ਦੇ ਇਕ ਉਦਾਸੀ ਸਾਧੂ ਨਾਲ ਉਹ ਕਦੇ ਕਦੇ ਪਰਮਾਰਥ ਦੇ ਬਚਨ ਬਿਲਾਸ ਕਰਦੇ ਜੋ ਦੱਸਦਾ ਕਿ ਛੇਤੀ ਹੀ ਅਵਤਾਰ ਪ੍ਰਗਟ ਹੋਣ ਵਾਲਾ ਹੈ। ਦੋ ਸਾਲ ਇਸੇ ਕੁਟੀਆ ਵਿਚ ਵੈਰਾਗੀ ਹਾਲਤ ਵਿਚ ਰਹੇ। ਭਾਈ ਸਮੁੰਦ ਸਿੰਘ ਪਿੰਡ ਖੋਟੇ ਜੋ ਸਤਿਗੁਰੂ ਜੀ ਦੇ ਸੂਬੇ ਬਣੇ ਉਹਨਾਂ ਪਾਸੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੋਅ ਸੁਣ ਕੇ ਭੈਣੀ ਸਾਹਿਬ ਪੁੱਜ ਗਏ। ਸਤਿਗੁਰੂ ਰਾਮ ਸਿੰਘ ਜੀ ਤਾਂ ਜਿਵੇਂ ਪਹਿਲੋਂ ਹੀ ਆਪ ਦੇ ਸੁਆਗਤ ਲਈ ਤਿਆਰ ਸਨ। ਸਾਧੂ ਦੀ ਏਨੀ ਸੇਵਾ ਕੀਤੀ ਕਿ ਉਹ ਮੋਹਿਆ ਗਿਆ ਤੇ ਉਸ ਵੀ ਸਮਝ ਲਿਆ ਕਿ ਮੇਰਾ ਟਿਕਾਣਾ ਇਹੋ ਹੈ। ਇੱਥੇ ਹੀ ਜਿਸ ਬੀਬੀ ਨਾਲ ਜਵਾਹਰ ਸਿੰਘ ਹੋਰਾਂ ਦੀ ਜੁਆਨੀ ਵੇਲੇ ਕੁੜਮਾਈ ਹੋਈ ਸੀ ਉਹ ਮਿਲਦੀ ਹੈ, ਕਿਉਂਕਿ ਉਸ ਦਾ ਵੀ ਇਹ ਪ੍ਰਣ ਸੀ ਕਿ ਜੇ ਮੰਗੇਤਰ ਨੇ ਦੁਨੀਆਂ ਛੱਡ ਦਿੱਤੀ ਹੈ ਤਾਂ ਉਹ ਇਸ ਬੰਧਨ ਵਿਚ ਕਿਉਂ ਪਵੇ? ਜਵਾਹਰ ਸਿੰਘ ਨੂੰ ਸਿੰਘ ਸਜਾ ਕੇ ਸਤਿਗੁਰੂ ਜੀ ਨੇ ਰਾਮਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਦਾ ਪਹਿਲਾ ਗ੍ਰੰਥੀ ਥਾਪਿਆ। ਬਾਬਾ ਜੀ ਦੀ ਮਾਈ ਵੀ ਡੇਰੇ ਹੀ ਆ ਟਿਕੀ। ਸਤਿਗੁਰੂ ਜੀ ਆਪ ਦਾ ਬਹੁਤ ਅਦਬ ਕਰਦੇ ਸਨ ਅਤੇ ਬਾਬਾ ਜੀ ਕਹਿ ਕੇ ਬੁਲਾਇਆ ਕਰਦੇ ਸਨ। ਹੋਰ ਕਈ ਸਾਧੂ ਵੀ ਭਿੰਨ ਭਿੰਨ ਭੇਖਾਂ ਵਿਚੋਂ ਆਏ ਸਤਿਗੁਰੂ ਜੀ ਨੇ ਰਾਮ ਰੂਪੀ ਜਹਾਜ਼ ਤੇ ਚਾਹੜ ਦਿਤੇ।

ਬਾਬਾ ਜੀ ਪਹਿਲਾਂ ਭਗਵੇਂ ਬਸਤਰ ਦੀ ਗਾਤੀ ਅਤੇ ਸੀਸ ਤੇ ਵੀ ਭਗਵਾ ਪਰਨਾ ਧਾਰਨ ਕਰਦੇ ਸਨ। ਪਰ ਸਿੰਘ ਸਜਣ ਬਾਦ ਚਾਰ ਬਸਤਰ ੧. ਕੁੜਤਾ ੨. ਪਜਾਮਾ ੩. ਅੰਗਰਖਾ ੪. ਦਸਤਾਰਾ ਆਪ ਨੂੰ ਬਖ਼ਸ਼ੇ ਗਏ ਜੋ ਸਤਿਗੁਰੂ ਜੀ ਨਾਲ ਬਾਹਰ ਜਾਣ ਸਮੇਂ ਧਾਰਨ ਕਰ ਕੇ ਘੋੜੇ ਤੇ ਚੜ੍ਹਦੇ। ਅੱਗੇ ਪਿਛੇ ਗਾਤੀ ਵਾਲੀ ਨਿਰਮਲ ਵੇਸ਼ ਭੂਖਾ ਹੀ ਰੱਖਦੇ। ਇੱਥੇ ਡੇਰੇ ਵਿਖੇ ਆਪ ਦਾ ਟਿਕਾਣਾ ਕੱਖਾਂ ਦੀ ਇਕ ਕੁੱਲੀ ਵਿਚ ਹੀ ਸੀ। ਜਦੋਂ ਸਤਿਗੁਰੂ ਜੀ ਤੇ ਸਰਕਾਰ ਵਲੋਂ ਰੋਕ ਲੱਗੀ ਤਾਂ ਸੂਬਾ ਜਵਾਹਰ ਸਿੰਘ ਹੋਰਾਂ ਨੂੰ ਮਾਲਵੇ ਦੇ ਇਲਾਕੇ ਵਿਚ ਪਰਚਾਰ ਲਈ ਭੇਜਿਆ। ਫਿਰ ਬੁੱਚੜ ਬੱਧ ਵਾਲੇ ਸਾਕਿਆਂ ਤੋਂ ਬਾਅਦ ੧੮੭੨ ਈ. ਵਿਚ ਸਤਿਗੁਰੂ ਜੀ ਤੇ ੧੦ ਹੋਰ ਸੂਬਿਆਂ ਨੂੰ ਅਲਾਹਾਬਾਦ ਭੇਜ ਦਿਤਾ। ਸਤਿਗੁਰੂ ਜੀ ਨੂੰ ਇਥੋਂ ਰੰਗੂਨ ਅਤੇ ਬਾਬਾ ਜਵਾਹਰ ਸਿੰਘ, ਬਾਬਾ ਬ੍ਰਹਮਾ ਸਿੰਘ ਅਤੇ ਬਾਬਾ ਲੱਖਾ ਸਿੰਘ ਤਿੰਨਾਂ ਸੂਬਿਆਂ ਨੂੰ ਮੌਲਮੀਨ (ਬਰਮਾ) ਵਿਚ ਭੇਜ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੇ ਨਾਮਧਾਰੀ ਪੰਥ ਨੂੰ ਬਿਹਬਲ ਕਰ ਦਿਤਾ। ਚੱਕਰਵਰਤੀ ਜੀ ਵਿਛੋੜੇ ਦੀ ਇਸ ਤੀਬਰਤਾ ਨੂੰ ਪੰਜਾਬੀ ਸ਼ਾਇਰਾਂ ਅਤੇ ਗੁਰਬਾਣੀ ਦੇ ਹਵਾਲਿਆਂ ਨਾਲ ਹੋਰ ਤੀਬਰ ਕਰਨ ਵਿਚ ਬੜੇ ਸਫਲ ਹੋਏ ਹਨ

"ਆਵਨ ਆਵਨ ਕਹਿ ਗਏ ਸਾਨੂੰ
ਤੇ ਕਦ ਹੋਸੀ ਇਹ ਆਵਣ।
ਜਿਸ ਦਿਨ ਦੇ ਸਾਨੂੰ ਆਵਨ ਕਹਿ ਗਏ
ਸਾਨੂੰ ਛੁੱਟਾ ਪਹਿਨਣ ਖਾਵਣ।
ਸੱਜੀ ਮੇਰੀ ਭਾਦੋਂ ਲਾਇਆ,
ਖੱਬੀ ਲਾਇਆ ਸਾਵਣ।
ਦਿਲ ਦੇ ਮਹਿਰਮ ਬਾਝ "ਬਿਹਾਰੀ"
ਹੱਸ ਬੋਲਣ ਤੇ ਪਛਤਾਵਣ।"[56]

ਨਾਮਧਾਰੀ ਸਿੰਘ ਭੇਸ ਬਦਲ ਕੇ ਰਸਤੇ ਦੀਆਂ ਤੰਗੀਆਂ ਸਹਾਰਦੇ ਹੋਏ, ਰੰਗੂਨ ਪੁੱਜਦੇ ਤੇ ਸਤਿਗੁਰੂ ਜੀ ਦਾ ਦਰਸ਼ਨ ਕਰ ਕੇ ਸੀਨਾ ਠਾਰਦੇ ਸਨ। ਸੰਮਤ ੧੯੩੪ ਬਿਕ੍ਰਮੀ ਵਿਚ ਸਾਵਣ ਦੇ ਮਹੀਨੇ ਬਾਬਾ ਹੀਰਾ ਸਿੰਘ ਜੀ ਸਢੌਰਾ (ਅੰਬਾਲਾ), ਭਾਈ ਵਸਾਖਾ ਸਿੰਘ ਜੀ ਵਡਾਲਾ ਵੀਰਮ (ਅੰਮ੍ਰਿਤਸਰ), ਬਾਬਾ ਲਾਲ ਸਿੰਘ ਲਤਾਲਾ (ਲੁਧਿਆਣਾ) ਅਤੇ ਭਾਈ ਹਰਨਾਮ ਸਿੰਘ ਨਥਾਣਾ (ਰਿਆਸਤ ਪਟਿਆਲਾ) ਰੰਗੂਨ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਲਾਭਵੰਤ ਹੋਏ। ਬਾਬਾ ਹੀਰਾ ਸਿੰਘ ਤੋਂ ਬਿਨਾਂ ਬਾਕੀ ਤਿੰਨੇ, ਤਿੰਨਾਂ ਸੂਬਿਆਂ ਨੂੰ ਮੌਲਮੀਨ ਵਿਖੇ ਮਿਲ ਕੇ ਆਏ। ਹੀਰਾ ਸਿੰਘ ਨੂੰ ਅਗਲੇ ਦਿਨ ਸਤਿਗੁਰੂ ਜੀ ਨੇ ਹੁਕਮਨਾਮਾ ਦੇਣਾ ਸੀ। ਅੱਠ ਸਾਲ ਦਾ ਬੰਦੀ ਜੀਵਨ ਬਿਤਾਉਣ ਬਾਅਦ ਸੂਬਾ ਜਵਾਹਰ ਸਿੰਘ ਜੀ ੧੯੩੬ ਬਿਕ੍ਰਮੀ ਵਿਚ ਪਰਲੋਕ ਸੁਧਾਰ ਗਏ।

'ਬੀਤ ਰਾਗ' ਚੱਕਰਵਰਤੀ ਜੀ ਦੁਆਰਾ ਲਿਖਿਆ ਪਹਿਲਾ ਨਾਵਲਿਟ ਹੈ। ਕਲਾਤਮਕ ਪੱਖੋਂ ਭਾਵੇਂ ਇਸ ਵਿਚ ਪੁਖ਼ਤਗੀ ਨਹੀਂ। ਕਥਾ ਪ੍ਰਵਾਹ ਵੀ ਇਕ ਰਸ ਨਹੀਂ ਚੱਲਦਾ। ਗੁਰਬਾਣੀ ਤੇ ਹੋਰ ਭਾਰੀ ਭਰਕਮ ਕਾਵਿ ਟੂਕਾਂ ਕਿਤੇ ਕਿਤੇ ਸਥਿਤੀ ਨੂੰ ਬੋਝਲ ਵੀ ਬਣਾਉਂਦੀਆਂ ਹਨ। ਇਸ ਦਾ ਕਥਾਨਕ ਵੀ ਪੰਜਾਬ ਦੇ ਪਿੰਡਾਂ ਕਸਬਿਆਂ ਸ਼ਹਿਰਾਂ ਲੋਪੋ, ਡਰੋਲੀ ਭਾਈ, ਸੈਦੋਂ, ਸ੍ਰੀ ਭੈਣੀ ਸਾਹਿਬ, ਖੋਟੇ, ਸ੍ਰੀ ਅੰਮ੍ਰਿਤਸਰ, ਹਰਦੁਆਰ, ਬਨਾਰਸ ਤੋਂ ਲੈ ਕੇ ਬ੍ਰਿਟਿਸ਼ ਬਰਮਾ ਦੇ ਸ਼ਹਿਰਾਂ ਰੰਗੂਨ ਤੇ ਮੋਰਮਈ ਤੱਕ ਫੈਲਿਆ ਹੋਇਆ ਹੈ। ਉਨ੍ਹੀਵੀਂ ਸਦੀ ਦੇ ਪੰਜਾਬ ਦੇ ਲੋਕ ਜੀਵਨ ਦੇ ਦਰਸ਼ਨ ਹੁੰਦੇ ਹਨ। ਜ਼ਮੀਨਾਂ ਖੁਲ੍ਹੀਆਂ ਮਾਲ ਡੰਗਰ ਖੁੱਲ੍ਹੇ ਵਿਚਰਦੇ ਤੇ ਰੱਜਵਾਂ ਦੁੱਧ ਘਿਓ, ਪੰਜਾਬੀਆਂ ਦੀ ਨਰੋਈ ਖ਼ੁਰਾਕ ਦਾ ਹਿੱਸਾ ਹੈ। ਲੋਕ ਧਰਮ ਪ੍ਰੇਮੀ ਹਨ। ਸੇਵਾ ਸਿਮਰਨ ਵੱਲ ਧਿਆਨ ਹੈ। ਸਾਧੂ ਦੇਸ਼ਾਟਨ ਕਰਦੇ ਹਨ। ਸਤਿਗੁਰੂ ਰਾਮ ਸਿੰਘ ਜੀ

ਨੇ ਥੋੜ੍ਹੇ ਵਰ੍ਹਿਆਂ ਵਿਚ ਹੀ ਆਪਣੀ ਮਿਕਨਾਤੀਸੀ ਸ਼ਖਸੀਅਤ ਨਾਲ, ਜਿਵੇਂ ਅਨਮਤੀਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਕੇ ਇਕ ਸਮਤਾ ਮੂਲਕ ਸਮਾਜਿਕ ਆਰਥਿਕ ਪ੍ਰਬੰਧ ਦੀ ਉਸਾਰੀ ਕਰਨ ਲਈ, ਬ੍ਰਿਟਿਸ਼ ਸੱਤਾ ਨੂੰ ਵੰਗਾਰਿਆ, ਉਹ ਛੋਟੀ ਗੱਲ ਨਹੀਂ। ਕੁਝ ਤਕਨੀਕੀ ਨੁਕਸਾਂ ਦੇ ਬਾਵਜੂਦ ਵੀ ਪੰਜਾਬੀ ਦੇ ਇਤਿਹਾਸਕ ਨਾਵਲਾਂ ਵਿਚ 'ਬੀਤ ਰਾਗ' ਦਾ ਆਪਣੀ ਮੋਢੀ ਭੂਮਿਕਾ ਕਾਰਨ ਜ਼ਿਕਰ ਹੁੰਦਾ ਰਹੇਗਾ।

ਇਸ ਤ੍ਰੈ-ਲੜੀ ਵਿਚ ਦੂਸਰਾ ਤੇ ਮਹੱਤਵਪੂਰਨ ਨਾਵਲ ਹੈ "ਅੜਬੰਗੀ"। ਇਹ ਸੰਤ ਇੰਦਰ ਸਿੰਘ ਚੱਕਰਵਰਤੀ ਦਾ ਚਰਚਿਤ ਨਾਵਲ ਹੈ ਜੋ ਪਹਿਲਾਂ ੧੯੬੦ ਈ. ਦੇ ਲਾਗੇ ਚਾਗੇ ਛਪਿਆ ਸੀ। ਅੜਬੰਗੀ ਉਸਦੀ ਅੱਲ ਹੈ, ਪੂਰਾ ਨਾਂ ਭਗਵਾਨ ਸਿੰਘ, ਸੰਧੂ ਗੋਤ ਦੇ ਮਰਹਾਣਾ (ਅੰਮ੍ਰਿਤਸਰ) ਦੇ ਜੱਟ ਪਰਿਵਾਰ ਵਿਚੋਂ ਹੈ। ਗੁਰੂ ਰਾਮ ਸਿੰਘ ਜੀ ਦੇ ਲੜ ਲੱਗਣ ਤੋਂ ਬਾਅਦ ਉਸਦੀ ਜਾਤ ਗੋਤ ਨਾਮਧਾਰੀ ਜਾਂ ਕੂਕਾ ਬਣ ਗਈ ਤੇ ਉਹ ਪੰਜਾਬ ਜਾਂ ਆਲੇ ਦੁਆਲੇ ਦੀਆਂ ਰਿਆਸਤਾਂ ਵਿਚ ਇਸ ਤਰ੍ਹਾਂ ਵਿਚਰਦਾ ਹੈ ਜਿਵੇਂ ਹਰ ਕੂਕਾ ਉਸਦਾ ਮਾਂ ਜਾਇਆ ਭੈਣ ਭਰਾ ਹੋਵੇ ਤੇ ਉਹ ਉਹਨਾਂ ਦੀ ਆਨ ਬਾਨ ਤੇ ਸ਼ਾਨ ਦਾ ਰਾਖਾ ਹੈ। ਨਾਮਧਾਰੀ ਅੰਦੋਲਨ ਦੇ ਪਰਵਰਤਕ ਸਤਿਗੁਰੂ ਰਾਮ ਸਿੰਘ ਜੀ ਨੇ ਭਾਵੇਂ ਆਪਣੇ ਸਿੰਘਾਂ ਨੂੰ ਸ਼ਾਂਤਮਈ ਦਾ ਪਾਠ ਪੜ੍ਹਾਕੇ ਅੰਦੋਲਨ ਨੂੰ ਅਹਿੰਸਕ ਘੇਰੇ ਵਿੱਚ ਰੱਖ ਕੇ ਸਰਕਾਰ ਬਰਤਾਨਵੀ ਵਿਰੁੱਧ ਅਸਹਿਯੋਗ ਦਾ ਬਿਗਲ ਵਜਾ ਦਿੱਤਾ ਸੀ ਪਰ ਜਿਵੇਂ ਕਿਸੇ ਸਿਆਣੇ ਨੇ ਆਖਿਆ ਹੈ ਕਿ ਸ਼ਬਦਾਂ ਨਾਲ ਖੰਡਨ ਕਦੇ ਵੀ ਹਥਿਆਰਾਂ ਨਾਲ ਖੰਡਨ ਦਾ ਥਾਂ ਨਹੀਂ ਲੈ ਸਕਦਾ ਤੇ ਸਾਰੇ ਹੀਲੇ ਸਿਰੋਂ ਟੱਪਣ ਤੇ ਤਲਵਾਰ ਦੀ ਵਰਤੋਂ ਨੂੰ ਗੁਰੂ ਸਾਹਿਬ ਨੇ ਵੀ ਜਾਇਜ਼ ਠਹਿਰਾਇਆ ਹੈ, ਇਸੇ ਤਰ੍ਹਾਂ ਅੰਗਰੇਜ਼ ਸਰਕਾਰ ਵਲੋਂ ਜਦੋਂ 'ਪਾੜੋ ਤੇ ਰਾਜ ਕਰੋ' ਦੀ ਨੀਤੀ ਮੁਤਾਬਿਕ, ਵੱਖ ਵੱਖ ਫਿਰਕਿਆਂ ਦੇ ਖਾਣ, ਪੀਣ ਦੇ ਅਧਿਕਾਰਾਂ ਦੀ ਰਾਖੀ ਦੇ ਨਾਂ ਹੇਠ, ਅੰਮ੍ਰਿਤਸਰ ਜਹੇ ਸਿੱਖੀ ਦੇ ਕੇਂਦਰ ਵਿਖੇ ਵੀ ਬੁੱਚੜਖ਼ਾਨੇ ਖੋਹਲ ਕੇ ਗਊ ਬੱਧ ਸ਼ੁਰੂ ਕਰਵਾ ਦਿਤਾ ਤਾਂ ਦੇਸ਼ ਭਗਤ ਪੰਜਾਬੀਆਂ ਦੀ ਕੌਮੀ ਅਣਖ ਨੇ ਉਬਾਲਾ ਖਾਧਾ ਅਤੇ ਨਾਮਧਾਰੀ ਸਿੰਘਾਂ ਨੇ ਭਗੌਤੀਆਂ ਸੂਤ ਕੇ ਸਰਕਾਰੀ ਸ਼ਹਿ ਤੇ ਲੱਗੇ ਬੁੱਚੜਖ਼ਾਨਿਆਂ ਨੂੰ ਤਹਿ ਤੇਗ ਕਰ ਦਿੱਤਾ। ਇਹੋ ਘਟਨਾ ਰਾਇਕੋਟ, ਮੁਰਿੰਡੇ ਅਤੇ ਮਲੇਰਕੋਟਲਾ ਵਿਚ ਵੱਡੇ ਪੱਧਰ ਤੇ ਦੁਹਰਾਈ ਗਈ। ਸਿੰਘ ਫਾਂਸੀਆਂ ਤੇ ਲਟਕਾਏ, ਤੋਪਾਂ ਅੱਗੇ ਉਡਾਏ। ਮਹੱਤਵਪੂਰਨ ਸੂਬੇ ਅਤੇ ਸਤਿਗੁਰੂ ਜੀ ਦੇਸ਼ ਬਦਰ ਕਰ ਦਿੱਤੇ ਗਏ। ੨੩ ਜਨਵਰੀ ੧੮੭੨ ਈ. ਨੂੰ ਪੰਜਾਬ ਸਰਕਾਰ ਨੇ ਪੰਜ ਤੋਂ ਵੱਧ ਕੂਕਿਆਂ ਦੇ ਕਿਤੇ ਵੀ ਇਕੱਠੇ ਹੋਣ ਤੇ ਰੋਕ ਲਾ ਦਿੱਤੀ। ਫਿਰ ਸ਼ੁਰੂ ਹੋਇਆ ਕੂਕਿਆਂ ਤੇ ਸਖ਼ਤੀਆਂ ਦਾ ਦੌਰ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਬੂਹੇ 'ਤੇ ਪੁਲੀਸ ਚੌਂਕੀ ਸਥਾਪਿਤ ਕਰ ਦਿਤੀ। ਪਹਿਲਾਂ ਪੰਜ ਤੇ ਫਿਰ ਦਸ ਕੂਕੇ ਅੱਠੀਂ ਪਹਿਰੀਂ ਗੁਰੂ ਹਰੀ ਸਿੰਘ ਜੀ (੧੮੨੦-੧੯੦੬ ਈ.) ਦੇ ਦਰਸ਼ਨਾਂ ਲਈ ਮਨਜ਼ੂਰੀ ਲੈ ਕੇ ਡੇਰੇ ਵਿਚ ਦਾਖ਼ਲ ਹੁੰਦੇ ਅਤੇ ਅਗਲੇ ਦਿਨ ਉਹ ਤੁਰ ਜਾਂਦੇ ਤਾਂ ਨਵੇਂ ਹੋਰ ਆ ਜਾਂਦੇ। ਭੈਣੀ ਸਾਹਿਬ ਦੇ ਟਿੱਬਿਆਂ ਤੇ ਸਾਰੇ ਪੰਜਾਬ ਦੇ ਪਿੰਡਾਂ ਤੋਂ ਆਏ ਨਾਮਧਾਰੀ ਸਿੰਘ ਆਪਣੀ ਵਾਰੀ ਦੀ ਉਡੀਕ ਵਿਚ ਝੱਖੜ ਝਾੜਾਂ ਵਿਚ ਲੁਕ ਛਿਪ ਕੇ ਦਿਨ ਕਟੀ ਕਰਦੇ। ਸਰਕਾਰ ਨੇ ਮਿਸਲਾਂ ਦਾ ਪੇਟ ਭਰਨ ਲਈ ਪੰਜਾਬ ਦੇ ਉਹਨਾਂ ਸਾਰੇ ਜ਼ਿਲ੍ਹਿਆਂ ਵਿਚੋਂ ਜਿੱਥੇ ਕੂਕਿਆਂ ਦੀ ਗਿਣਤੀ ਮਾਅਕੂਲ ਸੀ, ਚੌਂਕੀਦਾਰਾਂ, ਲੰਬੜਦਾਰਾਂ, ਜ਼ੈਲਦਾਰਾਂ, ਸਫ਼ੈਦਪੋਸ਼ਾਂ, ਧਾਰਮਿਕ ਡੇਰੇਦਾਰਾਂ, ਰਈਸ, ਸ਼ਾਹੂਕਾਰਾਂ, ਰਾਜਿਆਂ, ਰਜਵਾੜਿਆਂ ਤੋਂ ਲਿਖਵਾ ਲਿਆ ਕਿ ਕੂਕੇ ਪੁਰਾਣੀ ਰਹੁ ਰੀਤ ਦੇ ਚਿੰਨ੍ਹਾਂ ਮੜ੍ਹੀਆਂ ਮਸਾਣਾਂ, ਗੋਰਾਂ-ਕਬਾਰਾਂ, ਮੱਠਾਂ ਨੂੰ ਢਾਹ ਰਹੇ ਹਨ। ਪੀਰਾਂ, ਪੰਡਿਤਾਂ, ਪੁਰੋਹਿਤਾਂ, ਗੁੱਗੇ, ਭੈਰੋਂ, ਦੇਵੀ ਦੇਵਤਿਆਂ, ਸ਼ੇਖਾਂ, ਭਰਾਈਆਂ ਦੇ ਧਾਰਮਿਕ ਜੀਵਨ ਵਿਚੋਂ ਸਰਦਾਰੀ ਨੂੰ ਵੰਗਾਰ ਕੇ ਨਿਰੋਲ ਗੁਰਮਤ ਦੀ ਚਾਲੀ ਚੱਲਣ ਦਾ ਪਰਚਾਰ ਕਰਦੇ ਹੋਏ ਇਹ ਵੀ ਕਹਿ ਰਹੇ ਹਨ ਕਿ "ਖਾਲਸਾ ਜੀ ਕਾ ਰਾਜ ਹੋਸੀ। ਉਨਕੇ ਆਗੇ ਅੜੇ ਨਾ ਕੋਸੀ।" ਉਹ ਪੰਜਾਬ ਦੇ ਅੰਤਿਮ ਮਹਾਰਾਜੇ ਦਲੀਪ ਸਿੰਘ ਨੂੰ ਰੂਸੀ ਸਰਕਾਰ ਦੀ ਮੱਦਦ ਨਾਲ ਫਿਰ ਪੰਜਾਬ ਦੀ ਗੱਦੀ ਤੇ ਬਹਾ ਕੇ ਸਿੱਖ ਰਾਜ ਦੀ ਪੁਨਰਸਥਾਪਨਾ ਲਈ ਲਗਾਤਾਰ ਯਤਨਸ਼ੀਲ ਹਨ। ਅਜਿਹੇ ਸਮੇਂ ਸਾਰੇ ਹੀ ਸਰਕਾਰੀ ਚਾਟੜੇ, ਟੁਕੜ ਬੋਚ, ਤਾਜ ਬਰਤਾਨਵੀ ਦੀ ਵਫ਼ਾਦਾਰ ਪਰਜਾ ਹੋਣ ਦਾ ਦਮ ਭਰਨ ਲਈ ਇੱਕ ਹੀ ਸਬੂਤ ਦੇ ਰਹੇ ਸਨ - ਨਾਮਧਾਰੀਆਂ ਦੀ ਹਰ ਤਰ੍ਹਾਂ ਨਾਲ ਘੇਰੇਬੰਦੀ ਕਰਨੀ। ਉਹਨਾਂ ਨੂੰ ਤੰਗ ਕਰਨ ਦਾ ਕੋਈ ਮੌਕਾ ਹੱਥੋਂ ਜਾਣ ਨਾ ਦੇਣਾ। ਸਰਕਾਰੀ ਅਧਿਕਾਰੀ ਤੇ ਵਫ਼ਾਦਾਰ ਪਰਜਾ ਕੂਕਿਆਂ ਪਿੱਛੇ ਦੋਵੇਂ ਹੱਥ ਧੋ ਕੇ ਹਰਲ ਹਰਲ ਕਰਦੀ ਫਿਰ ਰਹੀ ਸੀ। ਅਜਿਹੀ ਬਿਪਤਾ ਦੇ ਸਮੇਂ ਪੰਥ ਦੋਖੀਆਂ ਨੂੰ ਸੋਧਾ ਲਾਉਣ ਲਈ ਜਿਹਨੇ ਆਪਣੇ ਖੂੰਡੇ ਤੇ ਹੱਥ ਰੱਖਿਆ ਸੀ ਉਹੋ ਸਿੰਘ ਸੀ ਭਗਵਾਨ ਸਿੰਘ ਉਰਫ਼ ਅੜਬੰਗੀ। ਉਹ ਸ਼ਾਂਤਮਈ ਕੂਕਿਆਂ ਵਿਚੋਂ ਅਪਵਾਦ ਸਰੂਪ ਉਗਮੀ ਖਾੜਕੂ ਧਾਰਾ ਦਾ ਪਰਤੀਕ ਸੀ। ਉਹ ਅੰਮ੍ਰਿਤਸਰ ਬੁੱਚੜ ਬੱਧ ਤੋਂ ਲੈ ਕੇ ਸਾਰੇ ਹੀ ਬੁੱਚੜ ਬੱਧ ਸਾਕਿਆਂ ਵਿਚ ਸ਼ਾਮਿਲ ਸੀ। ਉਸ ਤੇ ਕੁਝ ਕੇਸਾਂ ਵਿਚ ਮੁਕੱਦਮੇ ਵੀ ਚੱਲਦੇ ਰਹੇ ਪਰ ਉਹ ਹਰ ਕੇਸ ਵਿਚੋਂ ਕਿਸਮਤ ਦਾ ਬਲੀ ਹੋਣ ਕਾਰਨ ਬਰੀ ਹੋ ਜਾਂਦਾ ਰਿਹਾ। ਆਪਣੇ ਨਾਵਲ ਵਿਚ ਉਸਨੂੰ ਮੁੱਖ ਪਾਤਰ ਬਣਾ ਕੇ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਨਾਮਧਾਰੀ ਇਤਿਹਾਸ ਦੀ ਠੋਸ ਤਰਜਮਾਨੀ ਕੀਤੀ ਹੈ ਅਤੇ ਚੜ੍ਹਦੀ ਕਲਾ ਵਾਲੇ ਪੰਜਾਬੀ ਜਨ ਜੀਵਨ ਵਿਚ ਮਕਬੂਲੀਅਤ ਹਾਸਲ ਕਰਨ ਵਾਲੇ, ਲੋਕ ਨਾਇਕ ਦੀ ਸਿਰਜਣਾ

ਕਰਕੇ, ਪੰਜਾਬ ਦੀ ਬੀਰ ਗਾਥਾ ਨੂੰ ਚਾਰ ਚੰਨ ਲਾਏ ਹਨ।

ਇਸ ਨਾਵਲ ਲਈ ਚੱਕਰਵਰਤੀ ਨੇ ਡਾਇਰੀ ਤਕਨੀਕ ਦੀ ਵਰਤੋਂ ਕੀਤੀ ਹੈ। ਡਾਇਰੀ ਲਿਖਣ ਵਾਲੇ ਵੀ ਭਾਵੇਂ ਨਾਵਲ ਅੜਬੰਗੀ ਦੇ ਪਾਤਰ ਹਨ ਪਰ ਲੁਧਿਆਣੇ ਦਾ ਪੁਲੀਸ ਕਪਤਾਨ ਐਸ.ਪੀ. ਵਾਰਬਰਟਨ, ਜੋ ਕੂਕਿਆਂ ਦਾ ਖੁਰਾ ਖੋਜ ਮਿਟਾਉਣ ਲਈ, ਉਚੇਚਾ ਇੱਥੇ ਲਿਆਂਦਾ ਗਿਆ ਸੀ ਤੇ ਲੰਮਾ ਸਮਾਂ ਇੱਥੇ ਟਿਕਿਆ ਰਿਹਾ ਸੀ, ਉਹ ਅੜਬੰਗੀ ਜੀ ਦੇ ਮੁਕਾਬਲੇ ਵਿਚ ਇਸ ਨਾਵਲ ਦਾ ਖਲਨਾਇਕ ਹੈ। ਜਿੱਥੇ ਅੜਬੰਗੀ ਜੀ ਬਚਨ ਦੇ ਧਨੀ ਬੋਲ ਤੋਲ ਦੇ ਪੂਰੇ, ਦੀਨ ਦੁਖੀ ਦੇ ਰਾਖੇ, "ਸੰਤਾ ਮਾਨੋਂ ਦੂਤਾਂ ਡਾਨੋਂ" ਦੀ ਕਸਵੱਟੀ ਤੇ ਖਰੇ ਉਤਰਨ ਵਾਲੇ ਹਨ ਉੱਥੇ ਉਪਰੋਕਤ ਪੁਲੀਸ ਕਪਤਾਨ ਛਲ ਵਲ ਵਿਚ ਮਾਹਿਰ, ਪੈਰ ਪੈਰ ਤੇ ਝੂਠ ਬੋਲਣ ਵਾਲਾ, ਬਰਤਾਨਵੀ ਰਾਜ ਦੀ ਤਾਕਤ ਦੇ ਨਸ਼ੇ ਵਿਚ ਚੂਰ, ਸਿੱਧੇ ਸਾਦੇ ਸਿੰਘਾਂ ਲਈ ਨਿਤ ਮੁਸ਼ਕਿਲਾਂ ਦਾ ਪਟਾਰਾ, ਖੋਹਲੀ ਫਿਰਦਾ ਹੈ। ਮਨੁੱਖੀ ਭਾਈਚਾਰਾ, ਹਮਦਰਦੀ ਨੇਕੀ ਵੈਰਾਗ ਤਿਆਗ ਆਦਿ ਸੱਦ ਗੁਣਾਂ ਤੋਂ ਉਸ ਦੀ ਰੂਹ ਸੱਖਣੀ ਹੈ ਉਸਦੀ ਸ਼ਖਸੀਅਤ ਦੇ ਰੰਗ ਨੂੰ ਹੋਰ ਕਲੂਸ਼ਿਤ ਕਰਨ ਲਈ ਲੇਖਕ ਨੇ ਉਸ ਦੀ ਰਹਿਮ ਦਿਲ ਮੇਮ ਅਤੇ ਸਾਊ ਚਲਨ ਵਾਲੀ ਧੀ, ਜੋ ਬੀਰਤਾ ਦੀ ਪਰਸੰਸਕ ਹੈ, ਦੇ ਪਾਤਰ ਘੜ ਕੇ ਬਦਲਵੇਂ ਚਰਿੱਤਰ ਪੇਸ਼ ਕੀਤੇ ਹਨ। ਇਹ ਉਸਦੀ ਘਰ ਵਾਲੀ ਮੇਮ ਹੀ ਸੀ ਜਿਸਨੇ ਬਾਬਾ ਦਰਬਾਰਾ ਸਿੰਘ ਰਾਇਪੁਰੀਏ ਨੂੰ ਸਭ ਤੋਂ ਪਹਿਲਾਂ ਸਤਿਗੁਰੂ ਜੀ ਦੇ ਰੰਗੂਨ ਵਿੱਚ ਅੰਤਿਮ ਮੁਗ਼ਲ ਬਹਾਦੁਰ ਸ਼ਾਹ 'ਜ਼ਫ਼ਰ' ਵਾਲੇ ਬੰਗਲੇ ਵਿਚ ਹੋਣ ਦੀ ਸੂਹ ਦਿਤੀ ਸੀ। ਜਦੋਂ ਬੀਕਾਨੇਰ ਤੇ ਫੀਰੋਜ਼ਪੁਰ ਦੀ ਸਰਹੱਦ ਤੇ ਬੀਆਬਾਨ ਰੋਹੀ ਵਿਚ ਬਟਨ ਨੂੰ ਅੜਬੰਗੀ ਕਾਬੂ ਕਰ ਲੈਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਇਕ ਤਾਂ ਮੈਂ 'ਅਹਿੰਸਾ ਦੇ ਅਵਤਾਰ ਸ੍ਰੀ ਗੁਰੂ ਜੀ ਤੋਂ ਡਰਦਾ ਹਾਂ ਜਿਹੜੇ ਕੀੜੀ ਮਾਰਨ ਨੂੰ ਵੀ ਪਾਪ ਸਮਝਦੇ ਹਨ। ਜਿਹੜੇ ਵਿਹੁ ਭਰੇ ਮਹਾਂ ਜ਼ਹਿਰੀਲੇ ਨਾਗ ਨੂੰ ਮਾਰਨ ਵਾਲੇ ਨੂੰ ਪਾਪੀ ਸਮਝਦੇ ਹਨ ਅਤੇ ਮਾਫ਼ ਨਹੀਂ ਕਰਦੇ, ਮੈਨੂੰ ਡਰ ਹੈ ਮੇਰੀ ਪੂਜਯ ਮਾਂ ਜਿਊਣ ਕੌਰ ਦਾ ਜਿਹੜੀ ਸਦਾ ਹੀ ਮੈਨੂੰ ਜ਼ਬਤ ਤੇ ਸਬਰ ਦੀ ਸਿੱਖਿਆ ਦਿੰਦੀ ਰਹਿੰਦੀ ਹੈ। ਨਹੀਂ ਤਾਂ ਅੱਜ ਜਿਹਾ ਸਮਾਂ ਕਦੀ ਹੱਥ ਆ ਸਕਦਾ ਹੈ ? ਲੱਖ ਜਤਨ ਕਰਨ ਤੇ ਵੀ ਤੁਹਾਡੀ ਹੱਡੀ ਪੱਸਲੀ ਇਨ੍ਹਾਂ ਟਿੱਬਿਆਂ ਵਿਚੋਂ ਨਹੀਂ ਮਿਲ ਸਕਦੀ। ਪਰ ਮੈਂ ਮਜਬੂਰ ਹਾਂ, ਸਾਡੇ ਕੂਕਿਆਂ ਦੇ ਹੱਥ ਬੰਨ੍ਹ ਦਿੱਤੇ ਹਨ, ਤੁਹਾਡੀ ਮੇਮ ਸਾਹਿਬਾ ਨੇ ਜਿਸ ਦਾ ਸਾਡੇ ਸਿਰ ਬਹੁਤ ਵੱਡਾ ਅਹਿਸਾਨ ਹੈ...। ਅਸੀਂ ਨਹੀਂ ਚਾਹੁੰਦੇ ਕਿ ਉਹ ਨੇਕ ਦਿਲ ਭੈਣ ਰੰਡੀ ਹੋਵੇ।... ਇਸ ਲਈ ਘਾਬਰੋ ਨਾ ਆਉ ਮੇਰੀ ਝੁੱਗੀ ਵਿਚ ਅਰਾਮ ਕਰੋ, ਜਲ ਪ੍ਰਸ਼ਾਦ ਛਕੋ, ਸਵੇਰ ਤੀਕ ਟਿਕੋ ਫਿਰ ਜਿੱਥੇ ਜੀ ਚਾਹੇ ਚਲੇ ਜਾਣਾ। ਤੁਸੀਂ ਇਕੱਲੇ ਇੱਥੇ ਨਹੀਂ, ਤੁਹਾਡਾ ਖੰਡਾ ਦਲੀਪ ਸਿੰਘ ਤੁਹਾਡੇ ਤੋਂ ਪਹਿਲਾਂ ਹੀ ਤੁਹਾਡੇ ਸੁਆਗਤ ਲਈ ਹਾਜ਼ਰ ਹੈ। ਥੋੜ੍ਹੀ ਦੇਰ ਨੂੰ ਫਜ਼ਲੇ ਕਰੀਮ ਠਾਣੇਦਾਰ ਵੀ ਆ ਜਾਵੇਗਾ। ਤਿੰਨੇ ਰਲ ਕੇ ਮੇਰੇ ਮਾਰਨ ਫੜਨ ਦੀਆਂ ਸਕੀਮਾਂ ਤਿਆਰ ਕਰੋ।"[57]

ਪਹਿਲੀ ਡਾਇਰੀ ਸ੍ਰ. ਦਲੀਪ ਸਿੰਘ ਪੁਲੀਸ ਇੰਸਪੈਕਟਰ ਦੀ ਹੈ, ਦੂਸਰੀ ਪੁਲੀਸ ਕਪਤਾਨ ਵਾਰਬਰਟਨ ਦੀ, ਤੀਸਰੀ ਲੁਧਿਆਣਾ ਜਿਹਲ ਦੇ ਸੁਪਰੀਡੈਂਟ ਦੀ, ਚੌਥੀ ਲੁਧਿਆਣਾ ਕਚਹਿਰੀਆਂ ਦੇ ਅੰਗਰੇਜ਼ ਸੈਸ਼ਨ ਜੱਜ ਦੀ, ਪੰਜਵੀਂ ਰਿਆਸਤ ਪਟਿਆਲਾ ਦੇ ਸੀ.ਆਈ. ਡੀ. ਇੰਸਪੈਕਟਰ ਸ੍ਰ. ਮਹਾਂ ਸਿੰਘ ਦੀ। ਨਾਵਲ ਦੀ ਮੁੱਖ ਘਟਨਾ ਭੈਣੀ ਸਾਹਿਬ ਪੁਲੀਸ ਚੌਂਕੀ ਦੇ ਸਾਰਜੰਟ (ਜਾਂ ਸਿਪਾਹੀ) ਗੇਂਦੇ ਦਾ ਕਤਲ ਹੈ। ਇਹ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਆਏ ਸਿੱਖਾਂ ਨੂੰ ਤੰਗ ਕਰਦਾ ਹੈ। ਉਹਨਾਂ ਤੋਂ ਗੁਰੂ ਜੀ ਲਈ ਲਿਆਂਦੀ ਭੇਟਾ ਸਮੱਗਰੀ ਆਦਿ ਖੋਹ ਲੈਂਦਾ ਹੈ ਤੇ ਹੰਕਾਰ ਦੇ ਘੋੜੇ 'ਤੇ ਚੜ੍ਹਿਆ ਆਖਦਾ ਹੈ ਕਿ ਮੈਂ ਕੂਕਿਆਂ ਦੇ ਇਸ ਹੁਣ ਵਾਲੇ ਗੁਰੂ ਨੂੰ ਵੀ ਇਹਦੇ ਭਰਾ ਕੋਲ ਕਾਲੇ ਪਾਣੀ ਭੇਜ ਦੇਣਾ ਹੈ। ਮੈਂ ਚਹੁੰ ਚਹੁੰ ਸਿਖੜਿਆਂ ਨੂੰ ਭਿੜਾ ਭਿੜਾ ਕੇ ਮਾਰ ਸਕਦਾ ਹਾਂ।

ਇਕ ਦਿਨ ਮਫ਼ਰੂਰ ਕੂਕਾ ਭਗਵਾਨ ਸਿੰਘ ਅੜਬੰਗੀ ਵੀ ਗੁਰੂ ਦਰਸ਼ਨਾਂ ਨੂੰ ਆਇਆ। ਗੇਂਦਾ ਉਸ ਦੇ ਪਿੱਛੇ ਲੱਗ ਗਿਆ ਇਕੱਲਾ ਹੀ ਇਸ ਲਾਲਚ ਵਿਚ ਕਿ ੧੭-੧੮ ਕਤਲਾਂ ਦੇ ਮਫ਼ਰੂਰ ਨੂੰ ਪਕੜ ਕੇ ਇਕੱਲਾ ਇਨਾਮ ਹਾਸਲ ਕਰੇਗਾ। ਅੜਬੰਗੀ ਨੇ ਉਸ ਨੂੰ ਨਕਦ ਰੁਪੈ, ਕਸ਼ਮੀਰੀ ਲੋਈ ਦਾ ਲਾਲਚ ਵੀ ਦਿੱਤਾ ਕਿ ਨੱਸ ਜਾਵੇ। ਪਰ ਉਹ ਵੱਡੇ ਲਾਲਚ ਵਿਚ ਹੀ ਜਦੋਂ ਕੋਟ ਗੰਗੂ ਰਾਇ ਦੀ ਜੂਹ ਵਿਚ ਪੁੱਜ ਗਿਆ ਤਾਂ ਅੜਬੰਗੀ ਹੋਰਾਂ ਖਲੋ ਕੇ ਇਸ ਨਾਲ ਅਜਿਹੇ ਦੋ ਹੱਥ ਕੀਤੇ ਕਿ ਖੁੰਡੇ ਦੇ ਇਕੋ ਵਾਰ ਨਾਲ ਪਾਰ ਬੁਲਾ ਦਿੱਤਾ। ਅੜਬੰਗੀ ਫਰਾਰ ਹੋ ਗਿਆ। ਪੁਲੀਸ ਚੌਂਕੀ ਵਾਲਿਆਂ ਨੇ ਸਮੇਤ ਗੁਰੂ ਹਰੀ ਸਿੰਘ ਦੇ, ਸਾਰੇ ਕੂਕਿਆਂ ਨੂੰ ਇਕ ਜਗ੍ਹਾ (ਪਸ਼ੂ ਤਬੇਲਾ) ਵਿਚ ਡੱਕ ਕੇ ਬਾਹਰੋਂ ਜਿੰਦਰਾ ਲਾ ਦਿੱਤਾ ਸੀ। ਇਸ ਤੇ ਐਸ.ਪੀ. ਵਾਰਬਰਟਨ ਦੇ ਇਸ ਕੇਸ ਵਿਚ ਗੁਰੂ ਹਰੀ ਸਿੰਘ ਦੀ ਗ੍ਰਿਫ਼ਤਾਰੀ ਦੇ ਸਾਰੇ ਮਨਸੂਬੇ ਧਰੇ ਰਹਿ ਗਏ। ਦੂਜਾ ਗੇਂਦੇ ਦਾ ਕਤਲ ਭੈਣੀ ਸਾਹਿਬ, ਜਿੱਥੇ ਉਸ ਦੀ ਡਿਊਟੀ ਸੀ, ਉਸ ਦੀ ਜੂਹ ਤੋਂ ਬਾਹਰ ਹੋਇਆ ਸੀ। ਉਹ ਹੱਥ ਮਲਦਾ ਵਾਪਸ ਆ ਗਿਆ। ਪਿੰਡ ਵਿਚੋਂ ਮੌਕੇ ਦਾ ਗਵਾਹ ਵੀ ਕੋਈ ਨਾ ਬਣਿਆ।

ਕੁਝ ਦਿਨ ਬਾਅਦ ਐਸ.ਪੀ. ਨੂੰ ਸੂਹ ਮਿਲੀ ਕਿ ਅੜਬੰਗੀ ਰਿਆਸਤ ਬੀਕਾਨੇਰ, ਰਿਆਸਤ ਬਹਾਵਲਪੁਰ ਅਤੇ ਅੰਗਰੇਜ਼ੀ ਜ਼ਿਲ੍ਹੇ ਫੀਰੋਜ਼ਪੁਰ ਦੇ ਤਿੱਹਦੇ ਤੇ ਵਿਚਰ ਰਿਹਾ ਹੈ। ਉਹਨੇ ਪੁਲੀਸ ਇੰਸਪੈਕਟਰ ਦਲੀਪ ਸਿੰਘ ਖੰਡਾ, ਥਾਣੇਦਾਰ ਫਜ਼ਲੋ ਕਰੀਮ ਅਤੇਹੋਰ ਅਮਲੇ ਫੈਲੇ ਨਾਲ ਮੈਕਲੋਡ ਗੰਜ ਨੂੰ ਕੂਚ ਕੀਤਾ। ਇੱਥੇ

ਅੜਬੰਗੀ ਝੁੱਗੀਆਂ ਬਣਾ ਕੇ ਟਿੱਬਿਆਂ ਵਿਚ ਲੁਕ ਛਿਪ ਕੇ ਰਹਿੰਦਾ ਸੀ। ਆਪਣੀ ਉਪਜੀਵਿਕਾ ਲਈ ਉਹ ਵਾਣ ਵੱਟ ਕੇ ਤੇ ਮੂੜ੍ਹੇ ਬਣਾ ਕੇ ਗੁਜਾਰਾ ਕਰਦਾ ਸੀ। ਉਸ ਦਾ ਆਪਣਾ ਖੁਫ਼ੀਆ ਤੰਤਰ ਤੇ ਆਪਣੀ ਫੋਰਸ ਵੀ ਸੀ ਜੋ ਹਰ ਨਵੀਂ ਘਟਨਾ ਦੀ ਜਾਣਕਾਰੀ ਉਹਨੂੰ ਪਹੁੰਚਾਉਂਦੇ ਸਨ। ਉਹ ਭੇਸ ਬਦਲਣ ਵਿਚ ਮਾਹਰ ਸੀ। ਇਸ ਇਲਾਕੇ ਦੀ ਇਕ ਬਹੁਤ ਸੂਝਵਾਨ ਯੁਵਤੀ ਵੀ ਉਹਦੇ ਆਪਣੇ ਲੋਕਾਂ ਵਿਚ ਸ਼ਾਮਲ ਸੀ। ਇਸ ਕੁੜੀ ਨੇ ਤਾਂ ਇੰਸਪੈਕਟਰ ਖੰਡੇ ਨੂੰ ਕਾਬੂ ਕਰ ਲਿਆ ਅਤੇ ਅੜਬੰਗੀ ਨੇ ਇਕ ਬਾਣੀਏ ਦਾ ਭੇਸ ਧਾਰ ਕੇ ਵਾਰਬਰਟਨ ਨੂੰ ਛਲ ਕੇ ਕਾਬੂ ਕਰ ਲਿਆ। ਪਰ ਘਰ ਆਏ ਦੁਸ਼ਮਣ ਦੀ ਵੀ ਸੇਵਾ ਕਰਨ ਵਾਲੇ ਕੂਕਿਆਂ ਦੇ ਉੱਚੇ ਨੈਤਿਕ ਗੁਣਾਂ ਸਦਕਾ ਉਹਦੀ ਖ਼ਾਤਰ ਕੀਤੀ। ਉਹ ਬਾਣੀਏ ਨੂੰ ਅੜਬੰਗੀ ਨੂੰ ਫੜਾਉਣ ਤੇ ਇਨਾਮ ਵਿਚ ਇਕ ਸੁਨਹਿਰੀ ਮੁੱਠ ਵਾਲੀ ਛੜੀ ਦੇਣ ਦਾ ਵਾਅਦਾ ਕਰ ਕੇ ਗਿਆ ਸੀ ਤਾਂ ਦੂਜੀ ਵੇਰ ਅੜਬੰਗੀ ਨੇ ਬਟਨ ਨੂੰ ਫਿਰ ਕਾਬੂ ਕਰ ਕੇ ਛੜੀ ਵੀ ਠੱਗ ਲਈ, ਜੋ ਉਸ ਗੁਰੂ ਹਰੀ ਸਿੰਘ ਨੂੰ ਭੈਣੀ ਸਾਹਿਬ ਜਾ ਭੇਟਾ ਕੀਤੀ, ਜਿਹਨੂੰ ਵੇਖ ਕੇ ਬਟਨ ਦਿਲ ਵਿਚ ਬੜਾ ਕੁੜ੍ਹਿਆ ਸੀ ਤੇ ਗੁਰੂ ਹਰੀ ਸਿੰਘ ਜੀ ਨੇ ਮਾਈ ਜਿਊਣ ਕੌਰ  ਨੂੰ ਉਹ ਛੜੀ ਸਾਂਭਣ ਲਈ ਤਾਕੀਦ ਕੀਤੀ ਸੀ ਕਿ ਸਤਿਗੁਰੂ (ਰਾਮ ਸਿੰਘ) ਜੀ ਆਉਣਗੇ ਤਾਂ ਛੜੀ ਉਹਨਾਂ ਦੇ ਹੱਥਾਂ ਵਿਚ ਸੋਭਾ ਪਾਵੇਗੀ। ਫਿਰ ਅੜਬੰਗੀ ਨੇ ਬਟਨ ਨੂੰ ਇਹ ਵੀ ਦੱਸਿਆ ਕਿ ੧੦-੧੫ ਦਿਨ ਬਾਅਦ ਉਹ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਭੈਣੀ ਸਾਹਿਬ ਜਾਏਗਾ। ਉਦੋਂ ਜ਼ੋਰ ਅਜ਼ਮਾਈ ਕਰ ਲਵੀਂ ਤੇ ਐਤਕੀਂ ਅੜਬੰਗੀ ਲੁਧਿਆਣੇ ਲੱਤਾਂ ਨੂੰ ਬੰਨ੍ਹਣ ਵਾਲੀਆਂ ਪੱਟੀਆਂ ਖਰੀਦਦਾ ਫੜਿਆ ਗਿਆ। ਉਸ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ। ਉਸ ਦੀ ਬੀਰਤਾ ਦੇ ਕਿੱਸੇ ਸੁਣ ਕੇ ਬਟਨ ਦੀ ਪੁੱਤਰੀ ਸੋਫੀਆ ਉਹਨੂੰ ਜੇਲ੍ਹ ਵਿਚ ਮਿਲਣ ਆਉਂਦੀ ਹੈ। ਅੰਗਰੇਜ਼ ਜੇਲ੍ਹ ਸੁਪਰੀਡੈਂਟ ਉਸਦੇ ਅਛੋਹ ਰੂਪ ਦਾ ਦੀਵਾਨਾ ਹੈ। ਉਹ ਅੜਬੰਗੀ ਨੂੰ ਇਹ ਰਸਤਾ ਛੱਡਣ ਲਈ ਆਪਣੇ ਨਾਲ ਵਿਆਹ ਦੀ ਪੇਸ਼ਕਸ਼ ਕਰਦੀ ਹੈ, ਜਿਸ ਬਾਅਦ ਉਹਨੂੰ ਪੁਲੀਸ ਇੰਸਪੈਕਟਰ ਬਣਾ ਦਿੱਤਾ ਜਾਏਗਾ। ਅੜਬੰਗੀ ਉਸਦੀ ਇਹ ਪੇਸ਼ਕਸ਼ ਠੁਕਰਾ ਦਿੰਦਾ ਹੈ, "ਇਕ ਪਾਸੇ ਕੌਮ ਲਈ ਕਾਇਮ ਰਹਿਣ ਵਾਲੀ ਸ਼ਹਾਦਤ ਹੈ। ਦੂਜੇ ਪਾਸੇ ਚਾਰ ਦਿਨਾਂ ਦੀ ਕੂੜੀ ਸ਼ੁਹਰਤ ਅਤੇ ਸਦਾ ਨਾ ਰਹਿਣ ਵਾਲੀ ਡੈਣ ਦੌਲਤ ਹੈ। ਮੈਨੂੰ ਨਾ ਈਮਾਨ ਹੀਣ ਦੌਲਤ ਦੀ ਲੋੜ ਹੈ ਨਾ ਧਰਮਹੀਣ ਹੁਸਨ ਦੀ। ਮੈਂ ਮੌਤ ਮਹਿਬੂਬਾ ਨੂੰ ਪਿਆਰ ਗਲਵੱਕੜੀ ਪਾ ਕੇ ਦੇਸ਼ ਆਜ਼ਾਦੀ ਲਈ ਮਰਨ ਨੂੰ ਸਦੀਵੀ ਜ਼ਿੰਦਗੀ ਸਮਝ ਕੇ ਆਲਿੰਗਨ ਕਰਨਾ ਚਾਹੁੰਦਾ ਹਾਂ ਪਰ ਪਤਾ ਨਹੀਂ ਮੇਰੀ ਇਹ ਮੌਤ ਮਾਸੂਕਾ ਮੈਨੂੰ ਕਿਉਂ ਨਹੀਂ ਅਪਨਾ ਰਹੀ? ਮੈਨੂੰ ਆਸਾਰ ਨਜ਼ਰ ਆ ਰਹੇ ਹਨ ਕਿ ਸ਼ਾਇਦ ਮੇਰੀ ਇਹ ਇਸ ਵਾਰ ਦੀ ਖ਼ਾਹਿਸ਼ ਵੀ ਪੂਰੀ ਨਾ ਹੋ ਸਕੇ। ਕਿਉਂਕਿ ਸ਼ਗਨ ਨਹੀਂ ਚੰਗੇ ਹੋ ਰਹੇ ਮਿਸ ਸੋਫੀਆ।"[58]

ਸੋਫੀਆ ਉਸਨੂੰ ਦੱਸਦੀ ਹੈ ਕਿ ਉਸਦੇ ਪਿਤਾ ਨੇ ਜੋ ਮੌਕੇ ਦਾ ਗਵਾਹ ਗੇਂਦਾ ਕਤਲ ਕੇਸ ਵਿਚ, ਉਸਦੇ ਖਿਲਾਫ਼ ਬਣਾਇਆ ਹੈ, ਪੰਜੇਟਾ ਪਿੰਡ ਦਾ ਪੀਰਾਂ ਦਿੱਤਾ ਚਮਾਰ, ਉਹ ਅੱਖਾਂ ਤੋਂ ਬਿਲਕੁਲ ਅੰਨ੍ਹਾ ਹੈ। ਅੜਬੰਗੀ ਨੂੰ ਭਾਵੇਂ ਇਹ ਜਾਣਕਾਰੀ ਉਸਦੇ ਆਪਣੇ ਸੂਤਰਾਂ ਤੋਂ ਪਹਿਲਾਂ ਵੀ ਮਿਲ ਗਈ ਹੈ ਪਰ ਉਹ ਸੋਫੀਆ ਨੂੰ ਆਪਣੀ ਚੰਗੀ ਭੈਣ ਆਖ ਕੇ ਉਸਦਾ ਧੰਨਵਾਦ ਕਰਦਾ ਹੈ। ਬਟਨ ਦੀ ਵਜ੍ਹਾ ਕਰਕੇ ਇਕ ਡਾਕੇ ਵਿਚ ਨਿਰਦੋਸ਼ ਫਸਿਆ ਸੱਜਣ ਸਿੰਘ ਇਹ ਜਾਣ ਕੇ ਕਿ ਇਹ ਬਟਨ ਦੀ ਪੁੱਤਰੀ ਹੈ ਉਸ 'ਤੇ ਤਿੱਖੇ ਕੰਢਿਆਂ ਵਾਲੀ ਲੋਹੇ ਦੀ ਬਾਟੀ ਨਾਲ ਹਮਲਾ ਕਰ ਦਿੰਦਾ ਹੈ। ਅੜਬੰਗੀ ਵਿਚਾਲੇ ਆ ਕੇ ਕੁੜੀ ਨੂੰ ਬਚਾ ਲੈਂਦਾ ਹੈ ਅਤੇ ਆਪ ਜ਼ਖ਼ਮੀ ਹੋ ਜਾਂਦਾ ਹੈ। ਫਿਰ ਉਹ ਸੋਫੀਆ ਰਾਹੀਂ ਬਟਨ ਤੋਂ ਸੱਜਣ ਸਿੰਘ ਨੂੰ ਵੀ ਇਸ ਝੂਠੇ ਮੁਕੱਦਮੇ ਵਿਚੋਂ ਰਿਹਾਅ ਕਰਵਾ ਕੇ ਸੱਜਣ ਸਿੰਘ ਨੂੰ ਸੋਫੀਆ ਤੋਂ ਮਾਫ਼ੀ ਦਿਵਾ ਦਿੰਦਾ ਹੈ। ਉਹ ਬੁਰੇ ਨੂੰ ਨਹੀਂ ਬੁਰਿਆਈ ਨੂੰ ਨਫ਼ਰਤ ਕਰੋ, ਇਸ ਸਿਧਾਂਤ ਨੂੰ ਪਰਚਾਰਦਾ ਹੈ। ਜਨਮ ਤੋਂ ਹੀ ਕੋਈ ਕਾਤਲ ਜਾਂ ਚੋਰ, ਡਾਕੂ ਨਹੀਂ ਹੁੰਦਾ। ਸਗੋਂ ਹਾਲਾਤ ਹੀ ਮਨੁੱਖ ਨੂੰ ਅਪਰਾਧੀ ਬਣਾਉਂਦੇ ਹਨ ਅਤੇ ਜੇ ਇਹੋ ਜਿਹੇ ਹਾਲਾਤ ਹੀ ਬਦਲ ਦਿਤੇ ਜਾਣ ਤਾਂ ਬੰਦੇ ਤਾਂ ਦੇਵਤਾ ਹੋ ਜਾਣ।

ਮੌਕੇ ਦੇ ਗਵਾਹ ਦੇ ਸੁਜਾਖੇ ਹੋਣ ਦਾ ਝੂਠ ਫੜਿਆ ਜਾਂਦਾ ਹੈ ਤਾਂ ਅੜਬੰਗੀ ਬਰੀ ਹੋ ਜਾਂਦਾ ਹੈ। ਜੇਲ੍ਹ ਵਿਚ ਕੋਠੀ ਲਾਉਣ ਬਾਅਦ ਜਦੋਂ ਉਹਨੂੰ ਤੋਲਿਆ ਜਾਂਦਾ ਹੈ ਤਾਂ ਉਸ ਦਾ ਭਾਰ ਵਧ ਜਾਂਦਾ ਹੈ ਜੋ ਸਾਬਤ ਕਰਦਾ ਹੈ ਕਿ ਅੜਬੰਗੀ ਮਰਨ ਜਿਊਣ ਦੀਆਂ ਗਿਣਤੀਆਂ ਮਿਣਤੀਆਂ ਤੋਂ ਉੱਪਰ ਉੱਠ ਚੁੱਕਾ ਹੈ। ਉਹ ਆਪਣੇ ਹਮਲਾਵਰ ਨੂੰ ਨਾ ਸਿਰਫ਼ ਮਾਫ਼ ਕਰ ਸਕਦਾ ਹੈ ਸਗੋਂ ਕੈਦ ਤੋਂ ਰਿਹਾਅ ਵੀ ਕਰਵਾ ਸਕਦਾ ਹੈ। ਜੇ ਕੋਈ ਵੱਡੀ ਸਾਮੀ ਉਸਦੇ ਕਾਬੂ ਆ ਜਾਵੇ ਤਾਂ ਉਸ ਦਾ ਸਾਰਾ ਮਾਲ ਗਰੀਬਾਂ, ਅਨਾਥਾਂ, ਲੋੜਵੰਦਾਂ, ਵਿਚ ਵੰਡ ਦਿੰਦਾ ਹੈ। ਸੈਸ਼ਨ ਜੱਜ ਅੜਬੰਗੀ ਨੂੰ ਗੇਂਦੇ ਵਾਲੇ ਕੇਸ ਵਿਚੋਂ ਮੌਕੇ ਦੀ ਗਵਾਹੀ ਨਾ ਹੋਣ ਕਾਰਨ ਬਰੀ ਕਰ ਦਿੰਦਾ ਹੈ ਤੇ ਪੀਰਾਂ ਦਿੱਤੇ ਨੂੰ ਝੂਠੀ ਗਵਾਹੀ ਦੇਣ ਲਈ ਜੁਰਮਾਨਾ ਕਰਦਾ ਹੈ। ਉਸ ਦਾ ਜੁਰਮਾਨਾ ਗੁਰੂ ਹਰੀ ਸਿੰਘ ਜੀ ਆਪਣੇ ਸਿੰਘਾਂ ਤੋਂ ਭਰਵਾ ਕੇ, ਬੁਰੇ ਨਾਲ ਭਲਾ ਕਰਨ ਦਾ ਵੱਲ ਦੱਸਦੇ ਹਨ।

ਅੜਬੰਗੀ ਦੇ ਬੰਦੇ ਅੰਗਰੇਜ਼ਾਂ ਦੇ ਝੋਲੀ ਚੁੱਕਾਂ ਨੂੰ ਲੁੱਟਦੇ ਸਨ। ਅੜਬੰਗੀ ਹੁਣੇ ਇੱਥੇ ਹੁੰਦਾ ਹੁਣੇ ਛਲੇਡੇ ਜਿਉਂ ੨੦-੨੫ ਕੋਹ ਦਾ ਪੈਂਡਾ ਕਰ ਕੇ ਉੱਥੇ ਹੁੰਦਾ। ਕਈ ਵਾਰ ਆਪਣੇ ਕਿਸੇ ਬੰਦੇ ਦਾ ਲੁੱਟਿਆ ਹੋਇਆ ਮਾਲ ਕਢਾਉਣ ਵਾਸਤੇ ਵੀ ਉਹਨਾਂ ਨੂੰ ਡਾਕਾ ਮਾਰਨਾ ਪੈਂਦਾ ਜਾਂ ਪਵਾਉਣਾ ਪੈਂਦਾ। ਆਪਣਾ

ਜੀਵਨ ਫ਼ਲਸਫ਼ਾ ਵੀ ਸੰਤ ਜੀ ਇਸ ਨਾਵਲ ਵਿਚ ਥਾਂ ਪੁਰ ਥਾਂ ਦਰਜ ਕਰਦੇ ਹਨ "ਲਾਹਨਤ ਹੈ ਅਜੇਹੇ ਕਨੂੰਨ ਤੇ ਕਨੂੰਨ ਬਣਾਉਣ ਵਾਲਿਆਂ ਤੇ, ਜਿਸ ਨਾਲ ਗਰੀਬ ਭੁੱਖੇ ਮਰਨ ਤੇ ਅਮੀਰ ਮੌਜਾਂ ਕਰਨ।"[59] ਇਕ ਡਾਕਾ ਜੋ ਸਰਦੂਲ ਗੜ੍ਹ ਪਿਆ ਸੀ, ਅੜਬੰਗੀ ਜੀ ਦੇ ਕਿਸੇ ਮਿੱਤਰ ਦਾ ਲੁੱਟਿਆ ਮਾਲ ਵਾਪਸ ਕਰਾਉਣ ਲਈ, ਉਸ ਵਿਚ ਉਹਨਾਂ ਦੀ ਗ੍ਰਿਫ਼ਤਾਰੀ ਲਈ ਸ੍ਰ. ਮਹਾਂ ਸਿੰਘ ਪਟਿਆਲਾ ਸੀ.ਆਈ.ਡੀ. ਦਾ ਵੱਡਾ ਅਫ਼ਸਰ ਇਲਾਕੇ ਵਿਚ ਕੱਪੜਾ ਵੇਚਣ ਵਾਲੇ ਦੇ ਭੇਸ ਵਿਚ ਫਿਰਦਾ ਸੀ। ਅੜਬੰਗੀ ਜੀ ਦੀ ਵਫ਼ਾਦਾਰ ਜਨਤਾ ਨੇ ਉਹਨੂੰ ਪਕੜ ਲਿਆ। ਅੜਬੰਗੀ ਨੇ ਨਾ ਸਿਰਫ਼ ਉਸਨੂੰ ਲੋਕਾਂ ਦੀ ਕੁੱਟ ਤੋਂ ਬਚਾਇਆ, ਇੱਕ ਵੇਰ ਨਾਲੀ (ਘਗਰ) ਦੇ ਕੰਢੇ ਇੱਕ ਖ਼ੂੰਖਾਰ ਜਾਨਵਰ ਜਦੋਂ ਇਸ ਨੂੰ ਮਾਰਨ ਹੀ ਵਾਲਾ ਸੀ, ਅੜਬੰਗੀ ਦੇ ਬਰਛੇ ਨੇ ਉਹਦੀ ਰਾਖੀ ਕੀਤੀ। ਜਦੋਂ ਕੋਈ ਉਹਨਾਂ ਬਾਰੇ ਟਿਕਾਣਾ ਪੁੱਛਦਾ ਹੈ ਤੇ ਲੋਕ ਕਹਿੰਦੇ ਹਨ, "ਸਾਰਾ ਜੰਗਲ ਉਹਨਾਂ ਦਾ ਘਰ ਹੈ ਸਾਰਾ ਮਾਲਵਾ ਤੇ ਬਾਂਗਰ ਉਹਨਾਂ ਦਾ ਟਿਕਾਣਾ ਹੈ।" ਤੇ ਫਿਰ ਇਕ ਦਿਨ ਜਦੋਂ ਸ੍ਰ. ਮਹਾਂ ਸਿੰਘ ਨਾਲੀ ਵਿਚ ਅਚਾਨਕ ਕੁੱਦੇ ਅੜਬੰਗੀ ਜੀ ਦੇ ਸਿਰ ਤੇ ਪਿਸਤੌਲ ਦਾ ਨਿਸ਼ਾਨਾ ਤਾਣਦਾ ਹੈ ਤਾਂ ਇਹ ਇਕ ੧੪ ਸਾਲਾ ਰੁੜਦੇ ਜਾਂਦੇ ਬੱਚੇ ਨੂੰ ਬਾਹਰ ਕੱਢ ਕੇ ਲਿਆ ਰਹੇ ਹਨ ਤੇ ਕਹਿੰਦੇ ਹਨ ਕਿ ਬੱਚਾ ਅਜੇ ਗਰਮ ਹੈ। ਇਹਦੇ ਸੁਆਸ ਚੱਲਦੇ ਹਨ। ਇਸਨੂੰ ਬਚਾ ਲਈਏ ਫਿਰ ਸਰਦਾਰ ਜੀ ਤੁਸੀਂ ਮੈਨੂੰ ਹੱਥਕੜੀ ਲਾ ਸਕਦੇ ਹੋ। ਸ੍ਰ. ਮਹਾਂ ਸਿੰਘ ਇਹ ਵੇਖਕੇ ਹੈਰਾਨ ਰਹਿ ਜਾਂਦਾ ਹੈ ਕਿ ਜਿਸ ਬੱਚੇ ਨੂੰ ਅੜਬੰਗੀ ਨੇ ਹੁਣੇ ਪਾਣੀ ਵਿਚ ਕੁੱਦ ਕੇ ਬਚਾਇਆ ਹੈ, ਉਹ ਤਾਂ ਨਾਲੀ ਵਿਚ ਮੱਛੀਆਂ ਫੜਨ ਗਿਆ ਉਸੇ ਦਾ ਪੁੱਤਰ ਕਰਮਜੀਤ ਹੈ। ਸਰਦਾਰ ਮਹਾਂ ਸਿੰਘ ਹੁਣ ਇਕ ਬਦਲਿਆ ਮਨੁੱਖ ਹੈ। ਉਹ ਰਿਆਸਤੀ ਸਰਕਾਰ ਦੀ ਨੌਕਰੀ ਛੱਡ ਕੇ ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਪੁੱਜ ਜਾਂਦਾ ਹੈ। ਬਾਕੀ ਉਮਰ ਉੱਥੇ ਹੀ ਬਿਤਾਉਂਦਾ ਹੈ। ਲੇਖਕ ਨੇ ਉਸ ਦੇ ਦਰਸ਼ਨ ਕੀਤੇ ਸਨ ਅਤੇ ਉਹਨੇ ੧੯੧੭ ਈ. ਵਿਚ ਸ੍ਰੀ ਭੈਣੀ ਸਾਹਿਬ ਅੰਤਿਮ ਸੁਆਸ ਲਏ। ਭਗਵਾਨ ਸਿੰਘ ਅੜਬੰਗੀ ਵੀ ਸ੍ਰੀ ਭੈਣੀ ਸਾਹਿਬ, ਖਰਾਸ ਵਾਲੇ ਕੋਠੇ ਵਿਚ ੧੯੧੨ ਈ. ਵਿਚ ਹੁਕਮ ਸੱਤ ਹੋਏ ਸਨ। ਇਉਂ ਅੜਬੰਗੀ ਨਾਵਲ ਵਿਚ ਹਕੀਕਤ ਅਤੇ ਕਲਪਨਾ ਦੇ ਸੁਮੇਲ ਨਾਲ ਚੱਕਰਵਰਤੀ ਜੀ ਨੇ ਇਕ ਸੂਰਮੇ ਅਤੇ ਉਸਦੇ ਪੰਥ ਦੀ ਗੌਰਵ ਗਾਥਾ ਸਫ਼ਲਤਾਪੂਰਵਕ ਪੇਸ਼ ਕੀਤੀ ਹੈ।

ਤੀਸਰਾ ਨਾਵਲਿਟ ਹੈ "ਜੈ"। ਇਸਦੇ ਕੁੱਲ ੧੯ ਕਾਂਡ ਹਨ। ਸੁਤੰਤਰ ਪੰਜਾਬ ਦੇ ਆਖ਼ਰੀ ਪਰਧਾਨ ਮੰਤਰੀ ਲਾਲ ਸਿੰਘ ਨੇ ਇਸ ਨੂੰ ਆਪਣੇ ਪੁੱਤਰਾਂ ਵਾਂਗ ਪਾਲਿਆ ਸੀ। ਇਸ ਦਾ ਪਿਤਾ ਦਿਆਲ ਸਿੰਘ ਬਹਾਦਰਗੜ੍ਹ ਵਾਲਾ ਸਿੱਖ ਸੈਨਾ ਦਾ ਇਕ ਉੱਘਾ ਸਰਦਾਰ ਸੀ। ਉਹ ਕਸੂਰ ਦੀ ਲੜਾਈ ਵਿਚ ਮਾਰੇ ਗਏ ਸਨ। ਇਕ ਪੁੱਤਰ ਤੇ ਇਕ ਧੀ ਸੀ। ਪੁੱਤਰ ਦੇ ਮਰਨ ਬਾਅਦ ਉਹਨਾਂ ਦੀ ਵਿਧਵਾ ਵੀ ਲੜਕੀ ਨੂੰ ਛੱਡ ਕੇ ਮਰ ਗਈ। ਇਸ ਤਰ੍ਹਾਂ ਇਹ ਹੋਣਹਾਰ, ਹੁੰਦਲਹੇੜ ਤੇ ਖ਼ੂਬਸੂਰਤ ਲੜਕੀ ਸ਼ੇਰੇ ਪੰਜਾਬ ਤੋਂ ਲੈ ਕੇ ਰਾਜਾ ਲਾਲ ਸਿੰਘ ਨੇ ਪਾਲੀ ਸੀ। ਇਹ ਤੇ ਇਸ ਦੇ ਨਾਲ ਦੀਆਂ ੨੦-੨੫ ਹੋਰ ਲੜਕੀਆਂ ਮਰਦਾਵੇਂ ਵੇਸ ਵਿਚ ਘੋੜਿਆਂ ਤੇ ਸਵਾਰ ਹੋ ਕੇ ਲਾਹੌਰ ਦੇ ਨੇੜੇ ਰਾਵੀ ਦੇ ਬੇਲਿਆਂ ਵਿਚ ਘੁੰਮਦੀਆਂ ਫਿਰਦੀਆਂ ਸ਼ਿਕਾਰ ਖੇਡਦੀਆਂ। ਸਿੱਖ ਸੈਨਾ ਦੇ ਸੂਬੇਦਾਰ ਮੇਜਰ ਸ੍ਰ. ਕਾਹਨ ਸਿੰਘ ਉਸ ਲੜਕੀ ਦੇ ਫੌਜੀ ਟਰੇਨਿੰਗ ਦੇ ਸਿੱਖਿਆ ਦਾਤਾ ਸਨ। ਉਹ ਘੋੜ ਸਵਾਰੀ, ਨੇਜ਼ਾਬਾਜ਼ੀ, ਗੱਤਕਾ, ਭਲੱਥਾ, ਤੀਰ, ਤਲਵਾਰ, ਬੰਦੂਕ ਚਲਾਉਣ ਵਿਚ ਨਿਪੁੰਨ ਹੋ ਚੁੱਕੀ ਸੀ। ਉਹ ਬਹੁਤ ਖ਼ੂਬਸੂਰਤ ਜਿਸਮ ਤੇ ਸੁਰੀਲੀ ਆਵਾਜ਼ ਦੀ ਮਾਲਕ ਸੀ। ਘੋੜ ਸਵਾਰੀ ਦੇ ਦੌਰਾਨ ਉਹ ਕਈ ਤਰ੍ਹਾਂ ਦੇ ਕਰਤਬ ਕਰਨ ਦੇ ਸਮਰੱਥ ਸੀ। ਉਹ ਅੱਥਰੀ, ਮੂੰਹਜ਼ੋਰ ਤੇ ਅਮੋੜ ਵੀ ਸੀ। ਸ਼ਿਕਾਰ ਦੌਰਾਨ ਫੱਟੜ ਹੋਏ ਜਾਨਵਰਾਂ ਨੂੰ ਤੜਫਦਿਆਂ, ਲੁੱਛਦਿਆਂ, ਮਰਦਿਆਂ ਵੇਖ ਕੇ ਹੱਸਣਾ ਉਸਦਾ ਗਵਾਰੂ ਸ਼ੁਗਲ ਸੀ। ਭਗਵਾਨ ਸਿੰਘ ਨਾਂ ਦੇ ਇਕ ਰਿਸ਼ਟ ਪੁਸ਼ਟ ਜੁਆਨ ਦਾ ਰਾਜਾ ਲਾਲ ਸਿੰਘ ਪਾਸ ਆਉਣ ਜਾਣ ਸੀ ਉਸ ਤੋਂ ਵੀ "ਜੈ" ਨੂੰ ਸ਼ਸਤਰ ਵਿਦਿਆ, ਭੁਲੱਥੇ ਦੇ ਕਈ ਹੱਥ ਸਿਖਾਏ ਗਏ। ਸੂਬੇਦਾਰ ਮੇਜਰ ਸ੍ਰ. ਕਾਹਨ ਸਿੰਘ ਦੱਸਦੇ ਹਨ ਕਿ ਉਹਨਾਂ ਦੀ ਸੈਨਾ ਵਿਚ ਇਕ ਸੈਨਿਕ (ਸਤਿਗੁਰੂ ਰਾਮ ਸਿੰਘ) ਨੇ ਉਹਨਾਂ ਦੇ ਜੀਵਨ ਵਿਚ ਤਬਦੀਲੀ ਲਿਆਂਦੀ ਹੈ। ਇਸ ਲਈ ਜੈ ਨੂੰ ਵੀ ਹੁਣ ਸ਼ਿਕਾਰ ਜੀਵ ਹਿੰਸਾ ਆਦਿ ਤੋਂ ਰੋਕਿਆ ਜਾਵੇ ਜੇ ਸ਼ਿਕਾਰ ਜ਼ਰੂਰ ਹੀ ਕਰਨਾ ਹੈ ਤਾਂ ਲੋਕਾਂ ਨੂੰ ਦੁੱਖ ਦੇਣ ਵਾਲੇ ਖ਼ੂੰਖਾਰ ਜਾਨਵਰਾਂ ਸ਼ੇਰ ਚਿਤਰੇ ਆਦਿ ਦਾ ਕੀਤਾ ਜਾਵੇ। ਮੇਜਰ ਸਾਹਿਬ ਦੀ ਸਿਖਿਆ ਨਾਤੇ ਬੇਲੇ ਵਿਚ ਜੰਗਲੀ ਪਸ਼ੂ ਪੰਛੀਆਂ ਵਿਚ ਘਿਰੇ ਅਡੋਲ ਬੰਦਗੀ ਵਿਚ ਲੀਨ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦਾ ਵੀ ਜੈ ਤੇ ਬਹੁਤ ਪ੍ਰਭਾਵ ਪੈਂਦਾ ਹੈ। ਉਹ ਜੀਵ ਹਿੰਸਾ ਤੋਂ ਮੂੰਹ ਮੋੜ ਲੈਂਦੀ ਹੈ ਨਾਲ ਦੀਆਂ ਸਹੇਲੀਆਂ ਬਹੁਤ ਵਰਜਦੀਆਂ ਹਨ ਕਿ ਕੱਲ੍ਹ ਨੂੰ ਪਿਓ ਦਾ ਰਾਜ ਭਾਗ ਸੰਭਾਲਣਾ ਪੈ ਸਕਦਾ ਹੈ, ਛੱਡ ਇਹ ਸਾਧੂਆਂ ਵਾਲਾ ਸੁਭਾਉ। ਪਰ ਉਹ ਕੁੜੀ ਹੁਣ ਪਹਿਲਾਂ ਵਾਲੀ ਨਹੀਂ। ਭਗਵਾਨ ਸਿੰਘ ਅੜਬੰਗੀ ਤੋਂ ਵੀ ਉਚ ਨੈਤਿਕ ਗੁਣਾਂ ਦੀ ਸਿੱਖਿਆ ਉਸ ਨੂੰ ਮਿਲਦੀ ਹੈ। ਚੰਗੇ ਪੁਰਖਾਂ ਦੀ ਸੰਗਤ ਸਿਖਿਆ ਕਾਰਨ ਉਹ ਲਾਹੌਰ ਦਰਬਾਰ ਦੇ ਭਰਾ-ਮਾਰੂ, ਮਨੁੱਖ-ਮਾਰੂ ਹਿੰਸਕ ਵਾਤਾਵਰਣ ਵਿਚ ਵੀ ਚੰਗੇ ਸੰਸਕਾਰਾਂ ਨਾਲ ਪਰਵਾਨ ਚੜ੍ਹਦੀ ਹੈ।

ਇਸੇ ਸਮੇਂ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਲੱਗਣ ਵਾਲੀ ਹੈ। ਰਾਜਾ

ਲਾਲ ਸਿੰਘ ਦੇ ਘਰ ਜੋ ਮਾਈ ਕਰਮ ਕੌਰ ਹੈ ਉਸ ਦੀ ਸੇਵਾਦਾਰਨੀ, ਉਹ ਚਾਹੁੰਦੀ ਹੈ ਕਿ ਉਸ ਦੇ ਦੋਹਾਂ ਪੁੱਤਰਾਂ ਨੂੰ ਸਿੱਖ ਸੈਨਾ ਵਿਚ ਭਰਤੀ ਕਰ ਲਿਆ ਜਾਵੇ ਤਾਂ ਕਿ ਉਹ ਦੇਸ਼ ਦੀ ਰਾਖੀ ਕਰਨ ਅਤੇ ਮੈਦਾਨੇ ਜੰਗ ਵਿਚ ਵੈਰੀਆਂ ਨਾਲ ਦੋ ਦੋ ਹੱਥ ਕਰਨ। ਰਾਜਾ ਕਹਿੰਦਾ ਹੈ ਕਿ ਮਾਈ ਤੇਰੇ ਦੋ ਹੀ ਪੁੱਤਰ ਹਨ – ਮੋਹਨ ਸਿੰਘ ਅਤੇ ਕਰਤਾਰ ਸਿੰਘ। ਵੱਡਾ ਸੈਨਾ ਵਿਚ ਆ ਜਾਏਗਾ, ਛੋਟਾ ਤੇਰੀ ਸੇਵਾ ਕਰੇਗਾ। ਮਾਈ ਇਕ ਚਿੱਠੀ ਲਿਖਦੀ ਹੈ ਕਿ ਮੇਰੀ ਹੋਂਦ ਮੇਰੇ ਦੋਹਾਂ ਪੁੱਤਰਾਂ ਨੂੰ ਦੇਸ਼ ਸੇਵਾ ਦਾ ਮੌਕਾ ਨਹੀਂ ਦੇ ਰਹੀ। ਉਹ ਆਪਣਾ ਸਿਰ ਕੱਟ ਕੇ ਦੇਸ਼ ਲਈ ਦੋਹਾਂ ਨੂੰ ਲੜਨ ਦਾ ਮੌਕਾ ਪਰਦਾਨ ਕਰਦੀ ਹੈ। ਇਕ ਇਹ ਮਾਈ ਕਰਮ ਕੌਰ ਹੈ ਦੇਸ਼ ਪ੍ਰੇਮ ਦੀ ਸਾਕਾਰ ਮੂਰਤ। ਦੂਜੇ ਬੰਨੇ ਰਾਜਾ ਲਾਲ ਸਿੰਘ ਤੇ ਸੈਨਾਪਤੀ ਤੇਜ ਸਿੰਘ ਹਨ ਜੋ ਦੇਸ਼ ਨੂੰ ਅੰਗਰੇਜ਼ਾਂ ਪਾਸ ਵੇਚਣ ਦੀਆਂ ਗੋਂਦਾਂ ਗੁੰਦ ਰਹੇ ਹਨ। 'ਜੈ' ਆਪਣੇ ਪਿਤਾ ਨੂੰ ਅਜੇਹੇ ਕਾਰਜ ਲਈ ਲਾਅਨਤਾਂ ਪਾਉਂਦੀ ਹੈ ਅਤੇ ਦੱਸਦੀ ਹੈ ਕਿ ਰਾਵੀ ਦੇ ਬੇਲੇ ਵਿਚ ਮਹਾਂਪੁਰਖ (ਸਤਿਗੁਰੂ ਰਾਮ ਸਿੰਘ ਜੀ) ਨੇ ਉਸਨੂੰ ਦੱਸਿਆ ਸੀ ਕਿ ਤੇਰਾ ਪਿਤਾ ਤਾਂ ਫਰੰਗੀਆਂ ਨਾਲ ਮਿਲ ਚੁੱਕਾ ਹੈ। ਓਦੋਂ ਮੈਂ ਗੁੱਸਾ ਕੀਤਾ ਸੀ ਪਰ ਹੁਣ ਪਰਤੱਖ ਵੇਖ ਲਿਆ ਹੈ। ਅੰਤ ਉਹ ਪਿਤਾ ਤੋਂ ਵਿਹਰ ਕੇ ਮਾਈ ਕਰਮ ਕੌਰ ਦੇ ਦੋਹਾਂ ਪੁੱਤਰਾਂ ਨਾਲ ਮਰਦਾਵੇਂ ਵੇਸ ਵਿਚ ਜੰਗ ਵਿਚ ਜਾਂਦੀ ਹੈ। ਮਾਈ ਦੇ ਦੋਵੇਂ ਪੁੱਤਰ ਸ਼ਹੀਦ ਹੁੰਦੇ ਹਨ ਤੇ ਜੈ ਫੱਟੜ। ਉਂਝ ਵੈਰੀ ਦਲਾਂ ਦੇ ਤਿੰਨਾਂ ਨੇ ਚੰਗੇ ਆਹੂ ਲਾਹੇ ਹਨ। ਇਕ ਅੰਗਰੇਜ਼ ਕਰਨਲ ਬਾਕਰ ਉਸ ਦੇ ਹੁਸਨ ਦਾ ਦੀਵਾਨਾ ਉਸ ਦੀ ਭਾਲ ਕਰਵਾਉਂਦਾ ਹੈ ਫੱਟੜਾਂ ਤੇ ਮ੍ਰਿਤਕਾਂ ਵਿਚੋਂ। ਉਹ ਅੰਗਰੇਜ਼ ਅਧਿਕਾਰੀਆਂ ਪਾਸ ਪੁੱਜ ਜਾਂਦੀ ਹੈ ਜਿਥੇ ਉਸਦਾ ਇਲਾਜ ਹੁੰਦਾ ਹੈ ਤੇ ਉਹ ਹੌਲੀ ਹੌਲੀ ਠੀਕ ਹੋ ਜਾਂਦੀ ਹੈ। ਉਸ ਦਾ ਇਲਾਜ ਕਰਨ ਵਾਲੇ ਡਾਕਟਰ ਮਾਰਟਿਨ ਦੀ ਪੁੱਤਰੀ ਰੋਜ਼ਾ ਨਾਲ ਜੈ ਦਾ ਪ੍ਰੇਮ ਬਣ ਜਾਂਦਾ ਹੈ। ਉਸ ਤੋਂ ਉਹ ਅੰਗਰੇਜ਼ੀ, ਪੁਸ਼ਾਕ, ਨਾਚ ਆਦਿ ਵੀ ਸਿੱਖ ਜਾਂਦੀ ਹੈ। ਕਰਨਲ ਬਾਕਰ ਤੋਂ ਗੁਰੂ ਦੀ ਬਖ਼ਸ਼ੀ ਛੋਟੀ ਕਿਰਪਾਨ ਨਾਲ ਆਪਣੇ ਸਤ ਦੀ ਰਾਖੀ ਕਰਦੀ ਹੈ ਅਤੇ ਅੰਗਰੇਜ਼ ਉਸ ਨੂੰ ਪ੍ਰਲੋਭਨ ਦਿੰਦੇ ਹਨ ਕਿ ਉਹ ਗਵਰਨਰ ਜਨਰਲ ਦੇ ਲਾਹੌਰ ਆਉਣ ਤੇ ਉਹਨਾਂ ਨਾਲ ਨਾਚ ਕਰੇ। ਪਰ ਗਵਰਨਰ ਦੀ ਥਾਂ ਤੇ ਇਕ ਹੋਰ ਅੰਗਰੇਜ਼ ਅਫ਼ਸਰ ਇਲੀਅਟ ਆਉਂਦਾ ਹੈ। ਇਕ ਹੋਰ ਕੈਪਟਨ ਮੂਰ ਨਾਚ ਗਾਣੇ ਦੀ ਮਹਿਫ਼ਿਲ ਵਿਚ ਜੈ ਦੀ ਬਾਂਹ ਫੜਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਉਸ ਦਾ ਹੱਥ ਕਿਰਪਾਨ ਨਾਲ ਕੱਟ ਦਿੰਦੀ ਹੈ। ਅੰਗਰੇਜ਼ ਅਧਿਕਾਰੀ ਉਸ ਤੋਂ ਆਪਣੇ ਢੰਗ ਨਾਲ ਬਦਲਾ ਲੈਂਦੇ ਹਨ। ਕੋਈ ਇਹੋ ਜਿਹੀ ਦੁਆਈ ਦਿਤੀ ਗਈ ਜਿਸ ਨਾਲ ਉਸ ਦਾ ਸਾਰਾ ਸਰੀਰ ਕੋਹੜੀ ਹੋ ਗਿਆ। ਨਕਸ਼ ਬੇਪਛਾਣ ਤੇ ਹੱਥਾਂ ਪੈਰਾਂ ਦੀਆਂ ਉਂਗਲਾਂ ਝੜ ਗਈਆਂ। ਸਰੀਰ ਵਿਚੋਂ ਪਾਕ ਦੀ ਦੁਰਗੰਧ ਆਉਣ ਕਰ ਕੇ ਕੋਈ ਕੋਲ ਨਹੀਂ ਖਲੋ ਸਕਦਾ। ਹੁਣ ਫਿਰ ਬਾਬਾ ਕਾਹਨ ਸਿੰਘ ਜੀ ਉਸ ਨੂੰ ਲਾਹੌਰ ਵਿਖੇ ਮਿਲਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਜ਼ ਕਰਦੇ ਹਨ। ਹੁਕਮ ਅਨੁਸਾਰ 'ਜੈ' ਜਿਸਨੂੰ ਹੁਣ ਨੰਦੀ ਕੋਹੜਨ ਕਹਿੰਦੇ ਹਨ ਸ੍ਰੀ ਭੈਣੀ ਸਾਹਿਬ ਪੁੱਜ ਜਾਂਦੀ ਹੈ। ਸਤਿਗੁਰੂ ਜੀ ਦੇ ਇਲਾਜ ਕਰਵਾਉਣ ਨਾਲ ਸਰੀਰ ਸਾਫ਼ ਹੋ ਜਾਂਦਾ ਹੈ ਤੇ ਉਹ ਆਪਣੀ ਕ੍ਰਿਆ ਸਾਧਣ ਦੇ ਸਮਰੱਥ ਹੋ ਜਾਂਦੀ ਹੈ। ਸ੍ਰ. ਮੰਗਲ ਸਿੰਘ ਬਿਸ਼ਨਪੁਰੀਆ ਉਸ ਨੂੰ ਆਪਣੇ ਘਰ ਕੁਝ ਸਮਾਂ ਕਥਾ ਕੀਰਤਨ ਕਰਵਾਉਣ ਵੀ ਲੈ ਜਾਂਦਾ ਹੈ। ਪਰ ਉਸਦਾ ਅੰਤ ਸਮਾਂ ੨੮ ਜਨਵਰੀ ੧੯੧੪ ਈ. ਨੂੰ ਭੈਣੀ ਸਾਹਿਬ ਹੀ ਆਉਂਦਾ ਹੈ ਜਿੱਥੇ ਉਹ ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਦੇ ਉਦੈ ਕਾਲ ਦੇ ਦਰਸ਼ਨ ਕਰਦੀ ਹੈ।

ਚੱਕਰਵਰਤੀ ਜੀ ਦੇ ਸਾਰੇ ਨਾਵਲਾਂ ਜਿਉਂ 'ਜੈ' ਵਿਚ ਵੀ ਗੁਰੂ ਭਗਤੀ ਦ੍ਰਿੜ ਕਰਵਾਈ ਗਈ ਹੈ। ਉਹ ਦੇਸ਼ ਪ੍ਰੇਮ ਦੇ ਵੀ ਦੀਵਾਨੇ ਸਨ। ਇਹ ਦੇਸ਼ ਪ੍ਰੇਮ ਆਪਣੀ ਮਿੱਟੀ ਦਾ ਮੋਹ ਉਹਨਾਂ ਦੇ ਸਾਰੇ ਇਤਿਹਾਸਕ ਨਾਵਲਾਂ ਵਿਚ ਡੁੱਲ੍ਹ ਡੁੱਲ੍ਹ ਪੈਂਦਾ ਹੈ। ਉਹਨਾਂ ਦਾ ਪ੍ਰਕ੍ਰਿਤੀ ਚਿਤਰਣ ਜੰਗਲ ਬੇਲਿਆਂ ਨਦੀਆਂ ਜੂਹਾਂ, ਬਨਸਪਤੀ ਆਦਿ ਦਾ ਵਰਣਨ ਵੀ ਹਕੀਕਤ ਦੇ ਨੇੜੇ ਹੈ। ਉਹਨਾਂ ਦੀ ਬੋਲੀ ਕੇਂਦਰੀ ਪੰਜਾਬੀ ਤੇ ਸ਼ੈਲੀ ਨਿਵੇਕਲੀ ਹੈ। ਪੰਜਾਬੀ ਸਾਹਿਤ ਦੇ ਵਿਦਿਆਰਥੀਆਂ ਨੂੰ ਇਹਨਾਂ ਨੂੰ ਵਿਸਤ੍ਰਿਤ ਖੋਜ ਦਾ ਵਿਸ਼ਾ ਬਨਾਉਣਾ ਚਾਹੀਦਾ ਹੈ।

## ਹਵਾਲੇ ਤੇ ਟਿੱਪਣੀਆਂ

1. ਗੁਰੂ ਹਰੀ ਸਿੰਘ ਜੀ ਦੇ ਸਮੇਂ ਡੇਰੇ ਸ੍ਰੀ ਭੈਣੀ ਸਾਹਿਬ ਵਿਚ ਮਹੱਤਵਪੂਰਨ ਜ਼ਿੰਮੇਵਾਰੀ ਤੇ ਥਾਪੇ ਗਏ, ਪਿੰਡ ਸਧਾਰੀ ਮਾਜਰਾ (ਜ਼ਿਲ੍ਹਾ ਰੋਪੜ), ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਾਰਾ ਸਮਾਂ ਅਤੇ ਸਤਿਗੁਰੂ ਜਗਜੀਤ ਸਿੰਘ ਦਾ ਮੁੱਢਲਾ ਸਮਾਂ ਵੇਖਕੇ ਸ੍ਰੀ ਭੈਣੀ ਸਾਹਿਬ ਹੀ ਗੁਜ਼ਰੇ।
2. ਪੁਸਤਕ ਕੂਕਿਆਂ ਬਾਰੇ ਦਸੰਬਰ 1956 (ਸਫ਼ਾ 183)
3. ਕਲਮ ਦੇ ਧਨੀ ਸੰਤ ਇੰਦਰ ਸਿੰਘ ਚੱਕਰਵਰਤੀ, ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ) 1998 ਈ.
4. ਪਿੰਡ ਮੋਰੋਂ, ਥਾਣਾ ਫਿਲੌਰ, ਜ਼ਿਲ੍ਹਾ ਜਲੰਧਰ
5. ਪਿੰਡ ਤੇ ਥਾਣਾ ਨਥਾਣਾ (ਹੁਣ ਜ਼ਿਲ੍ਹਾ ਬਠਿੰਡਾ ਉਦੋਂ ਫੀਰੋਜ਼ਪੁਰ) ਜੁਲਾਈ 1880 ਈ. ਵਿਚ 25 ਸਿੰਘਾਂ ਦੇ ਜੱਥੇ ਨੂੰ ਲੈ ਕੇ ਰੰਗੂਨ ਸਤਿਗੁਰੂ ਜੀ ਦਾ ਦਰਸ਼ਨ ਕਰਨ ਗਏ।
6. ਲਤਾਲਾ ਜ਼ਿਲ੍ਹਾ ਲੁਧਿਆਣਾ–ਜੂਨ ਤੇ ਅਗਸਤ 1880 ਈ. ਵਿਚ ਦੋ ਵੇਰ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਇਆ। ਪਿਛਲੀ ਉਮਰ ਸਤਿਗੁਰੂ ਪ੍ਰਤਾਪ ਸਿੰਘ ਸਮੇਂ ਭੈਣੀ ਸਾਹਿਬ ਬਿਤਾਈ।
7. ਪਿੰਡ ਗੁੱਜਰਪੁਰਾ ਗੜ੍ਹਸ਼ੰਕਰ ਲਾਗੇ ਇਹ ਵੀ ਦੋ ਵੇਰ ਰੰਗੂਨ ਦਰਸ਼ਨ ਕਰਕੇ ਆਏ।
8. ਅੰਮ੍ਰਿਤਸਰ ਬੁੱਚੜ ਕਾਂਡ ਦਾ ਮਫ਼ਰੂਰ, ਸੰਤਾ ਸਿੰਘ ਨਾਂ ਰੱਖਕੇ ਭੈਣੀ ਸਾਹਿਬ ਹੀ ਗੁਜ਼ਰਿਆ।

9. ਪਿੰਡ ਬੋਪਾ ਰਾਇ ਖੁਰਦ ਥਾਣਾ ਰਾਇਕੋਟ (ਲੁਧਿਆਣਾ)

10. ਪਿੰਡ ਬਾਹੋਵਾਲ, ਜ਼ਿਲ੍ਹਾ ਹੁਸ਼ਿਆਰਪੁਰ

11. ਪਿੰਡ ਨੰਗਲ ਪੱਖੋਵਾਲ ਦੇ ਪਾਸ (ਲੁਧਿਆਣਾ)

12. ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਵੀਰ

13. ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਵੀਰ

14. ਤਿੰਨ-ਕੇਸਰ ਸਿੰਘ, ਪਿੰਡ ਕ੍ਰਮਵਾਰ ਮੁਹਾਵਾ (ਅੰਮ੍ਰਿਤਸਰ), ਚਵਿੰਡਾ (ਸਿਆਲਕੋਟ), ਸੇਖਵਾਂ ਜ਼ਿਲ੍ਹਾ ਗੁਜਰਾਂਵਾਲਾ।

15. ਕੂਕਿਆਂ ਬਾਰੇ ਪੰਨਾ 299-300

16. -ਉਹੀ- (ਪੰਨਾ 301-02)

17. ਮਾਲਵੇਂਦ੍ਰ (ਸਫਾ 14-15)

18. -ਉਹੀ-(ਸਫਾ 1,2,3)

19. -ਉਹੀ-(ਸਫਾ 40)

20. ਪਿੰਡ ਭੈਣੀ ਸਾਹਿਬ ਦਾ ਰੁਲਦੂ ਗੋਤ ਦੇ ਜੱਟ ਦਾ ਪੁੱਤਰ, ਸਤਿਗੁਰੂ ਜੀ ਦਾ ਬਾਲ ਸਖਾਈ ਮਿੱਤਰ

21. -ਉਹੀ-(ਸਫਾ 52-54)

22. -ਉਹੀ-(ਸਫਾ 59-60)

23. -ਉਹੀ-(ਸਫ਼ਾ 119-120)

24. -ਉਹੀ-(ਸਫਾ 130-131)

25. ਮਾਲਵੇਂਦ੍ਰ (ਸਫਫ਼ਾ 142)

26. -ਉਹੀ-(ਸਫਾ 150)

27. -ਉਹੀ-(ਸਫਾ 143)

28. -ਉਹੀ-(ਸਫਾ 155-156)

29. -ਉਹੀ-(ਸਫਾ 170-171)

30. -ਉਹੀ-(ਸਫਾ 190)

31. -ਉਹੀ-(ਸਫਾ 195-196)

32. -ਉਹੀ-(ਸਫਾ 199)

33. -ਉਹੀ-(ਸਫਾ 201)

3. -ਉਹੀ-(ਸਫਾ 223)

34. -ਉਹੀ-(ਸਫਾ 241)

35. -ਉਹੀ-(ਸਫਾ 255)

36. -ਉਹੀ-(ਸਫਾ 302-303)

37. -ਉਹੀ-(ਸਫਾ 313)

38. -ਉਹੀ-(ਸਫਾ 315 ਸਤਿਗੁਰੂ ਜੀ ਦੇ ਉਹ ਸੂਬੇ ਜਿਹਨਾਂ ਨੂੰ ਅੰਗਰੇਜ਼ ਉਹਨਾਂ ਦਾ ਸਿਆਸੀ ਵਾਰਿਸ ਸਮਝਦਾ ਸੀ।)

39. -ਉਹੀ-(ਸਫਾ 316) ਰਾਇਕੋਟ ਕਾਂਡ ਵਿਚ ਸ਼ਾਮਲ ਹੋਣ ਦਾ ਦੋਸ਼ ਲਾ ਕੇ

40. -ਉਹੀ-(ਸਫਾ 316)

41. -ਉਹੀ-(ਸਫਾ 317)

42. ਫਰੀਦਕੋਟ ਰਿਆਸਤ ਦਾ ਬਾਨੀ ਜਿਸਨੇ ਮੁਦਕੀ ਦੀ ਜੰਗ ਵਿਚ ਲਾਹੌਰ ਦਰਬਾਰ ਦੀ ਸੈਨਾ ਦੇ ਨੱਸ ਜਾਣ ਦੀ ਸੂਹ ਅੰਗਰੇਜ਼ਾਂ ਨੂੰ ਦੇ ਕੇ ਉਹਨਾਂ ਵਫ਼ਾਦਾਰੀ ਜਿੱਤੀ।

43. -ਉਹੀ-(ਸਫਾ 323)

44. ਪੁਸਤਕ ਸੰਤ ਖਾਲਸਾ (ਸਫਾ 43)

45. ਮਾਲਵੇਂਦ੍ਰ (ਸਫਾ 334)

46. -ਉਹੀ-(ਸਫਾ 335)

47. -ਉਹੀ-(ਸਫਾ 339-340)

48. -ਉਹੀ-(ਸਫਾ 351-352)

49. -ਉਹੀ-(ਸਫਾ 356-357)

50. -ਉਹੀ-(ਸਫਾ 364)

51. -ਉਹੀ-(ਸਫਾ 380-381)

52. -ਉਹੀ-(ਸਫਾ 383)

53. -ਉਹੀ-(ਸਫਾ 445)

54. ਤੁਲਸੀ ਦਾਸ, ਦਵਿੰਦਰ ਸਿੰਘ (ਸਫਾ 66)

55. ਪਹਿਲਾ ਮਰਣੁ ਕਬੂਲਿ -ਪੰਜਾਬ ਕਿਤਾਬ ਘਰ ਜਲੰਧਰ - ੧੯੭੦ ਸਫਾ ੪੨-੪੩

56. ਉਹੀ ਸਫ਼ਾ ੫੬

57. ਉਹੀ ਸਫਾ ੯੫

58. ਉਹੀ ਸਫ਼ਾ ੧੧੮

59. ਉਹੀ ਸਫ਼ਾ ੧੧੪

## ਸੰਤ ਤਰਨ ਸਿੰਘ ਵਹਿਮੀ ਕ੍ਰਿਤ
## 'ਜੱਸ-ਜੀਵਨ' ਦੀ ਸਾਹਿਤਕ ਜਾਣ ਪਛਾਣ

ਬਹੁ ਆਯਾਮੀ ਸ਼ਖਸੀਅਤ ਦੇ ਸੁਆਮੀ ਸੰਤ ਤਰਨ ਸਿੰਘ ਵਹਿਮੀ ਇਤਿਹਾਸਕਾਰ ਜਾਂ ਵਾਰਤਕ ਲੇਖਕ ਜਾਂ ਕਵੀ ਤੋਂ ਵੱਧ ਨਾਮਧਾਰੀ ਸਮੁਦਾਇ ਵਿਚ ਇਕ ਸਾਖੀਕਾਰ ਦੇ ਤੌਰ 'ਤੇ ਜਾਣੇ ਜਾਂਦੇ ਹਨ। ਅਜੇਹਾ ਸ਼ਾਇਦ ਇਸ ਲਈ ਕਿ ਸਾਹਿਤ ਦੀਆਂ ਉਪਰੋਕਤ ਵਰਣਿਤ ਵਿਧਾਵਾਂ ਤੇ ਕਲਮ ਚਲਾਉਣ ਦੇ ਨਾਲ ਨਾਲ ਵਹਿਮੀ ਜੀ ਦੀ ਵਿੱਕੋਲਿਤਰੀ ਪਰਾਪਤੀ ਪੰਜਾਬੀ ਵਾਰਤਕ ਵਿਚ ਲਿਖੀ ਛੇ ਜਿਲਦਾਂ ਵਿਚ ਪ੍ਰਕਾਸ਼ਿਤ ਪੁਸਤਕ 'ਜੱਸ ਜੀਵਨ' ਦਾ ਲਿਖਾਰੀ ਹੋਣਾ ਹੈ। ਭਾਵੇਂ ਇਹ ਪੁਸਤਕ ਨਾਮਧਾਰੀ ਪੰਥ ਦੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ (੧੮੯੦-੧੯੫੯) ਦੇ ਜੀਵਨ ਸਮਾਚਾਰਾਂ 'ਤੇ ਆਧਾਰਿਤ ਹੈ ਅਤੇ ਤਕਰੀਬਨ ਸੱਤਰ ਸਾਲਾਂ ਦਾ ਨਾਮਧਾਰੀ ਇਤਿਹਾਸ, ਉਨ੍ਹੀਵੀਂ ਸਦੀ ਅਤੇ ਵੀਹਵੀਂ ਸਦੀ ਉੱਤੇ ਫੈਲਿਆ ਇਸ ਵਿਚ ਲਿਖਿਆ ਗਿਆ ਹੈ ਪਰ ਬਹੁਤ ਸਾਰੀਆਂ ਨਾਮਧਾਰੀ ਸੰਤਾਂ-ਮਹੰਤਾਂ, ਸਿੱਖਾਂ-ਸੇਵਕਾਂ ਨਾਲ ਸਬੰਧਿਤ ਅਨੇਕ ਸਾਖੀਆਂ ਵੀ ਇਸ ਵਿਚ ਦਰਜ ਹਨ। ਸਾਖੀ ਦਾ ਮਤਲਬ ਹੁੰਦਾ ਹੈ ਪਾਸ ਹੋਣਾ। ਆਪਣੀ ਹਾਜ਼ਰੀ ਨਾਲ ਸਬੰਧਿਤ ਅਗਵਾਹੀ ਦੇਣੀ। ਇਹਨਾਂ ਦਾ ਮਨੋਰਥ ਆਪਣੇ ਇਸ਼ਟ ਅਤੇ ਮੱਤ ਵਿਚ ਭਰੋਸੇ ਨੂੰ ਸੁਦ੍ਰਿੜ੍ਹ ਕਰਨਾ। ਗੁਰਬਾਣੀ ਵੀ ਸੰਤ ਜਨਾਂ ਨਾਂਲ ਸਬੰਧਿਤ ਐਸੀਆਂ ਸੱਚੀਆਂ ਸਾਖੀਆਂ ਸੁਨਣ ਦੀ ਹਦਾਇਤ ਕਰਦੀ ਹੈ:

"ਸੰਤਨ ਕੀ ਸੁਣ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਂਖੀ।"
(ਰਾਮਕਲੀ ਮਹਲਾ ੫, ਸ੍ਰੀ ਆਦਿ ਗ੍ਰੰਥ)

ਇਸ ਲਈ ਹੁਣ ਨਾਮਧਾਰੀ ਭਾਈਚਾਰੇ ਤੋਂ ਬਾਹਰ ਵੀ, ਪੰਜਾਬੀ ਸਾਹਿਤ ਦੀ ਛਾਣ ਬੀਨ ਵਿਚ ਰੁੱਝੇ ਖੋਜਾਰਥੀਆਂ ਦਾ ਏਧਰ ਧਿਆਨ ਹੋਣ ਸਦਕਾ ਤਰਨ ਸਿੰਘ ਵਹਿਮੀ, 'ਜੱਸ ਜੀਵਨ' ਵੱਡ ਅਕਾਰੀ ਪੁਸਤਕ ਨਾਲ ਸਬੰਧਿਤ ਹੋਣ ਕਾਰਨ ਜਾਣੇ ਜਾ ਰਹੇ ਹਨ। ਇਹ ਪੁਸਤਕ ਵਹਿਮੀ ਜੀ ਦੀ ਉਮਰ ਭਰ ਦੀ ਮਿਹਨਤ ਦਾ ਨਤੀਜਾ ਹੈ ਭਾਵੇਂ ਇਹਨੂੰ ਲਿਖਣ ਦਾ ਕਾਰਜ ਉਹਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਲੋਕ ਗਮਨ ਤੋਂ ਫ਼ੌਰਨ ਮਗਰੋਂ ਸ਼ੁਰੂ ਕਰ ਦਿੱਤਾ ਸੀ। ਪਰ ਆਪਣੀਆਂ ਕਾਪੀਆਂ ਵਿਚ ਘਟਨਾਵਾਂ, ਵਿਅਕਤੀਆਂ, ਥਾਵਾਂ ਆਦਿ ਸਬੰਧਤ ਨੋਟ ਲੈਣੇ ਉਹਨਾਂ ਨੇ ਬਹੁਤ ਪਹਿਲੋਂ ਪਿਛਲੀ ਸਦੀ ਦੇ ਤੀਜੇ ਦਹਾਕੇ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਸ਼ੀਰਵਾਦ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਪ੍ਰੇਰਨਾ ਨਾਲ ਸ਼ੁਰੂ ਕਰ ਦਿੱਤੇ ਸਨ। ਇਹ ਉਹ ਸਮਾਂ ਸੀ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਦੀ ਸੰਗਤ ਮਾਨਣ ਵਾਲੇ ਬਹੁਤ ਸਾਰੇ ਸੱਜਣ ਅਜੇ ਜੀਵਤ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੀ ਮਾਤਾ ਜੀਵਨ ਕੌਰ ਵੀ ਨਾਮਧਾਰੀ ਇਤਿਹਾਸ ਦਾ ਭੰਡਾਰ ਸਨ। ਉਹਨਾਂ ਤੋਂ ਵਾਰ ਵਾਰ ਜਦੋਂ ਤਾਰਨ ਸਿੰਘ ਹੋਰਾਂ ਕੁਝ ਪੁੱਛ ਪੜਤਾਲਣਾ ਚਾਹਿਆ ਤਾਂ ਉਹਨਾਂ ਦੇ ਮੂੰਹੋਂ ਸਹਿਵਨ ਨਿਕਲਿਆ, "ਬੀਰਾ! ਤੂੰ ਤਾਂ ਬੜਾ ਵਹਿਮੀ ਏ।" ਇਸ ਤਰ੍ਹਾਂ ਉਹ ਤਰਨ ਸਿੰਘ ਵਹਿਮੀ ਹੋ ਗਏ। ਵਹਿਮੀ ਜੀ ਆਪਣੇ ਇਕ ਕਬਿੱਤ ਵਿਚ ਆਪਣੇ ਇਸ ਸ਼ੌਂਕ ਪ੍ਰਤੀ ਇਉਂ ਖੁੱਲ੍ਹਾ ਐਲਾਨ ਕਰਦੇ ਹਨ।

"ਕਿਸੇ ਨੂੰ ਹੈ ਵਹਿਮ ਕਾਰੋਬਾਰ, ਨਾਰ ਪੁੱਤਰਾਂ ਦਾ
ਕਿਸੇ ਨੂੰ ਹੈ ਵਹਿਮ ਚੌੜ, ਇੱਜ਼ਤ, ਕਿਆਸ ਦਾ।
ਕਿਸੇ ਨੂੰ ਹੈ ਵਹਿਮ ਵਾਧੂ ਗੱਲਾਂ ਕਰਨ ਸੁਨਣ ਦਾ ਹੀ
ਕਿਸੇ ਨੂੰ ਹੈ ਵਹਿਮ ਮੈਥੋਂ ਵਧ ਜਾਏ ਨਾ ਪਾਸ ਦਾ।
ਕਿਸੇ ਨੂੰ ਹੈ ਵਹਿਮ ਮੇਰੀ ਮਾਇਆ ਪਾਇਆਂ ਹੋਰ ਹੋਵੇ
ਕਿਸੇ ਨੂੰ ਹੈ ਵਹਿਮ ਖਾਣ, ਖੇਡਣ, ਲਿਬਾਸ ਦਾ।
ਇਕ ਇਕ ਵਹਿਮ ਵਿਚ ਰੁੱਝੀ ਸਾਰੀ ਦੁਨੀਆਂ ਜਿਉਂ
ਵਹਿਮੀ ਨੂੰ ਹੈ ਵਹਿਮ ਨਾਮਧਾਰੀ ਇਤਿਹਾਸ ਦਾ।"[1]

ਹਰਿਆਣਾ ਵਿਚ ਰਚੇ ਜਾ ਰਹੇ ਪੰਜਾਬੀ ਸਾਹਿਤ ਨੂੰ ਵੀ ਇਸ ਲਈ ਗਰਵਿਤ ਹੋਣਾ ਬਣਦਾ ਹੈ ਕਿ ਪੱਛਮੀ ਪੰਜਾਬ ਵਿਚੋਂ ਆ ਕੇ ਤਦੋਂਕੇ ਜ਼ਿਲ੍ਹਾ ਹਿਸਾਰ ਦੀ ਸਿਰਸਾ ਤਹਿਸੀਲ ਦੇ (ਹੁਣ ਐਲਨਾਬਾਦ ਤਹਿਸੀਲ) ਪਿੰਡ ਬੁੱਢੀ ਮਾੜੀ ਵਿਖੇ, ਜਿਸ ਪੰਜਾਬੀ ਲੇਖਕ ਨੇ ਆਪਣੀ ਉਮਰ ਦੇ ਦੋ ਦਹਾਕੇ ਵੀ ਬਿਤਾਏ, ਛੇ ਜਿਲਦਾਂ 'ਤੇ ਫੈਲੇ 2180 ਪੰਨਿਆਂ 'ਤੇ ਆਧਾਰਤ ਪੰਜਾਬੀ ਵਾਰਤਕ ਦਾ ਇਕ ਆਪਣੀ ਹੀ ਕਿਸਮ ਦਾ ਗ੍ਰੰਥ ਹਰਿਆਣੇ ਦੇ ਕਿਸੇ ਭੂ-ਭਾਗ ਤੇ ਲਿਖਿਆ ਗਿਆ ਹੈ। ਜੇ ਸਾਹਿਤਕ ਇਤਿਹਾਸ ਵਿਚ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੇ ਰਚੇਤਾ ਭਾਈ ਸੰਤੋਖ ਸਿੰਘ ਜੀ ਚੂੜਾਮਣੀ ਸਦਕਾ ਕੈਥਲ ਜਾਣਿਆ ਜਾਂਦਾ ਹੈ ਅਤੇ ਇਹਨਾਂ ਲੀਹਾਂ 'ਤੇ ਚਲਦਿਆਂ ਕਵਿਤਾ ਦੀ ਬਜਾਏ ਵਾਰਤਕ ਵਿਚ ਪੌਣੀ ਸਦੀ ਦੇ ਵਿਸਤ੍ਰਿਤ ਨਾਮਧਾਰੀ ਇਤਿਹਾਸ ਲਿਖਣ ਸਦਕਾ ਸਿਰਸਾ ਜ਼ਿਲ੍ਹਾ ਆਪਣੀ ਸਾਹਿਤਕ ਪਛਾਣ ਨੂੰ ਸੰਤ ਤਰਨ ਸਿੰਘ ਵਹਿਮੀ ਨਾਲ ਜੋੜ ਕੇ ਗਰਵਿਤ ਮਹਿਸੂਸ ਕਰੇਗਾ। ਕੁਲ ਮਿਲਾ ਕੇ ਹਰਿਆਣਾ ਵਿਚ ਰਚੇ ਜਾ ਰਹੇ ਪੰਜਾਬੀ ਸਾਹਿਤ ਵਿਚ ਇਸ ਗ੍ਰੰਥ

ਨਾਲ ਇਕ ਨਿੱਗਰ ਵਾਧਾ ਹੋਇਆ ਹੈ। ਗ੍ਰੰਥ ਬਾਰੇ ਚਰਚਾ ਕਰਨ ਤੋਂ ਪਹਿਲਾਂ ਥੋੜ੍ਹਾ ਲੇਖਕ ਦੀ ਜਾਣ ਪਛਾਣ ਹੋ ਜਾਏ।

"ਸ਼ੁੱਧ ਖੱਦਰ ਦਾ ਬਾਣਾ, ਉਂਗਲ ਮੋਟਾ ਸੂਤ, ਖੁੰਬ੍ਹ ਵਰਗਾ ਚਿੱਟਾ ਕੁਰਤਾ, ਗਲ ਵਿਚ ਮਾਲਾ ਦੁਧੀਆ ਉੱਨ ਦੀ, ਹੱਥ ਗੜਵਾ, ਦਾੜ੍ਹੀ ਤੋਂ ਇਉਂ ਜਾਪਦਾ ਜਿੱਦਾਂ ਕੋਈ ਸੰਤ ਹੋਵੇ, ਹੁਣੇ ਹੁਣੇ ਪਹਾੜਾਂ ਤੋਂ ਉਤਰ ਕੇ ਆਇਆ ਏ। ਵੇਖੀਏ ਤੇ ਜੱਟ, ਉਦਾਂ ਕਵੀ, ਸਾਹਿਤਕਾਰ, ਖੋਜੀ-ਪੜਚੋਲੀਆ ਤੇ ਬੁਲਾਰਾ। ਤੁਸੀਂ ਏਸ ਆਦਮੀ ਨੂੰ ਕੀ ਆਖੋਗੇ? ਮੇਰਾ ਖ਼ਿਆਲ ਏ ਜੇ ਤੁਸੀਂ ਮੈਨੂੰ ਆਗਿਆ ਦਿਉ ਤਾਂ ਇਸ ਮਾਲਾ ਦੇ ਮਣਕੇ ਨੂੰ 'ਤਰਨ ਸਿੰਘ ਜੀ ਵਹਿਮੀ ਆਖ ਦੇਵਾਂ ਤਾਂ ਕੋਈ ਹਰਜ ਨਹੀਂ, ਕਿਉਂ ਇਹ ਪਸੰਦ ਆਈ ਏ ਮੇਰੀ ਗੱਲ? ਇਹ ਪ੍ਰਸ਼ਨ ਸੀ ਹਰਨਾਮ ਦਾਸ ਸਹਿਰਾਈ ਦਾ ਪਾਠਕਾਂ ਕੋਲੋਂ ਪੁੱਛਣ ਦਾ।"[3]

ਸੰਤ ਤਰਨ ਸਿੰਘ ਵਹਿਮੀ ਦੇ ਲੇਖਕ ਮੰਡਲ ਵਿਚ ਆਉਣ ਸਮੇਂ ਤੱਕ ਪੰਜਾਬੀ ਵਾਰਤਕ ਕਾਫ਼ੀ ਪਰਪੱਕ ਹੋ ਚੁੱਕੀ ਸੀ। ਕਿਉਂ ਜੁ ਵੀਹਵੀਂ ਸਦੀ ਦੀ ਪੰਜਾਬੀ ਵਾਰਤਕ ਨੇ ਗਿਆਨੀ ਗਿਆਨ ਸਿੰਘ, ਭਾਈ ਵੀਰ ਸਿੰਘ, ਭਾਈ ਸੰਤੋਖ ਸਿੰਘ ਬਾਹੋਵਾਲ, ਭਾਈ ਮੋਹਨ ਸਿੰਘ ਵੈਦ, ਨਾਨਕ ਸਿੰਘ, ਗੁਰਬਖ਼ਸ਼ ਸਿੰਘ, ਤੇਜਾ ਸਿੰਘ ਪ੍ਰਿੰਸੀਪਲ, ਪ੍ਰੋ. ਸਾਹਿਬ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ ਆਦਿ ਕਲਮਕਾਰਾਂ ਦੀ ਸਹਾਇਤਾ ਨਾਲ ਆਪਣਾ ਮੂੰਹ-ਮੱਥਾ ਸੁਆਰ ਲਿਆ ਸੀ। ਸੰਤ ਵਹਿਮੀ ਕਿਉਂਕਿ ਸੰਪ੍ਰਦਾਇਕ ਲਿਖਾਰੀ ਸਨ ਅਤੇ ਉਹ ਆਪਣੇ ਗੁਰੂ ਦਾ ਜੱਸ ਨਾਮਧਾਰੀ ਸਿੱਖ ਰਹੁ-ਰੀਤਾਂ ਮੁਤਾਬਿਕ ਲਿਖ ਰਹੇ ਸਨ। ਸੋ ਉਹ ਆਧੁਨਿਕ ਪੰਜਾਬੀ ਵਾਰਤਕਕਾਰਾਂ ਦੀ ਬਜਾਏ ਗੁਰੂਆਂ ਦੀਆਂ ਗਾਥਾਵਾਂ ਬਿਆਨਣ ਲਈ ਲਿਖੀਆਂ ਗਈਆਂ ਜਨਮਸਾਖੀਆਂ ਅਤੇ ਗੋਸ਼ਟਾਂ ਆਦਿ ਦੇ ਗੰਭੀਰ ਅਧਿਅਨ ਵਿਚ ਜੁੱਟੇ ਰਹੇ ਹਨ। ਇਸ ਲਈ ਵਹਿਮੀ ਜੀ ਦੇ 'ਜੱਸ ਜੀਵਨ' ਨੂੰ ਅਸੀਂ ਪੰਜਾਬੀ ਜਨਮ ਸਾਖੀ ਪਰੰਪਰਾ ਦਾ ਵਿਸਥਾਰ ਕਹਿ ਸਕਦੇ ਹਾਂ। ਵੈਸੇ ਵਹਿਮੀ ਜੀ ਜਿਸ ਪੁਸਤਕ ਤੋਂ ਪ੍ਰਭਾਵਿਤ ਜ਼ਿਆਦਾ ਹੁੰਦੇ ਹਨ, ਉਹ ਹੈ ਭਾਈ ਸੰਤੋਖ ਸਿੰਘ ਬਾਹੋਵਾਲ (ਹੁਸ਼ਿਆਰਪੁਰ), ਜੋ ਸੰਨ ੧੮੯੨ ਈ. ਵਿਚ ਜਦੋਂ ਬਰਤਾਨਵੀ ਸਰਕਾਰ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਤੇ ਬੜੀ ਕਰੋਪ ਸੀ, ਇੱਥੇ ਆਉਂਦਾ ਹੈ ਅਤੇ ਗੁਰਸਿੱਖਾਂ ਤੋਂ ਗੁਰੂ ਹਰੀ ਸਿੰਘ ਜੀ ਤੋਂ, ਮਾਤਾ ਜੀਵਨ ਕੌਰ ਜੀ ਆਦਿ ਤੋਂ ਸੁਣ ਸੁਣਾ ਕੇ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦਾ ਨਾਮਧਾਰੀ ਇਤਿਹਾਸ ਸਾਖੀਆਂ ਦੀ ਸ਼ੈਲੀ ਵਿਚ ਲਿਖਦਾ ਹੈ। ਤਰਨ ਸਿੰਘ ਆਪਣੀ ਸ੍ਰੀ ਭੈਣੀ ਸਾਹਿਬ ਆਮਦ ਸਮੇਂ, ਅਕਸਰ ਅੱਸੂ ਦੇ ਮੇਲੇ ੪੦-੪੦ ਦਿਨ ਲਗਾਤਾਰ ਇੱਥੇ ਰਹਿੰਦਾ ਹੁੰਦਾ ਸੀ। ਇਸ ਗ੍ਰੰਥ ਦਾ ਪਾਠ ਕਰਨ ਦਾ ਸੁਅਵਸਰ ਹਾਸਿਲ ਕਰਦੇ। ਇਸੇ ਲਈ 'ਜੱਸ ਜੀਵਨ' ਦੀਆਂ ਪਹਿਲੀਆਂ ਜਿਲ੍ਹਦਾਂ ਵਿਚ ਬਾਹੋਵਾਲ ਜੀ ਦੇ ਭਰਪੂਰ ਹਵਾਲੇ ਮਿਲਦੇ ਹਨ।

ਜਿੱਥੇ ਸੰਤ ਸੰਤੋਖ ਸਿੰਘ ਬਾਹੋਵਾਲ ਦਾ ਕੰਮ ਖ਼ਤਮ ਹੁੰਦਾ ਹੈ, ੧੯੦੬ ਈ. ਵਿਚ ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਉਦੋਂ ਜਹੇ ਹੀ ਵਹਿਮੀ ਜੀ ਦਾ ਕੰਮ ਸ਼ੁਰੂ ਹੁੰਦਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੀ ੧੯੦੬ ਈ. ਵਿਚ ਹੀ ਇਸ ਪੰਥ ਦੀ ਗੱਦੀਨਸ਼ੀਨੀ ਸਮੇਂ। ਉਂਞ ਆਪਣੀ ਪੁਸਤਕ ਵਿਚ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਗਟ ਹੋਣ ਦੇ ਪਿਛੋਕੜ ਦੇ ਵੀ ਸਮਾਚਾਰ ਬਿਆਨ ਕਰਦੇ ਹਨ। ਗੁਰੂ ਹਰੀ ਸਿੰਘ ਜੀ ਦਾ ਅੰਤ ਸਮਾਂ, ਸਤਿਗੁਰੂ ਪਰਤਾਪ ਸਿੰਘ ਜੀ ਦਾ ਬਚਪਨ, ਜੁਆਨੀ ਅਤੇ ਬਿਰਧ ਅਵਸਥਾ ਨੂੰ ਚਿਤਰਣ ਲਈ ਵੱਡ ਆਕਾਰੀ ਗ੍ਰੰਥ ਤਿਆਰ ਕਰ ਦਿੱਤਾ ਗਿਆ। ਸਾਹਿਤਕ ਤੌਰ 'ਤੇ ਜਿੱਥੇ ਅਸੀਂ ਇਸ ਨੂੰ ਜਨਮਸਾਖੀ ਪਰੰਪਰਾ ਵਿਚ ਵੇਖਦੇ ਹਾਂ। ਇਤਿਹਾਸ ਦੇ ਤੌਰ ਤੇ ਤਵਾਰੀਖ ਗੁਰੂ ਖਾਲਸਾ (ਗਿਆਨੀ ਗਿਆਨ ਸਿੰਘ) ਅਤੇ ਸਤਿਗੁਰੂ ਬਿਲਾਸ (ਸੰਤੋਖ ਸਿੰਘ ਬਾਹੋਵਾਲ) ਗ੍ਰੰਥਾਂ ਨਾਲ ਇਸ ਨੂੰ ਰੱਖਿਆ ਜਾ ਸਕਦਾ ਹੈ। ਇਹ ਸਿਰਫ਼ ਇਸ ਸਮੇਂ ਦਾ ਨਾਮਧਾਰੀਆਂ ਦਾ ਇਤਿਹਾਸ ਹੀ ਨਹੀਂ ਸਗੋਂ ਪੌਣੀ ਸਦੀ ਦਾ ਪੰਜਾਬ ਦਾ ਇਤਿਹਾਸ ਬਿਆਨ ਕਰਨ ਵਾਲੀ ਰਚਨਾ ਬਣ ਜਾਂਦੀ ਹੈ। ਇਸ ਵਿਚ ਦੇਸ਼ ਪ੍ਰਦੇਸ਼ ਅਤੇ ਕੌਮਾਂਤਰੀ ਸਤਰ 'ਤੇ ਵਾਪਰਨ ਵਾਲੀਆਂ ਘਟਨਾਵਾਂ ਵੀ ਦਰਜ ਹਨ। ਵੱਖ ਵੱਖ ਨਾਮਧਾਰੀ ਲਹਿਰਾਂ ਨਾਲ ਸਬੰਧਿਤ ਵੱਖ-ਵੱਖ ਲੋਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਦੀਦਾਰੇ ਕਰਨ ਅਤੇ ਉਹਨਾਂ ਤੋਂ ਅਸ਼ੀਰਵਾਦ-ਸਹਾਇਤਾ ਲੈਣ ਇੱਥੇ ਪਹੁੰਚਦੇ ਸਨ। ਇਹਨਾਂ ਸਾਰੀਆਂ ਗੱਲਾਂ ਦੇ ਵੇਰਵੇ ਜੱਸ ਜੀਵਨ ਵਿਚ ਦਰਜ਼ ਹਨ। ਗਦਰ ਪਾਰਟੀ, ਕਿਰਤੀ ਕਿਸਾਨ ਲਹਿਰਾਂ, ਅਕਾਲੀ ਪਾਰਟੀ, ਬੱਬਰ ਅਕਾਲੀ, ਜੱਲ੍ਹਿਆਂ ਵਾਲੇ ਬਾਗ ਦਾ ਸਾਕਾ, ਮਹਾਰਾਜਾ ਰਿਪੁਦਮਨ ਸਿੰਘ ਦਾ ਨਾਭੇ ਦੀ ਗੱਦੀ ਤੋਂ ਉਤਾਰਿਆ ਜਾਣਾ, ਭਗਤ ਸਿੰਘ ਅਤੇ ਸਾਥੀਆਂ ਦੀ ਫਾਂਸੀ, ਊਧਮ ਸਿੰਘ ਸੁਨਾਮ, ਸੁਭਾਸ਼ ਚੰਦਰ ਬੋਸ ਅਤੇ ਆਜ਼ਾਦ ਹਿੰਦ ਫ਼ੌਜ ਦੇ ਜਾਂਬਾਜਾਂ, ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਸ੍ਰ. ਪਟੇਲ, ਮੌਲਾਨਾ ਆਜ਼ਾਦ ਆਦਿ ਦਾ ਜ਼ਿਕਰ ਇਸ ਪੁਸਤਕ ਦੀ ਇਤਿਹਾਸਕ ਅਮੀਰੀ ਵਿਚ ਵਾਧਾ ਕਰਦਾ ਹੈ। ਦੇਸ਼ ਵੰਡਾਰੇ ਦੇ ਅੱਖੀਂ ਡਿੱਠੇ ਸਮਾਚਾਰ ਲੇਖਕ ਨੇ ਅੰਕਿਤ ਕੀਤੇ ਹਨ ਜਦੋਂ ਬਹੁਤ ਸਾਰੇ ਕਹਿੰਦੇ ਕਹਾਉਂਦੇ ਲੋਕਾਂ ਨੂੰ ਲਿਲਕੜੀਆਂ ਲੈਂਦਿਆਂ ਵੇਖਿਆ ਜਾ ਸਕਦਾ ਸੀ। ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਵਾਲੇ, ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਪਿਤਾ ਸ੍ਰ ਕਿਸ਼ਨ ਸਿੰਘ, ਸਰ ਸੁੰਦਰ ਸਿੰਘ ਮਜੀਠਾ, ਮਹਾਰਾਜ ਸਾਵਣ ਸਿੰਘ ਜੀ ਰਾਧਾ ਸਵਾਮੀ ਬਿਆਸ ਵਾਲੇ, ਲਾਲਾ ਲਾਜਪਤ ਰਾਏ, ਮਦਨ

ਮੋਹਨ ਮਾਲਵੀਆ, ਸੈਫ਼ੂਦੀਨ ਕਿਚਲੂ, ਡਾ. ਸਤਪਾਲ, ਲਾਲਾ ਕੇਦਾਰ ਨਾਥ ਸਹਿਗਲ, ਚੌਧਰੀ ਗ਼ੁਲਾਮ ਹੈਦਰ ਖ਼ਾਂ, ਮਹਿਤਾ ਅਨੰਦ ਕਿਸ਼ੋਰ ਜੀ ਲਾਹੌਰ, ਸੁਆਮੀ ਸ਼ਰਧਾ ਨੰਦ, ਬਾਬਾ ਸੋਹਣ ਸਿੰਘ ਭਕਨਾ, ਸਰਦੂਲ ਸਿੰਘ ਕਵੀਸ਼ਰ, ਸੱਯਦ ਹਬੀਬੁੱਲਾ, ਬਾਬਾ ਖੜਕ ਸਿੰਘ 'ਬੇਤਾਜ ਬਾਦਸ਼ਾਹ' ਮਾਸਟਰ ਤਾਰਾ ਸਿੰਘ, ਸੇਠ ਜੁਗਲ ਕਿਸ਼ੋਰ ਬਿਰਲਾ, ਭਗਵਾਨ ਦਾਸ ਜੀ ਹਜਰੋ, ਸਰ ਜੋਗਿੰਦਰ ਸਿੰਘ ਵਜ਼ੀਰ ਪੰਜਾਬ, ਡਾਕਟਰ ਗੋਕਲ ਚੰਦ ਨਾਰੰਗ ਵਜ਼ੀਰ ਪੰਜਾਬ, ਸੁਆਮੀ ਸੁਤੰਤਰਾ ਨੰਦ ਜੀ, ਗਿਆਨੀ ਸ਼ੇਰ ਸਿੰਘ, ਪ੍ਰੋਫ਼ੈਸਰ ਗੰਗਾ ਸਿੰਘ, ਸ੍ਰ. ਗੁਪਾਲ ਸਿੰਘ ਕੌਮੀ, ਹੀਰਾ ਸਿੰਘ ਜੀ ਦਰਦ, ਅਵਤਾਰ ਸਿੰਘ ਆਜ਼ਾਦ, ਐਸ. ਐਸ. ਚਰਨ ਸਿੰਘ ਸ਼ਹੀਦ, ਵਿਧਾਤਾ ਸਿੰਘ ਤੀਰ, ਸ੍ਰ. ਕਾਹਨ ਸਿੰਘ ਨਾਭਾ, ਪ੍ਰਸਿੱਧ ਸਿੱਖ ਇਤਿਹਾਸਕਾਰ, ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਪ੍ਰੋਫ਼ੈਸਰ ਜੋਧ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਭਾਈ ਅਰਜਨ ਸਿੰਘ ਬਾਗੜੀਆ, ਉਦਾਸੀ ਮਹੰਤ ਹਰੀਦਾਸ ਜੀ ਬਿਲਗਾ ਇਤਿਆਦਿਕ ਸੈਂਕੜੇ ਨਾਂ ਅਜਿਹੇ ਹਨ ਜਿਹਨਾਂ ਦੀ ਨਾਮਧਾਰੀ ਦਰਬਾਰ ਨਾਲ, ਕਿਸੇ ਨਾ ਕਿਸੇ ਰੂਪ ਵਿਚ ਕੋਈ ਸਾਂਝ ਹੋਣ ਕਾਰਨ ਇਸ ਗ੍ਰੰਥ ਵਿਚ ਜ਼ਿਕਰ ਆਇਆ। ਇਹਨਾਂ ਵਿਚੋਂ ਬਹੁਤ ਸਾਰੀਆਂ ਇਹ ਧਾਰਮਿਕ, ਸਮਾਜਿਕ, ਸਾਹਿਤਕ ਤੇ ਸਿਆਸੀ ਸ਼ਖ਼ਸ਼ੀਅਤਾਂ ਨਾਮਧਾਰੀ ਹੈੱਡ ਕੁਆਰਟਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਗਾਹੇ-ਬਗਾਹੇ ਆਉਂਦੀਆਂ ਰਹੀਆਂ ਹਨ।

ਦੇਸ਼ ਅਤੇ ਦੁਨੀਆਂ ਦੇ ਨਕਸ਼ੇ 'ਤੇ ਉਹ ਕਾਲ, ਜਿਸ ਨਾਲ 'ਜੱਸ ਜੀਵਨ' ਸਬੰਧਿਤ ਹੈ, ਬੜੀਆਂ ਦੂਰਗਾਮੀ ਅਸਰ ਵਾਲੀਆਂ ਰਾਜਨੀਤਕ ਘਟਨਾਵਾਂ ਨਾਲ ਭਰਪੂਰ ਹੈ। ਇਸੇ ਸਮੇਂ ਵਿਸ਼ਵ ਨੂੰ ਸਾਮਰਾਜ ਦੀਆਂ ਮੰਡੀਆਂ ਦੀ ਨਵੇਂ ਸਿਰਿਉਂ ਵੰਡ ਦੀ ਨੀਤੀ ਸਦਕਾ, ਦੋ ਸੰਸਾਰ ਜੰਗਾਂ ਦੀ ਭੱਠੀ ਵਿਚ ਝੋਕ ਦਿਤਾ ਗਿਆ। ਇਹੋ ਸਮਾਂ ਮਹਾਨ ਅਕਤੂਬਰ ਸਮਾਜਵਾਦੀ ਕ੍ਰਾਂਤੀ ਦੀ ਸਫ਼ਲਤਾ ਦਾ ਵੀ ਹੈ। ਜੱਲ੍ਹਿਆਂ ਵਾਲੇ ਬਾਗ਼ ਤੋਂ ਬਾਅਦ ਪ੍ਰਚੰਡ ਹੁੰਦੇ ਲੋਕ ਰੋਹ ਦਾ ਵੀ ਇਹੋ ਸਮਾਂ ਹੈ ਜਿਸ ਨਾਲ ਕੌਮੀ ਮੁਕਤੀ ਅੰਦੋਲਨ ਨੇ ਨਵੀਆਂ ਬੁਲੰਦੀਆਂ ਛੋਹੀਆਂ। ਪਾਕਿਸਤਾਨ ਦਾ ਬਣਨਾ। ਦੋਹੀਂ ਪਾਸੀਂ ਦਸ ਲੱਖ ਦੇ ਕਰੀਬ ਅਭਾਗਿਆਂ ਦੇ ਕਤਲ, ਔਰਤਾਂ ਦੀ ਵੱਡੇ ਪੱਧਰ 'ਤੇ ਬੇਪਤੀ, ਮਜ਼੍ਹਬ ਦੇ ਆਧਾਰ 'ਤੇ ਵੱਸੋਂ ਦਾ ਤਬਾਦਲਾ, ਮਹਾਂ ਸ਼ਕਤੀਆਂ ਵਿਚਾਲੇ ਠੰਢੀ ਜੰਗ ਜਾਰੀ ਰਹਿਣੀ ਅਤੇ ਭਾਰਤ ਨੇ ਆਪਣੇ ਆਪ ਨੂੰ ਦੋਹਾਂ ਖੇਮਿਆਂ ਤੋਂ ਪਾਸੇ, ਗੁਟ ਨਿਰਲੇਪਤਾ ਦੀ ਨੀਤੀ ਤੇ ਚਲਾਉਣਾ, ਫ਼ਿਰਕੂ ਅਤੇ ਖੇਤਰੀ ਰਾਜਨੀਤੀ ਦੀਆਂ ਜੜ੍ਹਾਂ ਲੱਗਣ ਦਾ ਵੀ ਇਹੋ ਸਮਾਂ ਸੀ। ਇਸ ਲਈ ਵਹਿਮੀ ਜੀ ਦਾ ਗ੍ਰੰਥ ਆਪਣੇ ਕਲੇਵਰ ਵਿਚ ਜਿਹਨਾਂ ਵਿਸ਼ਿਆਂ ਨੂੰ ਲੈਂਦਾ ਹੈ, ਉਹਨਾਂ ਦਾ ਬਹੁਤ ਮਹੱਤਵ ਹੈ।

ਸਤਿਗੁਰੂ ਪਰਤਾਪ ਸਿੰਘ ਦੇ ਸਮੇਂ ਵਿਚ ਹੀ ਨਾਮਧਾਰੀ ਭਾਈਚਾਰੇ ਨੂੰ ਅੰਗਰੇਜ਼ ਸਰਕਾਰ ਦੀਆਂ ਹਿਰਦੇ ਵਿਦਾਰਕ ਸਖ਼ਤੀਆਂ ਨਾਲ ਸਿੱਝਣ ਪਿੱਛੋਂ ਮੌਲਣ, ਮਹਿਕਣ ਅਤੇ ਪਸਰਨ ਲਈ ਵਕਤ ਮਿਲਿਆ। ਸਤਿਗੁਰੂ ਜੀ ਸਿਰਫ਼ ਚੁਮਾਸਾ ਹੀ ਸ੍ਰੀ ਭੈਣੀ ਸਾਹਿਬ ਵਿਚ ਕੱਟਦੇ ਸਨ। ਫਿਰ ਦੌਰੇ ਨੂੰ ਇਸ ਤਰ੍ਹਾਂ ਤਰਤੀਬ ਦੇ ਦਿੱਤੀ ਜਾਂਦੀ ਕਿ ਦੀਵਾਲੀ ਸ੍ਰੀ ਅੰਮ੍ਰਿਤਸਰ ਵਿਖੇ ਮਨਾਈ ਜਾਂਦੀ, ਕੱਤਕ ਪੁੰਨਿਆਂ ਦਾ ਪਹਿਲੀ ਪਾਤਸ਼ਾਹੀ ਦਾ ਆਗਮਨ ਪੁਰਬ ਦਾ ਮੇਲਾ ਨਨਕਾਣਾ ਸਾਹਿਬ ਵਿਖੇ ਮਨਾਇਆ ਜਾਂਦਾ, ਮਾਘੀ ਨੂੰ ਫਿਰ ਮੁਕਤਸਰ ਸਾਹਿਬ ਵਿਖੇ ਪੁੱਜਿਆ ਜਾਂਦਾ, ਹੋਲਾ ਜਿਸ ਜਗਾਹ 'ਤੇ ਹੁੰਦਾ ਓਥੇ ਮਨਾਇਆ ਜਾਂਦਾ। ਵਿਸਾਖੀ ਦੇ ਪੁਰਬ ਤੇ ਫਿਰ ਆਪ ਸ੍ਰੀ ਅਮ੍ਰਿਤਸਰ ਹੀ ਦਰਸ਼ਨ ਦੀਦਾਰੇ ਕਰਦੇ। ਦੁਸਹਿਰੇ ਦਾ ਮੇਲਾ ਆਮ ਤੌਰ 'ਤੇ ਗੁਜਰਾਂਵਾਲੇ ਸ਼ਹਿਰ ਵਿਚ ਮਨਾਇਆ ਜਾਂਦਾ। ਵੰਡ ਤੋਂ ਪਹਿਲਾਂ ਕਿਹੜੇ ਕਿਹੜੇ ਜ਼ਿਲ੍ਹਿਆਂ ਦੇ, ਕਿਹੜੇ ਕਿਹੜੇ ਪਿੰਡਾਂ ਵਿਚ ਨਾਮਧਾਰੀ ਸਿੰਘ ਵੱਸਦੇ ਸਨ, ਉਹਨਾਂ ਦੇ ਨਾਮ ਕੀ ਸਨ ਅਤੇ ਵੰਡ ਤੋਂ ਬਾਅਦ ਉਹ ਜਾਂ ਉਹਨਾਂ ਦੀ ਔਲਾਦ ਹੁਣ ਕਿਹੜੀ ਜਗ੍ਹਾ ਵਸਦੀ ਹੈ, ਇਹ ਜਾਣਕਾਰੀਆਂ ਉਪਲਬਧ ਕਰਾਉਣ ਲਈ 'ਜੱਸ ਜੀਵਨ' ਦੀ ਮਹੱਤਤਾ ਇਕ ਸੰਦਰਭ ਗ੍ਰੰਥ ਜਿਹੀ ਬਣ ਗਈ ਹੈ। ਵਹਿਮੀ ਜੀ ਨੇ ਨਾਮਧਾਰੀ ਜਗਤ ਦੇ ਬਹੁਤ ਸਾਰੇ ਪਾਤਰਾਂ ਨੂੰ ਆਪਣੀ ਰਚਨਾ ਵਿਚ ਥਾਂ ਦੇ ਕੇ ਬੀਤੇ ਦੀ ਧੂੜ ਵਿਚ ਗੁਆਚਣ ਤੋਂ ਬਚਾ ਕੇ ਉਹਨਾਂ ਨੂੰ ਅਮਰਤਾ ਪ੍ਰਦਾਨ ਕਰ ਦਿੱਤੀ ਹੈ।

ਨਾਮਧਾਰੀ ਸਮੁਦਾਇ ਨਾਲ ਸਬੰਧਤ ਬਹੁਤ ਸਾਰੇ ਰਸਮੋ-ਰਿਵਾਜ, ਬਹੁਤ ਸਾਰੀਆਂ ਕ੍ਰਿਆਵਾਂ, ਵਚਨੀ, ਹਵਨ, ਸ੍ਰੀ ਆਦਿ ਗ੍ਰੰਥ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਾਧਾਰਨ ਅਤੇ ਅਖੰਡ ਪਾਠ, ਜਨਮ ਸਮੇਂ ਭਜਨ ਦੱਸਣਾ ਬੱਚੇ ਬੱਚੀ ਨੂੰ, ਫਿਰ ਇਕ ਨਿਸ਼ਚਿਤ ਅਵਧੀ ਬਾਅਦ ਜੱਚਾ ਬੱਚਾ ਦੋਹਾਂ ਨੂੰ ਅੰਮ੍ਰਿਤ ਛਕਾਉਣਾ, ਅਨੰਦ ਕਾਰਜ ਦੀ ਮਰਿਆਦਾ, ਮਿਰਤਕ ਦੀਆਂ ਅੰਤਿਮ ਰਸਮਾਂ ਸਸਕਾਰ ਸਮੇਂ ਫਿਰ ਫੁੱਲ ਚੁਗ ਕੇ ਕਿਤੇ ਵੀ ਜਲ ਵਿਚ ਪ੍ਰਵਾਹ ਦੇਣੇ, ਮਿਰਤਕ ਨਮਿੱਤ ਪਾਠ ਦਾ ਭੋਗ, ਮੇਲਾ ਦੀਵਾਨ, ਜਪੁ ਪ੍ਰਯੋਗ ਆਦਿ ਦੇ ਸੰਖਿਪਤ ਅਤੇ ਸਟੀਕ ਵੇਰਵੇ 'ਜੱਸ ਜੀਵਨ' ਵਿਚ ਮਿਲਦੇ ਹਨ। ਕਿੱਥੋਂ ਦੇ ਨਾਮਧਾਰੀ ਕੀ ਕਰਦੇ ਸਨ, ਖੇਤੀ, ਵਣਜ ਵਪਾਰ, ਦਸਤਕਾਰੀ, ਮਜ਼ਦੂਰੀ ਜਾਂ ਕੋਈ ਸਰਕਾਰੀ ਜਾਂ ਗ਼ੈਰ ਸਰਕਾਰੀ ਨੌਕਰੀ। ਇਹ ਸਭ ਕੁਝ ਵੀ ਕਿਤਾਬ ਦੀ ਵਰਕ ਗਰਦਾਨੀ ਕਰਦਿਆਂ ਮਿਲ ਜਾਂਦਾ ਹੈ। ਇਸ ਤਰ੍ਹਾਂ ਨਾਮਧਾਰੀਆਂ ਦੇ ਸਮਾਜ ਸ਼ਾਸਤਰੀ ਅਧਿਐਨ ਲਈ ਵੀ 'ਜਸ ਜੀਵਨ' ਇਕ ਮਹੱਤਵਪੂਰਨ ਕ੍ਰਿਤੀ ਹੈ। ਨਾਮਧਾਰੀਆਂ ਦੀਆਂ ਦੂਜੇ ਸਿੱਖ ਭਾਈਚਾਰੇ ਦੇ ਸੰਦਰਭ

ਵਿਚ ਸਿਧਾਂਤਕ ਮਨਾਉਤਾਂ ਦਾ ਉਲੇਖ ਵੀ ਥਾਂ-ਪਰ-ਥਾਂ ਆਉਂਦਾ ਹੈ ਜਿਹਾ ਕਿ ਦੂਜੇ ਸਿੱਖ ਸਮਾਜ ਤੋਂ ਵਿਪਰੀਤ ਨਾਮਧਾਰੀ ਦੇਹਧਾਰੀ ਗੁਰੂ ਵਿਚ ਵਿਅਕਤੀਗਤ ਆਸਥਾ ਰੱਖਦੇ ਹਨ। ਉਹ ਆਪਣੀ ਅਰਦਾਸ ਪਾਤਸ਼ਾਹੀ ੧੦ ਦੀ ਬਜਾਏ ਪਾਤਸ਼ਾਹੀ ੧੨ ਕਹਿ ਕੇ ਸ਼ੁਰੂ ਕਰਦੇ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਜੋੜ ਲੈਂਦੇ ਹਨ। ਉਂਞ ਵਰਤਮਾਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੁੰਦੀ ਅਰਦਾਸ ਸਮੇਂ ਉਹਨਾਂ ਦਾ ਨਾਮ ਨਹੀਂ ਲਿਆ ਜਾਂਦਾ। 'ਜਸ ਜੀਵਨ' ਵਿਚ ਇਹ ਦਰਜ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੇ ੧੯੩੪ ਈ. ਵਿਚ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਸਮੇਂ ਇਹ ਫ਼ੈਸਲਾ ਵਕਤੀ ਤੌਰ 'ਤੇ ਕਰ ਲਿਆ ਸੀ ਕਿ ਸਵੇਰੇ ਆਸਾ ਦੀ ਵਾਰ ਸਮੇਂ ਅਰਦਾਸ ਨਾਮਧਾਰੀ ਮਰਿਆਦਾ ਅਨੁਸਾਰ ਹੋਵੇਗੀ ਅਤੇ ਸ਼ਾਮ ਦੀ ਅਰਦਾਸ ਰਾਗੀਆਂ ਦੇ ਦੀਵਾਨ ਬਾਅਦ ਪਾਤਸ਼ਾਹੀ ੧੦ ਕਹਿ ਕੇ ਕੀਤੀ ਜਾਏਗੀ। ਸੁਲਾਹਕੁਨ ਹਸਤੀਆਂ ਆਪਣੇ ਭਾਈਚਾਰੇ ਨਾਲ ਮਿਲ ਬੈਠਣ ਲਈ ਕੋਈ ਨਾ ਕੋਈ ਰਸਤਾ ਕੱਢ ਹੀ ਲੈਂਦੀਆਂ ਹਨ।

ਹੁਣ ਅਸੀਂ ਇਸ ਪੁਸਤਕ ਦੇ ਸਾਹਿਤਕ ਮਹੱਤਵ 'ਤੇ ਚਰਚਾ ਕਰਾਂਗੇ। ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਵਿਚ ਪ੍ਰਮੁੱਖ ਹਿੱਸਾ ਪਾਉਣ ਵਾਲੇ ਨਾਮਧਾਰੀ ਸਿੱਖ ਸਮੁਦਾਇ ਦਾ ਸੰਤੋਖ ਸਿੰਘ ਬਾਹੋਵਾਲ ਦੇ 'ਸਤਿਗੁਰੂ ਬਿਲਾਸ' ਤੋਂ ਬਾਅਦ ਵਹਿਮੀ ਕ੍ਰਿਤ 'ਜੱਸ ਜੀਵਨ' ਦੂਸਰੀ ਮਹੱਤਵਪੂਰਨ ਪੁਸਤਕ ਹੈ। ਨਾਮਧਾਰੀ ਇਤਿਹਾਸ ਦੇ ਖੋਜੀਆਂ ਲਈ ਇਹ ਇਕ ਆਧਾਰ ਪੁਸਤਕ ਹੈ। ਇਸੇ ਤਰ੍ਹਾਂ ਵੀਹਵੀਂ ਸਦੀ ਦੀ ਪੰਜਾਬੀ ਵਾਰਤਕ ਦੀ ਨੁਹਾਰ ਵੇਖਣ ਪਰਖਣ ਵਾਲਿਆਂ ਲਈ ਵੀ 'ਜੱਸ ਜੀਵਨ' ਦਾ ਮੁੱਲ ਕੋਈ ਘੱਟ ਨਹੀਂ। ਪੁਸਤਕ ਭਾਵੇਂ ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਲਿਖੀ ਗਈ, ਪਰ ਲੇਖਕ ਦਾ ਜ਼ਿਆਦਾਤਰ ਰੁਝਾਨ ਧਾਰਮਿਕ ਗ੍ਰੰਥਾਂ ਦੇ ਪਠਨ ਪਾਠਨ ਤੱਕ ਸੀਮਤ ਰਹਿਣ ਕਾਰਨ, ਇਸ ਦੀ ਵਾਰਤਕ ਉਨ੍ਹੀਵੀਂ ਸਦੀ ਦੇ ਅਖ਼ੀਰ ਜਾਂ ਵੀਹਵੀਂ ਦੇ ਅਰੰਭ ਵਿਚ ਲਿਖੀ ਜਾਣ ਵਾਲੀ ਵਾਰਤਕ ਨਾਲ ਰਲਦੀ ਮਿਲਦੀ ਹੈ। ਕਿਉਂਕਿ ਲੇਖਕ ਦਾ ਜੀਵਨ ਦਰਸ਼ਨ ਅਧਿਆਤਮਕ ਹੈ ਇਸ ਲਈ ਇਸ ਗ੍ਰੰਥ ਵਿਚ ਐਸੇ ਕੌਤਕਾਂ ਦੀ ਭਰਮਾਰ ਹੈ ਜਿਹਨਾਂ ਨਾਲ ਗੁਰੂ ਭਗਤੀ ਦ੍ਰਿੜ੍ਹ ਹੁੰਦੀ ਹੈ। ਸ੍ਰੀ ਭੈਣੀ ਸਾਹਿਬ ਵਿਖੇ ੮ ਚੇਤਰ ੧੯੯੧ ਬਿਕ੍ਰਮੀ ਨੂੰ ਇਕ ਇਕੱਠ ਹੋਇਆ ਜਿਸ ਵਿਚ ਵੱਖ-ਵੱਖ ਵਕਤੇ ਬੋਲੇ। "ਸੇਠ ਨਰਾਇਣ ਸਿੰਘ ਜੀ ਪ੍ਰਤੀਤ 'ਤੇ ਬੋਲੇ। ਸੰਤ ਟਹਿਲ ਸਿੰਘ ਸੱਦੋਵਾਲੀਏ ਪ੍ਰਤੀਤ ਦੇ ਅਰਥ ਦਾ ਸਿੱਟਾ ਦੱਸਿਆ ਕਿ ਅਸ਼ੋਕ ਨੇ ਗੁਰੂ ਪਾਸੋਂ ਪੁੱਛਿਆ, ਮੈਂ ਬੁੱਧ ਧਰਮ ਦਾ ਪਿਆਰਾ ਹੋ ਗਿਆ ਹਾਂ ਤਾਂ ਉਸ ਕਿਹਾ, "ਨਹੀਂ, ਜਦ ਤੂੰ ਸਭ ਤੋਂ ਪਿਆਰੀ ਚੀਜ਼ ਧਰਮ ਅਰਥ ਅਰਪੇਂਗਾ ਤਦ ਤੂੰ ਧਰਮ ਦਾ ਪਿਆਰਾ ਹੋਵੇਂਗਾ।" ਤਦ ਉਸ ਨੇ ਪੁੱਤਰ ਮਹਿੰਦਰ ਨੂੰ ਬੁੱਧ ਧਰਮ ਦੇ ਉਪਦੇਸ਼ ਵਿਚ ਤੋਰਿਆ। ਇਸ ਤੋਂ ਪ੍ਰਭਾਵਿਤ ਹੋ ਸਾਰਾ ਸਲੋਨ (ਸ੍ਰੀ ਲੰਕਾ) ਬੁੱਧ ਧਰਮ ਵੱਲ ਜੁੱਟਾ। ਤੇ ਰਾਜ-ਪੁੱਤਰ ਦੀ ਪੈਰੀਂ ਖੜਾਵਾਂ ਤੇ ਹੱਥ ਵਿਚ ਕਮੰਡਲ ਵੇਖ ਸਭ ਦੇਸ਼ ਨੇ ਬੁੱਧ ਧਰਮ ਧਾਰਨ ਕੀਤਾ।"[4]

ਜੀਵਨ ਜਾਚ ਕੈਸੀ ਹੋਵੇ ? ਇਸ ਦੇ ਝਲਕਾਰੇ ਵੀ 'ਜੱਸ ਜੀਵਨ' ਵਿਚ ਮਿਲਦੇ ਹਨ। ਵਹਿਮੀ ਜੀ ਸਾਧੂਆਂ ਦੇ ਬਚਨ ਸੁਣਦੇ ਰਹਿੰਦੇ ਸਨ, ਜਿੱਥੇ ਉਹਨਾਂ ਦੇ ਕੰਮ ਦੇ ਬਚਨ ਮਿਲਦੇ ਤੁਰੰਤ ਨੋਟ ਕਰਦੇ। ਇਕ ਸੰਤ ਜੋ ਰੱਜੇ ਸਾਧਾਂ ਨੂੰ ਵੀ ਹੋਰ ਰਜਾਉਣਾ ਚਾਹੁੰਦਾ ਸੀ ਉਸਦੀ ਬੇਮਰਯਾਦੀ ਤੇ ਤਾੜਨਾ ਵਾਲੀ ਸਾਖੀ ਵਹਿਮੀ ਜੀ ਇਉਂ ਲਿਖਦੇ ਹਨঃ

ਧੰਨਾ ਸਿੰਘ ਦਾ ਭਰਾ ਮੰਨਾ ਸਿੰਘ ਬੜੀ ਬੰਦਗੀ ਕਰਦਾ ਸੀ। ਰਸਨਾ ਵਿਚ ਸੱਤਾ, ਵਾਕ ਸਿੱਧੀ ਭੀ ਇਸ ਨੂੰ ਪ੍ਰਾਪਤ ਹੋਈ। ਪਰ ਵਰ ਸਰਾਪ ਦੇਣ ਲੱਗ ਪਿਆ ਸੀ। ਸੰਤਾਂ ਸਾਧਾਂ ਉਸ ਨੂੰ ਸਮਝਾਇਆ। ਸੰਤ ਆਲਾ ਸਿੰਘ ਜੀ ਤੇ ਹਾਕਮ ਸਿੰਘ ਜੀ ਕਿਹਾ, "ਕੰਜਰਾ ਘਰ ਨੂੰ ਘੱਟ ਪੱਟ! ਬੰਨ੍ਹ ਤਰੰਗਲੀ ਕਿਉਂ ਡਾਹੀ ਆ। ਪਰ ਉਸ ਕਿਸੇ ਦੀ ਨਾ ਸੁਣੀ ਨਾ ਮੰਨੀ। ਆਪ-ਮੁਹਾਰਾ ਹੋ ਪਤਾ ਨਹੀਂ ਕਿੱਥੇ ਜਾ ਮਰਿਆ। ਇਨ੍ਹਾਂ ਦੀ ਭੈਣ ਲੱਛਮੀ ਹੀ ਬੜੀ ਨਿਸੰਗ ਤੇ ਉਦਾਰ-ਚਿੱਤ ਸੀ। ਪਦਾਰਥ ਸਾਧਾਂ ਨੂੰ ਬੜੇ ਛਕਾਂਦੀ ਸੀ। ਪਰ ਲੋੜੋਂ ਵੱਧ ਉਲੱਦ ਛਕਣ ਵਾਲੇ ਦੀ ਬੇਸੁਆਦੀ ਕਰ ਦਿੰਦੀ। ਤੇ ਪਦਾਰਥ ਐਵੇਂ ਗਵਾਂਦੀ। ਸਾਧੂ ਜਦ ਇਨ੍ਹਾਂ ਭਰਾਵਾਂ ਤੇ ਭੈਣ ਦੀ ਕਮਾਈ ਵਲ ਵਿਹੰਦੇ ਤਾਂ ਸਦਕੇ ਜਾਂਦੇ ਤੇ ਜਦ ਬੇਜੁਗਤੀ ਵੱਲ ਧਿਆਨ ਮਾਰਦੇ ਤਾਂ ਕਹਿੰਦੇ, ਜੋ ਗੁਰੂ ਸਾਹਿਬ ਦਾ ਵਾਕ ਏ, "ਜੁਗਤ ਕਰੇ ਭੁਨਿ ਸਹਜਿ ਸਮਾਵੇ ਜੁਗਤ ਵਿਹੂਣਾ ਵਿਕੇ ਜਾਏ।" ਸੋ ਹੀ ਲਾਭਦਾਇਕ ਹੈ। ਜੇ ਸਾਧਪੁਣੇ ਦੇ ਨਾਲ ਜੁਗਤ ਭੀ ਹੋਵੇ ਤਾਂ ਸਾਧੂ ਨੂੰ ਸੰਸਾਰ ਪੂਜਦਾ ਹੈ ਤੇ ਜੇ ਨਿਰਾ ਪੁਰਾ ਸਾਧੂਪੁਣਾ ਸੁਧਾਪੁਣਾ ਹੋਵੇ, ਤਾਂ ਜਗਤ ਹਾਸੀ ਵੀ ਕਰਦਾ ਹੈ। ਤੇ ਉਸ ਤੋਂ ਭਲਾ ਵੀ ਘੱਟ ਹੀ ਸੰਸਾਰ ਦਾ ਹੁੰਦਾ ਹੈ। ਜਿਵੇਂ ਵਾਕ ਏ, "ਬਾਨੀ ਬਾਨਾ ਪਰ ਦੋਇ ਜਾਨੋ, ਸਿੰਘ ਖਾਲਸਾ ਹੰਸ ਪਛਾਨੋ।" ਤਿਵੇਂ ਹੀ ਸਾਧਪੁਣੇ ਸੰਗ ਜੁਗਤ ਹੋਇ ਭਲਾ ਕਰੇ ਸੰਸਾਰ, ਨਹੀਂ ਤੇ ਗਿਲਾ ਸੰਸਾਰ ਦੀ ਦੇਵੇ ਬੁਧੀ ਬਗਾਰ। ਇਸੇ ਹੇਤ ਹੀ ਸਾਧ ਕੋ ਚਾਹੀਏ ਜੁਗਤ ਜ਼ਰੂਰ। ਮੈਂ ਇਹ ਪ੍ਰਸੰਗ ਜੁਗਤ ਜਨਾਉਣ ਹਿੱਤ ਲਿਖੇ ਹਨ।"[5]

ਨਾਮਧਾਰੀ ਮਸਤਾਨਿਆਂ ਤੋਂ ਬਿਨਾਂ ਨਾਮਧਾਰੀਆਂ ਦਾ ਕੋਈ ਵੀ ਹੋਲਾ, ਮੇਲਾ ਦੀਵਾਨ ਜਾਂ ਹੋਰ ਸਮਾਗਮ ਸਫ਼ਲ ਨਹੀਂ ਸਮਝਿਆ ਜਾਂਦਾ ਸੀ। ਇਹ ਬੇਪ੍ਰਵਾਹ ਆਪਣੇ ਰੰਗ ਵਿਚ ਰੰਗੇ ਆਸ਼ਕ ਲੋਕ ਹੁੰਦੇ ਸਨ ਜੋ ਆਪਣੇ ਮੁਰਸ਼ਦ ਜਾਂ ਪ੍ਰੀਤਮ

ਦੇ ਵਿਛੋੜੇ ਵਿਚ ਅੱਠੇ ਪਹਿਰ ਬਿਹਬਲ ਰਹਿੰਦੇ ਸਨ। ਵਹਿਮੀ ਜੀ ਇਹਨਾਂ ਮਸਤਾਂ ਦਾ ਮੰਗਲ ਵੀ ਖੁਸ਼ੀ ਨਾਲ ਕਰਦੇ ਹਨ:

"ਹੋਲਾ ਸ੍ਰੀ ਭੈਣੀ ਸਾਹਿਬ ੧੯੯੧ ਬਿਕ੍ਰਮੀ ੭,੮,੯ ਚੇਤਰ ਸੀ, ਪਰ ਰੌਣਕ ਚੜ੍ਹਦੇ ਚੇਤਰ ਹੀ ਸੰਗਤ ਦੀ ਬਹੁਤ ਹੋ ਗਈ। ਸ਼ਬਦੀ ਜਥੇ ਸੰਤ ਭਗਤ ਸਿੰਘ, ਟਹਿਲ ਸਿੰਘ, ਆਸਾ ਸਿੰਘ, ਬੰਤਾ ਸਿੰਘ, ਅਜਾਇਬ ਸਿੰਘ, ਆਲਾ ਸਿੰਘ, ਵਰਿਆਮ ਸਿੰਘ, ਲੱਧਾ ਸਿੰਘ ਜੀ ਆਦਿ ਆਏ ਤੇ ਮਸਤਾਨੇ ਸੁਰਾਇਣ ਸਿੰਘ ਜੱਲ੍ਹੀ, ਜੰਗੀਰੀ ਪ੍ਰਭਾ ਸਿੰਘ ਆਦਿ ਆਏ। ਰਾਗੀ ਜਥੇ ਕਾਲੂ, ਜੈ ਸਿੰਘ, ਦਰਸ਼ਨ ਸਿੰਘ, ਖ਼ਜ਼ਾਨ ਸਿੰਘ ਤੇ ਸ੍ਰ. ਆਤਮਾ ਸਿੰਘ, ਆਲਿਮ ਜੀ ਆਇਆ ਏ। ਰਾਤ ਦਿਨ ਸ਼ਬਦ ਕੀਰਤਨ ਹੁੰਦਾ। ਗੁਰੂ ਕਾ ਲੰਗਰ ਸਭ ਲਈ ਦਾਲ ਪ੍ਰਸ਼ਾਦੇ ਦਾ ਤੇ ਹੱਟੀ ਰਸਤ ਹਰ ਵਸਤ ਦੀ ਚੱਲਦੀ। ਮਸਤਾਨੇ ਬੇਪ੍ਰਵਾਹ ਘੱਟੇ ਵਿਚ ਲੇਟਦੇ, ਲੀਰ ਲਮਕਾਈ ਸੋਟੇ ਤੇ ਘੁੰਗਰੂ ਬੰਨ੍ਹ, ਬੇਸਵਾਲ ਕਿਸੇ ਨਾਲ ਨਾ ਬੋਲਦੇ। ਆਪਣੇ ਰੰਗ ਪ੍ਰੇਮ ਵਿਚ ਪਿੜ ਬੰਨ੍ਹ ਖੜਦੇ। ਜਿੱਥੇ ਖੜਦੇ ਸੰਗਤਾਂ ਦਵਾਲੇ ਝੁਰਮਟ ਪਾ ਇਨ੍ਹਾਂ ਦਾ ਮੌਜ ਮੇਲਾ ਵੇਖਦੀਆਂ। ...ਜੰਗੀਰੀ ਡਿੰਗਾ ਜਿਹਾ ਸੋਟਾ ਉਚਾ ਨੀਂਵਾਂ ਕਰ ਛਟਕਾ ਘੁੰਮਰ ਫੇਰੀ ਪਾਂਦਾ ਤੇ ਕਦੀ ਪੜ੍ਹਦਾ:

"ਨੂਨ ਨਫ਼ਾ ਨੁਕਸਾਨ ਨਹੀਂ ਆਸ਼ਕਾਂ ਨੂੰ,
ਨਹੀਂਉਂ ਲੱਥੀ ਤੇ ਚੜ੍ਹੀ ਦੀ ਜਾਣਦੇ ਨੀ।
ਹਰ ਹਾਲ ਦੇ ਵਿਚ ਹੀ ਮਸਤ ਰਹਿੰਦੇ,
ਅੱਠੇ ਪਹਿਰ ਪਏ ਮੌਜ ਨੂੰ ਮਾਣਦੇ ਨੀ।
ਰਾਤੀਂ ਜਾਗਦੇ ਸ਼ਾਹ ਦਾ ਦੇਣ ਪਹਿਰਾ,
ਐਪਰ ਦਿਨੇ ਉਹ ਚਾਦਰਾਂ ਤਾਣਦੇ ਨੀ।
ਸ਼ਾਹਨਸ਼ਾਹ ਨਹੀਂ ਲੜਨ ਥੀਂ ਪਿੱਠ ਦੇਂਦੇ,
ਐਸੇ ਸੂਰਮੇ ਮਰਦ ਮੈਦਾਨ ਦੇ ਨੀ।"[6]

ਗੁਰਬਾਣੀ ਦੀਆਂ ਤੁਕਾਂ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿੱਤ ਸਵੱਈਏ, ਪੰਜਾਬੀ ਕਿੱਸਾਕਾਰਾਂ ਦੀਆਂ ਟੂਕਾਂ, ਉਰਦੂ ਦੇ ਸ਼ੇਅਰ, ਜੱਸ ਜੀਵਨ ਦੀ ਸਾਹਿਤਕ ਅਮੀਰੀ ਵਿਚ ਵਾਧਾ ਕਰਨ ਵਾਲੀਆਂ ਹਨ।

ਵਹਿਮੀ ਜੀ ਦੀ ਵਾਰਤਕ ਰਚਨਾ ਕੇਂਦਰੀ ਪੰਜਾਬੀ ਦੇ ਨੇੜੇ ਹੈ। ਕਿਤੇ ਕਿਤੇ ਲਹਿੰਦੀ ਦਾ ਅਸਰ ਇਸ ਦੇ ਕ੍ਰਿਆ ਰੂਪਾਂ ਵਿਚ ਵੇਖਣ ਨੂੰ ਮਿਲਦਾ ਹੈ। ਮਿਸਾਲ ਦੇ ਤੌਰ 'ਤੇ:

"ਹਰ ਜ਼ਿਲ੍ਹੇ ਦੀ ਪੰਗਤ ਅੱਡ ਲੱਗਦੀ ਗਿਣਤੀ ਹੁੰਦੀ ਸੀ। ਹਿਸਾਰ ਦਾ ਇਕ ਦਿਨ ਇਕੱਲਾ ਚੰਨਣ ਸਿੰਘ ਥਰਾਜ ਵਾਲਾ ਖੜਾ ਦੇਖ ਕਿਹੋ ਨੇ, "ਤੂੰ ਇਕੱਲਾ ਹੀ ਕਿਉਂ ਖੜਾ ਹੈਂ?" ਉਸ ਕਿਹਾ, "ਮੈਂ ਹਿਸਾਰ ਦੇ ਜ਼ਿਲ੍ਹੇ 'ਚੋਂ ਇੱਕ ਹੀ ਹਾਂ।" ਤਾਂ ਬਿਗਸ ਕੇ ਬਚਨ ਕੀਤੋ ਨੇ, "ਕਦੀ ਤੇਰੇ ਜ਼ਿਲ੍ਹੇ 'ਚ ਸਿੱਖ ਸਭ ਜ਼ਿਲ੍ਹਿਆਂ ਤੋਂ ਵੱਧ ਹੋਣਗੇ।"[7] ਦੇਸ਼ ਦੇ ਬਟਵਾਰੇ ਬਾਅਦ ਇਲਾਕਾ ਜੀਵਨ ਨਗਰ ਵਿਚ ਨਾਮਧਾਰੀ ਸਿੰਘਾਂ ਦੇ ਆ ਵੱਸਣ ਕਾਰਨ ਹੁਣ ਹਰਿਆਣਾ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚੋਂ ਨਾਮਧਾਰੀਆਂ ਦੀ ਗਿਣਤੀ ਤਦੋ ਕੇ ਹਿਸਾਰ ਜ਼ਿਲ੍ਹੇ ਵਿਚੋਂ ੧੯੭੫ ਈ. ਵਿਚ ਅਲਹਿਦਾ ਹੋਏ ਸਿਰਸਾ ਜ਼ਿਲ੍ਹੇ ਵਿਚ ਹੀ ਸਭ ਤੋਂ ਵੱਧ ਹੈ।

ਸੰਤ ਤਰਨ ਸਿੰਘ ਵਹਿਮੀ ਨੇ ਪਾਕਿਸਤਾਨ ਵਿਚ ਹੁੰਦਿਆਂ ਹੀ ਨਾਮਧਾਰੀ ਸਿੰਘਾਂ ਦੇ ਬਾਰ੍ਹਵੇਂ ਗੁਰੂ ਸਤਿਗੁਰੂ ਰਾਮ ਸਿੰਘ ਦੀ ਯਾਦ ਵਿਚ ਹਰ ਦੇਸੀ ਮਹੀਨੇ ਦੀ ਬਾਰ੍ਹਵੀਂ ਨੂੰ ਕਿਸੇ ਵੀ ਪਿੰਡ ਵਿਚ ਸੰਗਤ ਇਕੱਠੀ ਕਰਕੇ ਮੇਲਾ ਸ਼ੁਰੂ ਕਰ ਦਿੱਤਾ। ਬੁੱਢੀ ਮਾੜੀ ਅਤੇ ਆਸੇ ਪਾਸੇ ਦੇ ਪਿੰਡਾਂ ਵਿਚ ਇਹ ਪ੍ਰਥਾ ਹੁਣ ਵੀ ਚੱਲ ਰਹੀ ਹੈ। ਤਰਨ ਸਿੰਘ ਹੋਰਾਂ ਨੇ ਇਸ ਬਾਰ੍ਹਵੀਂ ਬਾਰੇ ਜੋ ਲੋਕ ਰੰਗ ਵਿਚ ਕਵਿਤਾ ਲਿਖੀ, ਉਹ ਬਾਰ੍ਹਵੀਂ ਦੇ ਮੇਲੇ ਤੇ ਜਾਣ ਵਾਲੀਆਂ ਸੰਗਤਾਂ ਪੜ੍ਹਦੀਆਂ ਜਾਂਦੀਆਂ ਸਨ। ਇਹ ਵੀ ਉਹਨਾਂ ਜੱਸ-ਜੀਵਨ ਵਿਚ ਲਿਖ ਛੱਡੀ ਹੈ:

"ਗੁਰੂ ਬਾਰ੍ਹਵੇਂ ਨਮਿੱਤ ਦੀ ਬਾਰ੍ਹਵੀਂ,
ਸੰਗਤਾਂ ਮਨਾਂਦੀਆਂ ਨੇ ਰਲ ਕੇ
ਚੜ੍ਹਿਆ ਚਾਅ ਏ ਹੁੰਦਾ, ਜਾਣਾ ਭਲਕੇ।
ਸੱਚਖੰਡ ਨੂੰ ਪਉੜੀਆਂ ਲਾਈਆਂ,
ਬਾਬੇ ਨਾਨਕ ਨੇ ਪਿਆਰਿਆ
ਸਤਿਗੁਰੂ ਰਾਮ ਸਿੰਘ ਨੇ ਜੱਗ ਤਾਰਿਆ
ਨਾਵੇਂ ਗੁਰਾਂ ਨੇ ਵਖਾਇਆ ਮੋਢਾ ਬਾਂਹ ਦਾ,
ਪੂਰੀਆਂ ਜਾਂ ਮੋਹਰਾਂ ਮੰਗੀਆਂ ਸਾਧੋ!
ਮੱਖਣ ਲੁਬਾਣੇ ਨੇ ਕਿਹਾ- ਗੁਰੂ ਲਾਧੋ!
ਗੁਰੂ ਦਸਵੇਂ ਗੋਬਿੰਦ ਸਿੰਘ ਸੂਰਮੇ,
ਡੁੱਬਦੀ ਹਿੰਦ ਰੱਖ ਲਈ ਪਿਆਰਿਆ!
ਮਾਤਾ ਚਾਰੇ ਸਾਹਿਬਜ਼ਾਦੇ, ਪਿਤਾ ਵਾਰਿਆ
ਗੁਰੂ ਹਰੀ ਸਿੰਘ ਟੁੱਟਿਆਂ ਨੂੰ ਮੇਲਿਆ
ਵੱਡੇ ਪਰਤਾਪ ਵਾਲੇ ਪੂਰੇ
ਬਖ਼ਸ਼ੇ ਭਜਨ ਬਾਣੀ ਦੁੱਖ ਦੂਰੇ।"[8]

ਸਤਿਗੁਰੂ ਪਰਤਾਪ ਸਿੰਘ ਜੋ ਇਸ ਪੁਸਤਕ ਦੇ ਮਹਾਂ ਨਾਇਕ ਹਨ, ਉਹਨਾਂ ਦੀਆਂ ਸਿੱਖਿਆਵਾਂ ਸਰਲ ਸ਼ਬਦਾਂ ਵਿਚ ਜਿਵੇਂ ਸੁਣੀਆਂ ਤਿਵੇਂ ਦਰਜ

ਕਰਕੇ ਵਹਿਮੀ ਜੀ ਨੇ ਇਤਿਹਾਸ ਦੇ ਭਾਵੀ ਲਿਖਾਰੀਆਂ ਦਾ ਕੰਮ ਅਸਾਨ ਕਰ ਦਿੱਤਾ ਹੈ। ਕਈ ਰਹੱਸ ਦੀਆਂ ਗੱਲਾਂ ਆਲੇ ਦੁਆਲੇ ਦੇ ਜੀਵਨ ਵਿਚੋਂ ਮਿਸਾਲਾਂ ਦੇ ਕੇ ਸਮਝਾਈਆਂ ਹਨ। ਸਿਖ ਅਮਲ ਨਾ ਕਰੇ ਕੋਈ ਵੀ ਅਤੇ ਆਪਣੇ ਕੇਸਾਂ ਦੀ ਬੇਹੁਰਮਤੀ ਵੀ ਨਾ ਕਰੇ। ਅੱਜ ਕਲ੍ਹ ਦੇ ਸਿੱਖ ਦਾਹੜੀ ਦੀ ਲੰਬਾਈ ਕਿਵੇਂ ਸੀਮਤ ਰੱਖਦੇ ਹਨ ਇਹ ਵੀ ਜੱਸ ਜੀਵਨ ਵਿਚ ਸਤਿਗੁਰੂ ਜੀ ਨੇ ਵਿਅੰਗਾਤਮਕ ਸ਼ੈਲੀ ਵਿਚ ਦੱਸਿਆ ਹੈ। ਹੇਠਲਾ ਪਹਿਰਾ ਧਿਆਨ ਗੋਚਰਾ ਹੈ:

"ਜੇ ਮਸਤਾਨੇ ਨਰਮ ਬੋਲੇ ਤੇ ਹਰਕਤਾਂ ਕਰਦੇ ਤਾਂ ਕਹਿੰਦੇ, ਜੋ ਦੁੱਧ ਉੱਬਲ ਜਾਏ ਉਸ ਵਿਚੋਂ ਮੱਖਣ ਘੱਟ ਨਿਕਲਦਾ ਏ। ਦਰਵੇਸ਼ਾਂ ਨੂੰ ਰੁੱਖਾਂ ਦੀ ਜੀਰਾਂਦ, ਭੇਤ ਆਪਣਾ ਨਾ ਦੇਣ ਲਈ ਲੋੜੀਂਦੀ ਏ। ਕਹਿੰਦੇ ਲੈਣਾ ਲੈ ਕੇ ਨਾ ਦੇਣਾ ਚੋਰੀ ਧਾੜੇ ਤੋਂ ਭੀ ਮੰਦਾ ਏ। ਸਿੱਖ ਰੁੱਖਾ ਕਦੀ ਨਾ ਖਾਏ ਕੋਈ ਪਦਾਰਥ। ਭਾਵ ਭਜਨ ਕਰੇ ਹਰ ਗਰਾਸ ਸਾਸ ਦੇ ਨਾਲ ਨਾਲ। ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਨੂੰ ਕਿਹਾ, "ਸੁੱਖਾ ਨਾ ਪੀਆ ਕਰੋ।" ਸੰਤ ਜੀ ਨੇ ਕਿਹਾ, "ਦਸਮ ਜੀ ਛਕਦੇ ਸੀ।" ਇਸ ਦਾ ਇਤਿਹਾਸਕ ਸਬੂਤ ਕੋਈ ਨਹੀਂ। ਕੁਝ ਰੰਗਲੀ ਤਬੀਅਤ ਦੇ ਸਿੱਖ ਕਵੀਆਂ ਭਾਈ ਸੰਤੋਖ ਸਿੰਘ ਗਿਆਨੀ ਗਿਆਨ ਸਿੰਘ ਆਦਿ ਨੇ ਗੁਰੂ ਜੀ ਦੇ ਅਮਲ ਛਕਣ ਬਾਰੇ ਸਾਖੀਆਂ ਕੋਲੋਂ ਘੜ ਕੇ ਲਿਖ ਦਿੱਤੀਆਂ ਹਨ ਤਾਂ ਕਿਹੋ ਨੇ, "ਹੋਰ ਭੀ ਕੁਝ ਦਸਮ ਜੀ ਤੋਂ ਲਿਆ ਜੇ। ਉਪਕਾਰ, ਦਲੇਰੀ, ਕੁਰਬਾਨੀ ਤੇ ਸੂਰਮਤਾਈ।" ਸੰਤ ਜੀ ਸੁਣ ਚੁੱਪ ਕਰ ਗਏ। ਜਿਸ ਸਿੱਖ ਦਾੜ੍ਹੀ ਨੂੰ ਕੋਈ ਕਸਰ ਲਾਈ ਹੁੰਦੀ, ਹੱਥ ਲਾ ਕਹਿੰਦੇ, "ਸਾਡੇ ਵੱਡਿਆਂ ਸਖ਼ਤੀਆਂ ਸਹਿ, ਸੀਸ ਦੇ ਕੇ ਕੇਸ ਰੱਖੇ ਸੀ। ਅਸੀਂ ਆਪੇ ਹੀ ਪਏ ਗਵਾਂਦੇ ਹਾਂ। ਭਾਵੇਂ ਸਾਬਣ ਲਾ ਭੂਰਾ ਘਸਾ, ਹੱਥਾਂ ਨਾਲ ਭੋਰ, ਕੈਂਚੀ ਲਾ ਕੇ ਕੇਸਾਂ ਦੀ ਹੱਤਕ ਕਰੀਏ ਗੱਲ 'ਤੇ ਇੱਕੋ ਹੈ।"[9]

ਵੈਸੇ ਤਾਂ ਸਮੁੱਚੇ ਨਾਮਧਾਰੀ ਪੰਥ ਦਾ ਹਿਰਦਾ ਸਤਿਗੁਰੂ ਵਿਛੋੜੇ ਦੀ ਅਗਨੀ ਵਿਚ ਭੁੱਜ ਕੇ ਮਨੂਰ ਹੋ ਚੁੱਕਾ ਸੀ ਕਿਉਂ ਜੋ ੧੮ ਜਨਵਰੀ ੧੮੭੨ ਈ. ਨੂੰ ਇਸ ਮੱਤ ਦੇ ਸੰਸਥਾਪਕ, ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗ੍ਰੇਜ਼ ਸਰਕਾਰ ਨੇ ਪੰਜਾਬ ਤੋਂ ਜਲਾਵਤਨ ਕਰਕੇ ਬ੍ਰਿਟਿਸ਼ ਬਰਮਾ ਵਿਚ ਭੇਜ ਦਿੱਤਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਬਹੁਤ ਸਾਰੇ ਰਾਮ ਵਿਓਗੀਆਂ ਦੇ ਦਰਸ਼ਨ ਕੀਤੇ ਸਨ ਅਤੇ ਪ੍ਰੀਤਮ ਵਿਜੋਗ ਵਿਚ ਉਹਨਾਂ ਨੂੰ ਹਾਵੇ ਭਰਦਿਆਂ ਵੇਖਿਆ ਸੀ। ਉਹ ਆਪ ਵੀ ਬਹੁਤ ਵੱਡੇ ਰਾਮ ਵਿਓਗੀ ਬਣ ਗਏ ਅਤੇ ਆਪਣੀ ਜ਼ਿੰਦਗੀ ਦਾ ਲਕਸ਼ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਵੱਧ ਤੋਂ ਵੱਧ ਨਾਮ ਸਿਮਰਨ ਅਤੇ ਗੁਰਬਾਣੀ ਦੇ ਪਾਠ ਕਰਵਾਉਣੇ ਨਿਰਧਾਰਿਤ ਕਰ ਲਿਆ। ਨਾਮਧਾਰੀਆਂ ਦਾ ਇਹ ਨਿਹਚਾ ਹੈ ਕਿ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਦੇਹ ਵਿਚ ਦਰਸ਼ਨ ਦੇਣੇ ਹਨ। ਵਿਗਿਆਨ ਦੀ ਆਪਣੀ ਸੀਮਾ ਹੋ ਸਕਦੀ ਹੈ, ਪਰ ਪ੍ਰੇਮੀ ਹਿਰਦਿਆਂ ਦੀ ਕੋਈ ਸੀਮਾ ਨਹੀਂ ਹੁੰਦੀ। "ਧੰਨ ਗੁਰੂ ਰਾਮ ਸਿੰਘ" ਆਖ ਕੇ ਵੈਰਾਗੀ ਹੋ ਜਾਣ ਵਾਲੇ ਬਹੁਤ ਸਾਰੇ ਨਾਮਧਾਰੀ ਸਿੰਘਾਂ ਦੇ ਦਰਸ਼ਨ ਇਹਨਾਂ ਸਤਰਾਂ ਦੇ ਲੇਖਕ ਨੇ ਕੀਤੇ ਹਨ। ਵਹਿਮੀ ਜੀ ਵੀ ਐਸੇ ਹੀ ਇਕ ਗੁਰੂ-ਵਿਓਗੀ ਸਨ। ਉਹਨਾਂ ਦਾ ਇਕ ਕਬਿੱਤ ਹੇਠਾਂ ਦਿੱਤਾ ਜਾ ਰਿਹਾ ਹੈ ਜਿਹੜਾ ਪਾਠਕਾਂ ਨੂੰ ਉਹਨਾਂ ਦੀ ਕਾਵਿ-ਵੰਨਗੀ ਦੀ ਝਲਕ ਪੁਆਉਣ ਲਈ ਵੀ ਲਾਹੇਵੰਦ ਰਹੇਗਾ:

"ਆਸੀ ਏਸ ਦਾਸੀ ਨੂੰ, ਚੁਰਾਸੀ ਜੁਗ ਬੀਤ ਚੱਲੇ,  
ਪ੍ਰੀਤਮ ਵਿਦੇਸ਼ ਵਾਸੀ ਖਾਸੀ ਦੇਰ ਲਾਈ ਏ।  
ਲੋਕ ਕਰੇ ਹਾਸੀ ਨਾ ਉਦਾਸੀ ਭੀ ਖਲਾਸੀ ਕਰੇ,  
ਸੁਕੇ ਨਹੀਂ ਆਂਸੂ ਅਤੇ ਨਾਸੀ ਨਾ ਜੁਦਾਈ ਏ।  
ਹੋਵੇ ਮੇਰਾ ਹੇਤੀ ਉਹਦਾ ਭੇਤੀ ਏਤੀ ਪੀਆ ਸੇਤੀ  
ਕਹੇ ਆਵੋ ਛੇਤੀ ਸਿੱਖੀ ਖੇਤੀ ਮੁਰਝਾਈ ਏ।  
ਲੁੱਟ ਲਿਆ 'ਵਹਿਮੀ' ਨਾਮਾ ਨੀਮਾਂ ਵੇ ਹਕੀਮਾ ਨੀਮਾਂ,  
ਤੇਰੇ ਪਾਸ ਪ੍ਰੀਤਮਾ ਯਤੀਮਾ ਦੀ ਦੁਆਈ ਏ।"

ਇਸ ਤਰ੍ਹਾਂ ਦੇ ਰਾਮ-ਵਿਓਗੀ ਸਤਿਗੁਰੂ ਪਰਤਾਪ ਸਿੰਘ ਅਤੇ ਹੋਰਨਾਂ ਸਿੱਖਾਂ ਸਾਧਾਂ ਦੇ ਬ੍ਰਿਹੁੰ ਰੰਗ ਵਿਚ ਰੰਗੇ ਹੋਏ ਬਚਨਾਂ ਨਾਲ ਇਹ ਗ੍ਰੰਥ ਮਾਲਾ ਮਾਲ ਹੈ। ਸਤਿਗੁਰੂ ਪਰਤਾਪ ਸਿੰਘ ਪੁਰਾਣੇ ਸਾਧਾਂ ਬਾਰੇ ਦੱਸਦੇ ਹਨ।

"ਬਚਨ ਕੀਤੋ ਨੇ ਬਾਬਾ ਸਾਉਣ ਸਿੰਘ ਜੀ ਸੱਦੋ ਵਾਲੀਏ ਦਸਦੇ, "ਜਦ ਰਾਮ ਦੀ ਲਗਨ ਤੇ ਸਾਧ ਸੰਗਤ ਵਲ ਲੱਗੇ ਸਾਂ ਘਰ ਦਾ ਕੰਮ ਘੱਟ ਕਰਦੇ ਸਾਂ। ਜੇ ਘਰ ਦੇ ਸੰਗਤ ਦੇ ਦਰਸ਼ਨ ਮੇਲੇ ਨੂੰ ਨਾ ਛੁੱਟੀ ਦੇਂਦੇ ਤਾਂ ਮੁੰਜੀ ਲਾਉਣ ਦਾ ਪੱਜ ਲਾ ਨਿਕਲ ਜਾਂਦੇ। ਇਸ ਤਰ੍ਹਾਂ ਕਾਲੇ ਕੀ ਮਾੜੀ ਸੰਗਤ ਦੇ ਮੇਲੇ ਨੂੰ ਗਏ। ਮਾਈ ਅੱਗੋਂ ਆਟਾ ਚੱਕੀ ਪੀਂਹਦੀ ਚਾਅ ਨਾਲ ਨੱਸ ਆ ਚਰਨੀਂ ਲੱਗੀ। ਤੇ ਕਿਹਾ, ਧੰਨ ਭਾਗ ਅੱਜ ਹੋਏ ਸਾਡੇ, ਸਾਡੇ ਵੱਲ ਸਾਧ ਆਏ। ਸਾਡੇ ਧੰਨ ਭਾਗ ਹੀ ਹੋ ਗਏ। ਕਈ ਦਿਨ ਵੁਸ ਮਾਈ ਦਾ ਪੀਠਾ ਛਕਦੇ, ਸ਼ਬਦ ਕੀਰਤਨ ਸੁਣਦੇ, ਕਰਦੇ ਘਰ ਨੂੰ ਨਾ ਪਰਤੇ ਤੇ ਸੰਗਤ ਦੇ ਸੰਗ ਲੱਗ ਰੰਗ-ਰੱਤੇ ਹੋ ਹੀ ਮੁੜੇ ਘਰਾਂ ਨੂੰ।

"ਸਤਿਗੁਰੂ ਜੀ ੨੬ ਅੱਸੂ ੧੯੯੮ ਬਿਕ੍ਰਮੀ ਪ੍ਰਸ਼ਾਦਿ ਛਕਣ ਪਹਿਲੋਂ ਕੋਠੀ, ਰਾਮ ਸਰ ਕੰਢੇ ਬੈਠੇ, ਮੌਜ ਨਾਲ ਬਚਨ ਕੀਤਾ, ਸੌਂਧੇ ਕੋਟੋਂ (ਜ਼ਿਲ੍ਹਾ ਸ਼ੇਖ਼ੂਪੁਰਾ) ਟੁਰੇ ਸਾਂ, ਕਾਲੂ ਰਾਗੀ ਤਰਜ਼ ਬੋਲੀ ਸੀ:

'ਕਹੀਆਂ ਮੱਲੀਆਂ ਨੀ ਝੋਕਾਂ  
ਆ ਵੜ ਝੰਗ ਨਿਸ਼ੰਗ ਵੇ।

ਮੇਰੀਆਂ ਲੱਗ ਗਈਆਂ ਅੱਖਾਂ ਬੇਵੱਸੀਆਂ
ਝੰਗ ਸਿਆਲਾਂ ਦਾ ਸੋਹਣਾ ਪਹਿਰਾਵਾ
ਕੰਨੀਂ ਬੁੰਦੇ ਗਲ ਰੱਸੀਆਂ।

ਪੜ੍ਹਦੇ ਸਤਿਗੁਰੂ ਜੀ ਵੈਰਾਗੀ ਹੋਇ ਗਏ। ਤੇ "ਤੂੰ ਨਵਾਂ ਡੇਰਾ ਪਾ ਲਿਆ ਏ ਨਿਹੰਗਾ!" ਆਦਿ ਕਈ ਤਰਜ਼ਾਂ ਬੋਲੀਆਂ ਮੌਜ 'ਚ ਪਿਆ ਹੀ।"[10]

ਸੋ ਇਸ ਤਰ੍ਹਾਂ ਦੇ ਰੰਗ ਰੱਤਿਆਂ ਦੀਆਂ ਪ੍ਰੇਮ-ਸਾਖੀਆਂ ਵਹਿਮੀ ਜੀ ਦੀ ਵਾਰਤਕ ਨੂੰ ਚਾਰ ਚੰਨ ਲਾਉਂਦੀਆਂ ਹਨ।

ਇਸ ਵਾਰਤਕ ਦੀ ਸੁਰ ਉਪਦੇਸ਼ਾਤਮਕ ਹੈ ਕਿਉਂਕਿ ਵਰਤਮਾਨ ਸਤਿਗੁਰੂ ਦਾ ਆਗਮਨ ਹੀ ਆਪਣੇ ਸਿੱਖਾਂ ਵਾਸਤੇ ਗੁਰਮੁਖ ਗਾਡੀ ਰਾਹ ਤਿਆਰ ਕਰਨ ਵਾਲਾ ਹੋ ਨਿੱਬੜਦਾ ਹੈ। ਸਤਿਗੁਰੂ ਪਰਤਾਪ ਸਿੰਘ ਆਪਣੇ ਸਿੱਖਾਂ ਨੂੰ ਸ਼ੁਭ ਅਮਲਾਂ ਦੇ ਐਸੇ ਉਪਦੇਸ਼ ਆਮ ਹੀ ਕਰਿਆ ਕਰਦੇ ਸਨ, ਜਿਸ ਕਾਰਨ ਕਥਨੀ ਤੇ ਕਰਨੀ ਦਾ ਪਾੜਾ ਮਿਟ ਜਾਵੇ।

"ਗੁਜਰਾਂ ਵਾਲੇ ਗੁਰਮਤ ਤੋਂ ਉਲਟ ਚੱਲਣ ਵਾਲੇ ਕਈ ਸਿੱਖਾਂ ਨੂੰ ਤਾੜਨਾ ਕੀਤੀ ਸਤਿਗੁਰੂ ਜੀ ਨੇ ਕਿਹਾ, "ਜੇ ਤੁਸੀਂ ਹੀ ਢਿੱਲੇ ਹੋਵੋਂ, ਤਾਂ ਜੋ ਤੁਹਾਡੇ ਦਰਸ਼ਨ ਦੁਆਲੇ ਦੇ ਨਗਰਾਂ ਦੇ ਸਿੱਖ ਮੇਰੇ ਆਉਣ ਕਰ ਆ ਕਰਦੇ ਹਨ, ਉਹ ਕੀ ਸਿੱਖਣਗੇ ? ਸਿੱਖ ਨੂੰ ਚਾਹੀਦਾ ਹੈ, ਸੋ ਕਰਮ ਕਰੇ ਜੋ ਵੇਖ ਸੁਣ ਹੋਰ ਦੀ ਸ਼ਰਧਾ ਬਣੇ। ਦੁਨੀਆਂ 'ਤੇ ਸਾਧਾਂ ਨੂੰ ਵੇਖਦੀ ਰਹਿੰਦੀ ਏ। ਜੇ ਜੱਸ-ਕਾਰੀ ਕਰਤਬ ਹੋਣ ਤਾਂ ਨੇੜੇ ਆਉਂਦੀ ਤੇ ਸੇਵਾ ਕਰਦੀ ਹੈ। ਜੇ ਮੰਦ ਹੋਣ ਤਾਂ ਦੁਹਾਈ ਦੇਂਦੀ ਹੈ: "ਉਹਨਾਂ ਵਿਹਲਿਆਂ ਦੇ ਨੇੜੇ ਨਾ ਕੋਈ ਜਾਵੇ। ਇਹ ਅੰਦਰੋਂ ਹੋਰ ਜੇ ਤੇ ਬਾਹਰੋਂ ਹੋਰ ਜੇ।"[11]

ਕਿਤੇ ਕਿਤੇ ਦ੍ਰਿਸ਼ ਵਰਣਨ ਇਸ ਤਰ੍ਹਾਂ ਦਾ ਹੈ ਕਿ ਹਾਸ ਰਸ ਵੀ ਉਪਜਦਾ ਹੈ। ਸਤਿਗੁਰੂ ਜੀ ਗੁਜਰਾਂ ਵਾਲੇ ਜ਼ਿਲ੍ਹੇ ਦੇ ਸਹਾਰਨ, ਵਰਪਾਲ ਆਦਿ ਨਗਰਾਂ ਦਾ ਦੌਰਾ ਕਰ ਰਹੇ ਸਨ। ਉਸ ਸਮੇਂ

"ਆਲਿਮ ਜੀ ਸਾਥ ਗਣੇਸ਼ਾ ਸਿੰਘ ਜੀ ਕਿਲੇ ਵਾਲੇ, ਵਾਜੇ ਵਾਲੇ, ਸੂਰਮੇ-ਰਾਗੀ-ਪੰਜ ਨੇਤਰੇ, ਤਾਰਾ ਸਿੰਘ ਜੋੜੀ ਵਾਲਾ, ਜ਼ਿਲ੍ਹਾ ਅੰਮ੍ਰਿਤਸਰ ਦਾ ਤੇ ਪ੍ਰੇਮ ਸਿੰਘ ਬਾਰਾਂ ਦਾ ਰਾਗੀ, ਸਾਧੂ ਸਿੰਘ ਅਟਾਰੀ ਦਾ ਇਕ ਨੇਤਰਾ, ਕੁੰਦਨ ਸਿੰਘ ਕੱਕੜ, ਜੋ ਹੁਣ ਮਹਾਰਾਜ ਬੀਰ ਸਿੰਘ ਦੇ ਬੱਚੇ ਠਾਕਰਾਂ ਦੇ ਸੇਵਕ ਹਨ ਤੇ ਲਾਭ ਸਿੰਘ ਗਦਾ ਵਾਲੀਆ ਇਕ ਨੇਤਰਾ ਆਦਿ ਸੀ, ਟਾਂਗੇ ਤੇ ਸਤਿਗੁਰੂ ਜੀ ਹਾਸ ਬਿਲਾਸ ਵਿਚ ਇਸ ਜਥੇ ਨੂੰ ਅੰਨ੍ਹਿਆਂ ਕਾਣਿਆਂ ਦਾ ਜਥਾ ਕਹਿੰਦੇ ਸੀ।"[12]

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸਮੁੱਚੇ ਸਿੱਖ ਪੰਥ ਵਿਚ ਕਿਸ ਸਤਿਕਾਰ ਨਾਲ ਵੇਖਿਆ ਜਾਂਦਾ ਸੀ, 'ਜੱਸ ਜੀਵਨ' ਦੇ ਕਰਤਾ ਨੇ ਇਹ ਵੀ ਕਾਨੀਬੱਧ ਕਰ ਦਿੱਤਾ ਹੈ:

"ਜ਼ਿਲ੍ਹਾ ਸੰਗਰੂਰ ਫ਼ਤਹਿਗੜ੍ਹ ਸਾਹਿਬ (ਹੁਣ ਖ਼ੁਦ ਜ਼ਿਲ੍ਹਾ) ਦੇ ਤਾਲਾਬ ਦੀ ਕਾਰ ਸੇਵਾ ਸ਼ੁਰੂ ਹੋਈ। ੧੨ ਪੋਹ ੨੦੦੧ ਬਿਕ੍ਰਮੀ ਸਤਿਗੁਰੂ ਜੀ ਪਹਿਲੀ ਟੋਕਰੀ ਚੁੱਕੀ ਤੇ ਪਟਿਆਲੇ ਵਾਲੇ ਰਾਜੇ (ਯਾਦਵਿੰਦਰ ਸਿੰਘ) ਟੱਕ ਲਾਇਆ ਤੇ ਦੂਜੀ ਟੋਕਰੀ ਭਾਈ ਅਰਜਨ ਸਿੰਘ ਜੀ ਬਾਗੜੀਆ, ਤੀਜੀ ਟੋਕਰੀ ਫਰੀਦਕੋਟ ਦੇ ਰਾਜੇ ਚੁੱਕੀ। ਚੌਥੀ ਮਾਸਟਰ ਤਾਰਾ ਸਿੰਘ ਜੀ ਚੁੱਕੀ। ਫੇਰ ਸਭ ਸੰਗਤ ਲੱਗੀ ਕਾਰ ਸੇਵਾ ਕਰਨ।"[13]

ਹਿੰਦੂ ਤੇ ਮੁਸਲਮਾਨ ਕਿਵੇਂ ਇਕ ਦੂਜੇ ਦੇ ਹੱਥ ਦਾ ਖਾਂਦੇ ਨਹੀਂ ਸਨ, ਇਸ ਤਰ੍ਹਾਂ ਦੇ ਵਿਤਕਰੇ ਅੰਗ੍ਰੇਜ਼ ਹਾਕਮ ਵਧਾ ਕੇ ਫ਼ਿਰਕੂ ਗੜਬੜਾਂ ਆਪਣੇ ਚਾਟੜਿਆਂ ਤੋਂ ਕਰਵਾਉਂਦੇ ਸਨ। ਪ੍ਰੰਤੂ ਦੇਸ਼ ਸੇਵਕ ਜਿਹਨਾਂ ਦਾ ਨਿਸ਼ਾਨਾ ਕੌਮੀ ਮੁਕਤੀ ਦਾ ਸਪਸ਼ਟ ਸੀ ਉਹ ਇਹਨਾਂ ਵਲਗਣਾਂ ਤੋਂ ਉੱਪਰ ਉੱਠ ਚੁੱਕੇ ਸਨ। ਸੰਮਤ ੨੦੦੨ ਬਿਕ੍ਰਮੀ ਮੁਤਾਬਕ ੧੯੪੫ ਈ. ਦੀ ਕੱਤਕ ਪੁੰਨਿਆਂ ਦੇ ਮੇਲੇ ਤੇ ਪੰਡਿਤ ਜਵਾਹਰ ਲਾਲ ਨਹਿਰੂ ਨਨਕਾਣੇ ਸਾਹਿਬ ਦੇ ਮੇਲੇ 'ਤੇ ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨਾਂ ਲਈ ਆਏ ਸਨ। ਅਕਾਲੀ ਸਿੰਘ ਵਿਰੋਧ ਕਰਦੇ ਸਨ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਿਤ ਜੀ ਨੂੰ ਜਵਾਨਾਂ ਦੀ ਕਰਿੰਗੜੀ ਵਿਚ ਲੈ ਕੇ ਚੱਕਰ ਬਣਾ ਦਰਸ਼ਨ ਕਰਵਾਏ। ਜਦੋਂ ਵਾਪਸੀ ਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਹਜ਼ੂਰੀ ਲਾਂਗਰੀ ਪੰਡਿਤ ਜੀ ਨੂੰ ਮਿਠਾਈ ਦਾ ਥਾਲ ਫੜਾਉਣ ਲੱਗਾ ਤਾਂ ਰਤਨ ਸਿੰਘ ਦੱਸਦੇ ਸਨ ਕਿ ਮੈਂ ਕੁਝ ਪ੍ਰਹੇਜ਼ ਕਰਾਂ ਕਿ ਅਬਦੁਲ ਗੁਫ਼ਾਰ ਖਾਂ (ਸਰਹੱਦੀ ਗਾਂਧੀ) ਹੱਥ ਨਾ ਲਾਉਣ ਥਾਲ ਨੂੰ। ਪਰ ਜਵਾਹਰ ਲਾਲ ਜੀ ਨੇ ਕਿਹਾ, "ਤੁਸੀਂ ਫੜਾਓ, ਅਸੀਂ ਇਕੱਠਾ ਹੀ ਖਾਂਦੇ ਪੀਂਦੇ ਹਾਂ, ਸ਼ੰਕਾ ਨਹੀਂ ਕਰਦੇ। ਸਤਿਗੁਰੂ ਜੀ, ਜਵਾਹਰ ਲਾਲ ਜੀ, ਕਿਚਲੂ, ਅਬਦੁੱਲ ਗਨੀ ਅੰਬਾਲੇ ਦਾ, ਭੀਮ ਸੈਨ ਤੇ ਸੁਦਰਸ਼ਨ ਨੂੰ ਵਿਦਾ ਕਰ ਆਪਣੇ ਦੀਵਾਨ ਵਿਚ ਆਇ ਕਿਹਾ ਸ਼ੌਕ ਤੇ ਪ੍ਰੀਤ ਐਸੀ ਚੀਜ਼ ਹੈ। ਵੇਖੋ ਹਿੰਦੂ ਤੇ ਮੁਸਲਮਾਨ ਰਲ ਖਾਂਦੇ ਹਨ, ਤੇ ਭੁੱਖ ਤਰੇਹ ਦੀ ਪ੍ਰਵਾਹ ਨਹੀਂ ਕਰਦੇ।"[14]

ਜਿੱਥੇ ਸਤਿਗੁਰੂ ਪਰਤਾਪ ਸਿੰਘ ਜੀ ਨਾਨਕ-ਪੰਥੀਆਂ ਦੀ ਏਕਤਾ ਲਈ ਸਦਾ ਯਤਨਸ਼ੀਲ ਰਹਿੰਦੇ। ਹਿੰਦੂ ਸਿੱਖ ਮਿਲਾਪ ਕਾਨਫਰੰਸ ਕਰਵਾ ਕੇ, ਫ਼ਿਰਕਿਆਂ ਵਿਚ ਤਣਾਉ ਵਧਾਉਣ ਦੀ ਬ੍ਰਿਟਿਸ਼ ਕੂਟਨੀਤੀ ਦਾ ਵੀ ਮੂੰਹ ਤੋੜ ਉੱਤਰ ਦਿੱਤਾ। ਪੰਜਾਬੀ ਪਿਆਰਿਆਂ ਨੂੰ, ਹਿੰਦੂ, ਸਿੱਖਾਂ, ਮੁਸਲਮਾਨਾਂ ਸਭ ਨੂੰ ਇਕੱਠਿਆਂ ਕਰਕੇ ਪੰਜਾਬੀ ਭਾਸ਼ਾ ਦੇ ਸਰਵ ਪੱਖੀ ਵਿਕਾਸ ਲਈ ਵੇਲੇ ਦੀਆਂ ਸਰਕਾਰਾਂ 'ਤੇ ਦਬਾਅ

ਬਣਾਉਣ ਲਈ ਇਕ ਵੱਡੀ ਕਾਨਫਰੰਸ ਵੀ ਕੀਤੀ ਜਿਸ ਨੂੰ ਚੋਟੀ ਦੇ ਪੰਜਾਬੀ ਸਾਹਿਤਕਾਰਾਂ ਨੇ ਨਿਵਾਜਿਆ। ਗੁਰਮੁਖੀ ਲਿਪੀ, ਪੰਜਾਬੀ ਬੋਲੀ ਨਾਲ ਸਤਿਗੁਰੂ ਜੀ ਦਾ ਐਨਾ ਸਨੇਹ ਸੀ ਕਿ "ਏਸ ਹੋਲੇ ਚੁਗਾਵੇ ਦੇ ਤੇ ਸੁਣਾਇਆ ਗਿਆ ਸਤਿਗੁਰੂ ਜੀ ਵਲੋਂ ਕਿ ਕੁਝ ਚਿਰ ਦਾ "ਸਤਿਜੁਗ" ਵਿਚ ਛਾਪ ਕਹਿ ਦਿੱਤਾ ਹੋਇਆ ਹੈ ਕਿ ਅੱਗੋਂ ਗੁਰਮੁਖੀ ਪੜ੍ਹਿਆਂ ਹੋਇਆਂ ਜੋੜਿਆਂ ਦੇ ਹੀ ਅਨੰਦ ਹੋਣਗੇ।"[15] ਨਾਮਧਾਰੀਆਂ ਵਿਚ ਪਿਛਲੇ ਕੁਝ ਸਮੇਂ ਤੋਂ ਇਹ ਪਰੰਪਰਾ ਬਣ ਗਈ ਸੀ ਕਿ ਲੜਕੇ ਲੜਕੀ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਹੁੰਦਾ ਸੀ। ਵਹਿਮੀ ਜੀ ਦੇ ਲਿਖਣ ਮੁਤਾਬਿਕ ੧੯੯੭ ਬਿਕ੍ਰਮੀ ਤੋਂ ਘਰ ਅਨੰਦ ਕਾਰਜ ਹੋਣੇ ਬੰਦ ਹੋ ਗਏ ਸਨ।

੧੯੪੭ ਈ. ਵਿਚ ਜੀਵਨ ਨਗਰ ਵਸਾਇਆ ਜਿਸ ਦਾ ਪਹਿਲਾ ਨਾਮ ਚੁਚਾਲ ਕੋਟਲੀ ਸੀ। ਨਾਮਧਾਰੀ ਸੰਗਤ ਨੇ ਮਾਇਆ ਇਕੱਠੀ ਕਰਕੇ ਦਿੱਤੀ ਜਿਸ ਨਾਲ ਚੁਚਾਲ (ਹੁਣ ਜੀਵਨ ਨਗਰ), ਜੱਗ ਮਲੇਰਾ (ਹੁਣ ਸੰਤ ਨਗਰ), ਅਲੀਪੁਰ (ਹੁਣ ਹਰੀਪੁਰ) ਅਤੇ ਕੰਜਰਵਾਲ (ਹੁਣ ਦਮਦਮਾ) ਆਦਿ ਪਿੰਡਾਂ ਦੀ ਜ਼ਮੀਨ ਦੀ ਇੱਕੋ ਸਾਂਝੀ ਰਜਿਸਟਰੀ ਚੁਰੂ ਦਿਆਂ ਸੇਠਾਂ ਤੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਮ ਕਰਵਾਈ ਗਈ। ਜੱਸ ਜੀਵਨ ਦੀ ਚੌਥੀ, ਪੰਜਵੀਂ ਅਤੇ ਛੇਵੀਂ ਜਿਲਦ ਵਿਚ ਭੂਮੀ ਕਿਸ ਤਰ੍ਹਾਂ ਸੰਗਤ ਦੇ ਨਾਮ ਲੱਗੀ ਤੇ ਦੇਸ਼ ਬਟਵਾਰੇ ਤੋਂ ਬਾਦ ਆਏ ਸਿੰਘਾਂ ਨੂੰ ਕਿਵੇਂ ਥਾਓਂ ਥਾਈਂ ਟਿਕਾਇਆ ਗਿਆ ਇਹ ਸਭ ਵੇਰਵੇ ਦਰਜ ਹਨ। ਜੇਠ ੧੪ ਸੰਮਤ ੨੦੦੪ ਬਿਕ੍ਰਮੀ ਨੂੰ ਭਾਈ ਮੁਨਸ਼ਾ ਸਿੰਘ ਰਾਇਪੁਰ ਡੱਬਾ ਤੇ ਬਤਨ ਸਿੰਘ ਭਾਰ ਸਿੰਘਪੁਰਾ ਦੋਹਾਂ ਦਾ ਜ਼ਿਲ੍ਹਾ ਜਲੰਧਰ ਦਮਦਮੇ ਤੋਂ ਜੀਵਨ ਨਗਰ ਨੂੰ ਆਉਂਦੇ, ਜੱਗ ਮਲੇਰੇ ਦੇ ਮੁਸਲਮਾਨਾਂ ਦੁਆਰਾ ਘੇਰ ਕੇ ਮਾਰ ਦਿੱਤੇ ਗਏ ਸਨ। ਇਸ ਤੋਂ ਬਾਅਦ ਖ਼ਰੀਦੀ ਜ਼ਮੀਨ ਵਿਚ ਬੈਠੀ ਸਿੱਖ ਵਸੋਂ ਦੀ ਹਿਫਾਜ਼ਤ ਲਈ ਜੱਗ ਮਲੇਰੇ ਵਿਚ ਇਕ ਪੁਲੀਸ ਚੌਂਕੀ ਸਰਕਾਰ ਨੇ ਬਿਠਾ ਦਿੱਤੀ ਸੀ। ਵਹਿਮੀ ਜੀ ਦੇ ਲਿਖਣ ਮੁਤਾਬਿਕ ਉਸ ਸਮੇਂ ਸਿਰਸੇ ਦੇ ਬਾਜ਼ਾਰਾਂ ਵਿਚ ਤਮਾਕੂ ਤੇ ਲਾਲ ਮਿਰਚਾਂ ਹੀ ਮਿਲਦੀਆਂ ਸਨ। ਇਥੇ ੨੧ ਭਾਦਰੋਂ ਨੂੰ ਦੋ ਮੁਸਲਮਾਨ ਮਿਰਾਸੀ ਪਿਓ-ਪੁੱਤਰ ਆਪਣੀ ਗੁਆਚੀ ਖੋਤੀ ਲੱਭਦੇ ਚੁਚਾਲ ਲੰਗਰ ਵਿਚੋਂ ਪਰਸ਼ਾਦੇ ਲੈ, ਨਹਿਰ 'ਤੇ ਬਹਿ ਕੇ ਛਕਣ ਲੱਗੇ। ਚੌਂਕੀ ਦੇ ਦੋ ਹਿੰਦੂ ਸਿਪਾਹੀਆਂ ਨੇ ਦੋਹਾਂ ਨੂੰ ਪ੍ਰਸ਼ਾਦਾ ਛਕਣ ਤੋਂ ਪਹਿਲਾਂ ਹੀ ਕਤਲ ਕਰ ਨਹਿਰ ਵਿਚ ਰੋੜ੍ਹ ਦਿੱਤਾ। ਸਤਿਗੁਰੂ ਜੀ ਆਏ ਤਾਂ ਦੋਹਾਂ ਸਿਪਾਹੀਆਂ ਨੂੰ ਸਿਰਸੇ ਨੂੰ ਤੋਰ ਦਿੱਤਾ ਕਿ ਬੇਦੋਸ਼ਾਂ ਦੇ ਕਾਤਲਾਂ ਨੂੰ ਮੈਂ ਵੇਖ ਨਹੀਂ ਸਕਦਾ। ਉਹ ਕਹਿਣ ਪਾਕਿਸਤਾਨ ਵਿਚ ਮੁਸਲਮਾਨ ਹਿੰਦੂ ਸਿੱਖ ਨਾਲ ਘੱਟ ਕਰ ਰਹੇ ਹਨ। ਸਤਿਗੁਰੂ ਜੀ ਨੇ ਸਮਝਾਇਆ ਕਿ ਕਿਸੇ ਦੇ ਬਦਲੇ ਵਿਚ ਬੇਦੋਸ਼ਾਂ ਨੂੰ ਸਜ਼ਾ ਦੇਣੀ ਕਿਵੇਂ ਵੀ ਜਾਇਜ਼ ਨਹੀਂ।

ਇਸ ਸਮੇਂ ਵਿਚ ਦੇਸ਼ ਆਜ਼ਾਦੀ ਤੋਂ ਬਾਅਦ ਵੱਸੋਂ ਦਾ ਤਬਾਦਲਾ ਤਾਂ ਹੋ ਗਿਆ ਸੀ ਪਰ ਬਹੁਤ ਸਾਰੀਆਂ ਦੋਹਾਂ ਤਿੰਨਾਂ ਮਜ਼੍ਹਬਾਂ ਦੀਆਂ ਬੀਬੀਆਂ ਦੋਹੀਂ ਪਾਸੀਂ ਡੱਕੀਆਂ ਹੋਈਆਂ ਸਨ। ਵਹਿਮੀ ਜੀ ਇਹੋ ਜਿਹੇ ਦ੍ਰਿਸ਼ਾਂ ਦਾ ਵਰਣਨ ਕਰਕੇ ਜਿੱਥੇ ਇਕ ਪਾਸੇ ਸਮਕਾਲੀ ਇਤਿਹਾਸ ਇਕੱਠਾ ਕਰ ਰਹੇ ਹਨ, ਉੱਥੇ ਆਪਣੀ ਵਾਰਤਕ ਦੁਆਰਾ ਕਰੁਣਾ ਰਸ ਵੀ ਪੈਦਾ ਕਰਦੇ ਹਨ।

"ਇਕ ਦਿਨ ਸਤਿਗੁਰੂ ਜੀ ਪ੍ਰਸ਼ਾਦ ਛਕਣ ਸਮੇਂ ਹਉਕਾ ਭਰਿਆ ਤੇ ਨੇਤਰਾਂ ਵਿਚੋਂ ਅੱਥਰੂ ਕਿਰਨ ਲੱਗ ਪਏ, ਤੇ ਕਿਹਾ ਬੱਸ ਪ੍ਰਸ਼ਾਦ ਲੈ ਜਾਓ, ਹੁਣ ਨਹੀਂ ਮੈਥੋਂ ਛਕੀਦਾ। ਭਾਈ ਵਜ਼ੀਰ ਸਿੰਘ ਜੀ ਅਰਜ਼ ਕੀਤੀ, 'ਕੀ ਵੇਦਨਾ ਵਰਤੀ ਹੈ ? ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਉਹ ਬੀਬੀਆਂ ਚੇਤੇ ਆਈਆਂ ਹਨ, ਜੋ ਪਾਕਿਸਤਾਨ ਵਿਚ ਤੁਰਕਾਂ ਦੇ ਘਰੀਂ ਪਈਆਂ ਰੋਂਦੀਆਂ ਹਨ। ਉਹਨਾਂ ਦੇ ਭਾ ਦਾ ਕੋਈ ਰੱਬ, ਗੁਰੂ, ਪੀਰ, ਧਰਮੀ ਤੇ ਬਲੀ ਨਹੀਂ ਰਹਿ ਗਿਆ, ਜੋ ਉਹਨਾਂ ਦੀ ਬਹੁੜੀ ਕਰੇ। ਮੈਂ ਜਵਾਹਰ ਲਾਲ ਨੂੰ ਕਿੰਨੀ ਵੇਰ ਕਿਹਾ ਹੈ, ਉਹ ਗੱਲ ਹੀ ਨਹੀਂ ਗੌਲਦਾ ਤੇ ਬਚਨ ਕੀਤੋ ਨੇ, "ਮੇਰੀ ਚੇਤੇ ਸ਼ਕਤੀ ਇਸ ਹਉਕੇ ਤੇ ਗ਼ਮ ਨੇ ਕਮ ਕਰ ਦਿੱਤੀ ਹੈ। ਕਦੋਂ ਸਤਿਗੁਰੂ ਰਾਮ ਸਿੰਘ ਜੀ ਆਉਣ ਤੇ ਧਰਮ ਵਰਤੇ। ਉੱਚਰ ਕੀ ਹੋਵੇਗਾ ?"[16]

ਵੱਖੋ ਵੱਖਰੀਆਂ ਜਾਤੀਆਂ ਦੇ ਸੁਭਾਉ ਬਾਰੇ ਅਖਾਣ ਲਕੋਕਤੀਆਂ ਦਰਜ ਕਰਕੇ ਵੀ ਸੰਤ ਤਰਨ ਸਿੰਘ ਵਹਿਮੀ ਨੇ ਆਪਣੀ ਡੂੰਘੀ ਸਾਹਿਤਕ ਤੇ ਸਮਾਜਿਕ ਸੂਝ ਬੂਝ ਦਾ ਸਬੂਤ ਦਿੱਤਾ ਹੈ। ਕੁਝ ਸਿੰਘ ਆਪਣੇ ਰਿਸ਼ਤੇਦਾਰਾਂ ਨਾਲ ਮਿਲ ਕੇ ਨਵੀਂ ਖ਼ਰੀਦੀ ਭੂਮੀ ਵਿਚ ਹਿੱਸੇਦਾਰ ਤਾਂ ਬਣ ਗਏ ਪਰ ਇਹ ਭੂਮੀ ਖ਼ਰੀਦ ਦੀ ਲਾਜ਼ਮੀ ਪੂਰਵ ਸ਼ਰਤ ਨਾਮਧਾਰੀ ਮਰਿਆਦਾ ਕਾਇਮ ਰੱਖਣ 'ਤੇ ਨਾ ਨਿਭ ਪਾਏ। ਉਸ ਘਟਨਾ ਬਾਰੇ ਵਹਿਮੀ ਜੀ ਜੱਟ ਸੁਭਾਉ ਨੂੰ ਦੋਸ਼ੀ ਠਹਿਰਾਉਂਦੇ ਹਨ:

"ਹੁਣ ਉਹੋ ਗੱਲ ਕਰ ਵਿਖਾਈ ਹੈ, 'ਜੱਟ ਜੱਟ ਨਾਲ ਰਹੇ ਕਾਮਾ, ਭੁੱਖਾ ਰਹੇ ਤਾਂ ਕਰੇ ਸਲਾਮਾਂ। ਰੱਜ ਖਾਏ ਤਾਂ ਕੱਢੇ ਗਾਲ। ਜੱਟ ਵਿਗਾੜੇ ਮੁਰਸ਼ਦ ਨਾਲ।' ਹੁਣ ਆਖਦੇ ਨੇ ਅਸੀਂ ਮਾਸ ਸ਼ਰਾਬ ਬਿਨਾਂ ਰਹਿ ਨਹੀਂ ਸਕਦੇ।"[17] ਭਾਵੇਂ ਉਹ ਗੋਰਾਇਆ ਗੋਤ ਦੇ ਰੱਜੇ ਪੁੱਜੇ ਜੱਟ ਸਨ, ਵਹਿਮੀ ਜੀ ਨੂੰ ਜੱਟਾਂ ਨਾਲ ਵਾਹਵਾ ਹੀ ਗਿਲਾ ਰਿਹਾ ਹੈ, ਉਹਨਾਂ ਦੀ ਇਕ ਕਵਿਤਾ ਦੀ ਇਹ ਤੁਕ ਨੋਟ ਕਰਨ ਵਾਲੀ ਹੈ- "ਕਬਰ ਜੱਟ ਦੇ ਕੋਲ ਨਾ ਚਾਹੀਦੀ ਹੈ।"[18]

ਜੱਸ ਜੀਵਨ ਦੀਆਂ ਦੋ ਪਹਿਲੀਆਂ ਜਿਲਦਾਂ ਉਹਨਾਂ ਦੇ ਜੀਵਨ ਕਾਲ ਵਿਚ ਛਪ ਗਈਆਂ ਸਨ। ਉਹ ੧੯ ਜੁਲਾਈ ੧੯੭੮ ਈ. ਨੂੰ ਬੁੱਢੀ ਮਾੜੀ ਵਿਖੇ ਹੀ ਪ੍ਰਲੋਕ ਗਮਨ ਕਰ ਗਏ ਸਨ। ਤੀਜੀ ਜਿਲਦ ਵਹਿਮੀ ਪਰਿਵਾਰ ਨੇ ਉਹਨਾਂ ਦੇ

ਚਲਾਣੇ ਬਾਅਦ ਪਹਿਲੀਆਂ ਦੋਹਾਂ ਜਿਉਂ ਪੱਲਿਓਂ ਖਰਚ ਕਰਕੇ ਛਪਵਾਈ। ਬਾਕੀ ਤਿੰਨ ਜਿਲਦਾਂ ਨੂੰ ਛਪਵਾਉਣ ਦਾ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਨੇ ਸਿਰੇ ਚੜ੍ਹਾਇਆ।

ਵਹਿਮੀ ਜੀ ਦੇ ਵਿਲੱਖਣ ਸਾਹਿਤਕ ਸਫ਼ਰ ਨੂੰ ਪੰਜਾਬੀ ਦੀ ਸਾਹਿਤਕ ਪੱਤਰਕਾਰੀ ਦੇ ਵਿਸ਼ੇਸ਼ ਹਸਤਾਖ਼ਰ ਜਗਦੀਸ਼ ਸਿੰਘ 'ਵਰਿਆਮ' ਦੀ ਟਿੱਪਣੀ ਨਾਲ ਅਸੀਂ 'ਜੱਸ ਜੀਵਨ' ਬਾਰੇ ਆਪਣੀ ਚਰਚਾ ਮੁਕਾਉਣ ਵੱਲ ਵਧਾਂਗੇ:

'ਵਹਿਮੀ ਪਾਰਕ ਵਿਚ ਉਗਾਇਆ ਗਿਆ ਫੁੱਲ ਨਹੀਂ ਸੀ। ਉਹ ਤਾਂ ਜੰਗਲ ਵਿਚ ਉਗਾਇਆ ਰੁੱਖ ਸੀ। ਫੁੱਲ ਤੇ ਫਲ ਦੇਣ ਵਾਲਾ। ਪਿਆਰੀ ਸੁਗੰਧੀ ਦੇਣ ਵਾਲਾ, ਜਿਸ ਦੇ ਫ਼ਲਾਂ ਨਾਲ ਪੇਟ ਦੀ ਭੁੱਖ ਮਿਟਦੀ ਸੀ। ਜਿਸ ਦੀ ਸੰਘਣੀ ਛਾਂ ਦਾ ਸੁਖ ਰਾਹੀ ਮਾਣਦੇ ਸਨ। ਜਿਹੜਾ ਆਪਣੀ ਪ੍ਰਤਿਭਾ ਦੀ ਉਹ ਖ਼ੁਸ਼ਬੋਈ ਬਿਖੇਰ ਗਿਆ ਹੈ, ਜਿਹੜੀ ਜੁਗਾਂ ਤੱਕ ਕਾਇਮ ਰਹੇਗੀ। ਜਿਸ ਨੇ ਦਿੱਤਾ ਹੀ ਦਿੱਤਾ ਹੈ। ਮੰਗਿਆ ਕੁਝ ਵੀ ਨਹੀਂ, ਪ੍ਰਸੰਸਾ ਵੀ ਨਹੀਂ ਮੰਗੀ। ਉਹ ਨਹਿਰ ਵਾਂਗ ਨਹੀਂ ਸੀ ਜਿਸ ਦੀ ਵਿਉਂਤ ਇੰਨਜੀਨੀਅਰ ਬਣਾਉਂਦੇ ਹਨ ਅਤੇ ਕੰਟਰੋਲ ਕਰਦੇ ਹਨ। ਉਹ ਦਰਿਆ ਵਾਂਗ ਮਸਤ ਅਲਬੇਲਾ ਸ਼ਾਇਰ ਸੀ ਜਿਸ ਨੇ ਬੇਪਰਵਾਹ ਹੋ ਕੇ ਆਪਣੇ ਰਾਹ ਆਪ ਬਣਾਏ ਅਤੇ ਆਪਣੇ ਰਾਹ ਵਿਚ ਆਈਆਂ ਰੁਕਾਵਟਾਂ ਭਾਵੇਂ ਉਹ ਅਰਥਿਕ ਸਨ, ਭਾਵੇਂ ਮਾਨਸਿਕ, ਸਭ ਨੂੰ ਰੋੜ੍ਹ ਕੇ ਲੈ ਗਿਆ।

ਸੰਤ ਤਰਨ ਸਿੰਘ ਵਹਿਮੀ ਕ੍ਰਿਤ 'ਜਸ ਜੀਵਨ' ਪੰਜਾਬੀ ਦੀਆਂ ਵਾਰਤਕ ਪੁਸਤਕਾਂ ਵਿਚ ਆਪਣਾ ਇਕ ਵਿਸ਼ੇਸ਼ ਸਥਾਨ ਨਿਸ਼ਚਿਤ ਕਰਦੀ ਹੈ। ਇਸ ਵਿਚ ਦੇਸ਼ ਆਜ਼ਾਦੀ ਲਈ ਲੜਨ ਵਾਲੇ ਨਾਮਧਾਰੀਆਂ ਅਤੇ ਹੋਰ ਕੌਮੀ ਵੀਰਾਂ ਦਾ ਇਤਿਹਾਸ ਦਰਜ ਹੈ। ਇਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਸਤ੍ਰਿਤ ਜੀਵਨੀ ਅਤੇ ਹੋਰ ਬਹੁਤ ਸਾਰੇ ਸਾਧੂ ਸੰਤਾਂ, ਸੇਵਕਾਂ, ਪ੍ਰਚਾਰਕਾਂ, ਮਹੰਤਾਂ, ਜਥੇਦਾਰਾਂ ਆਦਿ ਦੀਆਂ ਜੀਵਨ ਝਾਕੀਆਂ ਕਲਮੀ ਛੋਹ ਨਾਲ ਸਾਕਾਰ ਕੀਤੀਆਂ ਹਨ। ਪੰਜਾਬ ਦੇ ਵੱਖ ਵੱਖ ਖਿੱਤਿਆਂ ਦਾ ਪੌਣ-ਪਾਣੀ, ਸਥਾਨਕ ਪਹਿਰਾਵੇ ਅਤੇ ਰੀਤੀ-ਰਿਵਾਜ ਆਦਿ ਦਰਜ ਕਰਕੇ ਇਹ ਵਿਭਿੰਨ ਸਭਿਆਚਾਰਾਂ ਦਾ ਦਸਤਾਵੇਜ਼ ਵੀ ਬਣ ਜਾਂਦਾ ਹੈ ਖ਼ਾਸ ਕਰਕੇ ਨਾਮਧਾਰੀ ਜਨ ਜੀਵਨ ਦੀ ਪਹਿਚਾਣ ਸੁਨਿਸ਼ਚਿਤ ਕਰਨ ਸਦਕਾ। ਛੋਟੀਆਂ-ਛੋਟੀਆਂ ਘਟਨਾਵਾਂ, ਮਹੱਤਵਪੂਰਨ ਅਤੇ ਸਾਧਾਰਨ ਨਾਮਧਾਰੀਆਂ ਦੇ ਜੀਵਨ ਵੇਰਵੇ ਕਈ ਵੇਰ ਦਰਸ਼ਨ ਦੀਆਂ ਅਤਿ ਗੰਭੀਰ ਗੁੰਝਲਾਂ ਨੂੰ ਚੁਟਕੀ ਵਿਚ ਹੱਲ ਕਰ ਦਿੰਦੇ ਹਨ। ਵਾਰਤਕ ਭਾਵੇਂ ਕੇਂਦਰੀ ਪੰਜਾਬੀ, ਗੁਜਰਾਂਵਾਲੇ ਦੇ ਲਾਗੇ ਚਾਗੇ ਬੋਲੀ ਜਾਣ ਵਾਲੀ, ਪਰ ਇਸ ਉੱਤੇ ਜਨਮ ਸਾਖੀਆਂ ਦਾ ਪ੍ਰਭਾਵ ਹੈ। ਲੰਮੀ-ਲੰਮੀ ਵਾਕ ਬਣਤਰ, ਪਾਠਕ ਸਰੋਤੇ ਤੋਂ ਵਿਸ਼ੇਸ਼ ਸੰਜਮ ਦੀ ਮੰਗ ਕਰਦੀ ਹੈ। ਕੁਝ ਸ਼ਬਦ ਲੋੜ ਮੁਤਾਬਕ ਵਹਿਮੀ ਜੀ ਨੇ ਨਵੇਂ ਵੀ ਘੜ ਲਏ ਹਨ। ਉਹ ਸ਼ਬਦਾਂ ਦੀ ਤਦਭਵ ਵਰਤੋਂ ਦੇ ਸਮਰਥਕ ਹਨ।

ਕਿਹਾ ਜਾ ਸਕਦਾ ਹੈ ਕਿ ਨਾ ਸਿਰਫ਼ ਹਰਿਆਣੇ ਦੀ ਪੰਜਾਬੀ ਵਾਰਤਕ ਸਗੋਂ ਸਮੁੱਚੀ ਪੰਜਾਬੀ ਵਾਰਤਕ ਵਿਚ, "ਜੱਸ ਜੀਵਨ" ਇਕ ਜ਼ਿਕਰਯੋਗ ਵਾਧਾ ਹੈ। ਸੰਕੀਰਣ ਦਾਇਰਿਆਂ ਤੋਂ ਉੱਪਰ ਉੱਠ ਕੇ ਅਜਿਹੀ ਵਡਮੁੱਲੀ ਰਚਨਾ ਦਾ ਗੰਭੀਰ ਨੋਟਿਸ ਲੈਣਾ ਬਣਦਾ ਹੈ।

ਫੁੱਟ ਨੋਟ:

1. ਸੰਤ ਤਰਨ ਸਿੰਘ ਵਹਿਮੀ ਜੀ ਦੀਆਂ ਯਾਦਾਂ - ਸਾਧੂ ਸਿੰਘ ਕਿਸਾਨ - ਸ੍ਰੀ ਭੈਣੀ ਸਾਹਿਬ, ੧੯੯੮ ਈ. ਸਫ਼ਾ ੨੮
2. ਜੱਸ ਜੀਵਨ ਭਾਗ ੧, ਅੰਮ੍ਰਿਤਸਰ - ੧੯੭੧ ਈ. ਸਫ਼ਾ ੨੭-੨੮
3. ਵਹਿਮੀ ਜੀ ਦੀਆਂ ਯਾਦਾਂ - ਸਫਾ ੧੬
4. ਜੱਸ ਜੀਵਨ ਭਾਗ ੨, ਬੁੱਢੀ ਮਾੜ੍ਹੀ - ੧੯੭੪ ਈ. ਸਫ਼ਾ ੩੬੬
5. ਉਪਰੋਕਤ - ਸਫ਼ਾ ੩੬੧-੩੬੨
6. ਉਪਰੋਕਤ - ਸਫ਼ਾ ੩੬੪-੩੬੫
7. ਉਪਰੋਕਤ - ਸਫ਼ਾ ੪੨੭
8 ਜੱਸ ਜੀਵਨ ਭਾਗ ੩, ਬੁੱਢੀ ਮਾੜ੍ਹੀ ੧੯੭੬ ਈ. - ਸਫ਼ਾ ੧੩੭
9. ਉਪਰੋਕਤ - ਸਫ਼ਾ ੨੦੪
10. ਉਪਰੋਕਤ - ਸਫ਼ਾ ੨੩੮-੨੩੯
11. ਉਪਰੋਕਤ - ਸਫ਼ਾ ੨੭੭
12. ਉਪਰੋਕਤ - ਸਫ਼ਾ ੨੯੪-੨੯੫
13. ਉਪਰੋਕਤ - ਸਫ਼ਾ ੩੨੦
14. ਜੱਸ ਜੀਵਨ ਭਾਗ ੪, ਨਵੀਂ ਦਿੱਲੀ - ੧੯੯੧ ਈ. ਸਫ਼ਾ ੨੦
15. ਉਪਰੋਕਤ - ਸਫ਼ਾ ੨੮
16. ਜੱਸ ਜੀਵਨ ਭਾਗ ੫, ਸ੍ਰੀ ਭੈਣੀ ਸਾਹਿਬ, ੧੯੯੫ ਈ. ਸਫ਼ਾ ੧੭੪
17. ਜੱਸ ਜੀਵਨ ਭਾਗ ੬, ਸ੍ਰੀ ਭੈਣੀ ਸਾਹਿਬ, ੧੯੯੬ ਈ. ਸਫਾ ੨੯੨
18. ਵਹਿਮੀ ਜੀ ਦੀਆਂ ਯਾਦਾਂ - ਸਫ਼ਾ ੩੫

## ਰਾਮ-ਵਿਜੋਗੀ ਕਵੀ ਭਾਈ ਨਰਿੰਜਨ ਸਿੰਘ 'ਮ੍ਰਿਗੇਸ਼'

ਅੰਮ੍ਰਿਤਸਰ ਵਿਚ ਸੰਧੂ ਜੱਟਾਂ ਦੀ ਮਾਲਕੀ ਵਾਲਾ ਸਿਰਹਾਲੀ ਇਕ ਬਹੁਤ ਵੱਡਾ ਪਿੰਡ ਹੈ। ਇਸ ਦੇ ਆਲੇ-ਦੁਆਲੇ ਵੀ ਸੰਧੂਆਂ ਦੇ ਬਾਈ ਪਿੰਡ ਆਬਾਦ ਹਨ। ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਬਗ਼ਾਵਤ ਦਾ ਸਿੰਘਨਾਦ ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਈ. ਦੀ ਵੈਸਾਖੀ ਨੂੰ ਕੀਤਾ ਸੀ ਅਤੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਲੱਖਾਂ ਲੋਕ ਉਹਨਾਂ ਦੀ ਅਗਵਾਈ ਹੇਠ ਜੁੜ ਗਏ। ਸਤਿਗੁਰੂ ਜੀ ਨੇ ਲਾਹੌਰ ਸੈਨਾ ਵਿਚ ਦਸ ਵਰ੍ਹੇ ਗੁਜ਼ਾਰਨ ਸਮੇਂ ਸਿੱਖ ਰਾਜ ਦੇ ਪਤਨ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਸੀ। ਉਹ ਇਸ ਲਈ ਸਿੱਖਾਂ ਵਿਚ ਰਾਜ ਭਾਗ ਕਰਕੇ ਆਈ ਸਦਾਚਾਰਕ ਤੇ ਨੈਤਿਕ ਗਿਰਾਵਟ ਨੂੰ ਮੁੱਖ ਦੋਸ਼ੀ ਮੰਨਦੇ ਸਨ। ਸੋ ਸਤਿਗੁਰੂ ਜੀ ਨੇ ਆਪਣੇ ਉਪਦੇਸ਼ਾਂ ਦੁਆਰਾ ਸਿੱਖਾਂ ਨੂੰ ਮਾਸ, ਮਦਿਰਾ, ਵਿਭਚਾਰ, ਝੂਠ ਕਪਟ ਤੋਂ ਵੀ ਮੁਕਤ ਕਰਾਇਆ ਅਤੇ ਗਰੀਬ ਸਿੱਖਾਂ ਦੀ ਮਦਦ ਵਾਸਤੇ ਨਾਮਧਾਰੀਆਂ ਵਿਚ ਬਿਆਜ ਦਾ ਰਿਵਾਜ ਵੀ ਬੰਦ ਕਰ ਦਿੱਤਾ। ਇਸੇ ਪਿੰਡ ਸਿਰਹਾਲੀ ਦਾ ਇਕ ਵੱਡਾ ਭੂਮੀਪਤੀ ਸ਼ਾਮ ਸਿੰਘ, ਰਾਜਾ ਸਿੰਘ ਦਾ ਪੁੱਤਰ ਸੀ। ਸ਼ਾਮ ਸਿੰਘ ਵੀ ਲਾਹੌਰ ਦਰਬਾਰ ਦੀ ਸੈਨਾ ਵਿਚ ਰਿਹਾ ਸੀ। ਪਿੰਡ ਵਿਚ ਇਸ ਦਾ ਸ਼ਾਹੂਕਾਰਾ ਚੱਲਦਾ ਸੀ ਅਤੇ ਇਲਾਕੇ ਦੇ ਲੋਕ ਵੀ ਆਪਣੀਆਂ ਗਰਜ਼ਾਂ ਇਸ ਤੋਂ ਸਾਰਦੇ ਸਨ। ਇਸ ਲਈ ਇਹ ਬਿਆਜੜੀਆ ਕਰਕੇ ਜਾਣਿਆ ਜਾਂਦਾ ਸੀ। ਸਤਿਗੁਰੂ ਜੀ ਨੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਤੱਤਕਾਲੀਨ ਪੰਜਾਬ, ਜੋ ਅਟਕ ਤੋਂ ਜਮਨਾ ਦਰਿਆ ਤੱਕ ਫੈਲਿਆ ਸੀ, ਵਿਚ ਆਪਣੀ ਸਿੱਖ ਫੁਲਵਾੜੀ ਨੂੰ ਸੁਰਜੀਤ ਕਰ ਲਿਆ। ਇਸ ਲਹਿਰ ਦਾ ਜੁੱਸਾ ਧਾਰਮਿਕ ਸੀ ਅਤੇ ਇਸ ਦੀ ਆਤਮਾ ਰਾਜਨੀਤਕ ਸੀ। ਅੰਗਰੇਜ਼ੀ ਸਰਕਾਰ ਦੇ ਸਿੱਖਿਆ ਤੋਂ ਲੈ ਕੇ ਨਿਆਂ ਪ੍ਰਣਾਲੀ ਤੱਕ ਸਾਰੇ ਹੀ ਅਦਾਰਿਆਂ ਦਾ ਬਾਈਕਾਟ ਅਤੇ ਸਵਦੇਸ਼ੀ ਵਸਤੂਆਂ ਦਾ ਪ੍ਰਚਾਰ ਇਸ ਲਹਿਰ ਦਾ ਮਿਸ਼ਨ ਸੀ। ਇਸ ਤਰ੍ਹਾਂ ਅੰਗਰੇਜ਼ਾਂ ਨੂੰ ਮਜਬੂਰ ਕਰਕੇ ਉਸ ਦੀ ਕਿਸਾਨਾਂ ਕਿਰਤੀਆਂ ਅਤੇ ਦਸਤਕਾਰਾਂ ਦੀ ਲੁੱਟ-ਖਸੁੱਟ ਬੰਦ ਕਰਕੇ ਉਸ ਨੂੰ ਏਥੋਂ ਭਜਾਉਣਾ ਇਸ ਲਹਿਰ ਦਾ ਮੁੱਖ ਉਦੇਸ਼ ਸੀ।

ਉਪਰੋਕਤ ਸ਼ਾਮ ਸਿੰਘ ਸਤਿਗੁਰੂ ਜੀ ਦੀ ਮਿਕਨਾਤੀਸੀ ਸ਼ਖਸੀਅਤ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਹ ਨਾ ਕੇਵਲ ਆਪ ਇਸ ਨਵੇਂ ਬਣੇ ਪੰਥ ਨਾਮਧਾਰੀ ਜਾਂ ਕੂਕੇ ਜਾਂ ਸੰਤ ਖਾਲਸੇ ਵਿਚ ਸ਼ਾਮਿਲ ਹੋਇਆ ਸਗੋਂ ਸਾਰੇ ਪਰਿਵਾਰ ਨੂੰ ਹੀ ਸਤਿਗੁਰੂ ਜੀ ਦੇ ਇਸ ਨਾਮ ਰੂਪੀ ਬੇੜੇ 'ਤੇ ਚਾੜ੍ਹ ਦਿੱਤਾ। ਹੁਣ ਉਹ ਬਿਆਜੜੀਆ ਨਹੀਂ ਰਿਹਾ ਸੀ, ਜਿਹਦੇ ਬਾਰੇ ਇਹ ਮਸ਼ਹੂਰ ਸੀ ਕਿ ਉਸਦੀ ਮੁੱਠ ਵਿਚੋਂ ਰੁਪਈਆ ਕਢਾਉਣਾ ਓਨਾ ਹੀ ਔਖਾ ਹੈ ਜਿੰਨਾ ਸ਼ੇਰ ਦੇ ਜਬਾੜੇ ਵਿਚੋਂ ਮਾਸ ਕੱਢਣਾ ਅਤੇ ਜਿਹੜਾ ਇਸ ਸੁਭਾਅ ਦਾ ਸੀ ਕਿ ਚਮੜੀ ਜਾਵੇ ਤਾਂ ਜਾਵੇ ਦਮੜੀ ਕਿਉਂ ਜਾਵੇ। ਉਹਨੇ ਲੋਕਾਂ ਦੀਆਂ ਲਹਿਣੇ-ਦੇਣੇ ਦੀਆਂ ਵਹੀਆਂ ਖੂਹ ਵਿਚ ਸੁੱਟ ਕੇ ਸਭ ਦੀ ਜ਼ਮੀਨ ਜੋ ਉਸ ਪਾਸ ਰਹਿਣ ਸੀ ਛੱਡ ਦਿੱਤੀ। ਤਕਰੀਬਨ ਪੰਜਾਹ ਵਰ੍ਹੇ ਫੇਰ ਇਕ ਟੱਕ ਸ਼ਾਮ ਸਿੰਘ ਦੇ ਘਰ ਸਿਰਹਾਲੀ ਵਿਖੇ ਲੋਹ-ਲੰਗਰ ਚਲਦਾ ਰਿਹਾ, ਜਿਥੇ ਆਏ-ਗਏ ਦੀਆਂ ਭੌਤਿਕ ਲੋੜਾਂ ਦੀ ਪੂਰਤੀ ਹੁੰਦੀ। ਸ਼ਾਮ ਸਿੰਘ ਨੂੰ ੧੮੮੧ ਈ. ਦੀ ਪੰਜਾਬ ਸਰਕਾਰ ਵਲੋਂ ਜਾਰੀ ਮਹੱਤਵਪੂਰਨ ਕੂਕਿਆਂ ਦੀ ਲਿਸਟ ਵਿਚ ਜ਼ਿਲ੍ਹਾ ਅੰਮ੍ਰਿਤਸਰ ਵਿਚ ਤੀਜੇ ਥਾਂ ਤੇ ਰੱਖਦਿਆਂ ਉਸ ਬਾਰੇ ਦਰਜ ਕੀਤਾ ਗਿਆ ਕਿ ਉਹ ਕੱਟੜ ਕੂਕਾ ਹੈ ਅਤੇ (ਕੂਕਿਆਂ ਦੁਆਰਾ ਕੀਤੀ ਜਾਣ ਵਾਲੀ) ਕਿਸੇ ਵੀ ਗੜਬੜ ਵਿਚ ਸ਼ਾਮਲ ਹੋਣ ਲਈ ਸਦਾ ਤਿਆਰ ਰਹਿੰਦਾ ਹੈ। ਇਹ ਲਿਸਟ ਹਰ ਜ਼ਿਲ੍ਹੇ ਦਾ ਪੁਲਿਸ ਕਪਤਾਨ ਆਪਣੇ ਤਾਲੇ ਵਿਚ ਰੱਖਦਾ ਸੀ ਅਤੇ ਇਨ੍ਹਾਂ ਕੂਕਿਆਂ ਦੀ ਹਰ ਗਤੀਵਿਧੀ ਬਰਤਾਨਵੀ ਪੁਲਿਸ ਆਪਣੀ ਸੂਹੀਆ ਨਜ਼ਰ ਨਾਲ ਘੋਖਦੀ ਰਹਿੰਦੀ ਸੀ। ਬੁੱਚੜ ਬੱਧ ਦੇ ਸਾਕੇ ਅੰਮ੍ਰਿਤਸਰ, ਰਾਇਕੋਟ, ਮਲੇਰਕੋਟਲਾ ਆਦਿ ਵਿਚ ਵਾਪਰਨ ਬਾਦ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਦੇਸ ਨਿਕਾਲਾ ਦੇ ਦਿੱਤਾ ਗਿਆ ਅਤੇ ਫੇਰ ਸ਼ੁਰੂ ਹੋਇਆ ਕੂਕਿਆਂ 'ਤੇ ਸਖਤੀਆਂ ਦਾ ਦੌਰ।

ਕਾਮਾਗਾਟਾਮਾਰੂ ਵਾਲੇ ਬਾਬਾ ਗੁਰਦਿੱਤ ਸਿੰਘ ਸਿਰਹਾਲੀ ਦੇ ਜੀਵਨੀ ਲੇਖਕ ਨਰਿੰਦਰ ਸਿੰਘ ਸੋਚ ਲਿਖਦੇ ਹਨ -"ਜ਼ੈਲਦਾਰ ਬੇਲਾ ਸਿੰਘ ਦੇ ਬਾਅਦ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਜ਼ੈਲਦਾਰੀ ਦੇਣ ਵਾਸਤੇ ਸਿਰਹਾਲੀ ਆਇਆ। ਸਰਦਾਰ ਸ਼ਾਮ ਸਿੰਘ ਨੂੰ ਚੁਣਿਆ। ਉਸਨੇ (ਨਾਮਧਾਰੀ) ਕੱਪੜੇ ਪਾ ਕੇ ਮੁਲਾਕਾਤ ਕੀਤੀ। ਸਾਹਿਬ ਤੋਂ ਕੱਪੜੇ ਬਦਲ ਕੇ ਜ਼ੈਲਦਾਰੀ ਲੈਣੋਂ ਨਾਂਹ ਕਰ ਦਿੱਤੀ। ਸੁਦੇਸ਼ੀ ਨਾਮਧਾਰੀ ਲਿਬਾਸ ਨਾ ਛੱਡਿਆ।" (ਸਫ਼ਾ ੨੬)

ਨਾਮਧਾਰੀਆਂ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਜਦ ਅੰਗਰੇਜ਼ ਨੇ ਕੂਕਿਆਂ ਦਾ ਖਹਿੜਾ ਛੱਡਣ ਅਤੇ ਜ਼ੈਲਦਾਰੀ ਲੈਣ ਲਈ ਸ਼ਾਮ ਸਿੰਘ ਨੂੰ ਪ੍ਰੇਰਿਆ ਤਾਂ ਉਹਦਾ ਜੁਆਬ ਸੀ "ਸਾਹਿਬ! ਹੁਣ ਸਤਿਗੁਰੂ ਰਾਮ ਸਿੰਘ ਤਾਂ ਲੂੰ-ਲੂੰ ਵਿਚ ਰਮ ਗਿਆ ਹੈ...ਤੂੰ ਰੱਖ ਆਪਣੀ ਜ਼ੈਲਦਾਰੀ।" ਸ਼ਾਮ ਸਿੰਘ ਦੇ ਪੰਜ ਪੁੱਤਰ ਹੋਏ ਲੜੀਵਾਰ ਜਿਊਣ ਸਿੰਘ, ਕਿਸ਼ਨ ਸਿੰਘ, ਇੰਦਾ ਸਿੰਘ, ਦੈਆ ਸਿੰਘ ਅਤੇ ਮੀਹਾਂ ਸਿੰਘ। ਇਹ ਜਿਊਣ ਸਿੰਘ ਨਾਮਧਾਰੀ ਪੰਥ ਵਿਚ "ਸਿਰਹਾਲੀ ਵਾਲੇ ਸੰਤ" ਦੇ

ਤੌਰ ਤੇ ਪ੍ਰਸਿੱਧ ਹੋਏ। ਬੜੀ ਉੱਚੀ ਬਿਰਤੀ ਦੇ ਮਾਲਕ ਸਨ। ਧਰਮ ਗ੍ਰੰਥਾਂ ਦੀ ਪੜ੍ਹਾਈ ਵੀ ਕੀਤੀ। ਮਸਤੀ ਭਰਿਆ ਜੀਵਨ ਸੀ। ਪ੍ਰਸਿੱਧ ਨਾਮਧਾਰੀ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਨਾਲ ਇਹਨਾਂ ਦੀ ਕੁੜਮਾਚਾਰੀ ਸੀ।

ਨਾਮਧਾਰੀ ਇਤਿਹਾਸ ਵਿਚ ਸ਼ਾਮ ਸਿੰਘ ਸਿਰਹਾਲੀ ਅਤੇ ਉਸ ਦੇ ਤਿੰਨ ਪੁੱਤਰਾਂ ਜਿਊਣ ਸਿੰਘ, ਕਿਸ਼ਨ ਸਿੰਘ ਅਤੇ ਮੀਹਾਂ ਸਿੰਘ ਦਾ ਭਰਪੂਰ ਵਰਣਨ ਮਿਲਦਾ ਹੈ। ਦੂਜੇ ਦੋਵੇਂ ਪੁੱਤਰ ਅੰਤਰਮੁਖੀ ਸੁਭਾਅ ਦੇ ਸਨ। ਸਤਿਗੁਰੂ ਜੀ ਨੂੰ ਬੰਦੀ ਜੀਵਨ ਸਮੇਂ ਮਿਆਂਮਾਰ (ਬ੍ਰਿਟਿਸ਼ ਬਰਮਾ) ਦੇ ਸ਼ਹਿਰ ਰੰਗੂਨ ਅਤੇ ਫਿਰ ਮਰਗੋਈ ਟਾਪੂ ਵਿਚ ਰੱਖਿਆ ਗਿਆ। ਅਨੇਕ ਨਾਮਧਾਰੀ ਸਿੰਘਾਂ ਜਿਉਂ ਇਹ ਸਰਦਾਰ ਸ਼ਾਮ ਸਿੰਘ ਤੇ ਉਸਦੇ ਤਿੰਨੇ ਪੁੱਤਰ ਗੁਰੂ ਦਰਸ਼ਨਾਂ ਲਈ ਸਿਰ ਤਲੀ 'ਤੇ ਧਰ ਕੇ ਜਾਂਦੇ ਰਹੇ। ਹੁਕਮਨਾਮੇ ਲੈ ਕੇ ਆਉਂਦੇ ਰਹੇ। ਪੰਜਾਬ ਦੇ ਕਿਸੇ ਇਕ ਨਾਮਧਾਰੀ ਪਰਿਵਾਰ ਦਾ ਸਭ ਤੋਂ ਵੱਧ ਜ਼ਿਕਰ ਇਹਨਾਂ ਹੁਕਮਨਾਮਿਆਂ ਵਿਚ ਮਿਲਦਾ ਹੈ ਤਾਂ ਉਹ ਇਹੋ ਸਿਰਹਾਲੀ ਪਰਿਵਾਰ ਹੈ। ਮੀਹਾਂ ਸਿੰਘ ਹੀ ਇਕ ਮਾਤਰ ਐਸਾ ਨਾਮਧਾਰੀ ਹੈ ਜੋ ਮਰਗੋਈ ਬੰਗਲੇ ਦੇ ਧੁਰ ਅੰਦਰ ਜਾ ਕੇ ਸਤਿਗੁਰੂ ਜੀ ਦੇ ਗਲੇ ਲੱਗਦਾ ਹੈ। ਰਾਤ ਪਾਸ ਕੱਟਦਾ ਹੈ। ਉਹ ਨਿਰਾ ਦਰਸ਼ਨ ਕਰਨ ਨਹੀਂ ਸੀ ਜਾਂਦਾ। ਮਹਾਰਾਜਾ ਦਲੀਪ ਸਿੰਘ ਅੰਤਿਮ ਸਿੱਖ ਰਾਜਾ ਉਦੋਂ ਰੂਸ ਵਿਚ ਸੀ। ਕੂਕਿਆਂ ਦੀ ਕੋਸ਼ਿਸ਼ ਦਲੀਪ ਸਿੰਘ ਨੂੰ ਰੂਸ ਦੀ ਸੈਨਾ ਦੀ ਮਦਦ ਨਾਲ ਦੇਸ਼ ਵਿਚ ਲਿਆਕੇ ਅੰਗਰੇਜ਼ਾਂ ਵਿਰੁੱਧ ਖੜਦੂ ਮਚਾਉਣਾ ਸੀ। ਰੂਸ ਤੋਂ ਭੈਣੀ ਸਾਹਿਬ ਤੱਕ ਇਹ ਗੁਪਤ ਪੱਤਰ ਚੱਕ ਰਾਮਦਾਸ ਦਾ ਸੂਬਾ ਗੁਰਚਰਨ ਸਿੰਘ ਵਿਰਕ ਲੈ ਕੇ ਆਉਂਦਾ ਸੀ ਤੇ ਅੱਗੋਂ ਇਹ ਪੱਤਰ ਸਤਿਗੁਰੂ ਰਾਮ ਸਿੰਘ ਤੱਕ ਮੀਹਾਂ ਸਿੰਘ ਪਹੁੰਚਾਉਂਦਾ ਸੀ, ਮਰਗੋਈ ਟਾਪੂ ਵਿਚ। ਇਹ ਸੌਖੀ ਖੇਡ ਨਹੀਂ ਸੀ। ਦਿਲ ਗੁਰਦੇ ਵਾਲੇ ਲੋਕ ਹੀ ਉਦੋਂ ਕੂਕਿਆਂ ਦੇ ਪੰਥ ਵਿਚ ਸ਼ਾਮਿਲ ਰਹੇ। ਬਹੁਤਿਆਂ ਨੇ ਕਛਹਿਰੇ ਲਾਹ ਕੇ ਛੱਪੜਾਂ ਵਿੱਚ ਸੁੱਟ ਦਿੱਤੇ ਸਨ। ਆਪਣੇ ਪਿਤਾ ਅਤੇ ਬਾਕੀ ਦੋ ਭਰਾਵਾਂ ਜਿਉਂ ਕਿਸ਼ਨ ਸਿੰਘ ਨੇ ਵੀ ਪਰਦੇਸ ਦੇ ਜਫ਼ਰ ਜਾਲ ਕੇ ਗੁਰੂ ਦਰਸ਼ਨਾਂ ਨਾਲ ਆਪਣੀ ਛਾਤੀ ਠੰਢੀ ਕੀਤੀ।

ਕਿਸ਼ਨ ਸਿੰਘ ਦੇ ਅੱਗੋਂ ਤਿੰਨ ਪੁੱਤਰ ਹੋਏ - ਆਤਮਾ ਸਿੰਘ, ਹਾਕਮ ਸਿੰਘ ਅਤੇ ਸੁਰੈਣ ਸਿੰਘ। ਲੰਮਾ ਸਮਾਂ ਨਾਮਧਾਰੀ ਪੰਥ ਦੀਆਂ ਸਿਖਰਲੀਆਂ ਸਰਗਰਮੀਆਂ ਵਿਚ ਰਹਿਣ ਕਾਰਣ ਆਲੇ-ਦੁਆਲੇ ਤੇ ਸਰਕਾਰ ਵਲੋਂ ਜਿਵੇਂ ਦੇਸ਼ ਭਗਤ ਪਰਿਵਾਰਾਂ ਨੂੰ ਜਿੱਚ ਕੀਤਾ ਜਾਂਦਾ ਸੀ ਉਸ ਨਾਲ ਘਰ ਦੀ ਆਰਥਿਕਤਾ ਟੁੱਟਣੀ ਹੀ ਸੀ। ਵਧਦੇ ਪਰਿਵਾਰ ਦੇ ਜੀਆਂ ਦਾ ਬੋਝ ਵੀ ਸੀ। ਅੰਗਰੇਜ਼ੀ ਸਰਕਾਰ ਦੀ ਨੀਤੀ ਨੇ ਪੰਜਾਬ ਦੀ ਸਮੁੱਚੀ ਕਿਸਾਨੀ ਨੂੰ ਤਬਾਹੀ ਦੇ ਕੰਢੇ 'ਤੇ ਲਿਆ ਖੜ੍ਹਾ ਕੀਤਾ ਸੀ। ਮਾਮਲੇ ਪੂਰੇ ਨਹੀਂ ਸੀ ਹੁੰਦੇ। ਲੋਕ ਮਾਮਲੇ ਭਰਨ ਤੋਂ ਜ਼ਮੀਨਾਂ ਛੱਡ ਰਹੇ ਸਨ। ਕਿਸ਼ਨ ਸਿੰਘ ਦਾ ਪਰਿਵਾਰ ਪਹਿਲਾਂ ਤਾਂ ਸਿਰਹਾਲੀ ਤੋਂ ਉੱਠ ਕੇ ਬੁਰਜ ਰਾਇਕੇ, ਪਿੰਡ ਜੋ ਮਿਸਲਾਂ ਵੇਲੇ ਸਿੱਖਾਂ ਨੇ ਪੱਟੀ ਦੇ ਮੁਗਲਾਂ ਤੋਂ ਖੋਹਿਆ ਸੀ, ਜਾ ਟਿਕਿਆ ਜਿਥੇ ਕੁਝ ਪਰਿਵਾਰਕ ਭੂਮੀ ਸੀ। ਜਦੋਂ ਇਥੇ ਵੀ ਗੁਜ਼ਰ ਬਸਰ ਕਰਨੀ ਮੁਸ਼ਕਿਲ ਪ੍ਰਤੀਤ ਹੋਈ ਤਾਂ ਇਹ ਟੱਬਰ ੨੨ ਹਾੜ ਸੰਮਤ ਬਿਕ੍ਰਮੀ ੧੯੬੨ ਨੂੰ ਬੁਰਜ ਰਾਇਕੇ ਤੋਂ ਚੱਲ ਕੇ ਲਹਿੰਦੇ ਪੰਜਾਬ ਦੇ ਜ਼ਿਲ੍ਹਾ ਸਰਗੋਧਾ ਦੇ ਚੱਕਰ ਨੰ: ੨੩ ਅਲਫ਼ ਵਿਚ ੬ ਸਾਵਨ ਨੂੰ ਪੁੱਜ ਗਿਆ। ਇਥੇ ਹੀ ਆਤਮਾ ਸਿੰਘ ਅਤੇ ਉਸਦੀ ਸੁਪਤਨੀ ਭਾਗੋ ਦੇ ਘਰ ੨੦ ਮੱਘਰ ਦਿਨ ਸ਼ੁਕਰਵਾਰ ੧੯੬੪ ਬਿਕ੍ਰਮੀ ਸੰਮਤ ਨੂੰ ਨਰਿੰਜਨ ਸਿੰਘ ਦਾ ਜਨਮ ਹੋਇਆ। ਨਰਿੰਜਨ ਸਿੰਘ ਦਾ ਪਿਤਾ ਆਤਮਾ ਸਿੰਘ ਵੀ ਵੱਡਾ ਸਾਧੂ ਸੁਭਾਅ, ਨਾਮਬਾਣੀ ਦਾ ਅਭਿਆਸੀ, ਆਏ ਗਏ ਅਭਿਆਗਤ ਦੀ ਸੇਵਾ ਸੰਭਾਲ ਕਰਨ ਵਾਲਾ ਅਤੇ ਤੰਗ ਫਿਰਕੂ ਸੋਚ ਤੋਂ ਉੱਪਰ ਉਠਿਆ ਜੀਵਨ ਮੁਕਤ ਸਾਧੂ ਜਨ ਸੀ। ਉਸ ਦੇ ਘਰ ਜਦੋਂ ਕੋਈ ਮੁਸਲਮਾਨ ਮੁਸਾਫ਼ਿਰ ਆਉਂਦਾ ਤਾਂ ਪ੍ਰਸ਼ਾਦ ਪਾਣੀ ਬਾਅਦ ਹੋਰ ਮੁਸਲਮਾਨਾਂ ਦੇ ਘਰੋਂ ਉਹ ਹੁੱਕਾ ਗਰਮ ਕਰਵਾ ਕੇ ਡਾਂਗ ਨਾਲ ਬੰਨ੍ਹ ਕੇ ਆਪਣੇ ਅਤਿਥੀ ਅੱਗੇ ਰੱਖ ਕੇ ਖ਼ੁਸ਼ ਹੁੰਦਾ ਸੀ। ਉਹ ਸਿੱਖ ਧਰਮ ਗ੍ਰੰਥਾਂ ਤੋਂ ਇਲਾਵਾ ਰਾਮਾਇਣ, ਮਹਾਂਭਾਰਤ, ਯੋਗ ਵਸ਼ਿਸ਼ਟ ਆਦਿਕ ਹਿੰਦੂ ਗ੍ਰੰਥਾਂ ਵਿਚ ਵੀ ਦਿਲਚਸਪੀ ਰੱਖਦਾ ਸੀ।

ਨਰਿੰਜਨ ਸਿੰਘ ਦਾ ਇਕ ਦੋ ਵਰ੍ਹੇ ਛੋਟਾ ਭਾਈ ਚੰਨਣ ਸਿੰਘ ਮੁਨਸ਼ੀ ਸੀ। ਜਿਸਨੇ ਬਿਸ਼ਨ ਸਿੰਘ ਸਮੁੰਦਰੀ ਦੇ ਨਾਲ ਸਿਰਹਾਲੀ ਦੇ ਖਾਲਸਾ ਹਾਈ ਸਕੂਲ ਤੋਂ ਮੈਟ੍ਰਿਕ ਪਾਸ ਕੀਤੀ ਸੀ ਤੇ ਉਸਦਾ ਦਿਹਾਂਤ ੧੯੮੮ ਈ. ਵਿਚ ਅੰਮ੍ਰਿਤਸਰ ਕਲਾਂ ਜ਼ਿਲ੍ਹਾ ਸਿਰਸਾ ਵਿਖੇ ਹੋਇਆ ਸੀ। ਉਸਨੇ ਕਈ ਅੰਗਰੇਜ਼ੀ ਪੁਸਤਕਾਂ ਦਾ ਪੰਜਾਬੀ ਵਿਚ ਤਰਜਮਾ ਕੀਤਾ ਹੈ। ਇਹਨਾਂ ਦੋਹਾਂ ਭਰਾਵਾਂ ਦੀਆਂ ਤਿੰਨ ਭੈਣਾਂ ਸਨ। ਬੀਬੀ ਬੰਤੋ ਸੰਤਾ ਸਿੰਘ ਧੂੰਦਾ (ਲਾਹੌਰ) ਨਾਲ, ਬੀਬੀ ਤਾਰੋ ਗਿਆਨ ਸਿੰਘ "ਰਾਮ ਬੇਲੀ", ਸਮਸਾ (ਸ਼ੇਖ਼ੂਪੁਰਾ) ਨਾਲ ਅਤੇ ਬੀਬੀ ਪ੍ਰੀਤਮ ਕੌਰ ਜਥੇਦਾਰ ਗੁਰਮੁਖ ਸਿੰਘ ਪਿੰਡ ਝੱਬਰ (ਸ਼ੇਖ਼ੂਪੁਰਾ) ਨਾਲ ਵਿਆਹੀਆਂ ਸਨ।

ਨਰਿੰਜਨ ਸਿੰਘ ਨੇ ਗੁਰਮੁਖੀ ਅੱਖਰਾਂ ਦਾ ਗਿਆਨ ਤੇ ਮੁੱਢਲੀ ਵਿਦਿਆ ਆਪਣੇ ਪਰਿਵਾਰਿਕ ਵਸੀਲਿਆਂ ਤੋਂ ਹੀ ਹਾਸਿਲ ਕੀਤੀ। ਸਕੂਲ ਉਦੋਂ ਉਥੇ ਵਿਰਲੇ ਟਾਵੇਂ ਹੀ ਹੁੰਦੇ ਸਨ। ਸ਼ਹਿਰਾਂ ਵਿਚ ਸਕੂਲ ਸਨ। ਮੁਜਾਰਾ ਕਿਸਾਨਾਂ ਦੇ ਬੱਚੇ ਉਥੇ ਪਹੁੰਚਣ ਬਾਰੇ ਕਿਵੇਂ ਸੋਚ ਸਕਦੇ ਸਨ।

ਜਿਥੇ ਨਾਮਧਾਰੀ ਪੰਥ ਨਾਲ ਦਿਲੀ ਪਿਆਰ ਅਤੇ ਸ਼ਰਧਾ ਆਪ ਨੂੰ ਵਿਰਸੇ ਵਿਚ ਮਿਲੀ ਸੀ ਉਥੇ ਬਚਪਨ ਵਿਚ ਹੀ ਤੁਲਸੀ ਰਮਾਇਣ, ਹਨੂੰਮਾਨ ਨਾਟਕ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੇ ਪਾਠਾਂ ਦੇ ਨਿਰੰਤਰ ਪ੍ਰਵਾਹ ਨੇ ਕਵਿਤਾ

ਦਾ ਸੋਮਾ ਉਸਦੇ ਅੰਦਰੋਂ ਫੁੱਟਣ ਵਿਚ ਸਹਾਇਤਾ ਕੀਤੀ। "ਮ੍ਰਿਗੇਸ਼" ਜਿਸਦੇ ਸ਼ਬਦੀ ਅਰਥ ਹਨ ਸ਼ੇਰ, ਸਿੰਘ, ਉਪਨਾਉਂ ਦੇ ਤਹਿਤ ਉਹਨਾਂ ਨੇ ਆਪਣਾ ਕਵਿਤਾ ਕਰਮ ਸ਼ੁਰੂ ਕੀਤਾ। ਕਵਿਤਾ ਵਾਸਤੇ ਜਿਥੇ ਅਧਿਐਨ, ਗਿਆਨ, ਅਨੁਭਵ ਦੀ ਤੀਖਣਤਾ ਦੀ ਲੋੜ ਹੁੰਦੀ ਹੈ ਉਥੇ ਇਕ ਹੱਸਾਸ ਕਵੀ ਹਿਰਦਾ ਵੀ ਲੋੜੀਂਦਾ ਹੈ। ਨਰਿੰਜਨ ਸਿੰਘ ਇਕ ਅਮੀਰ ਸਮਾਜਿਕ ਤੇ ਸਾਹਿਤਕ ਵਿਰਾਸਤ ਵਾਲੇ ਪਰਿਵਾਰ ਨਾਲ ਬੇਸ਼ਕ ਜੁੜਿਆ ਸੀ, ਪਰ ਰੋਟੀ ਰੋਜ਼ੀ ਦੀ ਸਮੱਸਿਆ ਲਈ ਜਿੰਨੀ ਖੱਜਲ ਖੁਆਰੀ ਉਸਨੇ ਝੱਲੀ ਸੀ, ਇਕ ਕਠੋਰ ਯਥਾਰਥ ਨੇ ਸਮਾਜ ਪ੍ਰਤੀ ਉਸਦੀ ਦ੍ਰਿਸ਼ਟੀ ਨੂੰ ਹੋਰ ਪੈਨਾਪਣ ਪ੍ਰਦਾਨ ਕੀਤਾ। ਮੁੱਖ ਕਿੱਤਾ ਜਾਂ ਕੁਲ ਕਿੱਤਾ ਖੇਤੀਬਾੜੀ ਸੀ ਅਤੇ ਖੇਤੀਬਾੜੀ ਕਰਦਿਆਂ ਜਿੰਨੇ ਘਾਟਾਂ ਦਾ ਪਾਣੀ ਉਹਨਾਂ ਪੀਤਾ ਉਹ ਵਿਰਲਿਆਂ ਦੇ ਹਿੱਸੇ ਆਉਂਦਾ ਹੈ। ਇਹ ਸਮਾਂ ਭੂਮੀ ਸੁਧਾਰਾਂ ਤੋਂ ਪਹਿਲਾਂ ਦਾ ਹੈ। ਵੱਡੀ ਮਾਲਕੀ ਵਾਲੀ ਜਗੀਰਦਾਰ ਸ਼੍ਰੇਣੀ ਨੀਲੀ ਬਾਰ ਜਾਂ ਹੋਰ ਬਾਰਾਂ ਰਿਆਸਤਾਂ ਆਦਿ ਦੇ ਖੇਤਰ ਵਿਚ ਕਾਬਜ਼ ਸਨ ਅਤੇ ਮੁਜਾਰੇ ਪਾਸ ਨਾ ਕਦੇ ਤਨ ਦੇ ਕੱਪੜੇ ਪੂਰੇ ਹੁੰਦੇ ਸਨ ਤੇ ਨਾ ਸਿਰ ਕੱਜਣ ਲਈ ਛੱਤ ਹੀ। ਮ੍ਰਿਗੇਸ਼ ਜੀ ਦੇ ਏਸ ਮੁਢਲੇ ਜੀਵਨ ਸਫ਼ਰ ਦਾ ਕੁਝ ਕੁ ਅਕਾਊ ਵਰਣਨ ਉਹਨਾਂ ਹਾਲਤਾਂ ਨੂੰ ਨੇੜਿਉਂ ਹੋ ਕੇ ਵੇਖਣ ਵਿਚ ਸਹਾਈ ਹੋ ਸਕਦਾ ਹੈ।

੧੯੦੫ ਈ. ਦੀਆਂ ਗਰਮੀਆਂ ਵਿਚ ਉਹ ਪਿਤਾ ਪੁਰਖੀ ਘਰ ਬੁਰਜ ਰਾਇਕੇ ਨੂੰ ਛੱਡ ਕੇ ੨੩ ਅਲਫ (ਸਰਗੋਧਾ) ਵਿਚ ਜਿਥੇ ਪੁੱਜੇ ਸਨ ਉਥੇ ਉਹ ੧੭ ਸਾਲਾਂ ਤੱਕ ਰਹੇ। ਫਿਰ ੧੯੨੨ ਈ. ਦੇ ਹਾੜ ਵਿਚ ਹੀ ਉਹ ਬੁਰਜ ਰਾਇਕੇ ਵਾਪਸ ਆਏ। ਸਾਢੇ ਪੰਜ ਸਾਲ ਏਥੇ ਰਹੇ। ਇਸ ਸਮੇਂ ਵਿਚ ਤਕਰੀਬਨ ਇਕ ਸਾਲ ਪਰਿਵਾਰ ਬਿਨਾਂ ਪਿਤਾ ਸਰਦਾਰ ਆਤਮਾ ਸਿੰਘ ਰਿਆਸਤ ਬਹਾਵਲਪੁਰ ਦੇ ਇਕ ਪਿੰਡ ਵਿਚ ਖੇਤੀ ਕੀਤੀ। ਫੇਰ ੧੯੨੭ ਈ. ਦੇ ਫੱਗਣ ਮਹੀਨੇ ਪਿੰਡੋਂ ਚੱਲ ਕੇ ਜ਼ਿਲ੍ਹਾ ਮਿੰਟਗੁਮਰੀ (ਪੱਛਮੀ ਪੰਜਾਬ) ਵਿਚ ਗੱਗੋ ਦੇ ਲਾਗੇ ੩੬੭ ਚੱਕ ਵਿਚ ਸਾਢੇ ਛੇ ਸਾਲ ਕੱਟੇ। ਫੇਰ ੧੯੩੩ ਈ. ਦੇ ਹਾੜ ਵਿਚ ਇਥੋਂ ਚੱਲ ਕੇ ਇਸ ਜ਼ਿਲ੍ਹੇ ਦੇ ਪਿੰਡ ਏਦਲ ਦੇ ਕਬਰਿਸਤਾਨ ਵਿਚ ਹੀ ਜਾ ਡੇਰਾ ਕੀਤਾ। ਜਦ ਕੋਠੇ ਦਾ ਕੋਈ ਜੁਗਾੜ ਨਾ ਬਣਿਆ ਤਾਂ ਟੋਆ ਪੁੱਟ ਕੇ ਉੱਤੇ ਵਣ ਵੱਢ ਕੇ ਸੁੱਟ ਕੇ ਮਿੱਟੀ ਪਾ ਦਿੱਤੀ ਤੇ ਸਮਾਨ ਟਿਕਾ ਕੇ ਰਹਿਣ ਲੱਗ ਪਏ। ਉਸ ਖਾਤੇ ਵਿਚੋਂ ਕਈ ਖੋਪੜੀਆਂ ਤੇ ਮਨੁੱਖੀ ਜਬਾੜੇ ਨਿਕਲੇ। ਫਿਰ ੧੯੩੪ ਈ. ਦੇ ਚੇਤ ਵਿਚ ਇਥੋਂ ਚੱਲ ਕੇ ਚੱਕ ਨੰ: ੫੦ ਤਸੀਲ ਪਾਕਪਟਨ ਜ਼ਿਲ੍ਹਾ ਮਿੰਟਗੁਮਰੀ ਵਿਚ ਨਿਵਾਸ ਕੀਤਾ। ਵਿਸਾਖ ੧੯੩੬ ਈ. ਵਿਚ ਸਿੰਧ ਪ੍ਰਾਂਤ ਦੇ ਜ਼ਿਲ੍ਹਾ ਨਵਾਬਸ਼ਾਹ ਦੇ ਰੇਲਵੇ ਸਟੇਸ਼ਨ, ਮਿਹਰਾਬਪੁਰ ਲਾਗੇ ਹਲਾਣੀ ਪਿੰਡ ਪੁੱਜੇ। ਫਿਰ ੧੯੪੨ ਈ. ਦੇ ਏਸੇ ਮਹੀਨੇ ਸਿੰਧ ਤੋਂ ਰਿਆਸਤ ਬੀਕਾਨੇਰ ਦੇ ਚੱਕ ੧ ਓ ਕਾਟ ਵਿਚ। ਵਰ੍ਹੇ ਬਾਅਦ ੨ ਓ ਵਿਚ। ਇਥੇ ਕਸੂਰ ਦੇ ਸ਼ੇਖ ਕਰਮਬਖ਼ਸ਼ ਦੀ ਜ਼ਮੀਨ ਬਟਾਈ ਤੇ ਲਈ। ਇਕ ਦਿਨ ਝਬਿਆਣੇ ਦੇ ਸਟੇਸ਼ਨ ਤੇ ਸ਼ੇਖ ਨੂੰ ਗੱਡੀ ਚੜ੍ਹਾਉਣ ਲਈ ਬਾਰਾਂ ਕੋਹ ਪੈਂਡਾ ਸ਼ੇਖ ਦੀ ਘੋੜੀ ਪਿੱਛੇ ਕੀਤਾ। ਵਾਪਸ ਘੋੜੀ ਲੈ ਕੇ ਆਏ। ਸ਼ੁਕਰ ਕੀਤਾ ਕਿ ਜੇ ਸ਼ੇਖ ਘੋੜੀ ਤੇ ਨਾ ਹੁੰਦਾ ਤਾਂ ਉਸਦਾ ਸਮਾਨ ਵੀ ਸਿਰ ਤੇ ਚੁੱਕ ਕੇ ਲਿਜਾਣਾ ਪੈਣਾ ਸੀ। ਇਕ ਦਿਨ ਪਾਣੀ ਲਾਉਂਦਿਆਂ ਗੱਡਾ ਲੰਘਣ ਸਦਕਾ ਪਾਣੀ ਟੁੱਟ ਗਿਆ। ਸ਼ੇਖ ਬੜਾ ਔਖਾ ਹੋਇਆ। ਆਪ ਅੱਧਾ ਘੰਟਾ ਸ਼ਾਂਤਕੀ ਨਾਲ ਉਹਨੂੰ ਸਮਝਾਉਂਦੇ ਰਹੇ ਕਿ ਮੈਂ ਹਮੇਸ਼ਾ ਪਾਣੀ ਗੇੜਾ ਮਾਰ ਕੇ ਲਾਉਂਦਾ ਹਾਂ, ਪਰ ਉਹ ਵਧਦਾ ਹੀ ਗਿਆ। ਅਖ਼ੀਰ ਜਦੋਂ ਨਰਿੰਜਨ ਸਿੰਘ ਨੇ ਇੱਕੋ ਭਬਕ ਮਾਰੀ ਤਾਂ ਉਹ ਦੜ ਵੱਟ ਗਿਆ। ਇਸ ਲਈ ੧੯੪੪ ਦੀਆਂ ਗਰਮੀਆਂ ਵਿਚ ਵਾਪਸ ਜੱਦੀ ਪਿੰਡ ਬੁਰਜ ਰਾਇਕੇ ਆ ਗਏ। ੧੯੪੭ ਈ. ਦਾ ਉਜਾੜੇ ਦਾ ਸਮਾਂ ਇਥੇ ਹੀ ਬੀਤਿਆ। ਇਸੇ ਮੱਘਰ ਵਿਚ ਸਲਾਬਤਪੁਰ (ਰਿਆਸਤ ਨਾਭਾ) ਵਿਚ ਆ ਡੇਰਾ ਲਾਇਆ। ਕਿਉਂ ਜੋ ਆਪ ਦਾ ਸਹੁਰਾ ਸ੍. ਦਯਾ ਸਿੰਘ ਕੱਕੜ, ਜੋ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦਾ ਪ੍ਰਧਾਨ ਵੀ ਰਹਿ ਚੁਕਿਆ ਸੀ, ਇਸ ਰਿਆਸਤ ਦਾ ਅਹਿਲਕਾਰ ਸੀ। ਤਕਰੀਬਨ ੨ ਸਾਲ ਇਥੇ ਬਿਤਾਉਣ ਬਾਅਦ ਰਾਮਪੁਰਾ ਫੂਲ ਜਾ ਝੁੱਗੀਆਂ ਪਾਈਆਂ। ਦੋ ਸਾਲ ਇਥੇ ਕੱਟਣ ਬਾਅਦ ੩ ਹਾੜ ੨੦੦੮ ਬਿਕ੍ਰਮੀ ਮੁਤਾਬਿਕ ੧੯੫੧ ਈ. ਨੂੰ ਉਦੋਂ ਦੇ ਜ਼ਿਲ੍ਹਾ ਹਿਸਾਰ ਦੀ ਸਿਰਸਾ ਤਸੀਲ ਦੇ ਪਿੰਡ ਅੰਮ੍ਰਿਤਸਰ ਖ਼ੁਰਦ ਵਿਚ ਆ ਨਿਵਾਸ ਕੀਤਾ। ਹੁਣ ਹਾਲਾਤ ਬਦਲ ਗਏ ਸਨ। ਇਥੇ ਟਿਕਾਣਾ ਪੱਕਾ ਬਣ ਗਿਆ ਅਤੇ ਪੂਰੇ ੫੧ ਵਰ੍ਹੇ ਮ੍ਰਿਗੇਸ਼ ਜੀ ਨੇ ਅੰਮ੍ਰਿਤਸਰ ਖੁਰਦ ਜਾਂ ਗੁਆਂਢੀ ਪਿੰਡ ਬੁਢੀਮਾੜੀ ਵਿਚ ਬਤੀਤ ਕੀਤੇ। ਮਿੰਟਗੁੰਮਰੀ ਦੇ ਅਰੋੜੇ ਨਾਮਧਾਰੀ ਸਿੱਖ ਸਰਦਾਰ ਪ੍ਰਤਾਪ ਸਿੰਘ ਨਾਲ ਬਾਪੂ ਆਤਮਾ ਸਿੰਘ ਦੀ ਪੁਰਾਣੀ ਮਿੱਤਰਤਾ ਕੰਮ ਆਈ। ਉਸ ਦੇ ਪੁੱਤਰ ਰਿਛਪਾਲ ਸਿੰਘ ਦੂਆ ਨੇ ਥਾਈਲੈਂਡ ਵਾਸੀ ਸੇਠਾਂ ਸੰਬੰਧੀਆਂ ਦੀ ਭੂਮੀ ਤੇ ਚੰਨਣ ਸਿੰਘ ਮੁਨਸ਼ੀ ਜੀ ਨੂੰ ਮੈਨੇਜਰ ਨਿਯੁਕਤ ਕਰਵਾ ਦਿੱਤਾ ਅਤੇ ਹੋਰ ਮੁਜਾਰਿਆਂ ਜਿਉਂ ਕਾਫ਼ੀ ਰਕਬਾ ਆਤਮਾ ਸਿੰਘ ਤੇ ਸੁਰੈਣ ਸਿੰਘ ਦੇ ਪਰਿਵਾਰਾਂ ਨੂੰ ਕਾਸ਼ਤ ਲਈ ਦੇ ਦਿੱਤਾ। ਇਹ ਵੀ ਟਿਕ ਕੇ ਬਹਿਣ ਦਾ ਸਮਾਂ ਨਹੀਂ ਸੀ। ਨਰਿੰਜਨ ਸਿੰਘ ਨੇ ਪਿਤਾ ਨਾਲ ਮਿਲ ਕੇ ਜੰਗਲ ਪੁਟਿਆ ਅਤੇ ਜ਼ਮੀਨ ਆਬਾਦ ਕੀਤੀ ਅਤੇ ਹੌਲੇ-ਹੌਲੇ ਅੱਧੀ ਸਦੀ ਤੋਂ ਦੇਸ਼ਭਗਤ ਸਰਗਰਮੀਆਂ ਵਿਚ ਹਿੱਸਾ ਲੈਣ ਸਦਕਾ ਉਖੜੀ ਗ੍ਰਹਿਸਥ ਗੱਡੀ ਨੂੰ ਮੁੜ ਲੀਹ ਤੇ ਲਿਆਂਦਾ। ਇਹ ਉਹਨਾਂ ਦੇ ਜੀਵਨ ਦੀ ਵੱਡੀ ਪ੍ਰਾਪਤੀ ਸੀ। ਉਹਨਾਂ ਦੀ ਜੀਵਨ ਸਾਥਣ ਬੀਬੀ ਹਰਬੰਤ ਕੌਰ ਨੇ ਬੜੀ ਦ੍ਰਿੜ੍ਹਤਾ ਅਤੇ ਦਲੇਰੀ ਨਾਲ ਤੰਗੀਆਂ ਤੁਰਸ਼ੀਆਂ ਦਾ ਇਹ ਸਾਰਾ ਸਮਾਂ ਉਹਨਾਂ ਦੇ ਮੋਢੇ

ਨਾਲ ਮੋਢਾ ਜੋੜ ਕੇ ਕੱਟਿਆ ਅਤੇ ਰਣਜੀਤ ਸਿੰਘ, ਜਨਮੇਜ ਸਿੰਘ, ਸੰਗਰਾਮ ਸਿੰਘ ਤਿੰਨ ਵਿਆਹੇ ਪੁੱਤਰਾਂ, ਬੀਬੀ ਮਹਿੰਦਰ ਕੌਰ, ਅਤੇ ਬੀਬੀ ਨਰੈਣ ਕੌਰ ਦੇ ਵਿਆਹੀਆਂ ਪੁੱਤਰੀਆਂ, ਰਣਬੀਰ ਸਿੰਘ ਅਤੇ ਰਣਧੀਰ ਸਿੰਘ ਦੇ ਦੋ ਅਣਵਿਆਹੇ ਬੱਚਿਆਂ ਨੂੰ ਛੱਡ ਕੇ ਉਹ ੧੯੭੦ ਈ. ਵਿਚ ਅਕਾਲ ਚਲਾਣਾ ਕਰ ਗਈ। ਇਸ ਭਰੇ ਪੂਰੇ ਪਰਿਵਾਰ ਦੇ ਗ੍ਰਹਿਸਥ ਸੁਖ ਨੂੰ ਮਾਣਨ ਦਾ ਜ਼ਿਆਦਾ ਸਮਾਂ ਉਹਦੇ ਹਿੱਸੇ ਨਾ ਆਇਆ।

ਬੁਢੀਮਾੜੀ ਵੱਡੇ ਤੋਂ ਛੋਟੇ ਪੁੱਤਰ ਜਨਮੇਜ ਸਿੰਘ ਗਿਆਨੀ ਪਾਸ ਉਹਨਾਂ ਦਾ ਜ਼ਿਆਦਾ ਸਮਾਂ ਬਤੀਤ ਹੋਇਆ। ਏਸ ਡੇਰੇ ਦਾ ਸਵੱਛ ਤੇ ਨਿਰਮਲ ਵਾਤਾਵਰਣ ਅਤੇ ਇਕਾਂਤ ਸਥਾਨ ਉਹਨਾਂ ਦੀ ਕਾਵਿਕ ਪ੍ਰਤਿਭਾ ਨੂੰ ਜ਼ਿਆਦਾ ਰਾਸ ਆਇਆ। ਕਵਿਤਾ ਤਾਂ ਬੇਸ਼ਕ ਉਹ ੧੯੪੭ ਈ. ਤੋਂ ਪਹਿਲਾਂ ਵੀ ਲਿਖ ਲੈਂਦੇ ਸਨ, ਪਰ ਜਦੋਂ ਤਾਂ ਲਗਾਤਾਰ ਸਫ਼ਰ 'ਤੇ ਹੀ ਰਹਿੰਦੇ ਸਨ ਤਾਂ ਉਦੋਂ ਕਵਿਤਾ ਲਿਖਣ ਦਾ ਸਮਾਂ ਕਿੱਥੋਂ ਮਿਲਦਾ। ਆਪਣੀ ਜ਼ਿਆਦਾ ਕਾਵਿ ਰਚਨਾ ਉਹਨਾਂ ਬੁਢੀਮਾੜੀ ਵਾਲੇ ਇਸ ਡੇਰੇ ਤੇ ਹੀ ਕੀਤੀ ਹੈ ਅਤੇ ਇਥੇ ਹੀ ੧ ਜੇਠ ੨੦੫੯ ਬਿਕ੍ਰਮੀ ਮੁਤਾਬਿਕ ੧੪ ਮਈ ਦਿਨ ਮੰਗਲਵਾਰ ੨੦੦੨ ਈ. ਨੂੰ ਬਾਅਦ ਦੁਪਹਿਰ ੨ ਵਜੇ ਉਹ ਹੁਕਮਸਤ ਹੋ ਗਏ। ਇਸੇ ਜਗ੍ਹਾ ਤੇ ਹੀ ੨੩ ਮਈ ਵੀਰਵਾਰ ਨੂੰ ਉਹਨਾਂ ਨਮਿਤ ਅੰਤਿਮ ਰਸਮਾਂ ਅਤੇ ਸ਼ਰਧਾਂਜਲੀ ਸਮਾਗਮ ਦਾ ਆਯੋਜਨ ਕੀਤਾ ਗਿਆ।

ਭਾਈ ਨਰਿੰਜਨ ਸਿੰਘ ਮ੍ਰਿਗੇਸ਼ ਦੇ ਦੱਸਣ ਮੁਤਾਬਕ ਉਹਨਾਂ ਨੇ ਆਪਣੀ ਪਹਿਲੀ ਕਵਿਤਾ ਪ੍ਰਸਿੱਧ ਪੰਥਕ ਨੇਤਾ ਬਾਬਾ ਕਿਹਰ ਸਿੰਘ ਪੱਟੀ (ਬੁਰਜ ਰਾਇਕੇ) ਦੇ ਸੁਰਗਵਾਸ ਹੋਣ ਤੇ ਸ਼ਰਧਾਂਜਲੀ ਵਜੋਂ ਲਿਖ ਕੇ ਪੜ੍ਹੀ ਸੀ। ਉਹਨਾਂ ਦੀਆਂ ਜ਼ਿਆਦਾ ਕਵਿਤਾਵਾਂ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਹਨ ਅਤੇ ਨਾਮਧਾਰੀ ਦਰਬਾਰ ਦੇ ਸਪਤਾਹਿਕ ਪਰਚੇ "ਸਤਿਜੁਗ" ਵਿਚ ਛਪਦੀਆਂ ਰਹੀਆਂ ਹਨ। ਉਹ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਵੱਡੇ ਸ਼ਰਧਾਲੂ ਸਨ ਅਤੇ ਪੰਜ ਗ੍ਰੰਥੀ ਤੇ ਦਸ ਗ੍ਰੰਥੀ ਦੀਆਂ ਤਕਰੀਬਨ ਸਾਰੀਆਂ ਹੀ ਬਾਣੀਆਂ ਦਾ ਰੋਜ਼ ਨਿਤਨੇਮ ਕਰਦੇ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਨਾਮਧਾਰੀ ਚੰਡੀ ਦੀ ਉਪਾਸਨਾ ਕਰਦੇ ਹੋਏ ਬਾਣੀ ਪੜ੍ਹਦੇ ਹਨ। ਚੰਡੀ ਦੀ ਵਾਰ ਮੁਰਦਾ ਰੂਹਾਂ ਵਿਚ ਬੀਰਤਾ ਦਾ ਸੰਚਾਰ ਕਰਦੀ ਹੈ। ਨਾਮਧਾਰੀਆਂ ਵਾਸਤੇ ਸੂਰਜ ਦੀ ਟਿੱਕੀ ਨਾਲ ਚੰਡੀ ਦੀ ਵਾਰ ਦੇ ਪਾਠ ਦਾ ਭੋਗ ਗੁਰੂ ਰਾਮ ਸਿੰਘ ਜੀ ਲਾਜ਼ਮੀ ਕਰ ਗਏ ਸਨ ਤੇ ਆਪਣੀ ਸੁਧ ਬੁੱਧ ਵਿਚ ਰਹਿੰਦਿਆਂ ਮ੍ਰਿਗੇਸ਼ ਜੀ ਨੇ ਇਸ ਨਿਯਮ ਨੂੰ ਨਿਬਾਹਿਆ। ਉਨ੍ਹਾਂ ਦੀ ਰਚਨਾ ਤੇ ਬ੍ਰਿਜ ਭਾਸ਼ਾ ਦਾ ਪ੍ਰਭਾਵ ਹੈ ਅਤੇ ਜ਼ਿਆਦਾ ਛੰਦ ਵੀ ਦਸਮ ਬਾਣੀ ਤੇ ਕਬਿੱਤ, ਸਵੈਯਾ, ਸੋਰਠਾ, ਦੋਹਰਾ, ਪਉੜੀ, ਕੁੰਡਲੀਆ ਆਦਿ ਵਰਤਣ ਤੋਂ ਇਲਾਵਾ ਕੁਝ ਕੁ ਸ਼ੁੱਧ ਪੰਜਾਬੀ ਛੰਦਾਂ ਬੈਂਤ, ਦਵੱਈਆ, ਕੋਰੜਾ, ਸਿਰਖੰਡੀ ਆਦਿ ਨੂੰ ਵੀ ਉਹਨਾਂ ਆਪਣੀਆਂ ਰਚਨਾਵਾਂ ਵਿਚ ਸਫ਼ਲਤਾਪੂਰਵਕ ਵਰਤਿਆ ਹੈ। ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਦਾ ਮੰਗਲਾਚਰਣ ਇਉਂ ਕਰਦੇ ਹਨ-

ਰਾਮ ਮ੍ਰਿਗੇਸ਼ ਬਿਸ਼ੇਸ਼[1] ਜੱਸ
ਨਿਸ[2] ਸੱਸਿ[3] ਅਹਿ[4] ਜਿਮ ਭਾਨ[5]
ਬੇਦ ਭੇਦ ਨਹਿੰ ਲਖ ਸਕੇ,
ਸਿਮਰਤ[6] ਸਕਲ[7] ਪੁਰਾਣ।
ਬ੍ਰਹਮ ਅਰ ਬਿਸ਼ਣ ਮਹਾ ਸ਼ਿਵ[8]
ਬਿਆਸ, ਪਰਾਸ਼ਰ ਸਨਕਾਦਿ[9]।
ਨਹਿੰ ਪਾਏ ਰੰਚ ਭਿਵ[10]।
ਆਦਿ ਅੰਤ ਵਿਆਪਕ ਸਥਿਰ[11]
ਵਿਸ਼ਵ ਭਰਨ ਸੁਖ ਧਾਮ।
ਕਵਿ 'ਮ੍ਰਿਗੇਸ਼' ਨਾ ਏਕ ਛਿਨ
ਹਿਐ ਟਰੌਂ ਹਰਿ ਰਾਮ[12]। "

ਜਿਸਨੂੰ ਧਾਰਮਿਕ ਅਕੀਦੇ ਵਾਲੇ ਲੋਕ ਪਰਮ ਸੱਤਾ ਜਾਂ ਅਕਾਲ ਪੁਰਖ ਆਖਦੇ ਹਨ ਉਸ ਦੀ ਵਿਆਖਿਆ ਉਹ ਇਸ ਕਬਿੱਤ ਵਿਚ ਇਉਂ ਕਰਦੇ ਹਨ-

ਰੂਪ ਰੰਗ ਰੇਖ ਭੇਖ ਦੱਸਦੇ ਅਕਾਲ ਦਾ ਨਾ,
ਤਾਤ ਮਾਤ ਜਾਤ ਪਾਤ ਕੋਈ ਵੀ ਬਤਾਵੇ ਨਾ।
ਅੰਗ ਰੰਗ ਬਿਨਾਂ ਨਰ ਨਾਰ ਦਾ ਸਰੂਪ ਨਾ ਹੀ,
ਬੇਦ ਤੇ ਕਤੇਬ ਉਹਦੀ ਦੱਸ ਕਿਤੇ ਪਾਵੇ ਨਾ।
ਸਦਾ ਨਿਰਭਉ ਨਿਰਵੈਰ ਜੰਮੇ ਮਰੇ ਨਾਹੀਂ,
ਮਾਨਸ ਸਰੂਪ ਧਾਰ ਜੱਗ ਉੱਤੇ ਆਵੇ ਨਾ।
ਕਹਿ 'ਮ੍ਰਿਗੇਸ਼' ਕਵਿ ਇਕ ਓਅੰਕਾਰ ਬਿਨਾਂ,
ਸੁਰਤੀ ਧਿਆਨ ਲਾਂਭੇ ਇਕ ਪਲ ਜਾਵੇ ਨਾ।

ਸਤਿਗੁਰੂ ਰਾਮ ਸਿੰਘ ਜੀ ਦੇ ਅਦੁੱਤੀ ਜੀਵਨ ਚਰਿਤਰ ਨਾਲ ਸਬੰਧਤ ਸਾਖੀਆਂ ਦਾ ਬਖਾਨ, ਕਵੀ ਧਾਰਾ ਪ੍ਰਵਾਹ ਸ਼ੈਲੀ ਵਿਚ ਡੂੰਘੀ ਸ਼ਰਧਾ ਨਾਲ ਕਰਦਾ ਹੈ। ਪੱਧਰੀ ਪਿੰਡ ਦੀ ਮਾਈ ਸਾਹਿਬੋ ਨੂੰ ਉਸਦੇ ਬੱਚੇ ਸਮੇਤ ਬਲਦੀ ਚਿਖਾ ਵਿਚ ਬਿਠਾ ਕੇ ਬਾਹਰ ਕੱਢਣਾ, ਵਰਿਆਂਹ ਪਿੰਡ ਦੇ ਨੈਣਾ ਸਿੰਘ ਦਾ ਕੁਹਾੜਾ ਮਾਰ ਕੇ ਪੈਰ ਪਾੜਨਾ ਤੇ ਫਿਰ ਰਾਜ਼ੀ ਕਰਨਾ, ਰੁੜਕੇ ਪਿੰਡ ਦੇ ਦੋ ਭਰਾਵਾਂ ਉੱਤਮ ਸਿੰਘ, ਚੜ੍ਹਤ ਸਿੰਘ ਦਾ ਆਟਾ ਗੁੰਨ੍ਹਦਿਆਂ ਹੀ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੇ

ਮਲੇਰਕੋਟਲੇ ਦੇ ਹਮਲੇ ਵਾਲੇ ਸ਼ਹੀਦੀ ਜਥੇ ਵਿਚ ਬੜੀ ਤੀਬਰਤਾ ਨਾਲ ਸ਼ਾਮਲ ਹੋਣਾ ਅਤੇ ਆਪਾ ਕੁਰਬਾਨ ਕਰਨਾ ਆਦਿਕ -

ਭੈਣੀ ਰਾਈਆਂ ਰਾਮ ਮ੍ਰਿਗੇਸ਼ ਪ੍ਰਕਾਸ਼ ਕਰ,
'ਸੱਦਾਂ' ਘਰ ਸੱਦਾ ਲੈ ਕੇ ਆਇਆ ਕਰਤਾਰ ਦਾ।
ਅਠਾਰਾਂ ਸੌ ਬਹੱਤਰੇ ਦੀ ਮਾਘ ਸੁਦੀ ਪੰਚਮੀ ਨੂੰ,
"ਜੱਸਾ ਸਿੰਘ" ਜੀ ਦਾ ਜੱਸ ਜੱਗ 'ਚ ਖਲਾਰਦਾ।
ਚੰਦ ਅਤੇ ਚੰਦਨੋਂ ਵੀ ਠੰਡਾ ਰੁੱਤ ਸੀਤ ਨਾਲੋਂ,
ਬਾਵਨ ਦੇ ਵਾਂਗ ਬਨ ਸਗਲਾ ਮਹਿਕਾਰਦਾ
ਪਸ਼ੂ ਤੇ ਪਰੇਤੋਂ ਕੀਤੇ ਦੇਵ ਮ੍ਰਿਗੇਸ਼ ਕਵਿ,
ਕੀਤਾ ਸੀ ਦੀਦਾਰ ਜਿਸ ਚੀਨੀ ਅਸਵਾਰ ਦਾ।
... ... ...
ਚਿਖਾ ਵਿਚ ਰੱਖ 'ਸਾਹਿਬੋ' ਕੁੰਦਨ ਬਣਾਇ ਦਿੱਤੀ,
ਖਾਇਕੇ ਕੁਹਾੜਾ ਨੈਣਾ ਸਿੰਘ ਸਤਿਕਾਰ ਦਾ।
ਕਈਆਂ ਵਿਚੋਂ ਤੋਪ ਦੇ ਕਮਾਲ ਡਿਠੀ ਖੇਡ ਤੇਰੀ,
ਹੀਰਿਆਂ ਤੋਂ ਮਹਿੰਗਾ ਤਨ ਹੀਰਾ ਸਿੰਘ ਵਾਰਦਾ।
"ਉਤਮਾ" "ਚੜ੍ਹਤ ਸਿੰਘ" ਸੁਣਕੇ ਆਵਾਜ਼ ਭੱਜੇ,
ਲਿੱਬੜੇ ਨਾ ਹੱਥ ਧੋਤੇ ਬੋਲਾ ਸੁਣ ਯਾਰ ਦਾ।

ਮ੍ਰਿਗੇਸ਼ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿਚ ਸਤਵਾਰੇ, ਬਾਰਾਂ ਮਾਹ ਅਤੇ ਕਵਿਤਾਵਾਂ, ਭਾਈ ਮੀਹਾਂ ਸਿੰਘ ਸਿਰਹਾਲੀ ਦਾ ਬਰਮਾ ਅਤੇ ਮਰਗੋਈ ਟਾਪੂ ਵਿਚ ਗੁਰੂ ਦਰਸ਼ਨਾਂ ਲਈ ਜਾਣ ਦਾ ਪ੍ਰਸੰਗ, ਸਾਕਾ ਚਮਕੌਰ, ਬੱਬਰ ਬਾਹਨ ਦਾ ਪ੍ਰਸੰਗ, ਤਪੇ ਦਾ ਪ੍ਰਸੰਗ, ਸਾਕਾ ਮਲੇਰਕੋਟਲਾ ਅਤੇ ਹੀਰ ਆਦਿ ਬਹੁਤ ਸਾਰੀਆਂ ਰਚਨਾਵਾਂ ਰਚੀਆਂ ਹਨ। ਆਪਣੇ ਆਲੇ ਦੁਆਲੇ ਦੇ ਸਮਾਜਿਕ ਧਾਰਮਿਕ ਕੱਟੜਤਾ ਦੇ ਮਾਹੌਲ ਵਿਰੁੱਧ ਵੀ ਉਹਨਾਂ ਬੜੀ ਸਾਰਥਕ ਕਾਵਿ ਰਚਨਾ ਕੀਤੀ ਹੈ।

ਨਾਮਧਾਰੀ ਜੀਵਨ ਜਾਚ ਨੂੰ ਸੇਧਿਤ ਇਕ ਰਹਿਤਨਾਮਾ ਸਮੂਹ ਨਾਮਧਾਰੀ ਸੰਗਤ ਲਈ ਭੈਣੀ ਸਾਹਿਬ ਤੋਂ ਗੁਰੂ ਰਾਮ ਸਿੰਘ ਜੀ ਨੇ ਜਾਰੀ ਕੀਤਾ। ਫਿਰ ਰੰਗੂਨ ਤੋਂ ਆਏ ਹੁਕਮਨਾਮਿਆਂ ਵਿਚ ਵੀ ਸਿੱਖਾਂ ਪ੍ਰਥਾਇ ਬਹੁਤ ਸਾਰੇ ਨੀਤੀ ਬਚਨ ਇਥੇ ਮਿਲਦੇ ਹਨ। ਮ੍ਰਿਗੇਸ਼ ਜੀ ਇਸ ਰਹਿਤਨਾਮੇ ਨੂੰ ਠੇਠ ਪੰਜਾਬੀ ਕਬਿੱਤ ਵਿਚ ਇਉਂ ਰੂਪਾਂਤਰਿਤ ਕਰਦੇ ਹਨ-

ਘੱਲਿਆ ਰੰਗੂਨ ਵਿਚੋਂ ਲਿਖਕੇ ਹੁਕਮ ਨਾਮਾ,
ਸਤਿਗੁਰੂ ਰਾਮ ਸਿੰਘ ਮੁੱਖ ਤੋਂ ਉਚਾਰ ਕੇ।
ਖਾਣੀ ਨਹੀਂ ਬਗਾਨੀ ਅੰਸ ਭੁੱਲ ਕੇ ਵੀ ਖਾਲਸਾ ਜੀ,
ਠੱਗੀ, ਚੋਰੀ, ਜੋਰੀ, ਡਿੱਗੀ ਦਿਲ ਤੋਂ ਉਤਾਰ ਕੇ।
ਗਊ ਸੂਰ ਤੁੱਲ ਗੁਰਾਂ ਕਿਹਾ ਸੀ ਬੇਗਾਨਾ ਹੱਕ,
ਆਦਿ ਗੁਰਦੇਵ ਜੀ ਨੇ ਲਿਖਿਆ ਸੁਧਾਰ ਕੇ।
ਖੋਹ ਤੇ ਧਰੋਹ ਹੱਕ ਕਿਸੇ ਦਾ ਨਹੀਂ ਖਾਵਣਾ ਜੇ,
ਇਹ ਵੱਡੀ ਸੋਧ ਲੋਭ ਮੈਲ ਨੂੰ ਉਤਾਰ ਕੇ॥੧॥
.... ... ... ...
ਸਵਾ ਪਹਿਰ ਉਠਕੇ ਮਦਾਨ ਜਾ ਸ਼ਨਾਨ ਕਰ,
ਬੈਠ ਕੇ ਇਕਾਂਤ ਮਨ ਨਾਮ ਨਾਲ ਜੋੜਨਾ।
ਦਿਨੇ ਗੁਰਬਾਣੀ ਨਿਤ ਨੇਮ ਪੜ੍ਹੋ ਖਾਲਸਾ ਜੀ,
ਆਲਸ ਤਿਆਗ ਮੋਹ ਨੀਂਦ ਵਲੋਂ ਤੋੜਨਾ।
ਬਾਣੀ ਕਰੋ ਕੰਠ ਨਹੀਂ ਸੌਣਾ ਰਾਤ ਪਿਛਲੀ ਜੇ,
ਲਾਵਣਾ ਦੀਵਾਨ ਪਾਠ ਗ੍ਰੰਥ ਨਹੀਂ ਛੋੜਨਾ।
ਲੀੜਾ ਜੋੜਾ ਨੰਗੇ ਤਾਈਂ ਹੋਵੇ ਭਾਵੇਂ ਭੇਖ ਕੋਈ,
ਰੋਟੀ ਵੱਲੋਂ ਘਰ ਆਇਆ ਬੁੱਚੜ ਨਾ ਮੋੜਨਾ।।੩॥
ਮਾਸ ਤੇ ਸ਼ਰਾਬ ਵੱਟਾ ਸਾਕ ਸੂਦ ਤਿਆਗ ਕਰੋ,
ਜਾਨਣੀ ਪਰਾਈ ਧੀ ਭੈਣ ਤੁਸਾਂ ਆਪ ਦੀ।
ਕਰਨਾ ਨਹੀਂ ਖੱਸੀ ਬੈਲ, ਫੈਸਲੇ ਪੰਚੈਤੀ ਕਰੋ,
ਕਰਨੀ ਗਰੀਬਾਂ ਉੱਤੇ ਦਇਆ ਚੰਗੀ ਜਾਪਦੀ।
ਥੁੜ ਕੇ ਵੀ ਪੁੰਨ ਦਾਨ ਕਰੇ ਜੋ ਗਰੀਬ ਤਾਈਂ,
ਸਦਾ ਖ਼ੁਸ਼ਹਾਲ ਪੀੜਾ ਮਿਟੈ ਤਿੰਨ ਤਾਪ ਦੀ।
ਆਇਆ ਸਮਾਂ ਮਿਟਦਾ ਨਹੀਂ ਕਿਹਾ "ਮ੍ਰਿਗੇਸ਼"
ਰਾਮ ਨਾਮ ਸੱਚੀ ਅਉਖਧੀ ਇਹ ਕੱਟੇ ਨੀਂਹ ਪਾਪ ਦੀ॥੪॥
ਚੋਰੀ ਯਾਰੀ ਕਿਸੇ ਦਾ ਛਿਪਾਉਣਾ ਨਹੀਂ ਕਰਮ ਮੰਦਾ,
ਫੜਕੇ ਦੀਵਾਨ ਵਿਚੋਂ ਕੱਢ ਦੇਣਾ ਬਾਹਰ ਜੇ।
ਹੋਵੇ ਜੋਰਾਵਰ ਅਰਦਾਸ ਕਰੋ ਗੁਰੂ ਅੱਗੇ,
ਏਥੇ ਆਉਣ ਜੋਗਾ ਨਾ ਇਹ ਰਹੇ ਬੁਰਿਆਰ ਜੇ।
ਆਪਣੀ ਭਲਾਈ ਦੀ ਨਹੀਂ ਕਰਨੀ ਵਡਾਈ ਕਦੇ,
ਸ਼ਾਂਤੀ ਨਾਲ ਸਦਾ ਤੁਸਾਂ ਰੱਖਣਾ ਪਿਆਰ ਜੇ।
ਨਾਮ ਤੇ ਸ਼ਨਾਨ ਸੱਚ ਧਰਮ 'ਚ ਧਿਆਨ ਜੋੜੋ,

ਨਾਨਕ ਦੇਵ ਜੀ ਨੇ ਆਪਣੇ ਤੋਂ ਬਾਅਦ ਹੋਰ ਗੁਰੂ ਵਿਅਕਤੀ ਅੱਗੇ ਸੀਸ ਝੁਕਾ ਕੇ ਆਪਣਾ ਥਾਨ ਉਸ ਦੇ ਹਵਾਲੇ ਕਰ ਦਿੱਤਾ। ਉਹ ਲਿਖਦੇ ਹਨ- "ਭਾਵੇਂ ਸ੍ਰੀ ਨਾਨਕ ਰਾਜ ਦਾ ਮੁੱਢ ਪੁਰਾਣਿਕ ਪ੍ਰਮਾਣਾਂ ਤੇ ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦੇ ਅਵਤਾਰ ਧਾਰਨ ਦੇ ਨਾਲ ਹੀ ਸਮਝਿਆ ਜਾਂਦਾ ਸੀ ਤੇ ਹੈ ? ਪਰ ਜਿਤਨਾ ਚਿਰ ਗੁਰੂ ਜੀ ਦੇ ਕਾਇਮ ਕੀਤੇ ਨਿਰੰਕਾਰੀ ਤਖ਼ਤ ਉਤੇ ਬਾਕਾਇਦਾ ਕੋਈ ਤਖ਼ਤ ਨਸ਼ੀਨ, ਹੋਰ ਨਾ ਬਿਠਾਇਆ ਜਾਂਦਾ, ਉਤਨਾ ਚਿਰ ਨਿਸ਼ਚਿਤ ਕੀਤੀ ਗੁਰੂ ਪ੍ਰੰਪਰਾ ਦਾ ਪੂਰਾ ਪਤਾ ਲੱਗਣਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਸੀ। ਇਸ ਵਾਸਤੇ ਗੁਰੂ ਜੀ ਨੇ ਨਿਰੰਕਾਰੀ ਹੁਕਮ ਦਾ ਸੱਦਾ, ਆਉਣ ਵਾਲੇ ਸਮੇਂ ਨੂੰ ਅਨੁਭਵ ਕਰ ਕੇ ਕਰਤਾਰਪੁਰ ਰਾਵੀ ਵਿਖੇ ਪੁੱਤਰਾਂ ਸਮੇਤ ਉੱਥੇ ਰਹਿੰਦੇ ਸੇਵਕਾਂ ਦੀ ਪ੍ਰੀਖਿਆ ਦਾ ਇਕ ਅਨੋਖਾ ਪ੍ਰੋਗਰਾਮ ਚਾਲੂ ਕੀਤਾ ਤੇ 'ਗੁਰੂ ਕਹਿਆ ਸੋ ਕਾਰ ਕਮਾਵਹੁ ਗੁਰ ਕੀ ਕਰਨੀ ਕਾਹੇ ਧਾਵਹੁ' ਦੇ ਸਿਧਾਂਤ ਅਨੁਸਾਰ ਪੁੱਤਰਾਂ ਤੇ ਸਿੱਖਾਂ ਨੂੰ ਆਪਣਾ ਅਗੰਮੀ ਹੁਕਮ ਦੇਣਾ ਸ਼ੁਰੂ ਕਰ ਦਿੱਤਾ। ਗੁਰੂ ਦੇ ਹੁਕਮਾਂ ਦੀ ਪਾਲਣਾ ਕਰਨ ਵਿਚ ਉਸ ਵਕਤ ਕੇਵਲ ਇਕੋ ਵਿਅਕਤੀ (ਜਿਸ ਦਾ ਨਾਮ ਲਹਿਣਾ ਸੀ) ਉਸ ਪ੍ਰਤੀਯੋਗਤਾ ਵਿਚ ਗੁਰੂ ਕਾ ਬਚਨ ਸਤਿ ਕਰ ਕੇ ਮੰਨਣ ਵਾਲਾ ਨਿਕਲਿਆ। ਦਰਅਸਲ ਇਹ ਪ੍ਰੀਖਿਆ ਗੁਰੂ ਜੀ ਨੇ 'ਸ੍ਰੀ ਨਾਨਕ ਰਾਜ' ਦੀ ਤਖ਼ਤ ਨਸ਼ੀਨੀ (ਗੁਰਗੱਦੀ) ਦੀ ਹੀ ਇਕ ਅਲੌਕਿਕ ਮਰਿਆਦਾ ਨੂੰ ਪੱਕੇ ਅਧਾਰਾਂ 'ਤੇ ਸਥਾਪਿਤ ਕਰਨ ਲਈ ਕੀਤੀ ਸੀ। ਜਿਸ ਨੂੰ ਕੇਵਲ ਗੁਰੂ ਨਾਨਕ ਜੀ ਆਪ ਹੀ ਜਾਣਦੇ ਸਨ ਤੇ ਆਖ਼ਰ ਸਭ ਸਥਾਨਕ ਲੋਕਾਂ ਤੇ ਬਿੰਦੀ ਪੁੱਤਰਾਂ ਨੂੰ ਉਸ ਵਕਤ ਹੀ ਪੂਰਾ ਚਾਨਣ ਹੋਇਆ ਜਦੋਂ ਗੁਰੂ ਜੀ ਨੇ ਲਹਿਣੇ ਸੇਵਕ ਨੂੰ ਹੁਕਮ ਦਿੱਤਾ, "ਪੁਰਖਾ ਉਠ ਕੇ ਮੇਰੇ ਬੈਠਨ ਵਾਲੀ ਜਗ੍ਹਾ (ਗੁਰਗੱਦੀ) 'ਤੇ ਬੈਠ। ਭਾਵੇਂ ਸ੍ਰੀ ਲਹਿਣਾ ਜੀ ਨੇ ਗੁਰਗੱਦੀ ਉਤੇ ਬੈਠਣ ਤੇ ਆਪਣੇ ਦਾਸ ਭਾਵ ਨੂੰ ਦਰਸਾਉਣ ਦਾ ਬਹੁਤ ਯਤਨ ਕੀਤਾ ਪਰ ਗੁਰੂ ਜੀ ਨੇ (੧੭ ਹਾੜ ਸੰਮਤ ੧੫੯੬ (੧੫੩੯ ਈ.) ਨੂੰ ਕਰਤਾਰਪੁਰ ਵਿਖੇ ਗੁਰਗੱਦੀ ਦੇ ਆਸਣ 'ਤੇ ਬੈਠਾ ਕੇ, ਲਹਿਣੇ ਦੇ ਨਾਮ ਨੂੰ ਗੁਰੂ ਅੰਗਦ ਕਹਿਣ ਦਾ ਅਧਿਕਾਰ ਬਖ਼ਸ਼ਿਆ ਤੇ ਉਸ ਨੂੰ ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਕੇ ਨਾਲ ਹੀ ਹੁਕਮ ਕਰ ਦਿੱਤਾ "ਪੁਰਖਾ ਤੂੰ ਹੁਣੇ ਏਥੋਂ ਖਡੂਰ ਨਗਰ ਦੀ ਮਾਈ ਭਿਰਾਈ ਦੇ ਘਰ ਚਲਾ ਜਾਹ।"[3]

ਹੁਕਮ ਅਨੁਸਾਰ ਇਥੇ ਆ ਕੇ, ਆਪ ਗੁਰੂ-ਵਿਯੋਗ ਵਿਚ ਕੁਝ ਸਮਾਂ ਤੇ ਦਰਵਾਜ਼ਾ ਬੰਦ ਕਰਕੇ ਸੁੰਨ ਸਮਾਧ ਅਵਸਥਾ ਵਿਚ ਰਹੇ। ਬਾਬਾ ਬੁੱਢਾ ਜੀ ਨੇ ਇਸ ਵੈਰਾਗ ਦਸ਼ਾ ਵਿਚੋਂ ਨਿਕਲਣ ਦੀ ਅਤੇ ਸਿਰ ਪਈ ਜ਼ਿੰਮੇਵਾਰੀ ਨਿਬਾਹੁਣ ਦੀ ਬੇਨਤੀ ਕੀਤੀ। ਮਾਈ ਭਿਰਾਈ ਤੋਂ ਗੁਰੂ ਨਾਨਕ ਜੀ ਦੇ ਅਕਾਲ ਚਲਾਣੇ ਦੇ ਸਮਾਚਾਰ ਨੇ ਆਪ ਦੇ ਕਵੀ ਹਿਰਦੇ ਨੂੰ ਦ੍ਰਵਿਤ ਕਰ ਦਿੱਤਾ-

**"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ॥** (ਵਾਰ ਸਿਰੀ ਰਾਗ, ਪੰਨਾ ੮੩)

ਫਿਰ ਉਹ ਭਾਈ ਬਾਲੇ ਸੰਧੂ ਨੂੰ ਤਲਵੰਡੀ ਤੋਂ ਮੰਗਾ ਕੇ, ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾ ਕੇ ਮਨ ਦਾ ਭਾਰ ਹਲਕਾ ਕਰਨ ਲੱਗ ਪਏ। ਭਾਵੇਂ ਕਈ ਅਜੋਕੇ ਇਤਿਹਾਸਕਾਰ ਬਾਲੇ ਸੰਧੂ ਦੀ ਹੋਂਦ ਤੋਂ ਹੀ ਮੁਨਕਰ ਹੁੰਦੇ ਹਨ। ਗੁਰਮੁਖੀ ਅੱਖਰਾਂ ਦੇ ਪ੍ਰਚਾਰ, ਪ੍ਰਸਾਰ ਵਿਚ ਆਪ ਦਾ ਵੱਡਾ ਯੋਗਦਾਨ ਹੈ ਨਾ ਕਿ ਸਾਡੇ ਲੇਖਕ ਮੁਤਾਬਿਕ "ਗੁਰੂ ਜੀ ਨੇ ਨਾਗਰੀ ਵਰਣਮਾਲਾ ਦੇ ਅੱਖਰਾਂ ਨੂੰ ਸੋਧ ਕੇ ਗੁਰਮੁਖੀ ਅੱਖਰਾਂ ਦੀ ਰਚਨਾ ਕੀਤੀ।" ਗੁਰਮੁਖੀ ਲਿਪੀ ਇਤਿਹਾਸਕ ਖੋਜਾਂ ਮੁਤਾਬਿਕ ਸੈਂਕੜੇ ਸਾਲਾਂ ਵਿਚ ਵਿਕਸਿਤ ਹੋਈ ਅਤੇ ਗੁਰੂ ਅੰਗਦ ਜੀ ਤੋਂ ਪਹਿਲਾਂ ਹੋਂਦ ਵਿਚ ਆ ਚੁੱਕੀ ਸੀ। ਹਿਮਾਊਂ ਬਾਦਸ਼ਾਹ ਨੂੰ ਫ਼ਕੀਰਾਂ ਤੇ ਹੱਥ ਨਾ ਚੁੱਕਣ ਦੀ ਸਿੱਖਿਆ ਦਿੱਤੀ ਅਤੇ ਤਪੇ ਨੂੰ ਬੈਲਾਂ ਪਿੱਛੇ ਬੰਨ੍ਹ ਕੇ ਮੀਂਹ ਪੁਆਉਣ ਦੇ ਕਾਰਨ ਗੁਰੂ ਅਮਰਦਾਸ ਜੀ, ਤੀਜੀ ਪਾਤਸ਼ਾਹੀ ਨੂੰ, ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੱਤਾ। ਤੀਜੀ ਪਾਤਸ਼ਾਹੀ ਨੇ ਗੋਇੰਦਵਾਲ ਵਸਾਇਆ ਅਤੇ ਸੰਗਤ ਦੀ ਜਲ ਦੀ ਲੋੜ ਲਈ ਬਾਉਲੀ ਸਾਹਿਬ ਦਾ ਨਿਰਮਾਣ ਕਰਵਾਇਆ। ਆਪ ਨੇ ਬਾਦਸ਼ਾਹ ਅਕਬਰ ਨੂੰ ਆਪਣੀ ਰਿਆਇਆ ਨਾਲ ਆਪਣੇ ਬੱਚਿਆਂ ਵਾਂਗ ਪਿਆਰ ਕਰਨ ਤੇ ਸੱਚਾ ਨਿਆਇ ਕਰਨ ਤੇ ਖ਼ੁਦਾ ਦੀ ਬੰਦਗੀ ਕਰਨ ਦਾ ਉਪਦੇਸ਼ ਦਿੱਤਾ। ਤੇ ਕਿਉਂਕਿ ਲੰਮੇ ਚਿਰ ਤੋਂ ਵਰਖਾ ਨਹੀਂ ਸੀ ਹੋਈ। ਫ਼ਸਲਾਂ ਸੁੱਕ ਗਈਆਂ ਸਨ, ਗੁਰੂ ਸਾਹਿਬ ਦੀ ਸਿਫ਼ਾਰਿਸ਼ ਅਕਬਰ ਨੇ ਪੰਜਾਬ ਦੇ ਕਿਸਾਨਾਂ ਦਾ ਮਾਲੀਆ ਮਾਫ਼ ਕਰ ਦਿੱਤਾ। ਇਸੇ ਘਟਨਾ ਤੋਂ ਬਾਅਦ ਪੰਜਾਬ ਦੀ ਕਿਸਾਨੀ ਵੱਡੀ ਗਿਣਤੀ ਵਿਚ ਗੁਰੂ ਘਰ ਨਾਲ ਜੁੜਨੀ ਸ਼ੁਰੂ ਹੋਈ ਸੀ। ਬੀਬੀ ਭਾਨੀ ਗੁਰੂ ਪੁੱਤਰੀ ਨੂੰ ਜੋ ਚੌਥੇ ਗੁਰੂ ਰਾਮਦਾਸ ਜੀ ਦੇ ਮਹਿਲ ਸਨ, ਅਕਬਰ ਨੇ ੮੪ ਪਿੰਡਾਂ ਦਾ ਇਕ ਪਰਗਨਾ ਦਾਨ ਕਰ ਦਿੱਤਾ ਕਿਉਂਕਿ ਗੁਰੂ ਅਮਰਦਾਸ ਜੀ ਨੇ ਮਗਰਲੇ ਗੁਰੂ ਸਾਹਿਬਾਨ ਜਿਉਂ - ਆਪਣੇ ਲੰਗਰ ਲਈ ਸਰਕਾਰੀ ਇਮਦਾਦ ਲੈਣ ਤੋਂ ਇਨਕਾਰ ਕਰ ਦਿੱਤਾ ਸੀ। ਫਿਰ ਪੁੱਤਰੀ ਭਾਨੀ ਦੇ ਇਹ ਵਰ ਮੰਗਣ 'ਤੇ ਕਿ ਘਰ ਦੀ ਘਰ ਵਿਚ ਹੀ ਰਹੇ, 'ਤਥਾ ਅਸਤੂ' ਤਾਂ ਕਹਿ ਦਿੱਤਾ ਨਾਲ ਹੀ ਆਖਿਆ ਕਿ ਪਾਣੀ ਵਗਦਾ ਰਹਿਣਾ ਹੀ ਚੰਗਾ ਹੁੰਦਾ ਹੈ। ਇਕ ਥਾਂ ਖਲੋਤਾ ਬੁੱਸ ਜਾਂਦਾ ਹੈ। ਰਹੇਗੀ ਤਾਂ ਘਰ ਵਿਚ ਹੀ ਪਰ ਝਗੜਿਆਂ ਦਾ ਮੁੱਢ ਬੱਝ ਜਾਵੇਗਾ। ਗੁਰੂ ਅੰਸ਼ ਵਿਚੋਂ ਪ੍ਰਿਥੀ ਚੰਦ, ਧੀਰ ਮੱਲ, ਰਾਮ ਰਾਇ ਆਦਿ ਗੁਰਗੱਦੀ ਵਾਸਤੇ ਸ਼ਾਹੀ ਦਰਬਾਰ ਵਿਚ ਫਰਿਆਦਾਂ ਕਰਦੇ ਰਹੇ ਅਤੇ

ਸਤਿਗੁਰੂ ਜੀ ਤੇ ਸੰਗਤ ਵਾਸਤੇ ਬਿਪਤਾ ਦਾ ਮੁੱਢ ਬੰਨ੍ਹਦੇ ਰਹੇ। ਪਹਿਲੇ ਗੁਰੂਆਂ ’ਤੇ ਆਸਥਾ ਰੱਖਣ ਵਾਲੇ ਵੇਲੇ ਦੇ ਸਤਿਗੁਰੂ ਤੇ ਸ਼ਰਧਾ ਨਾ ਰੱਖਣ ਵਾਲੇ ਨਿੰਦਕਾਂ ਦੇ ਨਿਸਤਾਰੇ ਵਾਸਤੇ ਚੌਥੀ ਪਾਤਸ਼ਾਹੀ ਸਦਾ ਯਤਨਸ਼ੀਲ ਰਹੀ। ਲੇਖਕ ਦੇ ਮੁਤਾਬਿਕ ਇਸ ਬਖ਼ਸ਼ਿਸ਼ ਵਾਲੀ ਪਰੰਪਰਾ ਦਾ ਵਰਣਨ ਗੁਰੂ ਜੀ ਆਪਣੀ ਪਵਿੱਤਰ ਬਾਣੀ ਵਿਚ ਇਸ ਤਰ੍ਹਾਂ ਕਰਦੇ ਹਨ–

“ਧੁਰਿ ਮਾਰੇ ਪੂਰੇ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤਿ ਸੰਗਤਿ ਢੋਈ ਨ ਲਹਨਿ ਵਿਚਿ ਸੰਗਤਿ ਗੁਰ ਵੀਚਾਰੈ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੇ ਫਿਟਕੇ ਸੇ ਫਿੱਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰਿ ਚਉਥੀ ਪੀੜੀ ਟਿਕਿਆ ਤਿਨ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖ ਸੇਵਾ ਕਰੇ ਸਤਿਗੁਰੂ ਕੀ ਤਿਸ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥
ਸਭ ਨਿਧਾਨ ਸਤਿਗੁਰੂ ਵਿਚ ਜਿਸੁ ਅੰਦਰਿ ਹਰਿ ਉਰਿਧਾਰੇ॥
ਸੋ ਪਾਏ ਪੂਰਾ ਸਤਿਗੁਰੂ ਜਿਸ ਲਿਖਿਆ ਲਿਖਤੁ ਲਿਲਾਰੇ॥
ਜਨ ਨਾਨਕ ਮਾਂਗੈ ਧੂੜਿ ਤਿਨ ਜੋ ਗੁਰ ਸਿਖਮਤਿ ਪਿਆਰੇ॥”

(ਮ. ੪ ਪੰਨਾ ੩੦੭)

ਸ਼ਬਦ ਹਜ਼ਾਰੇ ਬਾਣੀ ਵਿਚ ਦਰਜ ਮਾਝ ਮਹੱਲਾ ਪੰਜਵਾਂ ਦੇ ਚਉਪਦੇ ਵਾਲੇ ਚਾਰ ਸ਼ਬਦ, ਐਸੀ ਰਚਨਾ ਹੈ, ਜਿਸ ਨੇ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਦਾ ਦਰਗਾਹੀ ਸਥਾਨ ਨਿਰਧਾਰਤ ਕਰ ਦਿੱਤਾ। ਆਪ ਨੇ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਤੋਂ ਹਰਿਮੰਦਿਰ ਸਾਹਿਬ ਦੀ ਨੀਂਹ ਰਖਵਾ ਕੇ ਅਤੇ ਸ੍ਰੀ ਆਦਿ ਗ੍ਰੰਥ ਵਿਚ ਪਹਿਲੇ ਸਤਿਗੁਰਾਂ ਤੇ ਆਪਣੀ ਬਾਣੀ ਦੇ ਨਾਲ ਨਾਲ ਹਿੰਦੂ, ਮੁਸਲਿਮ ਭਗਤਾਂ ਦੀ ਬਾਣੀ ਦਰਜ ਕਰਵਾ ਕੇ ਆਪਣੇ ਸੁਲਹ ਕੁਣ ਹੋਣ ਦਾ ਪ੍ਰਤੱਖ ਪ੍ਰਮਾਣ ਦਿੱਤਾ। ਮੁਗ਼ਲ ਰਾਜ ਦਾ ਗੁੱਸਾ ਆਪਣੇ ਸਰੀਰ ’ਤੇ ਹੰਢਾਇਆ ਅਤੇ ‘ਸ਼ਹੀਦਾਂ ਦੇ ਸਿਰਤਾਜ’ ਦੀ ਪਦਵੀ ਨੂੰ ਪ੍ਰਾਪਤ ਹੋਏ। ਆਪਣੇ ਮਹਿਲ ਮਾਤਾ ਗੰਗਾ ਜੀ ਨੂੰ ਪੁੱਤਰ ਪ੍ਰਾਪਤੀ ਵਾਸਤੇ ਨਿਰਮਾਣ ਭਾਵ ਨਾਲ ਗੁਰੂ ਘਰ ਦੇ ਪੁਰਾਤਨ ਸੇਵਕ ਬਾਬਾ ਬੁੱਢਾ ਜੀ ਦੀ ਸ਼ਰਨ ਵਿਚ ਭੇਜ ਕੇ, ਸਿੱਖ ਸੰਗਤਾਂ ਦੇ ਸਤਿਕਾਰ ਦੀ ਨੀਂਹ ਧਰੀ। ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਨੇ ‘ਮੀਰੀ ਤੇ ਪੀਰੀ ਦੀਆਂ’ ਦੀਆਂ ਦੋ ਤਲਵਾਰਾਂ ਧਾਰਨ ਕਰਕੇ, ਹਰਿਮੰਦਰ ਸਾਹਿਬ ਦੇ ਸਾਹਵੇਂ ਅਕਾਲ ਤਖ਼ਤ ਦੀ ਸਿਰਜਣਾ ਕਰ ਕੇ, ਭਗਤੀ ਅਤੇ ਸ਼ਕਤੀ ਨੂੰ, ਸ਼ਸਤਰ ਅਤੇ ਸ਼ਾਸਤਰ ਨੂੰ, ਦੁਨਿਆਵੀ ਅਤੇ ਰੂਹਾਨੀ ਸੱਤਾ ਨੂੰ ਏਕੀਕ੍ਰਿਤ ਕਰਕੇ ਸਿੱਖ ਫ਼ਲਸਫ਼ੇ ਨੂੰ ਹੋਰ ਸਮ੍ਰਿਧ ਕੀਤਾ। ਚਾਰ ਜੰਗਾਂ ਵਿਚ ਮੁਗ਼ਲ ਸੈਨਾ ਨੂੰ ਕਰਾਰੀ ਹਾਰ ਦਿੱਤੀ। ਸਿੱਖਾਂ ਨੂੰ ਹਥਿਆਰਬੰਦ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਹਰਿ ਰਾਇ ਸਾਹਿਬ ਕੋਮਲਭਾਵੀ ਅਤੇ ਪ੍ਰਕਿਰਤੀ ਪ੍ਰੇਮੀ ਸਨ। ਉਹ ਪਰਬਤਾਂ ਦੇ ਪੈਰਾਂ ਵਿਚ ਕੀਰਤਪੁਰ ਵਿਖੇ ਨਿਵਾਸ ਰੱਖਦੇ ਸਨ ਅਤੇ ਇਕ ਅਦੁੱਤੀ ਸ਼ਫ਼ਾਖ਼ਾਨਾ ਵੀ ਚਲਾਉਂਦੇ ਸਨ ਜਿਥੋਂ ਦੀਆਂ ਦਵਾਈਆਂ ਨਾਲ ਬਾਦਸ਼ਾਹ ਸ਼ਾਹ ਜਹਾਨ ਦਾ ਬਿਮਾਰ ਪੁੱਤਰ ਦਾਰਾ ਸ਼ਿਕੋਹ ਰਾਜੀ ਹੋਇਆ। ਦਾਰਾ ਸ਼ਿਕੋਹ ਵੀ ਸੁਲਾਹਕੁਲ ਸੀ ਪਰ ਉਸ ਦਾ ਭਾਈ ਔਰੰਗਜ਼ੇਬ ਕੱਟੜ ਪੰਥੀ ਸੀ। ਜੇ ਦਿੱਲੀ ਦਾ ਤਖ਼ਤ ਦਾਰਾ ਸ਼ਿਕੋਹ ਨੂੰ ਮਿਲ ਜਾਂਦਾ ਤਾਂ ੧੯੪੭ ਈ. ਵਿਚ ਧਰਮ ਆਧਾਰਿਤ ਦੇਸ਼ ਦੀ ਫ਼ਿਰਕੂ ਵੰਡ ਤੋਂ ਬਚਿਆ ਜਾ ਸਕਦਾ ਸੀ। ਇਹ ਵਿਚਾਰ ਪ੍ਰਸਿੱਧ ਹਿੰਦੀ ਲੇਖਕ ਕਮਲੇਸ਼ਵਰ ਜੀ ਦੇ ਹਨ। ਇਸੇ ਲਈ ਸਿੱਖ ਗੁਰੂ ਸਾਹਿਬਾਨ ਮੁੱਢੋਂ ਹੀ ਫ਼ਿਰਕਾਪ੍ਰਸਤਾਂ ਨੂੰ ਪਸੰਦ ਨਹੀਂ ਕਰਦੇ ਸਨ। ਗੁਰਬਾਣੀ ਦੀ ਤੁਕ ਉਲਟਾਉਣ ਤੇ ਸਤਵੀਂ ਪਾਤਸ਼ਾਹੀ ਨੇ ਆਪਣੇ ਪੁੱਤਰ ਰਾਮ ਰਾਇ ਨੂੰ ਸਦਾ ਲਈ ਸਿੱਖੀ ਮੰਡਲ ਵਿਚੋਂ ਬਹਿਸ਼ਕਿਰਤ ਕਰ ਦਿੱਤਾ। ਅਠਵੀਂ ਪਾਤਸ਼ਾਹੀ ਨੇ ਰਾਜ ਸੱਤਾ ਦਾ ਕੋਈ ਵੀ ਦਬਾਅ ਨਾ ਮੰਨਣ ਦਾ ਦ੍ਰਿੜ੍ਹ ਨਿਸ਼ਚਾ ਧਾਰਨ ਕੀਤਾ। ਉਹ ਛੋਟੀ ਉਮਰੇ ਹੀ ਗੁਰਪੁਰੀ ਪਿਆਨਾ ਕਰ ਗਏ ‘ਬਾਬਾ ਬਕਾਲੇ’ ਆਖ ਕੇ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਅਦੁੱਤੀ ਸਿਰੜ ਦਾ ਸਬੂਤ ਦਿੱਲੀ ਦਰਬਾਰ ਦੇ ਮੱਥੇ ਆਪਣਾ ਸਰੀਰ ਰੂਪੀ ਠੀਕਰਾ ਭੰਨ ਕੇ ਦਿੱਤਾ। ਉਹ ਤਿਆਗ ਵੈਰਾਗ ਦੇ ਮਨ ਬਚ ਕਰਮ ਕਰਕੇ ਧਾਰਣੀਯ ਤੇ ਬ੍ਰਹਮ ਗਿਆਨੀ ਅਵਸਥਾ ਵਿਚ ਰਹਿਣ ਵਾਲੇ ਸਨ, ਜੇਕਰ ਉਨ੍ਹਾਂ ਨੂੰ ਪਰਉਪਕਾਰ ਦਾ ਇਕ ਵਿਅਕਤੀਗਤ ਰੂਪ ਦਾ ਸਾਕਾਰ ਅਵਤਾਰ ਆਖ ਲਿਆ ਜਾਵੇ ਤਾਂ ਅਨਥਾ ਨਹੀਂ ਹੋਵੇਗਾ।” ਦਸਵੀਂ ਪਾਤਸ਼ਾਹੀ ਨੇ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਪਿਤਾ ਗੁਰਦੇਵ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਦਰਜ ਕੀਤਾ। ਕਈ ਜੰਗ ਜੁੱਧ ਲੜੇ, ਪਹਿਲੋਂ ਪਿਤਾ ਫਿਰ ਚਾਰੇ ਸਾਹਿਬਜ਼ਾਦੇ ਅਤੇ ਪੂਜ ਮਾਤਾ ਜੀ ਦਾ ਬਲੀਦਾਨ ਦੇਣ ਕਾਰਨ ‘ਸਰਬੰਸ ਦਾਨੀ’ ਕਹਿਲਾਏ। ਲੇਖਕ ਨੇ ਸ੍ਰੀ ਕਲਗੀਧਰ ਜੀ ਦੇ ਨੰਦੇੜ ਵਿਖੇ ਵਾਪਰੇ ਨਰ ਨਾਟਕ ਤੋਂ ਬਾਅਦ ਪੁਰਾਤਨ ਗ੍ਰੰਥਾਂ ਦੇ ਹਵਾਲਿਆਂ ਨਾਲ ਗੁਰੂ ਜੀ ਦੇ ਬਾਅਦ ਵਿਚ ਹੋਣ ਵਾਲੇ ਦਰਸ਼ਨਾਂ ਦਾ ਹਵਾਲਾ ਦੇ ਕੇ ਉਨ੍ਹਾਂ ਦੇ ਨਾਭੇ ਦੀ ਝਿੜੀ ਵਿਚ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਵਿਚਰਨ ਦਾ ਜ਼ਿਕਰ ਕੀਤਾ ਹੈ। ਇਸੇ ਰੂਪ ਵਿਚ ਹਜਰੋਂ ਵਾਸੀ ਗੁਰੂ ਬਾਲਕ ਸਿੰਘ ਨੂੰ ਗੁਰਤਾ ਦੇ ਕੇ ‘ਗੁਪਤ ਗਿਆਰ੍ਹਵਾਂ ਖੇਡਣ’ ਦਾ ਬਚਨ ਪੂਰਾ ਕੀਤਾ। ਅੰਗਰੇਜ਼ੀ ਸਰਕਾਰ ਦੇ ਝੋਲੀ ਚੁੱਕਾਂ ਨੇ ਕੈਂਬਲਪੁਰ ਜਾ ਕੇ ਇਤਲਾਹ ਦਿੱਤੀ ਕਿ ਹਜਰੋ ਵਿਚ

ਗੁਰੂ ਪ੍ਰਗਟ ਹੋਇਆ ਹੈ ਜਿਸ ਦੇ ਦਰਸ਼ਨਾਂ ਨੂੰ ਬਹੁਤ ਲੋਕ ਆਉਂਦੇ ਹਨ ਤੇ ਉਹ ਲੋਕਾਂ ਨੂੰ ਸਰਕਾਰ ਦੇ ਖ਼ਿਲਾਫ਼ ਉਕਸਾਉਂਦਾ ਹੈ। ਕੋਈ ਬੰਦੋਬਸਤ ਕਰਨਾ ਚਾਹੀਦਾ ਹੈ। ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਹੁਕਮ ਦਿੱਤਾ ਕਿ ਹਜਰੋਂ ਪਹੁੰਚਣ ਦੇ ਸਾਰੇ ਰਸਤਿਆਂ ਉਤੇ ਨਾਕੇ ਲਾਏ ਜਾਣ ਤੇ ਗੁਰੂ ਦਾ ਦਰਸ਼ਨ ਕਰਨ ਵਾਲੇ ਕਿਸੇ ਸਿੱਖ ਨੂੰ ਹਜ਼ਰੋਂ ਨਾ ਜਾਣ ਦਿੱਤਾ ਜਾਵੇ। ਇਸ ਸਰਕਾਰੀ ਹੁਕਮ ਅਨੁਸਾਰ ਸਾਰੇ ਰਸਤਿਆਂ ਉੱਤੇ ਪੁਲਿਸ ਦੀਆਂ ਚੌਂਕੀਆਂ ਬੈਠ ਗਈਆਂ ਜਿਸ ਕਰਕੇ ਦਰਸ਼ਨ ਅਭਿਲਾਖੀਆਂ ਵਾਸਤੇ ਆਉਣਾ ਜਾਣਾ ਮੁਸ਼ਕਿਲ ਹੋ ਗਿਆ।"[4]

ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਸਿੰਘਾਂ ਨੂੰ ਸੂਬੇ ਥਾਪਿਆ ਉਥੇ 'ਮਾਈਆਂ ਵਿਚੋਂ ਮਾਤਾ ਹੁਕਮੀ ਵਿਰਆਂਹ ਵਾਲੀ ਨੂੰ ਸੂਬਾ ਥਾਪਿਆ ਜੋ ਮਰਦਾਵੇਂ ਲਿਬਾਸ ਵਿਚ ਦੌਰੇ 'ਤੇ ਪਰਚਾਰ ਕਰਦੀ ਸੀ। ਇਨ੍ਹਾਂ ਦੇ ਪਰਚਾਰ ਤੇ ਪ੍ਰਭਾਵ ਨਾਲ ਹੀ ਸਮਾਂ ਪਾ ਕੇ ਨਾਭੇ ਵਾਲੇ ਮਹਾਰਾਜਾ ਰਿਪੁਦਮਨ ਸਿੰਘ ਤੇ ਉਸ ਦੀ ਰਾਣੀ ਨੇ ਭਜਨ ਪੁੱਛਿਆ ਸੀ ਤੇ ਪੁੱਤਰ ਦਾ ਵਰਦਾਨ ਪ੍ਰਾਪਤ ਕੀਤਾ।

"ਸਗੋਂ ਇਨ੍ਹਾਂ ਦੇ ਪਰਚਾਰ ਤੋਂ ਪ੍ਰਭਾਵਿਤ ਹੋ ਕੇ ਮਹਾਰਾਜੇ ਨੇ ਇਕ ਵਾਰੀ ਆਪਣੀ ਫੋਟੋ ਸਮੇਤ ਇਕ ਕਬਿੱਤ ਪ੍ਰਕਾਸ਼ਿਤ ਕਰਕੇ ਆਮ ਲੋਕਾਂ ਵਿਚ ਵੰਡਿਆ ਸੀ, ਜਿਹਾ ਕਿ:

"ਮਹਾਰਾਜ ਨਾਭਾ ਜੀ ਦੀ ਫੋਟੋ ਮੂੰਹੋਂ ਬੋਲ ਰਹੀ,
ਕੁੱਲ ਨੂੰ ਵੰਗਾਰ ਕੇ, ਮੈਂ ਪੱਕਾ ਨਾਮਧਾਰੀ ਹਾਂ।
ਤਨੋਂ ਮਨੋਂ ਖ਼ਾਸ ਹਾਂ ਮੈਂ ਦਾਸ ਗੁਰੂ ਬਾਰ੍ਹਵੇਂ ਦਾ,
ਭੈਣੀ ਸਾਹਿਬ ਵਾਲਿਆਂ ਦੀ ਲੋਹ ਦਾ ਪੁਜਾਰੀ ਹਾਂ।
.... ... ... ...
ਇਕ ਵਾਰੀ ਛੱਡਕੇ ਹਜ਼ਾਰ ਵਾਰੀ ਆਖਦਾ ਹਾਂ,
ਪੱਕਾ ਨਾਮਧਾਰੀ ਹਾਂ, ਮੈਂ ਪੱਕਾ ਨਾਮਧਾਰੀ ਹਾਂ।"[5]

ਨਾਮਧਾਰੀ ਸਿੰਘਾਂ ਨੇ ਮੜ੍ਹੀਆਂ, ਮਸਾਣਾਂ, ਸਮਾਧਾਂ, ਕਬਰਾਂ ਆਦਿ ਦੀ ਪੂਜਾ ਤੋਂ ਆਮ ਲੋਕਾਂ ਨੂੰ ਹਟਾਉਣ ਲਈ ਅਤੇ ਇਹ ਦੱਸਣ ਲਈ ਕਿ ਇਨ੍ਹਾਂ ਵਿਚ ਕੋਈ ਗ਼ੈਬੀ ਸ਼ਕਤੀ ਨਹੀਂ ਕਈ ਗਰਮ ਕਾਰਵਾਈਆਂ ਵੀ ਕੀਤੀਆਂ। ਅਜਿਹੀ ਇਕ ਇਤਿਹਾਸ ਪ੍ਰਸਿੱਧ ਘਟਨਾ ਦਾ ਜ਼ਿਕਰ ਸਨਖਤਰਵੀ ਜੀ ਇਉਂ ਕਰਦੇ ਹਨ-

"ਏਸੇ ਪ੍ਰੋਗਰਾਮ ਵਿਚ ਹੀ ਪਿੰਡ ਗਲੋਟੀਆਂ ਦੇ ਤਿੰਨ ਰਾਮਗੜ੍ਹੀਏ ਨਾਮਧਾਰੀ ਭਰਾਵਾਂ (ਬਾਬਾ ਲੱਖਾ ਸਿੰਘ, ਬਾਬਾ ਝੰਡਾ ਸਿੰਘ, ਬਾਬਾ ਦੂਲਾ ਸਿੰਘ) ਨੇ ਸਖੀ ਸਰਵਰ ਦੇ ਕੇਂਦਰ ਧੌਂਕਲ (ਜ਼ਿਲ੍ਹਾ ਗੁਜਰਾਂਵਾਲਾ) ਦਾ ਉਹ ਸਵਾ ਮਣ ਪੱਕਾ ਪਿੱਤਲ ਦਾ ਟੱਲ ਜਾ ਤੋੜਿਆ ਜਿਸ ਨੂੰ ਸਾਰੇ ਸਰਵਰੀਏ, ਸਿੱਖ, ਹਿੰਦੂ, ਮੁਸਲਮਾਨ ਤੇ ਇਸਾਈ ਆਦਿਕ ਬਿਨਾਂ ਕਿਸੇ ਭੇਦਭਾਵ ਦੇ ਹਾੜ ਦੀ ਗਿਆਰ੍ਹਵੀਂ ਨੂੰ ਜਾ ਕੇ ਚੁੰਮਿਆ ਕਰਦੇ ਸਨ।

"ਇਨ੍ਹਾਂ ਤਿੰਨਾਂ ਭਰਾਵਾਂ ਵਿਚੋਂ ਇਕ ਜਣਾ ਟੱਲ ਹੇਠਲੇ ਤਖ਼ਤਪੋਸ਼ ਉੱਤੇ, ਪੈਰਾਂ ਪਰਨੇ ਬੈਠ ਗਿਆ, ਦੂਸਰੇ ਭਰਾ ਨੇ ਉਸਦੇ ਮੋਢਿਆਂ 'ਤੇ ਖਲੋ ਕੇ ਟੱਲ ਵਾਲੇ ਸੰਗਲ ਨੂੰ ਮਰੋੜਾ ਚਾੜ੍ਹਿਆ ਤੇ ਤੀਸਰੇ ਨੇ ਪਾਸੇ ਵੱਲੋਂ ਜ਼ੋਰ ਨਾਲ ਐਸਾ ਸਫ਼ਾ ਜੰਗ ਮਾਰਿਆ ਕਿ ਉਹ ਟੱਲ ਸੰਗਲ ਨਾਲੋਂ ਇੰਜ ਟੁੱਟਿਆ ਜਿਵੇਂ ਵੇਲ ਨਾਲੋਂ ਕੱਦੂ ਟੁੱਟਦਾ ਹੈ। ਪਰ ਸਤਿਗੁਰੂ ਜੀ ਨੇ ਐਸੀ ਕਲਾ ਵਰਤਾਈ ਕਿ ਉਹਨਾਂ ਨੂੰ ਕੋਈ ਵੀ ਦਰਸ਼ਕ ਨਾ ਵੇਖ ਸਕਿਆ ਜੋ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਏ ਸਨ। ਸੁੱਤੇ ਹੀ ਰਹੇ ਅਤੇ ਇਹ ਸਿੰਘ ਟੱਲ ਨੂੰ ਰੇਹੜ ਕੇ ਖ਼ਾਨਗਾਹ ਦੀ ਚਾਰ ਦੀਵਾਰੀ ਤੋਂ ਬਾਹਰ ਲੈ ਆਏ। ਅੱਗੇ ਬਾਬਾ ਨਰੈਣ ਸਿੰਘ ਘੋੜੀਆਂ ਵਾਲਾ ਇਨ੍ਹਾਂ ਨੂੰ ਉਡੀਕ ਰਿਹਾ ਸੀ। ਉਸ ਨੇ ਟੱਲ ਨੂੰ ਘੋੜੀ 'ਤੇ ਲੱਦ ਕੇ ਡੱਸਕੇ ਵਿਚ ਇਕ ਠਠਿਆਰ ਸਿੰਘ ਨੂੰ ਇਸ ਦਾ ਵੱਡਾ ਦੇਗਬਰਾ ਬਨਾਉਣ ਵਾਸਤੇ ਦੇ ਦਿੱਤਾ। ਉਹ ਦੇਗ਼-ਬਰਾ ਅੱਜ ਵੀ ਸ੍ਰੀ ਭੈਣੀ ਸਾਹਿਬ ਇਕ ਮੱਟੀ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਉਨ੍ਹਾਂ ਗਰਮ ਤੇ ਜੋਸ਼ੀਲੇ ਨਾਮਧਾਰੀਆਂ ਦੇ ਜਥਿਆਂ ਨੇ ਕਿੰਨੀਆਂ ਕੁ ਖ਼ਾਨਗਾਹਾਂ, ਗੋਰਾਂ ਤੇ ਸਮਾਧਾਂ ਨੂੰ ਢਾਹਿਆ ਉਸ ਦਾ ਬਿਓਰਾ ਲੱਗ ਹੀ ਨਹੀਂ ਸਕਿਆ। ਇਸ ਮੁਹਿੰਮ ਉੱਤੇ ਸਰਕਾਰ ਅੰਗਰੇਜ਼ੀ ਵੀ ਕਾਬੂ ਨਾ ਪਾ ਸਕੀ।"[6]

ਜਦੋਂ ਮਲੇਰਕੋਟਲੇ ਵਿਚ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਜਾ ਰਹੇ ਸਨ ਤਾਂ ਸਤਿਗੁਰੂ ਰਾਮ ਸਿੰਘ ਜੀ ਸਿਆਹੜ ਨਗਰ ਵਿਚ ਸਨ। ਉਸ ਸਮੇਂ ਦਾ ਵੇਰਵਾ ਇਸ ਪ੍ਰਸੰਗ ਦੁਆਰਾ ਸਨਖੱਤਰਵੀ ਜੀ ਪੇਸ਼ ਕਰਦੇ ਹਨ - "ਸਿਆੜ ਬੈਠਿਆਂ ਹੀ ਕਿਸੇ ਸਿੱਖ ਨੇ ਦੁੱਧ ਦਾ ਕਟੋਰਾ ਲਿਆ ਕੇ ਸਤਿਗੁਰੂ ਜੀ ਨੂੰ ਛਕਣ ਵਾਸਤੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਜੀ ਨੇ ਉਹ ਕਟੋਰਾ ਸੂਬਾ ਸਾਹਿਬ ਸਿੰਘ ਜੀ ਨੂੰ ਫੜਾ ਦਿੱਤਾ, ਸੂਬਾ ਜੀ ਨੇ ਨਾਲ ਬੈਠੇ ਸਿੰਘ ਨੂੰ ਦੇ ਦਿੱਤਾ ਤੇ ਆਖ਼ਰ ਉਹ ਕਟੋਰਾ ਘੁੰਮਦਾ ਘੁੰਮਾਉਂਦਾ ਫੇਰ ਸਤਿਗੁਰੂ ਜੀ ਪਾਸ ਪਹੁੰਚ ਗਿਆ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ 'ਭਾਈ ਏਸੇ ਭਾਵਨਾ ਨੂੰ ਹੀ "ਸਖੀ ਦੇਹਿ ਸੰਤੋਖੀ ਖਾਏ" ਆਖਿਆ ਜਾਂਦਾ ਹੈ। ਸਗੋਂ ਦੁੱਧ ਦਾ ਕਟੋਰਾ ਉਸੇ ਸਿੱਖ ਨੂੰ ਵਾਪਸ ਕਰਦਿਆਂ ਕਿਹਾ, "ਅੱਜ ਇਹ ਦੁੱਧ ਤਾਂ ਕਿਤੇ ਰਿਹਾ ਜਲ ਛਕਣ ਨੂੰ ਵੀ ਚਿੱਤ ਨਹੀਂ ਮੰਨਦਾ।"[7]

ਸਤਿਗੁਰੂ ਜੀ ਦੀ ਅਦੁੱਤੀ ਸ਼ਖ਼ਸੀਅਤ ਬਾਰੇ ਬਹੁਤ ਸਾਰੇ ਮਹਾਨੁਭਾਵਾਂ ਦੇ ਵਿਚਾਰ ਸਨਖਤਰਾ ਜੀ ਨੇ ਉਦਰਿਤ ਕੀਤੇ ਹਨ। ਪ੍ਰਸਿੱਧ ਕਮਿਊਨਿਸਟ ਆਗੂ ਕਾ. ਸੋਹਣ ਸਿੰਘ ਜੋਸ਼ ਇਉਂ ਲਿਖਦੇ ਹਨ- "ਬਾਬਾ ਰਾਮ ਸਿੰਘ ਜੀ ਅਦੁੱਤੀ ਪੁਰਸ਼

ਸਨ। ਉਨ੍ਹਾਂ ਨੇ ਗ਼ਰੀਬਾਂ ਦੀ ਰੱਖਿਆ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਜਿਥੇ ਵੀ ਜ਼ੁਲਮ ਹੁੰਦਾ ਸੀ, ਜ਼ੁਲਮ ਦੇ ਵਿਰੁੱਧ ਡਟ ਕੇ ਖਲੋ ਜਾਂਦੇ ਸਨ। ਉਹ ਸੰਸਾਰ ਵਿਚ ਠੰਢ ਵਰਤਾਉਣਾ ਚਾਹੁੰਦੇ ਸਨ। ਇਥੇ ਨਵਾਂ ਪ੍ਰਬੰਧ ਕਰਨਾ ਚਾਹੁੰਦੇ ਸਨ, ਜਿਹੜਾ ਕਿ ਭਰੱਪਣ ਤੇ ਏਕਤਾ ਉੱਤੇ ਉੱਸਰਿਆ ਹੋਵੇ। ਨਾਮਧਾਰੀ ਪੰਥ ਅੱਜ ਵੀ ਕੁਰਬਾਨੀ, ਸਾਦਗੀ ਤੇ ਭਰੱਪਣ ਦਾ ਨਮੂਨਾ ਹੈ। ਸਭ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ ਅਤੇ ਸਭ ਵੰਡ ਕੇ ਛਕਦੇ ਹਨ। ਸਭਨਾਂ ਵਿਚ ਸ਼ਰਧਾ ਪ੍ਰੇਮ ਵੇਖ ਕੇ ਸਿਰ ਝੁਕ ਜਾਂਦਾ ਹੈ।

–ਸਤਿਜੁਗ ਦਾ ਬਸੰਤ ਅੰਕ ੧੯੯੪ ਬਿਕ੍ਰਮੀ

ਰਾਇਪੁਰ ਪਿੰਡ ਦੇ ਬਾਬਾ ਦਰਬਾਰਾ ਸਿੰਘ ਹੱਥ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਦੀ ਨਜ਼ਰਬੰਦੀ ਸਮੇਂ ਸ੍ਰੀ ਭੈਣੀ ਸਾਹਿਬ ਸੰਗਤ ਨੂੰ ਇਹ ਹੁਕਮਨਾਮਾ ਭੇਜਿਆ – 'ਭਾਈ ਬੁੱਧ ਸਿੰਘ ਦਾ ਨਾਮ ਅੱਜ ਤੋਂ ਹਰੀ ਸਿੰਘ ਕਰਕੇ ਸੱਦਣਾ। ਇਹ ਨਾਮਧਾਰੀ ਸੰਗਤ (ਖੇਤੀ) ਨੂੰ ਹਰੀ ਰੱਖੇਗਾ। ਇਸ ਨੂੰ ਸਿਰਕਰਤਾ ਜਾਨਣਾ। ਇਹ ਮੇਰੇ ਧੱਕੇ ਨੂੰ ਬਖ਼ਸ਼ ਸਕੇਗਾ, ਪਰ ਮੈਂ ਇਸ ਦੇ ਧੱਕੇ ਨੂੰ ਨਹੀਂ ਬਖਸ਼ਾਂਗਾ।...ਲੰਗਰ ਵਿਚ ਮੋਟਾ ਪ੍ਰਸ਼ਾਦਾ ਤੇ ਕਰੜਾ ਦਾਲਾ ਹੋਵੇ...ਭਾਵੇਂ ਕੋਈ ਕਿਸੇ ਵੇਲੇ ਆ ਕੇ ਪ੍ਰਸ਼ਾਦਾ ਮੰਗੇ... ਦੇ ਦੇਣਾ ਭਾਵੇਂ ਉਸ ਦੇ ਹੱਥ ਵਿਚ ਗਊ ਦੀ ਰੱਤ ਨਾਲ ਲਿੱਬੜੀ ਛੁਰੀ ਕਿਉਂ ਨਾ ਹੋਵੇ।"[8]

ਇਸ ਤਰ੍ਹਾਂ ਨਾਮਧਾਰੀਆਂ ਵਿਚ ਉੱਚੀ ਸਦਾਚਾਰਕ ਬ੍ਰਿਤੀ ਅਤੇ ਨੈਤਿਕ ਮਿਆਰ ਕਾਇਮ ਕੀਤੇ ਗਏ। ਸੰਬਤ ੧੯੫੬ ਬਿਕ੍ਰਮੀ ਦੇ ਕਾਲ ਸਮੇਂ ਸ੍ਰੀ ਭੈਣੀ ਸਾਹਿਬ ਦੇ 'ਸਦਾਬਰਤ' ਦੀਆਂ ਧੁੰਮਾਂ ਦੂਰ ਦੂਰ ਤੱਕ ਪੈ ਗਈਆਂ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਸਰਕਾਰੀ ਮੁਖ਼ਬਰਾਂ ਤੋਂ ਚੋਰੀ ਡੇਰੇ ਸ੍ਰੀ ਭੈਣੀ ਸਾਹਿਬ ਵਿਚ ਅਖੰਡ ਪਾਠਾਂ ਦੀਆਂ ਲੜੀਆਂ ਸ਼ੁਰੂ ਕਰ ਦਿੱਤੀਆਂ। ਬੂਹੇ ਅੱਗੇ ਪੁਲਿਸ ਦੀ ਚੌਂਕੀ ਸੀ। ਇਸੇ ਬੰਦੀਖ਼ਾਨੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਵਤਰੇ ਅਤੇ ਉਨ੍ਹਾਂ ਦੇ ਦੂਜੇ ਭਾਈਆਂ ਦਾ ਜਨਮ ਹੋਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਮਹੱਤਵਪੂਰਨ ਵਾਕਿਆਤ ਆਪ ਨੇ ਸੰਤ ਤਰਨ ਸਿੰਘ ਵਹਿਮੀ ਰਚਿਤ ਇਤਿਹਾਸ ਪੁਸਤਕ 'ਜੱਸ–ਜੀਵਨ' ਵਿਚੋਂ ਸੰਖੇਪ ਰੂਪ ਵਿਚ ਉਦਰਿਤ ਕੀਤੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹਾਵਾਸਨ ਤੋਂ ਬਾਅਦ ਹੋਏ ਯਾਦ ਮੇਲੇ ਵਿਚ ਜੁੜੀ ਵਿਸ਼ਾਲ ਸੰਗਤ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ, ਪੰਥਕ ਉਨਤੀ ਦੇ ਕਾਰਜ, ਸੰਗੀਤ ਦੇ ਖੇਤਰ ਵਿਚ ਅਦੁੱਤੀ ਯੋਗਦਾਨ ਅਤੇ ਆਪ ਦੀ ਹਜ਼ੂਰੀ ਵਿਚ ਹੋਏ ਨਵਨਿਰਮਾਣ ਅਤੇ ਸਾਧ ਸੰਗਤ ਨੂੰ ਭਜਨ ਬਾਣੀ ਨਾਲ ਜੋੜੀ ਰੱਖਣ ਲਈ ਪਾਠ, ਵਰਨੀਆਂ, ਹੋਮ ਆਦਿਕ ਉਪਰਾਲਿਆਂ ਦਾ ਸਨਖਤਰਵੀ ਜੀ ਨੇ ਸਟੀਕ ਵਰਣਨ ਕੀਤਾ ਹੈ। ਇਹੋ ਇਹਨਾਂ ਦੀ ਰਚਨਾ ਦੀ ਅਮੀਰੀ ਹੈ। ਉਨ੍ਹਾਂ ਦੀ ਵਾਰਤਕ ਕੇਂਦਰੀ ਪੰਜਾਬੀ ਹੈ। ਕਿਤੇ ਕਿਤੇ ਮੁਹਾਵਰੇਦਾਰ ਸ਼ੈਲੀ ਦਾ ਪ੍ਰਯੋਗ ਵੀ ਕੀਤਾ ਹੈ। ਭਾਸ਼ਾ ਸਰਲ ਤੇ ਸਰਸ ਹੈ। ਛੋਟੇ ਛੋਟੇ ਹੈਡਿੰਗ ਦੇ ਕੇ ਵਾਰਤਾ ਨੂੰ ਰੌਚਕ ਬਣਾਇਆ ਹੈ। ਕਿਤੇ ਵੀ ਉਹ ਸ਼ਬਦ ਨਹੀਂ ਵਰਤੇ ਜਿਹਨਾਂ ਨੂੰ ਸਮਝਣ ਲਈ ਪਾਠਕ ਸਰੋਤੇ ਨੂੰ ਦਿਮਾਗ਼ 'ਤੇ ਬੋਝ ਪਾਉਣਾ ਪਵੇ। ਇਕ ਪਹਿਰਾ ਦੇ ਕੇ ਅਸੀਂ ਵਾਰਤਕ ਦੀ ਚਰਚਾ ਸਮੇਟਦੇ ਹਾਂ–

"ਸਤਿਗੁਰੂ ਜਗਜੀਤ ਸਿੰਘ ਜੀ ਦਾ ਪਾਲਣ ਪੋਸ਼ਣ

ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਵਰਿਸ਼ ਸ਼ੁਰੂ ਵਿਚ ਪੂਜਯ ਮਾਤਾ ਜਿਉਣ ਕੌਰ ਜੀ ਅਤੇ ਮਾਤਾ ਫਤੇਹ ਕੌਰ ਜੀ ਤੋਂ ਇਲਾਵਾ ਇਹਨਾਂ ਦੀ ਨਾਨੀ ਮਾਤਾ ਰਾਮ ਕੌਰ (ਅੰਬੋ ਜੀ) ਦੀ ਦੇਖ ਰੇਖ ਹੇਠ ਹੁੰਦੀ ਰਹੀ। ਫਿਰ ਕਰੀਬ ੪ ਸਾਲਾਂ ਤੋਂ ਬਾਅਦ ਇਹਨਾਂ ਦਾ ਜੀਵਨ ਗੌਰਵਮਈ ਤੇ ਅਲੌਕਿਕ ਬਨਾਉਣ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਵਾਸਤੇ ਧਾਰਮਿਕ ਵਿਦਿਆ, ਉੱਚ ਇਖ਼ਲਾਕੀ ਤੇ ਸੰਗੀਤਮਈ ਉਸਤਾਦਾਂ ਦਾ ਵਿਸ਼ੇਸ਼ ਪ੍ਰਬੰਧ ਕੀਤਾ ਅਤੇ ਇਨ੍ਹਾਂ ਦੀ ਬਾਲ ਅਵਸਥਾ ਤੇ ਸੇਵਾ ਸੰਭਾਲ ਦੀ ਸੇਵਾ ਉਸ ਵਕਤ ਗੁਰਦੁਆਰੇ ਦੇ ਖ਼ਾਸ ਪ੍ਰਬੰਧਕ ਸੰਤ ਗੁਰਮੁਖ ਸਿੰਘ 'ਝੱਬਰ' ਦੇ ਜ਼ਿੰਮੇ ਲਾਈ।"[9]

ਸਨਖਤ੍ਰਵੀ ਜੀ ਨੇ ਪੁਰਾਣੇ ਗ੍ਰੰਥਾਂ ਦਾ ਵਿਸ਼ਾਲ ਅਧਿਐਨ ਕੀਤਾ ਹੈ। ਇਸ ਲਈ ਉਹਨਾਂ ਦੀ ਕੁਝ ਕਾਵਿ ਰਚਨਾ ਬ੍ਰਿਜ ਭਾਸ਼ਾ ਵਿਚ ਵੀ ਮਿਲਦੀ ਹੈ। ਉਹ ਆਪਣੇ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਨਚਰਯਾ ਦਾ ਵਰਣਨ ਕਰਕੇ ਹੇਠਲੇ ਸ੍ਵੈਯੇ ਵਿਚ ਉਹਨਾਂ ਨੂੰ ਇਸ ਤਰ੍ਹਾਂ ਯਾਦ ਕਰਦੇ ਹਨ–

"ਨਹਿ ਆਲਸ ਹੈ ਜਿਨਕੇ ਤਨ ਮੈਂ,
ਹਰ ਪ੍ਰਾਤ ਸਮੇਂ ਉਠ ਸੰਗਤ ਆਵੈ।
ਕਰ ਸੌਚ 'ਸ਼ਨਾਨ ਹੁਇ ਇਕ ਬ੍ਰਿਤੀ,
ਤਹਿ ਸਿਮਰਨ ਧਿਆਨ ਵਿਖੇ ਰੁਚਿ ਲਾਵੈ।
ਪੁਨਃ ਲੈਕਰ ਤਾਊਸ ਔ ਦਿਲਰੁਬਾ,
ਰਲ ਰੀਤ ਸੰਗੀਤ ਕੇ ਰਾਗ ਆਲਾਵੈ।
ਮਾਨੋ ਗਣ ਗੰਧ੍ਰਵ ਮਿਲਕੇ,
ਕਰਕੇ ਗੁਰੂ ਦਰਸ਼ਨ ਕੋ ਬਿਸਮਾਵੈ।"[10]

ਪ੍ਰਸਿੱਧ ਨਾਮਧਾਰੀ ਜਥੇਦਾਰ ਅਤਰ ਸਿੰਘ ਦੇ ਅਕਾਲ ਚਲਾਣੇ ਤੇ ਸਨਖਤਰਾ ਜੀ ਦੀ ਕਵਿਤਾ "ਅਤਰ ਉਡਿਆ ਭਰੇ ਦੀਵਾਨ ਵਿਚੋਂ" ਅਤੇ ਸ੍.

ਆਤਮਾ ਸਿੰਘ ਐਮ.ਪੀ. ਰਾਵਲਪਿੰਡੀ ਵਾਲਿਆਂ ਦੇ ਅਕਾਲ ਚਲਾਣੇ ਸਮੇਂ ਲਿਖੀ ਕਵਿਤਾ 'ਟੁੱਟਾ ਆਤਮਾ ਜਗਤ ਦੇ ਹਾਰ ਵਿਚੋਂ' ਬਹੁਤ ਪ੍ਰਸਿੱਧ ਹੋਈਆਂ। ਇਸੇ ਤਰ੍ਹਾਂ ਹੀ ਪ੍ਰਸਿੱਧੀ ਦੀਆਂ ਬੁਲੰਦੀਆਂ ਨੂੰ ਛੋਹਣ ਵਾਲੀ ਉਹਨਾਂ ਦੀ ਹੇਠਲੀ ਕਵਿਤਾ ਵੇਖੀ ਜਾ ਸਕਦੀ ਹੈ -

"ਕਿਤੇ ਲਾਅ ਕਾਲਜ, ਇੰਡਸਟਰੀ ਦਾ ਕਿਸੇ ਥਾਂ ਤੇ ਬਣਿਆ ਹੈ ਵੱਡਾ ਕਾਲਜ ਕਿਤੇ ਸਾਇੰਸਦਾਨੀ ਦਾ।

ਸੁਧਾਰਕ, ਪ੍ਰਭਾਕਰ, ਰਤਨਾਕਰ ਦਾ ਕਿਸੇ ਥਾਂ ਤੇ
ਕਾਇਮ ਹੈ ਕਾਲਜ, ਕਿਤੇ ਵਿਦਿਆ ਲੁਕਮਾਨੀ ਦਾ।
ਕਿਤੇ ਬੁੱਧੀ ਵਾਨੀ, ਵਿਦਵਾਨੀ ਦੀ ਪੜ੍ਹਾਈ ਹੋਵੇ,
ਦਿਸ ਰਹਿਆ ਕਿਧਰੇ ਹੈ, ਕਾਲਜ ਗਿਆਨੀ ਦਾ।
ਇਮਾਰਤੋਂ ਬਗ਼ੈਰ, ਪਰ ਗ਼ੈਰਤ ਪੜ੍ਹਾਉਣ ਵਾਲਾ,
ਕੂਕਿਆਂ ਦਾ ਰੱਕੜ ਹੈ ਕਾਲਜ ਕੁਰਬਾਨੀ ਦਾ।"[11]

ਇਉਂ ਅਸੀਂ ਵੇਖਦੇ ਹਾਂ ਕਿ ਸਾਧਾਰਨ ਕਿਰਤੀ ਪਰਿਵਾਰ ਵਿਚ ਜਨਮ ਲੈ ਕੇ, ਆਪਣੀ ਮਿਹਨਤ, ਲਗਨ ਅਤੇ ਦ੍ਰਿੜ ਇੱਛਾ ਸ਼ਕਤੀ ਦੇ ਬਲ ਨਾਲ, ਸੰਤ ਆਤਮਾ ਸਿੰਘ ਸਨਖਤਰਵੀ ਨਾਮਧਾਰੀਆਂ ਦੇ ਕੁਝ ਉਂਗਲਾਂ 'ਤੇ ਗਿਣੇ ਜਾਣ ਵਾਲੇ ਸਾਹਿਤਕਾਰਾਂ ਵਿਚ ਸ਼ਾਮਲ ਹੋ ਗਏ ਹਨ। ਉਹਨਾਂ ਦੀ ਕਵਿਤਾ ਅਤੇ ਵਾਰਤਕ, ਕਹਾਣੀ ਜਾਂ ਕੋਈ ਹੋਰ ਵਿਸ਼ਾ ਗੁਰੂ-ਭਗਤੀ, ਗੁਰੂ-ਸ਼ਰਧਾ ਅਤੇ ਗੁਰੂ-ਜੱਸ ਨਾਲ ਲਬਰੇਜ਼ ਹੈ। ਉਹ ਸਾਧਨ ਵਿਹੀਨ ਹੁੰਦਿਆਂ ਵੀ, ਆਪਣੇ ਪੰਥਕ ਜਜ਼ਬੇ ਦੇ ਅਸਰ ਹੇਠ, ਨੰਗੇ ਧੜ ਲੜਨ ਵਾਲਾ ਕਲਮਕਾਰ ਹੋ ਨਿੱਬੜਿਆ। ਉਸ ਦੀ ਰਚਨਾ ਵਿਚੋਂ ਸਮਕਾਲੀ ਨਾਮਧਾਰੀ ਭਾਈਚਾਰੇ ਦੇ ਸਦਗੁਣਾਂ ਦੇ ਦਰਸ਼ਨ ਹੁੰਦੇ ਹਨ। ਉਸਨੇ ਅਭਾਵ ਗ੍ਰਸਤ ਹੁੰਦਿਆਂ ਵੀ ਰਚਨਾ ਦੀ ਅਮੀਰੀ ਹੰਢਾਈ ਹੈ। ਇਹੋ ਉਸਦਾ ਹਾਸਿਲ ਹੈ। ਉਸ ਦਾ ਨਾਂ ਨਾਮਧਾਰੀਆਂ ਦੇ ਸਾਹਿਤਕ ਸੰਸਾਰ ਵਿਚ ਅਦਬ ਨਾਲ ਲਿਆ ਜਾਏਗਾ।

ਫੁੱਟ ਨੋਟ:

1. 'ਸਤਿਜੁਗ', ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ, ਨਵੀਂ ਦਿੱਲੀ ੨੦੦੩ ਈ., ਸਫ਼ਾ ੯੪
2. ਸ੍ਰੀ ਨਾਨਕ ਰਾਜ, ਆਤਮਾ ਸਿੰਘ 'ਸਨਖਤਰਵੀ', ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ੧੯੯੭ ਈ., ਸਫ਼ਾ ੨੮
3. ਉਪਰੋਕਤ, ਸਫ਼ਾ ੫੭
4. ਉਪਰੋਕਤ, ਸਫ਼ਾ ੨੧੦
5. ਉਪਰੋਕਤ, ਸਫ਼ਾ ੨੩੦
6. ਉਪਰੋਕਤ, ਸਫ਼ਾ ੨੩੨
7. ਉਪਰੋਕਤ, ਸਫ਼ਾ ੨੪੯
8. ਉਪਰੋਕਤ, ਸਫ਼ਾ ੨੬੩
9. ਉਪਰੋਕਤ, ਸਫ਼ਾ ੩੩੩
10. ਉਪਰੋਕਤ, ਸਫ਼ਾ ੩੩੦-੩੧
11. 'ਸਤਿਜੁਗ' ਦਾ ਬਸੰਤ ਅੰਕ - ੨੦੧੪ ਬਿਕ੍ਰਮੀ - ਸ੍ਰੀ ਜੀਵਨ ਨਗਰ, ਅੰਤਿਮ ਸਫ਼ਾ।

## 'ਬੀਤੇ ਦੀਆਂ ਪੈੜਾਂ' ਦਾ ਗਵਾਹ - ਪ੍ਰੀਤਮ ਸਿੰਘ ਕਵੀ

ਇਹ ਇਕ ਅਚੰਭੇ ਵਾਲੀ ਗੱਲ ਹੈ ਕਿ ਪ੍ਰੀਤਮ ਸਿੰਘ ਕਵੀ ਨਾਂ ਦੇ ਸੱਜਣ ਨੇ ਪੰਜਾਬੀ ਵਾਰਤਕ ਵਿਚ ਇਸ ਤਰ੍ਹਾਂ ਆਪਣੀਆਂ ਪੈੜਾਂ ਛੱਡੀਆਂ ਹਨ ਕਿ ਉਹ ਵੀਹਵੀਂ ਸਦੀ ਦੇ ਕੁਝ ਗਿਣੇ ਚੁਣੇ ਵਾਰਤਕਕਾਰਾਂ ਵਿਚ ਆਪਣਾ ਸਥਾਨ ਸੁਨਿਸ਼ਚਿਤ ਕਰਵਾ ਚੁੱਕਾ ਹੈ। ਵੀਹਵੀਂ ਸਦੀ ਵਿਚ ਹੀ ਆਧੁਨਿਕ ਪੰਜਾਬੀ ਵਾਰਤਕ ਦਾ ਮੂੰਹ-ਮੱਥਾ ਨਿੱਖਰਦਾ ਹੈ ਕਿਉਂਕਿ ਇਸੇ ਸਦੀ ਵਿਚ ਹੀ ਪੰਜਾਬੀ ਭਾਈਚਾਰਾ ਗਿਆਨ-ਵਿਗਿਆਨ, ਖੋਜਾਂ-ਕਾਢਾਂ ਅਤੇ ਨਵੀਆਂ ਲੱਭਤਾਂ ਦੇ ਰੂ-ਬ-ਰੂ ਹੁੰਦਾ ਹੈ ਜਿਹੜੀਆਂ ਆਧੁਨਿਕ ਵਾਰਤਕ ਦੀਆਂ ਪੂਰਵ ਵਰਤੀ ਲੋੜਾਂ ਸਨ। ਦੇਸ਼ ਵਿਚ, ਪੰਜਾਬ ਵਿਚ ਅਤੇ ਵਿਸ਼ਵ ਸਤਰ ਤੇ ਵਾਪਰਨ ਵਾਲੀਆਂ ਸਮਾਜੀ ਸਿਆਸੀ ਤੇ ਆਰਥਿਕ ਘਟਨਾਵਾਂ ਨੇ ਵੀ ਮੁਕਾਬਲਤਨ ਸ਼ਾਂਤ ਪੰਜਾਬੀ ਜਨ ਜੀਵਨ ਵਿਚ ਵੀ ਇਕ ਹਿਲਜੁਲ ਪੈਦਾ ਕਰ ਦਿੱਤੀ ਸੀ। ਇਹਨਾਂ ਵਿਚਾਰ ਤਰੰਗਾਂ ਨੂੰ ਪਕੜਨ ਵਾਸਤੇ ਕਲਮਾਂ ਦੀ ਨੋਕ 'ਤੇ ਨੱਚਣ ਵਾਲੇ ਅੱਖਰਾਂ ਨੇ ਖੌਰੂ ਪਾਉਣਾ ਸ਼ੁਰੂ ਕਰ ਦਿਤਾ ਸੀ। ਅਤੀਤ ਵੱਲ ਵਾਪਸੀ ਦੇ ਨਾਹਰੇ ਹੇਠ ਸਮਕਾਲੀ ਸਮੱਸਿਆਵਾਂ ਨਾਲ ਦਸਤਪੰਜਾ ਨਹੀਂ ਲਿਆ ਜਾ ਸਕਦਾ ਸੀ। ਬਸਤੀਵਾਦੀ ਲੁੱਟ ਖਸੁੱਟ ਦੇ ਵਿਰੁੱਧ ਸਾਰੇ ਮਹਾਂਦੀਪਾਂ ਵਿਚੋਂ ਆਉਂਦੀਆਂ ਆਜ਼ਾਦੀ ਦੀਆਂ ਰੁਮਕਦੀਆਂ ਪੌਣਾਂ ਨੇ ਪੰਜਾਬੀ ਦਿਲ ਦਿਮਾਗ ਨੂੰ ਵੀ ਝੰਜੋੜ ਦਿਤਾ ਸੀ। ਕੁਝ ਮੰਤਰ ਜਾਂ ਟੋਟਕੇ ਸੂਤਰਬੱਧ ਕਰਨ ਵਿਚ, ਮਿਲਦੇ ਤੁਕਾਂਤ ਵਾਲੀ ਕਵਿਤਾ ਸਹਾਈ ਹੋ ਸਕਦੀ ਸੀ, ਪਰ ਜ਼ਿੰਦਗੀ ਦੇ ਵਿਸ਼ਾਲ ਜਗਤ ਵਿਚ ਉਤਰ ਕੇ ਵਾਰਤਕ ਦੀ ਹੀ ਬਾਂਹ ਫੜਨੀ ਪੈਣੀ ਸੀ। ੧੯੧੭ ਦੀ ਮਹਾਨ ਅਕਤੂਬਰ ਸਮਾਜਵਾਦੀ ਕ੍ਰਾਂਤੀ ਦਾ ਅਸਰ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੇ ਸੁਤੰਤਰਤਾ ਸੰਗਰਾਮ 'ਤੇ ਵੀ ਇਸ ਕਦਰ ਪਿਆ ਕਿ ਜਨ ਲਾਮਬੰਦੀ ਵਿਚ ਵੀ ਵਾਧਾ ਹੋਇਆ ਅਤੇ ਆਜ਼ਾਦੀ ਲਈ ਚੱਲਣ ਵਾਲੀਆਂ ਲਹਿਰਾਂ ਦੀ ਗਿਣਤੀ ਵੀ ਵਧ ਗਈ ਅਤੇ ਇਕ ਲਹਿਰ ਦੂਸਰੀ ਲਹਿਰ ਨੂੰ ਜਨਮ ਦੇਣ ਜਾਂ ਪ੍ਰਚੰਡ ਕਰਨ ਦਾ ਕਾਰਨ ਵੀ ਬਣਦੀ ਰਹੀ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸ਼ੁਰੂ ਕੀਤੀ ਗਈ ਕੂਕਾ-ਲਹਿਰ, ਦਮਨ ਚੱਕਰ ਵਿਚੋਂ ਗੁਜ਼ਰਦੀ ਹੋਈ, ਜੋ ਅੰਗਰੇਜ਼ ਸਰਕਾਰ ਉਸ ਵਿਰੁੱਧ ਬੇਕਿਰਕ ਹੋ ਕੇ ਚਲਾ ਰਹੀ ਸੀ, ਦੲੇ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਕੌਮੀ ਮੁਕਤੀ ਅੰਦੋਲਨ ਦੀ, ਚੌਗਿਰਦੇ ਨਾਲ ਵਡੇਰੀ ਸਾਂਝ ਪਾਉਣ ਲਈ ੧੯੨੦ ਈ. ਵਿਚ ਨਾਮਧਾਰੀ ਦਰਬਾਰ ਦੇ ਮੁੱਖ ਬੁਲਾਰੇ ਦੇ ਤੌਰ 'ਤੇ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਵਿਚ ਹਫ਼ਤਾਵਾਰ ਅਖ਼ਬਾਰ 'ਸਤਿਜੁਗ' ਸ਼ੁਰੂ ਕਰਵਾ ਦਿਤਾ। ਜ਼ਾਹਿਰ ਹੈ ਕਿ ਇਸ ਅਖ਼ਬਾਰ ਲਈ ਲਿਖਣ ਤੇ ਇਸਨੂੰ ਸੰਪਾਦਿਤ ਕਰਨ ਵਾਲੇ ਸੱਜਣ ਵੀ ਨਾਮਧਾਰੀ ਭਾਈਚਾਰੇ ਵਿਚੋਂ ਹੀ ਆਉਣੇ ਸਨ, ਇਕ ਦੋ ਅਪਵਾਦਾਂ ਨੂੰ ਛੱਡ ਕੇ। ਆਪਣੇ ਕੁਰਬਾਨੀਆਂ ਭਰੇ ਅਤੀਤ ਪ੍ਰਤੀ ਮਾਣ ਅਤੇ ਸਮਤਾ ਮੂਲਕ ਭਾਈਚਾਰੇ ਦੀ ਸਥਾਪਨਾ ਦੀ ਭਵਿੱਖਮਈ ਆਸ ਲੈ ਕੇ, ਸਤਿਜੁਗ ਆਪਣੇ ਵਰਤਮਾਨ ਦੇ ਸਨਮੁੱਖ ਹੋਇਆ। ਕੌਮ ਪ੍ਰਸਤੀ ਅਤੇ ਦੇਸ਼ ਭਗਤੀ ਦੇ ਇਸ ਸਾਗਰ ਮੰਥਨ ਵਿਚੋਂ ਜੋ ਹੀਰੇ ਮੋਤੀ ਹੱਥ ਆਏ ਪ੍ਰੀਤਮ ਸਿੰਘ ਕਵੀ ਉਹਨਾਂ ਵਿਚੋਂ ਇਕ ਸੀ। ਸ਼ਬਦਾਂ ਨਾਲ ਅਠਖੇਲੀਆਂ ਕਰਨ ਵਾਲੇ ਮਸਤਾਨਾ ਲੇਖਕ, ਸੰਤ ਇੰਦਰ ਸਿੰਘ ਚੱਕਰਵਰਤੀ ਤੋਂ ਬਾਅਦ, ਪਾਠਕਾਂ ਦੇ ਚੇਤਿਆਂ ਵਿਚ ਸਦਾ ਵੱਸਣ ਵਾਲਾ, ਸਤਿਜੁਗ ਦਾ ਦੂਜਾ ਸੰਪਾਦਕ, ਪ੍ਰੀਤਮ ਸਿੰਘ ਕਵੀ ਹੋ ਨਿੱਬੜਿਆ।

ਪ੍ਰੀਤਮ ਸਿੰਘ ਕਵੀ ਦਾ ਜਨਮ ੧੯੧੦ ਈ. ਵਿਚ ਪਿਤਾ ਸੰਤ ਫੂਲਾ ਸਿੰਘ ਅਤੇ ਮਾਤਾ ਦਿਆਲ ਕੌਰ ਦੇ ਕਿਸਾਨ ਪਰਿਵਾਰ ਵਿਚ, ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਦੇ ਪਿੰਡ ਡੱਫਰਕੇ ਵਿਖੇ ਹੋਇਆ। ਇਹ ਪਿੰਡ ਸ਼ੇਰ ਸਿੰਘ ਅਤੇ ਚੇਤ ਸਿੰਘ ਦੋ ਮਸਤ ਕੂਕੇ ਭਰਾਵਾਂ ਸਦਕਾ, ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਵਿਚ ਵਾਹਵਾ ਚਰਚਿਤ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਪ੍ਰਚਾਰ ਦੌਰੇ ਸਮੇਂ ਜਦੋਂ ਇਸ ਪਿੰਡ ਵਿਚ ਭਾਈ ਸ਼ੇਰ ਸਿੰਘ ਦੇ ਘਰ ਚਰਨ ਪਾਏ ਸਨ ਤਾਂ ਉਸ ਨੇ ਹਜ਼ੂਰ ਦੇ ਬੈਠਣ ਵਾਲੀ ਜਗ੍ਹਾ ਨੂੰ ਸਦੀਵੀ ਯਾਦ ਬਨਾਉਣ ਲਈ, ਆਪਣੇ ਵਿਹੜੇ ਦੇ ਉਸ ਹਿੱਸੇ ਵਿਚ ਸੰਤ ਖਾਲਸੇ ਦਾ ਸਫ਼ੈਦ ਸਤਿਜੁਗੀ ਨਿਸ਼ਾਨ ਝੁਲਾ ਦਿਤਾ ਸੀ। ਕਵੀ ਜੀ ਦਾ ਬਚਪਨ ਇਸੇ ਨਗਰ ਵਿਚ ਬਤੀਤ ਹੋਇਆ। ਮਾਤਾ ਪਿਤਾ ਦੋਵੇਂ ਗੁਰੂ ਸੇਵੀ ਸਨ ਉਹ ਉਹਨਾਂ ਨੂੰ ਨਾਮਧਾਰੀ ਸੰਗਤ ਦੁਆਰਾ ਮਨਾਏ ਜਾਣ ਵਾਲੇ ਹੋਲੇ ਮੇਲਿਆਂ ਵਿਚ ਪਰਿਵਾਰ ਦੇ ਬਾਕੀ ਜੀਆਂ ਸਮੇਤ ਲੈ ਜਾਂਦੇ। ਫਿਰ ਉੱਨੀ ਸੌ ਤੀਹਵਿਆਂ ਦੇ ਅਰੰਭ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਚ ਇਕ ਨਾਮਧਾਰੀ ਵਿਦਿਆਲਾ ਖੋਹਲ ਦਿੱਤਾ ਗਿਆ ਜਿੱਥੇ ਆਪ ਦੇ ਦੋਵੇਂ ਸਾਹਿਬਜ਼ਾਦੇ (ਵਰਤਮਾਨ ਸਤਿਗੁਰੂ) ਜਗਜੀਤ ਸਿੰਘ (ਤਦੋਂਕੇ ਬਿਅੰਤ ਜੀ) ਅਤੇ (ਮਹਾਰਾਜ) ਬੀਰ ਸਿੰਘ (ਤਦੋਂਕੇ ਬੱਲੋ ਜੀ) ਵੀ ਹੋਰਨਾਂ ਬੱਚਿਆਂ ਨਾਲ ਹਿੰਦੀ, ਪੰਜਾਬੀ, ਅੰਗਰੇਜ਼ੀ ਅਤੇ ਸੰਸਕ੍ਰਿਤ ਦੀ ਵਿਦਿਆ ਗ੍ਰਹਿਣ ਕਰਦੇ। ਪ੍ਰੀਤਮ ਸਿੰਘ ਕਵੀ ਵੀ ਇਸ ਵਿਦਿਆਲੇ ਦੇ ਬਾਰਾਂ ਸਾਲਾ ਕੋਰਸ ਵਿਚ ਆ ਦਾਖ਼ਲ ਹੋਇਆ ਜਿੱਥੇ ਉਸਦੇ ਦੋ ਹੋਰ ਸਹਿਪਾਠੀ

ਪ੍ਰੀਤਮ ਸਿੰਘ ਪੰਛੀ ਅਤੇ ਰਜਿੰਦਰ ਸਿੰਘ ਗੁਰੂਸਰ, ਉਸ ਜਿਉਂ ਭਾਵੀ ਪੰਜਾਬੀ ਲੇਖਕ ਬਣਨ ਦੇ ਚਿੰਨ੍ਹ ਪ੍ਰਗਟ ਕਰ ਰਹੇ ਸਨ। ਇਸ ਵਿਦਿਆਲੇ ਵਿਚ ਰਹਿੰਦਿਆਂ ਹੀ ਇਹਨਾਂ ਸੱਜਣਾਂ ਨੇ ਪੰਜਾਬੀ ਦਾ ਇਕ ਹੱਥਲਿਖਤ ਪਰਚਾ "ਪਿਆਰਾ" ਕੱਢਣਾ ਸ਼ੁਰੂ ਕੀਤਾ ਕਿਉਂਕਿ ਮਨੁੱਖੀ ਸੁਭਾਅ ਦੇ ਗਹਿਰੇ ਪਾਰਖੂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਇਹਨਾਂ ਬੱਚਿਆਂ ਦੀ ਛੁਪੀ ਲੇਖਕੀ ਪ੍ਰਤਿਭਾ ਨੂੰ ਤਾੜ ਕੇ, ਇਹਨਾਂ ਨੂੰ ਲਿਖਣ ਸਮੱਗਰੀ ਮੁਹੱਈਆ ਕਰਵਾ ਦਿਤੀ ਸੀ।

ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀ ਅੱਖਰ ਗਿਆਨ ਦੇ ਨਾਲ ਨਾਲ ਤਕਨੀਕੀ ਗੁਣ ਵੀ ਸਿੱਖਦੇ ਸਨ। ਖੱਡੀਆਂ ਤੇ ਕੱਪੜਾ ਬੁਨਣ ਤੋਂ ਇਲਾਵਾ ਹੋਰ ਦਸਤਕਾਰੀਆਂ ਵੀ ਸਿਖਾਈਆਂ ਜਾਂਦੀਆਂ ਸਨ। "ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਵੀ ਭੈਣੀ ਸਾਹਿਬ ਵਿਚੋਂ ਛਪਣ ਵਾਲੇ ਪਰਚੇ 'ਸਤਿਜੁਗ' ਲਈ ਅੱਖਰ ਜੋੜਨ ਦਾ ਕੰਮ, ਕੰਪੋਜ਼ੀਟਰੀ ਕਰਦੇ ਕਰਦੇ, ਪਰੂਫ ਪੜ੍ਹਦੇ ਪੜ੍ਹਦੇ ਇਹ ਵਿਦਿਆਰਥੀ ਇਸ ਪਰਚੇ ਲਈ ਲਿਖਣ ਵੀ ਲੱਗ ਪਏ। ੧੯੯੮ ਬਿਕ੍ਰਮੀ ਮੁਤਾਬਿਕ ੧੯੪੧ ਈ. ਦੇ 'ਸਤਿਜੁਗ' ਦੇ ਸੰਤ ਅੰਕ ਵਿਚ ਸਾਨੂੰ "ਸ਼ੇਰ ਸਿੰਘ ਡੱਫਰਕਾ" ਅਤੇ "ਗੁਰੂ ਕੀਆਂ ਕਾਰਾਂ" ਨਾਮੀ ਦੋ ਲੇਖ ਪ੍ਰੀਤਮ ਸਿੰਘ ਕਵੀ ਦੇ ਨਾਂ ਹੇਠ ਛਪੇ ਹੋਏ ਮਿਲਦੇ ਹਨ। ਲੇਖ ਗੁਰੂ ਕੀਆਂ ਕਾਰਾਂ ਵਿਚ ਲਾਹੌਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਉਹਨਾਂ ਨਾਮਧਾਰੀ ਮਸਤਾਨਿਆਂ, ਸੰਤ ਗੰਡਾ ਸਿੰਘ ਇੱਬਣ ਵਾਲਾ, ਵਸਾਵਾ ਸਿੰਘ ਜੀਆ ਬੱਗਾ ਅਤੇ ਜੈਮਲ ਸਿੰਘ ਮਾਂਗਾ ਦੇ ਪ੍ਰਸੰਗ ਬਿਆਨ ਕੀਤੇ ਗਏ ਹਨ ਜਿਹਨਾਂ ਵਿਚ ੧੮੭੨ ਈ. ਤੋਂ ਬਾਅਦ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਕੀ ਕਾਰ ਪ੍ਰਗਟ ਹੁੰਦੀ ਸੀ। ਇਹਨਾਂ ਮਸਤਾਂ ਵਿਚ ਸਤਿਗੁਰੂ ਰਾਮ ਸਿੰਘ ਤੇ ਕਿੰਨੀ ਅਗਾਧ ਸ਼ਰਧਾ ਸੀ ਉਸ ਦਾ ਝਲਕਾਰਾ ਬਾਬਾ ਜੈਮਲ ਸਿੰਘ ਦੇ ਲੇਖਕ ਨੂੰ ਸੰਬੋਧਿਤ ਕੀਤੇ ਇਹਨਾਂ ਸ਼ਬਦਾਂ ਤੋਂ ਮਿਲਦਾ ਹੈ:

"ਕਾਕਾ, ਇਹ ਸਭ ਕੁਝ, ਜੋ ਕੁਝ ਹੋ ਰਿਹਾ ਹੈ, ਸਤਿਗੁਰੂ ਰਾਮ ਸਿੰਘ ਕਰ ਰਿਹਾ ਹੈ, ਜੋ ਕੁਝ ਹੋ ਚੁੱਕਾ ਹੈ, ਸਤਿਗੁਰੂ ਰਾਮ ਸਿੰਘ ਕੀਤਾ ਸੀ ਤੇ ਅੱਗੇ ਭੀ ਜੋ ਕੁਝ ਹੋਵੇਗਾ ਸਤਿਗੁਰੂ ਰਾਮ ਸਿੰਘ ਕਰੇਗਾ। ਜਿੱਥੇ ਸਾਡੇ ਇਹ ਬਚਨ ਲਿਖੇਂਗਾ ਉੱਥੇ ਇਹ ਜ਼ਰੂਰ ਹੀ ਲਿਖੀਂ ਕਿ ਸਤਿਗੁਰੂ ਰਾਮ ਸਿੰਘ ਤੋਂ ਬਿਨਾਂ ਦੁਨੀਆਂ ਉੱਤੇ ਕੋਈ ਚੀਜ਼ ਨਹੀਂ।"[1] ਆਪਣੇ ਇਸ਼ਟ ਦੀ ਜ਼ਾਤ ਵਿਚੋਂ ਸਮੁੱਚੀ ਲੋਕਾਈ ਤੇ ਖੁਦਾਈ ਦੇ ਦਰਸ਼ਨ ਕਰਨੇ ਕੋਈ ਕੂਕਿਆਂ ਤੋਂ ਸਿੱਖੇ। ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਜੀਵਨ ਦਰਸ਼ਨ ਵਿਚ ਅਤੁਟ ਭਰੋਸਾ ਪ੍ਰੀਤਮ ਸਿੰਘ ਕਵੀ ਦੇ ਜੀਵਨ ਦਰਸ਼ਨ ਦੀ ਬੁਨਿਆਦ ਹੋ ਨਿੱਬੜਦੀ ਹੈ। ਵਿਸ਼ੇਸ਼ ਕਰ ਕੇ ਕੂਕਾ ਲਹਿਰ ਦਾ ਬਸਤੀਵਾਦ ਅਤੇ ਸਾਮੰਤਵਾਦ ਵਿਰੋਧੀ ਅਤੇ ਹਰ ਤਰ੍ਹਾਂ ਦੇ ਜ਼ੋਰ ਜ਼ੁਲਮ, ਲੁੱਟ-ਖਸੁੱਟ, ਊਚ-ਨੀਚ ਵਿਰੁੱਧ, ਮਨੁੱਖੀ ਪੈਂਤੜੇ ਤੋਂ ਬੰਧਨ ਮੁਕਤ ਹੋਣ ਦੀ ਅਕਾਂਖਿਆ ਤੇ ਹੀ ਕੂਕਾ ਜੀਵਨ ਮੁੱਲ ਵਿਧਾਨ ਕੇਂਦਰਿਤ ਸੀ। ਇਸੇ ਲਈ ਜਦੋਂ ਗਦਰ ਪਾਰਟੀ ਵਾਲੇ ਬਾਬੇ ਸੋਵੀਅਤ ਸੰਘ ਵਿਚੋਂ ਮਾਰਕਸਵਾਦ ਲੈਨਿਨਵਾਦ ਦੀ ਸਿਖਿਆ ਲੈ ਕੇ ਦੇਸ਼ ਪਰਤੇ ਅਤੇ ਇਧਰ ਆ ਕੇ ਕਿਰਤੀ ਕਿਸਾਨਾਂ ਨੂੰ ਇਕ ਜੁੱਟ ਕਰਨ ਲੱਗੇ ਤਾਂ ਕੂਕੇ ਮਸਤਾਨਿਆਂ ਅਤੇ ਨਾਮਧਾਰੀ ਚਿੰਤਕਾਂ ਨੂੰ ਇਸ ਸਾਰੀ ਕਾਰਵਾਈ ਵਿਚੋਂ, ਸਤਿਗੁਰੂ ਰਾਮ ਸਿੰਘ ਜੀ ਦੇ ਮਨੋਰਥਾਂ ਦੀ ਪੂਰਤੀ ਹੁੰਦੀ ਨਜ਼ਰ ਆਉਣ ਲੱਗੀ। ਸ੍ਰ. ਗੁਰਬਖਸ਼ ਸਿੰਘ ਹੋਰਾਂ ਦੀ ਪ੍ਰੀਤ ਲੜੀ, ਰਾਹੁਲ ਸੰਕ੍ਰਤਿਆਨ ਅਤੇ ਹੋਰ ਅੱਗੇ ਵਧੂ ਲੇਖਕਾਂ ਦੀਆਂ ਕਿਰਤਾਂ ਨੇ ਨਵਯੁਵਕ ਪ੍ਰੀਤਮ ਸਿੰਘ ਕਵੀ ਵਿਚ ਭੈਣੀ ਸਾਹਿਬ ਕਿਆਮ ਦੇ ਦੌਰਾਨ ਹੀ ਤਰੱਕੀ ਪਸੰਦ ਵਿਚਾਰਾਂ ਦੀ ਜਾਗ ਲਾ ਦਿਤੀ ਸੀ। ਦੂਜੇ ਵਿਸ਼ਵ ਯੁੱਧ ਦੇ ਮਗਰਲੇ ਅੱਧ ਦਾ ਸਮਾਂ ਕੌਮੀ ਜੀਵਨ ਵਿਚ ਵੀ ਬੜਾ ਹੋਣੀਆਂ ਭਰਪੂਰ ਸਮਾਂ ਸੀ। ਮੰਦਵਾੜੇ ਦੀ ਲਗਾਤਾਰ ਮਾਰ ਝੱਲਣ ਵਾਲੀ ਪੰਜਾਬ ਦੀ ਕਿਸਾਨੀ ਵੀ ਸੀ.ਪੀ.ਆਈ. ਦੇ ਪ੍ਰਭਾਵ ਹੇਠਲੀ ਕਿਸਾਨ ਸਭਾ ਵਿਚ ਸੰਗਠਿਤ ਹੋ ਰਹੀ ਸੀ। ਕਵੀ ਜੀ ਦੇ ਗ੍ਰਹਿ ਜ਼ਿਲ੍ਹਾ ਲਾਹੌਰ ਵਿਚ ਕਿਸਾਨ ਸਭਾ ਏਨੀ ਤਾਕਤਵਰ ਹੋ ਚੁੱਕੀ ਸੀ ਕਿ ਉਸ ਨੇ ਨਾਮਧਾਰੀ ਪ੍ਰਭਾਵ ਵਾਲੇ ਇਕ ਹੋਰ ਪਿੰਡ ਜੀਆ ਬੱਗਾ ਵਿਖੇ, ਵੰਡ ਤੋਂ ਕੁਝ ਵਰ੍ਹੇ ਪਹਿਲਾਂ ਪੰਜਾਬ ਕਿਸਾਨ ਸਭਾ ਦਾ ਸਾਲਾਨਾ ਸਮਾਗਮ ਧੂੰਮ ਧਾਮ ਨਾਲ ਸਫਲਤਾ ਪੂਰਵਕ ਨੇਪਰੇ ਚਾੜ੍ਹਿਆ ਸੀ। ਸੰਨ ੧੯੩੦ ਈ. ਤੋਂ ੧੯੪੨ ਈ. ਤੱਕ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੀ ਪੜ੍ਹਾਈ ਮੁਕੰਮਲ ਕਰਨ ਤੋਂ ਬਾਅਦ ਕਵੀ ਜੀ ਆਪਣੇ ਪਿੰਡ ਡੱਫਰਕੇ ਆ ਗਏ ਅਤੇ ਇਹੋ ਸਮਾਂ ਉਨ੍ਹਾਂ ਦਾ ਭਾਰਤੀ ਕਮਿਊਨਿਸਟ ਪਾਰਟੀ ਦੀ ਐਕਟਿਵ ਮੈਂਬਰੀ ਗ੍ਰਹਿਣ ਕਰਨ ਦਾ ਸਮਾਂ ਹੈ। ਵੈਸੇ ਨਾਮਧਾਰੀ ਪੰਥ ਵਿਚ ਹੁੰਦਿਆਂ ਵੀ ਉਹਨਾਂ ਆਪਣੇ ਹਮਖ਼ਿਆਲੀ ਸੱਜਣਾਂ ਮਿਤਰਾਂ ਨਾਲ ਰਲ ਕੇ ਕੁਝ ਨਵਾਂ ਨਰੋਆ ਕਰਨ ਦਾ ਸੰਕਲਪ ਚਿਤਵਿਆ ਸੀ, ਜੋ ਵੇਲੇ ਦੀਆਂ ਹਕੀਕਤਾਂ ਨਾਲ ਮੇਲ ਖਾਂਦਾ ਨਾ ਹੋਣ ਕਾਰਨ ਅੱਧ ਵਾਟੇ ਹੀ ਦਮ ਤੋੜ ਗਿਆ। ਅਸੀਂ ਆਪਣੀ ਗੱਲ ਸਪਸ਼ਟ ਕਰਨ ਲਈ, ਆਪਣੇ ਤੋਂ ਕੁਝ ਵਡੇਰੀ ਉਮਰ ਵਾਲੇ ਮਿਤਰ ਐਸ.ਐਸ. ਮਨਧੀਰ ਹੋਰਾਂ ਦੀ ਲਿਖਤ ਦਾ ਸਹਾਰਾ ਲਵਾਂਗੇ ਜੋ ਉਹਨਾਂ ਨੇ ਆਪਣੇ ਸਵਰਗੀ ਪਿਤਾ ਅਤੇ 'ਸਤਿਜੁਗ' ਤੇ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਰਹਿ ਚੁੱਕੇ ਸੰਪਾਦਕ ਸੰਤ ਮੰਗਲ ਸਿੰਘ ਜੀ 'ਲਾਇਲਪੁਰੀ' ਦੀਆਂ ਯਾਦਾਂ ਅੰਕਿਤ ਕਰਦਿਆਂ ਲਿਖਿਆ ਹੈ:

"ਇਕ ਹੋਰ ਹੀਲਾ, ਇਕ ਹੋਰ ਹੱਲਾ- ਨਾਮਧਾਰੀ ਸਮਾਜ ਦੇ ਉਤਸ਼ਾਹੀ ਬੁੱਧਵਾਨਾਂ ਵਲ ਪਹੁੰਚ ਕੀਤੀ ਗਈ, ਭਾਵੇਂ ਰਲ ਕੇ ਬੈਠੇ ਵਿਚਾਰਾਂ ਕੀਤੀਆਂ ਤੇ "ਨਾਮਧਾਰੀ ਪ੍ਰੋਗਰੈਸਿਵ ਪਾਰਟੀ" ਹੋਂਦ ਵਿਚ ਆ ਗਈ। ਲਾਇਲਪੁਰੀ ਜੀ ਦੇ

ਸਾਥੀ ਬਣੇ ਪ੍ਰੀਤਮ ਸਿੰਘ ਕਵੀ, ਗੰਗਾ ਸਿੰਘ ਵਾਲੇ ਦੇ ਮੁਖ਼ਤਾਰ ਸਿੰਘ, ਲਾਹੌਰ ਤੋਂ ਬੂਟਾ ਸਿੰਘ ਐਮ.ਏ. ਜੋ ਬਾਅਦ ਵਿਚ ਚੋਟੀ ਦੇ ਕਹਾਣੀਕਾਰ ਵਜੋਂ ਜਾਣੇ ਗਏ, ਗੁਜਰਾਂਵਾਲੇ ਤੋਂ ਗਿਆਨੀ ਸੰਤੋਖ ਸਿੰਘ, ਸੇਵਾ ਸਿੰਘ ਸਚਦੇਵਾ ਤੇ ਗਿਆਨੀ ਹਰਬੰਸ ਸਿੰਘ ਜੋ ਅੱਜ ਕੱਲ੍ਹ ਥਾਈਲੈਂਡ ਵਿਚ ਹਨ, ਨਿਰੰਜਨ ਸਿੰਘ ਜਯੋਤੀ, ਸ਼ੇਖੂਪੁਰੇ ਤੋਂ ਬੁੱਧ ਸਿੰਘ ਲੋਹੇ ਵਾਲਿਆਂ ਦੇ ਸਪੁੱਤਰ ਸ੍ਰ. ਦਰਸ਼ਨ ਸਿੰਘ ਜੀ, ਸ੍ਰ. ਹਰਨਾਮ ਸਿੰਘ ਚਾਹਲ ਪੱਧਰੀ, ਸੰਤ ਸਿੰਘ ਕਾਮੋਕੇ, ਗੁਰਬਖਸ਼ ਸਿੰਘ ਬਰੇਲੀ, ਹਰਬੰਸ ਸਿੰਘ ਪ੍ਰਵਾਨਾ ਆਦਿ। ਸੋਚਣ ਸਮਝਣ ਵਾਲੇ ਬਹੁਤ ਨਾਮਧਾਰੀ ਸਿੱਖਾਂ ਦਾ ਸਾਥ ਲਾਇਲਪੁਰੀ ਜੀ ਨੂੰ ਮਿਲ ਗਿਆ। ਲੱਗਦਾ ਸੀ ਕਿ ਨਾਮਧਾਰੀ ਬੁੱਧ ਵਾਨਾਂ ਵਿਚ ਕੁਝ ਇਹੋ ਜਿਹਾ ਕਰ ਗੁਜ਼ਰਨ ਦੀ ਚਾਹ ਹੈ- ਜਿਸ ਨਾਲ ਨਾਮਧਾਰੀ ਸਮਾਜ ਦੀ ਪਛਾਣ ਦੂਰ ਨੇੜੇ ਦੇਸ ਪਰਦੇਸ ਤਕ ਹੋਣੀ ਚਾਹੀਦੀ ਹੈ।

ਪਰ ਕੁਝ ਮਹੀਨਿਆਂ ਦੀ ਕਸਰਤ ਤੇ ਫਿਰ ਹੁਕਮ ਦੀ ਕਾਰ। ਸਮਰੱਥ ਸਤਿਗੁਰੂ ਦੇ ਹੁਕਮ ਕਾਰਨ ਇਹ ਸੰਸਥਾ ਵੀ ਬੰਦ ਹੋ ਗਈ।"[2]

ਆਪਣੇ ਲੇਖਨੀ ਕਾਰਜ ਦੇ ਕਵੀ ਜੀ ਨੇ ਤਿੰਨ ਨਿਸ਼ਾਨੇ ਮਿਥੇ ਸਨ। ਨਾਮਧਾਰੀ ਸਮਾਜ ਦੇ ਵਰਤਮਾਨ ਸਤਿਗੁਰੂ ਜੀ ਦੀਆਂ ਜੀਵਨ ਕਥਾਵਾਂ ਦੀ ਹਕੀਕਤ ਬਿਆਨੀ ਤਾਂ ਕਿ ਬਾਅਦ ਵਿਚ ਕੂੜ ਕਹਾਣੀਆਂ ਨਾ ਬਣਾਈਆਂ ਜਾਣ। ਵਰਤਮਾਨ ਸਤਿਗੁਰੂ ਜੀ ਦੇ ਜੀਵਨ ਸਮਾਚਾਰ ਜੋ ਆਉਣ ਵਾਲੇ ਸਤਿਗੁਰੂ ਸਾਹਿਬਾਨ ਲਈ ਪ੍ਰੇਰਣਾ ਸਰੋਤ ਹੋਣ। ਆਪਣੇ ਜੀਵਨ ਨੂੰ ਗੁਰੂ ਅਨੁਰੂਪ ਢਾਲਣ ਵਾਲਿਆਂ ਨੂੰ ਗਾਹਣ ਵਿਚ ਗੱਡੇ ਕਾਨੇ ਮਿਲ ਜਾਣ। ਇਉਂ ਕਵੀ ਜੀ ਚਾਹੁੰਦੇ ਸਨ ਕਿ ਇਕ ਲੇਖਕ ਹਮੇਸ਼ਾ ਹੀ ਸਤਿਗੁਰੂ ਜੀ ਦੇ ਹਜ਼ੂਰੀ ਵਿਚ ਰਹਿ ਕੇ ਇਸ ਕਾਰਜ ਨੂੰ ਸਰੰਜਾਮ ਦੇਵੇ। ਕਵੀ ਜੀ ਦੇ ਆਪਣੇ ਸ਼ਬਦਾਂ ਵਿਚ -

"ਪਰ ਇਹ ਗੱਲ ਬਣੀ ਨਾ। ਮੈਂ ਖ਼ੁਦ ਸਤਿਗੁਰੂ ਜੀ ਤੋਂ ਦੂਰ ਚਲਾ ਗਿਆ। ਮੇਰਾ ਜਨ-ਸੇਵਾ ਦਾ ਸ਼ੌਂਕ ਤੇ ਬੁੱਧੀਮਾਨਤਾ ਮੈਨੂੰ ਕਮਿਊਨਿਸਟ ਪਾਰਟੀ ਆਫ਼ ਇੰਡੀਆ ਵਿਚ ਲੈ ਗਏ। ਇਸ ਜਾਣ ਵਿਚ ਵੀ ਮੈਨੂੰ ਆਪਣੇ ਘਰੋਂ ਅਰਥਾਤ ਨਾਮਧਾਰੀਆਂ ਵਿਚੋਂ ਪ੍ਰੇਰਨਾ ਮਿਲੀ। ਇਹ ਤੁਕਾਂ

'ਰਾਮ ਸਿੰਘ ਉਚ ਨੀਚਨ ਡਰੈ।
ਅਵਨੀ ਏਕ ਰਸੌਂਦੀ ਕਰੈ।
ਉਠੈ ਰਾਮ ਸਿੰਘ ਦੂਲੋ।
ਪੁਟਦੇ ਸਭ ਰਾਜਨ ਕੋ ਮੂਲੋ।"[3]

'ਮੈਂ ਜੀਵਨ ਵਿਚ ਵਾਪਰਨ ਵਾਲੀਆਂ ਸਮਝਦਾ ਸਾਂ ਤੇ ਕਮਿਊਨਿਸਟ ਪਾਰਟੀ ਮੈਨੂੰ ਇਨ੍ਹਾਂ ਵਿਚਾਰਾਂ ਨੂੰ ਪਰਣਾਈ ਜਾਪੀ। ੧੯੪੫ ਤੋਂ ੧੯੫੭ ਅਤੇ ੧੯੬੬ ਤੋਂ ੧੯੭੭ ਤੱਕ ਮੈਂ ਪੂਰੀ ਇਮਾਨਦਾਰੀ, ਸੰਜੀਦਗੀ ਅਤੇ ਉਤਸ਼ਾਹੀ ਹਿੰਮਤ ਨਾਲ ਪਾਰਟੀ ਵਿਚ ਕੰਮ ਕੀਤਾ। ਸਾਧਾਰਨ ਪੱਧਰ ਤੋਂ ਲੈ ਕੇ ਹੈੱਡ ਕੁਆਰਟਰ ਤੱਕ ਦੀਆਂ ਜ਼ਿੰਮੇਵਾਰੀਆਂ ਨਿਬਾਹੀਆਂ। ਜ਼ਿੰਮੇ ਲੱਗੇ ਪਾਰਟੀ ਕੋਟਿਆਂ ਨੂੰ ਡਿਉਢਾ-ਦੁੱਗਣਾ ਤੱਕ ਪੂਰਾ ਕੀਤਾ। ਅੰਤਿਮ ਸੇਵਾ ਪਾਰਟੀ ਦੇ ਪ੍ਰੈੱਸ 'ਦੀ ਅਵਾਮੀ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸੋਸਾਇਟੀ ਲਿਮਟਿਡ, ਜਲੰਧਰ" (ਅਵਾਮੀ ਪ੍ਰੈੱਸ) ਵਿਚ ਮੈਨੇਜਰ ਦੇ ਤੌਰ 'ਤੇ ਕੀਤੀ। ਉਸ ਨੂੰ ਬੇਵਿਸ਼ਵਾਸੀ ਦੇ ਮਾਹੌਲ ਵਿਚੋਂ ਕੱਢ ਕੇ ਵਿਸ਼ਵਾਸ ਯੋਗਤਾ ਪ੍ਰਦਾਨ ਕੀਤੀ।

'ਪਰ ਇਸ ਸਾਰੇ ਸਮੇਂ ਵਿਚ ਮੇਰਾ ਨਾਮਧਾਰੀਆਂ ਨਾਲੋਂ ਮੋਹ ਨਹੀਂ ਟੁੱਟ ਸਕਿਆ। ਸਗੋਂ ਮੇਰੇ ਸਾਰੇ ਪ੍ਰੈੱਸ ਨਾਲ ਕੰਮਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਅਬੋਲ ਸਹਾਇਕ ਰਹੇ। ਕੋਈ ਸੰਦੇਹ ਨਹੀਂ ਕਿ ਜੇ ਮੈਨੂੰ ਸਮੇਂ ਸਮੇਂ ਸਤਿਗੁਰੂ ਜੀ ਵਾਲੇ ਪਾਸਿਓਂ ਆਰਥਿਕ ਸਹਾਇਤਾ ਨਾ ਮਿਲੀ ਹੁੰਦੀ ਤਾਂ ਪ੍ਰੈੱਸ ਨੂੰ ਭਰਪੂਰਤਾ ਨਾ ਪ੍ਰਦਾਨ ਕਰ ਸਕਦਾ।'[4]

੧੯੫੭ ਤੋਂ ੧੯੬੬ ਈ. ਤੱਕ ਜਦੋਂ ਕਵੀ ਜੀ ਦਾ ਪਰਿਵਾਰ ਤਾਂ ਪਾਕਿਸਤਾਨ ਬਣਨ ਬਾਅਦ ਪਹਿਲਾਂ ਮਲੋਟ ਤਹਿਸੀਲ ਵਿਚ ਪੰਜਾਵੇ ਅਤੇ ਫਿਰ ਨਵੀਂ ਦਿੱਲੀ ਜਾ ਟਿਕਿਆ, ਉਹ ਲਗਾਤਾਰ ਨੌਂ ਵਰ੍ਹੇ ਸ੍ਰੀ ਜੀਵਨ ਨਗਰ ਵਿਖੇ ਰਹਿ ਕੇ ਨਾਮਧਾਰੀ ਸਪਤਾਹਿਕ ਪਰਚੇ 'ਸਤਿਜੁਗ' ਦੀ ਸੰਪਾਦਨਾ ਕਰਦੇ ਰਹੇ। ਇਹ ਸਮਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਅਤੇ ਯੁਵਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ, ਪ੍ਰਾਰੰਭਿਕ ਔਕੜਾਂ 'ਤੇ ਕਾਬੂ ਪਾਉਣ ਅਤੇ ਉਨ੍ਹਾ ਦੀ ਰੂਹਾਨੀ ਸੱਤਾ ਦੀ ਸਥਾਪਤੀ ਵੱਲ ਵਧ ਰਹੇ ਕਦਮਾਂ ਦਾ ਸਮਾਂ ਸੀ। ਇਸ ਸਮੇਂ ਵਿਚ ਹੀ ਪ੍ਰੀਤਮ ਸਿੰਘ ਕਵੀ, ਜਿਸ ਨੂੰ ਰਾਜ, ਸਮਾਜ ਅਤੇ ਆਲੇ ਦੁਆਲੇ ਵੱਲੋਂ ਪੇਸ਼ ਕੀਤੀ ਵਿਕਟ ਪ੍ਰਸਥਿਤੀ ਦੇ ਸਬੰਧ ਵਿਚ ਹਰ ਹਫ਼ਤੇ ਆਪਣੇ ਅਖ਼ਬਾਰ ਵਿਚ ਸੰਪਾਦਕੀ ਲਿਖਣੀ ਪੈਂਦੀ ਸੀ, ਆਪਣੀ ਵਾਰਤਕ ਰਚਨਾ ਅਤੇ ਸ਼ੈਲੀ ਵਿਚ ਨਿਵੇਕਲੇ ਗੁਣ ਭਰਨ ਦੇ ਸਮਰੱਥ ਹੋਇਆ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਉਸ ਦੀ ਰਚਨਾ, ਸੰਤ ਇੰਦਰ ਸਿੰਘ ਚੱਕਰਵਰਤੀ ਦੇ ਚਮਤਕਾਰੀ ਪ੍ਰਭਾ ਮੰਡਲ ਤੋਂ ਬਾਹਰ ਨਿਕਲ ਕੇ, ਪਰਮ ਮਨੁੱਖ ਦੀ ਖੋਜ ਕਰਨ ਵਾਲੇ ਅਤੇ ਸਾਵੀਂ ਪੱਧਰੀ ਜ਼ਿੰਦਗੀ ਦੀ ਤੋਰ ਸਮਝਾਉਣ ਵਾਲੇ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਅਸਰ ਕਬੂਲਣ ਲੱਗ ਪਈ ਸੀ। ਪ੍ਰੀਤਮ ਸਿੰਘ ਕਵੀ ਦੀ ਨਾ ਸਿਰਫ਼ ਰਚਨਾ ਬਲਕਿ ਉਸ ਦੀ ਸਮੁੱਚੀ ਰਹਿਣੀ ਬਹਿਣੀ ਤੇ ਜੀਵਨ ਜਾਚ ਉਤੇ ਪ੍ਰੀਤ ਲੜੀ ਦਾ ਪ੍ਰਭਾਵ ਪਰਤੱਖ ਨਜ਼ਰ ਆਉਂਦਾ ਸੀ। ਬਸਤਰਾਂ ਦਾ ਪਹਿਰਾਵਾ, ਬਣਨ ਫੱਬਣ, ਬੋਲਚਾਲ, ਸਲੀਕਾ ਅਤੇ ਆਪਣੇ ਆਪ ਨੂੰ ਇਕ ਲੈਅ ਇਕ ਮਟਕ ਨਾਲ

ਪੇਸ਼ ਕਰਨ ਦੀ ਅਦਾਕਾਰੀ ਗੁਰਬਖਸ਼ ਸਿੰਘ ਦੁਆਰਾ ਸੁਝਾਈ ਸੰਸਕ੍ਰਿਤੀ ਦਾ ਹੀ ਇਕ ਪਰਤੌਂ ਸੀ। ਉਂਝ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਸਿੱਖਾਂ ਦੀ ਅੰਦਰੂਨੀ ਦਿੱਖ ਦੇ ਨਾਲ-ਨਾਲ ਬਾਹਰੀ ਦਿੱਖ ਵੀ ਖਿੱਚਵੀਂ ਤੇ ਟੁੰਬਵੀਂ ਹੋਣ ਦੇ ਪਰਚਾਰਕ ਸਨ। ਸ਼ਾਇਦ ਇਹੋ ਕਾਰਨ ਸੀ ਕਿ ਉਸ ਦੇ ਵਿਗਿਆਨਕ ਵਿਚਾਰਾਂ ਨਾਲ ਪੂਰਨ ਸਮਰੂਪਤਾ ਨਾ ਹੁੰਦਿਆਂ ਵੀ ਸ੍ਰੀ ਸਤਿਗੁਰੂ ਜੀ ਗੁਰਬਖਸ਼ ਸਿੰਘ ਹੋਰਾਂ ਦੇ ਵੱਡੇ ਕਦਰਦਾਨ ਸਨ ਅਤੇ ਗੁਰੂ ਪਰਿਵਾਰ ਦੀ 'ਪ੍ਰੀਤਲੜੀ ਪਰਿਵਾਰ' ਨਾਲ ਇਹ ਨੇੜਤਾ ਤੇ ਨਿੱਘ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਬਰਕਰਾਰ ਰੱਖਿਆ ਹੈ।

ਨਾਮਧਾਰੀ ਜਗਤ ਨਾਲ 'ਮੇਰੀ ਮੁੜ-ਮਿਲਣੀ' ਕਵੀ ਜੀ ਨੇ ਇਕ ਲੇਖ ਲਿਖਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਹੀ ਸੀ ਪਰ ੨੦੧੬ ਬਿਕ੍ਰਮੀ ਦੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਅੰਕ ਵਿਚ ਅਕੀਦਤ ਵਜੋਂ ਛਾਪਿਆ ਗਿਆ। ਇਸ ਵਿਚ ਉਹ ੧੫ ਵਰ੍ਹੇ ਬਾਅਦ 'ਨਵੇਂ ਭੈਣੀ ਸਾਹਿਬ' ਜੀਵਨ ਨਗਰ ਆ ਕੇ ਨਾਮਧਾਰੀ ਸੰਗਤ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਉਨ੍ਹਾਂ ਦਿਆਂ ਦੋਹਾਂ ਸਾਹਿਬਜ਼ਾਦਿਆਂ ਦੇ ਦਰਸ਼ਨ ਕਰਦੇ ਹਨ ਅਤੇ ਫਿਰ ਸਤਿਗੁਰੂ ਜੀ ਦੇ ਹੁਕਮ ਅਨੁਸਾਰ 'ਸਤਿਜੁਗ' ਦੀ ਸੰਪਾਦਕੀ ਦੀ ਸੇਵਾ ਸੰਭਾਲ ਲੈਂਦੇ ਹਨ। ਜਜ਼ਬੇ, ਵਲਵਲੇ, ਵਿਸਵਿਸੇ, ਮਿਲਣ ਵਿਛੜਨ ਦੀਆਂ ਕਸਕਾਂ, ਆਪਣੀਆਂ ਨਜ਼ਰਾਂ ਵਿਚ ਸਮਤੋਲ ਰਹਿਣਾ, ਆਪਣੇ ਸੰਸਕਾਰਾਂ ਦੀ ਮਿੱਟੀ ਦੀ ਮਹਿਕ ਦੇ ਦਰਸ਼ਨ ਕਵੀ ਜੀ ਦੀ ਇਸ ਕਾਲਜੀਵੀ ਰਚਨਾ ਵਿਚੋਂ ਹੁੰਦੇ ਹਨ। ਕਵੀ ਜੀ ਆਪਣੇ ਅਵਚੇਤਨ ਵਿਚ ਨਿਹਾਰਦੇ ਹਨ ਕਿ ਇਨ੍ਹਾਂ ੧੫ ਕੁ ਸਾਲਾਂ ਵਿਚ ਜਦੋਂ ਦੇ ਉਨ੍ਹਾਂ ਦੇ ਦਰਸ਼ਨ ਨਹੀਂ ਹੋਏ, ਸਤਿਗੁਰੂ ਪ੍ਰਤਾਪ ਸਿੰਘ ਜੀ ਕਿੰਨੇ ਕੁ ਬਿਰਧ ਹੋ ਗਏ ਹੋਣਗੇ। ਫਗਵਾੜੇ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੀ ਵਰਕਸ਼ਾਪ ਵਿਚ ਸਤਿਗੁਰੂ ਜੀ ਦੀ ਇਕ ਫੋਟੋ ਤੱਕਣ ਬਾਅਦ ਉਸ ਵਿਚਲੇ ਨੇਤਰਾਂ ਨੇ ਲੋਹੜੇ ਦੀ ਧੂਹ ਪਾਈ ਤੇ ਕਵੀ ਜੀ ਮਰਨ ਤੋਂ ਪਹਿਲਾਂ ਇਕ ਵਾਰ ਆਪਣੇ ਪਿਆਰੇ ਨੂੰ ਮਿਲਣ ਲਈ ਬਿਹਬਲ ਰਹਿਣ ਲੱਗੇ। ਤੇ ਜਦੋਂ ਉਹ ਸਾਈਕਲ ਤੇ ਪੰਜਾਵਿਉਂ ਕਰੀਵਾਲੇ ਨੂੰ ਆਪਣੇ ਮਿੱਤਰਾਂ ਪਾਸ ਜਾਂਦਿਆਂ, ਰਾਹ ਵਿਚ ਪੈਂਦੇ ਜੀਵਨ ਨਗਰ ਪਹੁੰਚ ਕੇ, ਬਾਬਲ ਦੀਆਂ ਗਲੀਆਂ ਦਾ ਅਨੰਦ ਮਾਣਦੇ ਹਨ ਤਾਂ ਹਜ਼ੂਰੀ ਸੇਵਕ ਭਾਈ ਰਤਨ ਸਿੰਘ ਜੀ, ਕੁਝ ਜੱਕੋ ਤੱਕ ਜਿਹੇ ਵਿਚ ਰੁਕ ਰੁਕ ਕੇ ਕਹਿੰਦੇ ਹਨ, "ਮੈਂ ਪੁੱਛਣਾ ਚਾਹੁੰਦਾ ਸਾਂ, ਕਵੀ, ਤੈਨੂੰ ਕਦੇ ਸੰਤ ਫੂਲਾ ਸਿੰਘ ਜੀ ਤੇ ਬੇਬੇ ਦਿਆਲ ਕੌਰ (ਮੇਰੇ ਮਾਤਾ ਪਿਤਾ) ਯਾਦ ਆਏ ਹਨ, ਪਰ ਆਪ ਹੀ ਪੰਜ ਮਿੰਟ ਬਾਅਦ ਉੱਤਰ ਆ ਗਿਆ, ਏਹ ਮੁੜ ਪਰਤਣਾ ਕਾਹਦਾ ਹੈ, ਉਸ ਯਾਦ ਸਦਕਾ ਹੀ ਹੈ ਨਾ।[5]

ਇਸੇ ਅੰਕ ਵਿਚ ਕਵੀ ਜੀ ਨੇ ਦਿਵੰਗਤ ਸਤਿਗੁਰੂ ਜੀ ਦਾ 'ਨਿੱਤ ਕਰਮ', ਸੰਤ ਰਤਨ ਸਿੰਘ ਜੀ ਦੀ ਯਾਦਦਾਸ਼ਤ ਦੇ ਆਧਾਰ 'ਤੇ ਲਿਖ ਕੇ ਆਉਣ ਵਾਲੇ ਇਤਹਾਸਕਾਰਾਂ ਦਾ ਕੰਮ ਸੁਖਾਲਾ ਕਰ ਦਿੱਤਾ ਹੈ। ਇਕ ਜ਼ਾਬਤਾਬੱਧ ਜੀਵਨ ਜਾਚ ਵਾਲਾ ਵਿਅਕਤੀ ਹੀ ਵਡੇਰੀਆਂ ਜ਼ਿੰਮੇਵਾਰੀਆਂ ਨਿਬਾਹ ਸਕਣ ਦੇ ਸਮਰੱਥ ਹੋ ਸਕਦਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਅੰਤਿਮ ਪਾਠ ਭੋਗਾਂ ਅਤੇ ਨਵੇਂ ਸਤਿਗੁਰੂ ਜੀ ਦੀ ਗੱਦੀ ਨਸ਼ੀਨੀ ਨਾਲ ਸਬੰਧਿਤ 'ਸਤਿਜੁਗ' ਦਾ ਸ਼ਰਧਾਂਜਲੀ ਅੰਕ – ੨੦੧੬ ਬਿਕ੍ਰਮੀ ਵੀ ਯਾਦਗਾਰੀ ਹੋ ਨਿਬੜਿਆ ਹੈ ਜਿਸ ਵਿਚ ਕਵੀ ਜੀ ਦੁਆਰਾ ਪ੍ਰਸਤੁੱਤ ਰੀਪੋਰਤਾਜ, ਸਰਲ, ਠੋਸ, ਸਪਸ਼ਟ, ਜਜ਼ਬਿਆਂ ਗੁੱਧੀ ਤੇ ਰਸਮਈ ਸ਼ੈਲੀ ਵਿਚ ਲਿਖੀ ਗਈ ਹੈ। ਸਤਿਗੁਰੂ ਪਰਤਾਪ ਸਿੰਘ ਜੀ ਨਾਲ ਨਾਮਧਾਰੀ ਸੰਗਤ ਅਤੇ ਹੋਰ ਪ੍ਰਾਣੀ ਮਾਤਰ ਦਾ ਜੋ ਅਥਾਹ ਪ੍ਰੇਮ ਅਗਾਧ ਸ਼ਰਧਾ ਸੀ ਉਹ ਕਿਸੇ ਇਕ ਅੰਕ ਦੇ ਘੇਰੇ ਵਿਚ ਨਹੀਂ ਸੀ ਆ ਸਕਦਾ। ਸੰਮਤ ੨੦੨੦ ਬਿਕ੍ਰਮੀ ਵਿਚ ਵੀ 'ਸਤਿਜੁਗ' ਦਾ 'ਅਟਲ ਪ੍ਰਤਾਪੀ ਅੰਕ' ਜੀਵਨ ਨਗਰ ਤੋਂ ਹੀ ਕੱਢਿਆ ਗਿਆ। ਇਸ ਵਿਚ ਕਵੀ ਜੀ ਨੇ ਮੁੱਖ ਲੇਖ ਵਜੋਂ "ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਿਵਹਾਰਕ ਪੱਖ" ਪਾਠਕਾਂ ਸਾਹਮਣੇ ਪੇਸ਼ ਕੀਤਾ। ਕਵੀ ਜੀ ਦੀ ਵਿਆਖਿਆ ਕਿੰਨੀ ਗਹਿਰੀ ਤੇ ਸਟੀਕ ਹੈ, ਨਮੂਨਾ ਵੇਖੋ:

"ਸਤਿਗੁਰੂ ਜੀ ਨੇ ਧਰਮ-ਕਰਮ ਨੂੰ ਏਨਾ ਆਡੰਬਰ ਹੀਨ ਰੱਖਿਆ ਹੈ ਕਿ ਇਹ ਬੜੀ ਸਾਦਗੀ ਨਾਲ ਸਾਰੇ ਮਨੁੱਖੀ ਜੀਵਨ ਤੇ ਆਪਣਾ ਪ੍ਰਭਾਵ ਪਾ ਸਕੇ, ਪਰ ਜ਼ਿੰਦਗੀ ਦੀ ਜਦੋ ਜਹਿਦ ਵਿਚ ਇਕ ਰੋਕ ਨਾ ਬਣੇ। ਇਸੇ ਕਾਰਨ ਆਪ ਜੀ ਨੇ ਧਰਮ ਕਰਮ ਦਾ ਸਮਾਂ ਸੂਰਜ ਦੇ ਚੜ੍ਹਾ ਤੋਂ ਪਹਿਲਾਂ ਅਤੇ ਛੁਪਾ ਤੋਂ ਪਿੱਛੋਂ ਰੱਖਿਆ। ਜੀਵਨ ਸੰਗਰਾਮ ਵਿਚ ਜੂਝਦੇ ਆਮ ਲੋਕਾਂ ਨੂੰ ਥੋੜ੍ਹੇ ਤੋਂ ਥੋੜ੍ਹਾ ਸਮਾਂ ਇਕਾਂਤ ਬੈਠਕ ਦੇਣ ਲਈ ਸ੍ਰੀ ਜੀ ਨੇ ਇਕ ਘੰਟਾ ਨਾਮ ਸਿਮਰਨ ਦੀ ਪਰਿਪਾਟੀ ਪਾਈ।... ਪਰ ਸਾਰੇ ਦਿਨ ਦਾ ਭਜਨ-ਬਾਣੀ ਬਿਹੰਗਮਾਂ ਲਈ ਹੀ ਲੋੜੀਂਦਾ ਹੈ ਜਿਨ੍ਹਾਂ ਨੂੰ ਗ੍ਰਿਸਤ ਦੇ ਧੰਦਿਆਂ ਤੋਂ ਨਿਰੀ ਵਿਹਲ ਮਿਲੀ ਹੋਈ ਹੁੰਦੀ ਹੈ।[6]

ਕਵੀ ਜੀ ਦੇ ਸੰਪਾਦਕੀ ਕਾਲ ਵਿਚ, ਪੁੰਗਰਦੇ ਲੇਖਕਾਂ/ਕਵੀਆਂ ਨੂੰ ਉਤਸ਼ਾਹੀ ਟਿੱਪਣੀਆਂ ਨਾਲ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਵਿਚ ਛਾਪਿਆ ਜਾਂਦਾ ਸੀ ਤਾਂ ਕਿ ਨਾਮਧਾਰੀ ਭਾਈਚਾਰੇ ਦਾ ਸਾਹਿਤਕ ਪਛੜੇਵਾਂ ਦੂਰ ਕਰਨ ਲਈ ਨਵੀਂ ਪੌਦ ਤਿਆਰ ਕੀਤੀ ਜਾ ਸਕੇ। ਇਸ ਲੇਖਕ ਦਾ ਪਹਿਲਾ ਲੇਖ, ਕਵੀ ਜੀ ਦੀ ਪ੍ਰੇਰਣਾ ਦੇ ਨਾਲ ਹੀ ਹੇਠਲੀ ਟਿੱਪਣੀ ਸਮੇਤ 'ਅਟੱਲ-ਪ੍ਰਤਾਪੀ' ਅੰਕ ਵਿਚ ਛਪਿਆ ਸੀ: "ਸ੍ਰੀ ਭੈਣੀ ਸਾਹਿਬ ਦੇ ਇਕ ਪਿਛਲੇ ਸਰਬ-ਪ੍ਰਬੰਧਕ ਸ੍ਰੀ ਮਾਨ ਸੰਤ ਗੁਰਮੁਖ ਸਿੰਘ ਝੱਬਰ ਦੇ ਹੋਣਹਾਰ ਸਪੁੱਤਰ ਸੁਵਰਨ ਸਿੰਘ ਉਤੇ ਸਾਨੂੰ ਬਹੁਤ ਮਾਣ ਹੈ।

ਪਿਤਾ ਦਾ ਆਪਣੇ ਸਪੁੱਤਰ ਨੂੰ ਵਿਦਵਾਨ, ਲੇਖਕ ਜਾਂ ਪਰਚਾਰਕ ਬਣਾਉਣ ਤੇ ਜੀ ਕਰਦਾ ਹੈ। ਉਸ ਨੇ ਉਸ ਦੇ ਜਨਮ ਤੋਂ ਹੀ ਸਤਿਗੁਰਾਂ, ਸੰਤਾਂ ਤੇ ਕਰਨੀ ਵਾਲੇ ਸਿੱਖਾਂ ਦੀਆਂ ਕਥਾਵਾਂ ਸੁਣਾ ਕੇ ਅਜੇਹੀ ਅਵਸਥਾ ਪੈਦਾ ਕਰ ਦਿੱਤੀ ਹੈ ਕਿ ਸੁਵਰਨ ਸਿੰਘ ਪੜ੍ਹਨ, ਲਿਖਣ ਦੇ ਸ਼ੌਂਕ ਵੱਲੋਂ ਕਿਨਾਰਾ ਨਹੀਂ ਕਰ ਸਕਦਾ।

'ਨਿਪਟ ਦਿਹਾਤ ਦਾ ਇਹ... ਬੱਚਾ ਅਜੇ ਦੱਸਵੀਂ ਦਾ ਵਿਦਿਆਰਥੀ ਹੈ ਪਰ ਇਸ ਦੇ ਸ਼ਬਦਾਂ ਵਿਚੋਂ ਇਸ ਦੀ ਪ੍ਰੌਢਤਾ ਝਲਕਦੀ ਹੈ। ਇਸ ਨੇ ਛੋਟੇ ਜਿਹੇ ਲੇਖ ਵਿਚ ਬਹੁਤ ਕੁਝ ਤੇ ਝਾਤੀ ਪਵਾਈ ਹੈ।

'ਸਾਡੀ ਅਰਦਾਸ ਹੈ, ਸਤਿਗੁਰੂ ਆਪਣੇ ਇਸ ਰੀਝਾਂ ਭਰੇ ਬੱਚੜੇ ਨੂੰ ਉਨਤੀ ਦੀਆਂ ਚੋਟੀਆਂ ਦੀ ਸੇਧ ਬਖਸ਼ਣ।

ਪ. ਸ. ਕ. "[7]

ਜੀਵਨ ਨਗਰ ਕਿਆਮ ਦੇ ਦੌਰਾਨ ਕਵੀ ਜੀ ਨੇ ਨਵੀਂ ਪੀੜ੍ਹੀ ਤੇ ਜੋ ਅਨੂਠਾ ਪ੍ਰਭਾਵ ਛੱਡਿਆ, 'ਸਤਿਜੁਗ' ਦੇ ਉਨਾਂ ਦੇ ਪੂਰਵਵਰਤੀ ਸੰਪਾਦਕ, ਰਜਿੰਦਰ ਸਿੰਘ ਗੁਰੂ ਸਰ ਦਿਆਂ ਸ਼ਬਦਾਂ ਵਿਚ

"ਸਤਿਜੁਗ' ਦੀ ਸੇਵਾ ਵਿਚ ਆ ਕੇ ਇਨ੍ਹਾਂ ਬੜੇ ਮਾਰਕੇ ਦੇ ਕੰਮ ਕੀਤੇ। ਸਭ ਤੋਂ ਵੱਧ ਨਾਮਧਾਰੀ ਬੱਚਿਆਂ ਨੂੰ ਕਵਿਤਾ ਦੀ ਜਾਗ ਲਾਈ ਤੇ ਪਿੰਡ ਪਿੰਡ ਕਵੀ ਦਰਬਾਰ ਕਰ ਕੇ, ਸਾਰਾ ਵਾਤਾਵਰਣ ਹੀ ਕਾਵਿ-ਮਈ ਬਣਾ ਦਿੱਤਾ ਸੀ। 'ਬਸੰਤ ਅੰਕ' ਵੀ ਇਨ੍ਹਾਂ ਨੇ ਬੜੇ ਫੱਬਵੇਂ ਕੱਢੇ ਸਨ। ਮੇਰਾ ਖਹਿੜਾ ਚਿੱਠੀ ਰਾਹੀਂ ਓਨਾ ਚਿਰ ਨਾ ਛੱਡਦੇ ਜਿੰਨਾ ਚਿਰ ਇਹਨਾਂ ਕੋਲ ਮੇਰਾ ਮਜ਼ਮੂਨ ਨਾ ਪਹੁੰਚ ਜਾਂਦਾ।[8]

ਭਾਵੇਂ ਕਵੀ ਜੀ ਨੇ ਵਾਰਤਕ ਵਿਚ ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ, ਸੂਬਾ ਸਾਹਿਬ ਸਿੰਘ, ਸੂਬਾ ਰਤਨ ਸਿੰਘ, ਸਤਿਗੁਰੂ ਜਗਜੀਤ ਸਿੰਘ - ਇਕ ਪਰਿਵਰਤਨ, ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ ਆਦਿ ਛੋਟੀਆਂ ਪੁਸਤਕਾਂ ਲਿਖੀਆਂ ਹਨ ਪਰ ਉਨ੍ਹਾਂ ਦਾ ਭਗੀਰਥ ਕਾਰਾ ਹੈ ਵੱਡ-ਆਕਾਰੀ ਪੁਸਤਕਾਂ "ਬੀਤੇ ਦੀਆਂ ਪੈੜਾਂ" ਜਿਹਨਾਂ ਦੇ ੧੨ ਭਾਗ ਛਪ ਚੁੱਕੇ ਹਨ ਅਤੇ ਲਗਭਗ ੨੦ ਭਾਗ ਹੋਰ ਛਾਪੇ ਦਾ ਜਾਮਾ ਪਹਿਨਣ ਲਈ ਕਿਸੇ ਸੁਲੱਖਣੀ ਘੜੀ ਦੀ ਉਡੀਕ ਕਰ ਰਹੇ ਹਨ। ਜੇ ੨੫ ਮਈ ੨੦੦੨ ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਕਵੀ ਜੀ ਆਪਣੀ ਜੀਵਨ ਯਾਤਰਾ ਸਮਾਪਤ ਨਾ ਕਰ ਜਾਂਦੇ ਤਾਂ ਸ਼ਾਇਦ ਇਨ੍ਹਾਂ ਵਿਚੋਂ ਕੁਝ ਹੋਰ ਪੁਸਤਕਾਂ ਛਪਣ ਦਾ ਉੱਦਮ ਹੋ ਜਾਂਦਾ। ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ ਕਵੀ ਜੀ ੧੯੬੬ ਤੋਂ ੭੭ ਈ. ਤੱਕ ਅਵਾਮੀ ਪ੍ਰੈੱਸ ਜਲੰਧਰ ਵਿਚ ਸੇਵਾਰਤ ਰਹੇ। ਉਥੋਂ ਇਸ ਫੁਰਨੇ ਨਾਲ ਉਹ ਦਿੱਲੀ ਪੁੱਜ ਗਏ ਕਿ 'ਕਵੀ, ਕਾਮਰੇਡਾਂ ਪਾਸ ਤਾਂ ਬੁੱਧੀਜੀਵੀਆਂ ਦਾ ਮੱਖਣ ਕੇਂਦਰਤ ਹੋਇਆ ਰਹਿੰਦਾ ਹੈ। ਇਨ੍ਹਾਂ ਨੂੰ ਤੇਰੀ ਓਨੀ ਲੋੜ ਨਹੀਂ ਜਿੰਨੀ ਤੇਰੇ ਘਰ, ਨਾਮਧਾਰੀਆਂ ਨੂੰ ਤੇਰੀ ਜ਼ਰੂਰਤ ਹੈ। ਉਹ ਦੇਸ਼ ਭਗਤੀ ਕਾਰਨ ਹੀ ਆਮ ਕਰਕੇ ਅਨਪੜ੍ਹ ਰਹਿ ਗਏ, ਉਨ੍ਹਾਂ ਵਿਚ ਚੰਗੇ ਆਚਾਰ ਦੇ ਸਾਰੇ ਚਿੰਨ੍ਹ ਮੌਜਦੂ ਹਨ, ਉਹ ਗੁਰਸਿੱਖੀ ਦੀ ਨਾਨਕ ਪਰੰਪਰਾ ਨੂੰ ਸੁਰਜੀਤ ਰੱਖ ਰਹੇ ਹਨ ਤੇ ਕਿਉਂ ਨਾ ਤੂੰ ਉਨ੍ਹਾਂ ਦਾ ਲੇਖਕ ਬਣੇ। ਉਸ ਸਮਾਜ ਨੂੰ ਤੇਰੀ ਲੋੜ ਹੈ।[9]

ਸਤਿਗੁਰੂ ਜਗਜੀਤ ਸਿੰਘ ਤੋਂ ਉਮਰ ਵਿਚ ਪ੍ਰੀਤਮ ਸਿੰਘ ਕਵੀ ਕੋਈ ਦਸ ਕੁ ਵਰ੍ਹੇ ਵੱਡੇ ਸਨ, ਪਰ ਆਪਣੇ ਬਚਪਨ ਵਿਚ ਉਹ ਆਪ ਨੂੰ ਰੋਜ਼ ਕੋਈ ਨਾ ਕੋਈ ਨਵੀਂ ਕਹਾਣੀ ਸੁਣਾ ਕੇ ਕਲਪਨਾ ਦੇ ਘੋੜਿਆਂ 'ਤੇ ਦੁੜਾਇਆ ਕਰਦੇ। ਇਸ ਤਰ੍ਹਾਂ ਵੀ ਇਕ ਭਾਵੀ ਲੇਖਕ ਦੀ ਡਾਕ ਬੇਲ ਉਲੀਕੀ ਗਈ। ਪ੍ਰੀਤਮ ਸਿੰਘ ਕਵੀ ਆਪਣੇ ਵਿਚਾਰਾਂ ਵਿਚ ਸਪੱਸ਼ਟ ਅਤੇ ਸੁਤੰਤਰ ਹੈ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਾਂ ਦੋਬਾਰਾ ਆ ਗਿਆ ਸੀ ਕਿਉਂਕਿ ਸਤਿਗੁਰੂ ਜੀ ਜਹੀ ਮਹਾਨ ਸ਼ਖਸੀਅਤ ਸਿਧਾਂਤਕ ਵਖਰੇਵੇਂ ਨੂੰ ਜਾਤੀ ਮੁਹੱਬਤ ਦੇ ਰਾਹ ਦਾ ਰੋੜਾ ਨਹੀਂ ਸੀ ਸਮਝਦੀ। ਉਨ੍ਹਾਂ ਇਹ ਕਹਿ ਕੇ ਗੱਲ ਮੁਕਾ ਦਿੱਤੀ ਸੀ 'ਕਿਤੇ ਰਹੁ ਕਿਵੇਂ ਰਹੁ, ਸਾਡਾ ਪਿਆਰ ਤੈਨੂੰ ਮਿਲਦਾ ਰਹੇਗਾ।' ਸਤਿਗੁਰੂ ਜਗਜੀਤ ਸਿੰਘ ਵੀ ਇਸ ਮੁਹੱਬਤ ਦੇ ਇਕ ਟੱਕ ਵਹਿੰਦੇ ਚਸ਼ਮੇ ਦੀ ਨਿਰੰਤਰਤਾ ਨੂੰ ਜਾਰੀ ਵੇਖਣ ਦੇ ਇਛੁੱਕ ਹਨ। ਇਸ ਲਈ ਦਿੱਲੀ ਪਹੁੰਚਣ 'ਤੇ ਉਨ੍ਹਾਂ ਕਵੀ ਜੀ ਨੂੰ ਹਰ ਤਰ੍ਹਾਂ ਦੀ ਨਿਸ਼ਚਿੰਤਤਾ ਪ੍ਰਦਾਨ ਕਰ ਕੇ ਲਿਖਣ ਦਾ ਮਾਹੌਲ ਸਿਰਜਣ ਵਿਚ ਯੋਗਦਾਨ ਪਾਇਆ ਤੇ ਕਵੀ ਜੀ ਦੇ ਜੀਵਨ ਫ਼ਲਸਫ਼ੇ ਵਿਚ ਵੀ ਕੋਈ ਵਲ ਵਿੰਗ ਜਾਂ ਪੁੱਠੀ ਸਿੱਧੀ ਉਧੇੜ-ਬੁਣ ਨਹੀਂ। ਭਰਪੂਰ ਜ਼ਿੰਦਗੀ ਜੀਊਣ ਦੇ ਸਮਰੱਥ ਬਣਾਉਂਦਾ ਹੈ ਇਹ ਫ਼ਲਸਫ਼ਾ...

"ਮੈਂ ਆਪਣੇ ਹਾਸਲ ਕੀਤੇ ਗਿਆਨ ਤੋਂ ਇੱਕੋ ਸਿੱਖਿਆ ਹੈ ਕਿ ਵਰਤਮਾਨ ਨੂੰ ਮਜ਼ੇ ਨਾਲ ਭੋਗੋ, ਪਿੱਛੇ ਦੀਆਂ ਕਹਾਣੀਆਂ ਨਾ ਪਾਓ, ਨਾ ਉਸ ਤੇ ਪਛਤਾਓ, ਅੱਗੇ ਦੀ ਪਲੈਨਿੰਗ ਬੇਸ਼ਕ ਕਰੋ, ਉਸ ਦਾ ਵਾਧੂ ਫ਼ਿਕਰ ਨਾ ਲਾਈ ਰੱਖੋ। ਜੇ ਵਰਤਮਾਨ ਠੀਕ ਤਾਂ ਅੱਗਾ ਪਿੱਛਾ ਸਭ ਠੀਕ। ਨਿਕਾ ਜਿਹਾ ਇਹ ਫਾਰਮੂਲਾ ਮੇਰੇ ਸੁੱਖਾਂ ਦਾ ਸੋਮਾ ਹੈ।"[10]

ਇਸ ਰਚਨਾ ਦਾ ਕੇਂਦਰੀ ਬਿੰਦੂ, ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸ਼ਖਸੀਅਤ ਚਿਤਰਣ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਅੰਤਿਮ ਦੋ ਸਾਲਾਂ ਦਾ ਸੰਖੇਪ ਜਿਹਾ ਵਰਣਨ ਪਹਿਲੀ ਜਿਲਦ ਵਿਚ ਮਿਲਦਾ ਹੈ। ਮੁੱਖ ਮੰਤਰੀ ਪੰਜਾਬ, ਪਰਤਾਪ ਸਿੰਘ ਕੈਰੋਂ ਅਤੇ ਕਾਂਗਰਸ ਆਗੂ ਦੇਵੀ ਲਾਲ ਚੌਟਾਲਾ ਦੀਆਂ ਜ਼ਿਆਦਤੀਆਂ ਦਾ ਵੇਰਵਾ, ੨੬ ਅਗਸਤ ੧੯੫੮ ਨੂੰ ਕਮਿਊਨਿਸਟ ਆਗੂ ਹਰਕਿਸ਼ਨ ਸਿੰਘ ਸੁਰਜੀਤ ਦੀ ਭੈਣੀ ਸਾਹਿਬ ਫੇਰੀ ਸਮੇਂ ਉਸ ਨੂੰ ਦਿੱਤਾ ਜਾਂਦਾ ਹੈ।

ਸਤਿਗੁਰੂ ਪਰਤਾਪ ਸਿੰਘ ਕਵੀ ਜੀ ਨੂੰ ਕਾਮਰੇਡ ਦੇ ਜਾਣ ਬਾਅਦ ਦੱਸਦੇ ਹਨ ਕਿ ਉਹ ਹਾਕਮਾਂ ਅੱਗੇ ਝੁਕਣਗੇ ਨਹੀਂ ਭਾਵੇਂ ਪਰਿਵਾਰ ਦੇ ਸਾਰੇ ਜੀਅ ਫਾਹੇ ਲੱਗ ਜਾਣ। ਪ੍ਰੀਤਮ ਸਿੰਘ ਕਵੀ ਬਾਬਾ ਬੀਰ ਸਿੰਘ ਨਾਲ ਸਿਰਸਾ ਜਿਹਲ ਵਿਚ ਮੁਲਾਕਾਤ ਕਰਨ ਜਾਂਦਾ ਹੈ ਤਾਂ ਉਹ ਵੇਖਦਾ ਹੈ ਕਿ ਜਿਹਲ ਸਟਾਫ਼ ਗ਼ੈਰ ਕਾਨੂੰਨੀ ਤੌਰ ’ਤੇ ਹਰ ਮੁਲਾਕਾਤੀ ਤੋਂ ਛੇ ਆਨੇ ਮਿਲਣ ਫੀਸ ਵੀ ਵਸੂਲ ਰਿਹਾ ਹੈ। ਕਵੀ ਜੀ ਨੇ ਫਿਰ ਇਕ ਭੈਣੀ ਸਾਹਿਬ ਫੇਰੀ ਸਮੇਂ ਸਤਿਗੁਰੂ ਜੀ ਨੂੰ ਦੱਸਿਆ ਕਿ ਉਹ ਤੇ ਕਾ. ਅਮਰੀਕ ਸਿੰਘ ਸਿਰਸਾ ਤੋਂ ਇਸੇ ਲਈ ਆਏ ਹਨ ਕਿ ਕਮਿਊਨਿਸਟ ਵਿਧਾਇਕਾਂ ਨੂੰ ਕਹਿ ਕੇ ਨਾਮਧਾਰੀਆਂ ਤੇ ਸਰਕਾਰੀ ਧੱਕੇ ਵਿਰੁੱਧ ਪੰਜਾਬ ਅਸੈਂਬਲੀ ਵਿਚ ਆਵਾਜ਼ ਉਠਾਈਏ ਪਰ ਸਤਿਗੁਰੂ ਜੀ ਨੇ ਜੁਆਬ ਦਿੱਤਾ ਕਿ ਅਜੇ ਕੁਝ ਕਰਨ ਦੀ ਲੋੜ ਨਹੀਂ। ਨਾਭੇ ਵਾਲੀ ਬੀੜ ਦੀ ਜ਼ਮੀਨ ਜਿਸ ਨੂੰ ਬ੍ਰਿਸ਼ਭਾਨ ਆਦਿ ਸਰਕਾਰੀ ਰਸੂਖ਼ ਨਾਲ ਨਾਮਧਾਰੀਆਂ ਤੋਂ ਖੋਹਣਾ ਚਾਹੁੰਦੇ ਸਨ ਉਸ ਦਾ ਫ਼ੈਸਲਾ ਹਾਈਕੋਰਟ ਵਿਚੋਂ ਸਤਿਗੁਰੂ ਜੀ ਦੇ ਹੱਕ ਵਿਚ ਹੋ ਗਿਆ ਜਿਸ ਤੇ ੧੧੨ ਨਾਮਧਾਰੀ ਪਰਿਵਾਰ ਕਾਬਜ਼ ਸਨ। ਕਈ ਦਿਨਾਂ ਤੋਂ ਕੋਈ ਚੰਗੀ ਖ਼ਬਰ ਗੁਰੂ ਘਰ ਵਿਚ ਸੁਣਨ ਨੂੰ ਨਹੀਂ ਮਿਲੀ ਸੀ ਸੋ ਇਸ ਨੇ ਮਾਹੌਲ ਵਿਚ ਖੇੜਾ ਲੈ ਆਂਦਾ। ਸੰਤ ਫਤੇਹ ਸਿੰਘ ਮਾਂਗਾ ਦੀਆਂ ਅੱਖਾਂ ਦੇ ਉਪਰੇਸ਼ਨ ਬਾਰੇ ਫ਼ਿਕਰ ਪ੍ਰਗਟ ਕਰਦਿਆਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ‘ਗੁਰੂ’, ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ ਦਾ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ ਘਰ ਬਨਾਉਣ ਦਾ ਸੁਝਾਅ ਯਾਦ ਕੀਤਾ ਅਤੇ ਕਿਹਾ ਕਿ ਸਿਹਤ ਠੀਕ ਰਹੀ ਤਾਂ ਇਹ ਕੰਮ ਕਰ ਜਾਵਾਂਗਾ। ਮੰਗਲ ਸਿੰਘ ਜੀ ਨੂੰ ਆਪ ‘ਗੁਰੂ’ ਇਸ ਲਈ ਕਹਿੰਦੇ ਸਨ ਕਿ ਮਾਤਾ ਭੁਪਿੰਦਰ ਕੌਰ ਜੀ ਦੇ ਪ੍ਰਲੋਕ ਸਿਧਾਰਨ ਬਾਅਦ ਉਨ੍ਹਾਂ ਦੀ ਸਿੱਖਿਆ ਮੁਤਾਬਿਕ ਹੀ ਸਤਿਗੁਰੂ ਜੀ ਨੇ ਉਮਰ ਹੁੰਦਿਆਂ ਵੀ ਦੁਬਾਰਾ ਅਨੰਦ ਨਹੀਂ ਸੀ ਕਰਵਾਇਆ ਅਤੇ ਵਧੀਆ ਰਹੇ ਸਨ। ਸਿਰਸਾ ਵਿਖੇ ਕਵੀ ਜੀ ਦੁਆਰਾ ਬੁਲਾ ਕੇ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਜੋ ਉਦੋਂ ਹਿਸਾਰ ਜ਼ਿਲ੍ਹਾ ਪਾਰਟੀ ਦੇ ਇੰਚਾਰਜ ਸਨ, ਨੂੰ ਕਿਹਾ, “ਅਸੀਂ ਗਰੀਬ ਕਿਸਾਨਾਂ ਦੇ ਹਿੱਤ ਦੀ ਆਵਾਜ਼ ਤੁਹਾਡੇ ਨਾਲ ਮਿਲ ਕੇ ਉਠਾਣਾ ਚਾਹੁੰਦੇ ਹਾਂ। ਤੁਸੀਂ ਬਾਖ਼ੁਸ਼ੀ ਸਾਡੇ ਪਿੰਡਾਂ ਵਿਚ ਜਾ ਕੇ ਜਲਸੇ ਕਰੋ।[11]

ਇਹ ਸਮਾਂ ਖ਼ੁਸ਼ ਹੈਸੀਅਤੀ ਟੈਕਸ ਵਿਰੁੱਧ ਕਿਸਾਨ ਮੋਰਚੇ ਦਾ ਸਮਾਂ ਹੈ ਜਿਸ ਦਾ ਜ਼ਿਕਰ ਥਾਂ ਪਰ ਥਾਂ ਕਵੀ ਜੀ ਦੀ ਰਚਨਾ ਵਿਚ ਆਉਂਦਾ ਹੈ ਜਿਸ ਵਿਚ ਰੋਜ਼ਾਨਾ ਸੈਂਕੜੇ ਕਿਸਾਨ ਗ੍ਰਿਫ਼ਤਾਰ ਹੋ ਰਹੇ ਹਨ ਅਤੇ ਸੈਆਂ ਕਾਮਰੇਡਾਂ ਦੇ ਵਾਰੰਟ ਜਾਰੀ ਹੋ ਚੁੱਕੇ ਹਨ। ਇਸੇ ਸਮੇਂ ਫਿਰ ਕਾਮਰੇਡ ਸੁਰਜੀਤ ਨਾਲ ਦਿੱਲੀ ਵਿਖੇ, ਸਿਰਸੇ ਦੀ ਜ਼ਿਮਨੀ ਚੋਣ ਸਮੇਂ, ਕਾਂਗਰਸ ਉਮੀਦਵਾਰ ਦੇਵੀ ਲਾਲ ਚੌਟਾਲਾ ਵਿਰੁੱਧ ਸਾਰੇ ਵਿਰੋਧੀ ਦਲਾਂ ਵੱਲੋਂ ਸਾਂਝਾ ਉਮੀਦਵਾਰ ਖੜ੍ਹਾ ਕਰਨ ਦੀਆਂ ਯੋਜਨਾਵਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਣਾਉਂਦੇ ਹਨ। ਕਈ ਵਾਰੰਟਡ ਕਾਮਰੇਡ ਜੌਹਲ ਤੇ ਕੁਝ ਹੋਰ ਜੀਵਨ ਨਗਰ ਦੀ ਯਾਤਰਾ ਕਰਦੇ ਹਨ। ਕਾਮਰੇਡ ਅਵਤਾਰ ਸਿੰਘ ਮਲਹੋਤਰਾ ਅਤੇ ਕਾਮਰੇਡ ਭੂੰਮਣ ਸਿੰਘ (ਖਾਜਾ ਖੇੜਾ) ਨੂੰ ਸਤਿਗੁਰੂ ਜੀ ਵੱਲੋਂ ਸਿਰਸੇ ਦੀ ਕਿਸਾਨ ਕਾਨਫਰੰਸ ਲਈ ੨੬ ਫਰਵਰੀ ੧੯੫੯ ਈ. ਨੂੰ ਇਕ ਹਜ਼ਾਰ ਰੁਪਏ ਫੰਡ ਦੇਣ ਦਾ ਵਰਣਨ ਵੀ ਮਿਲਦਾ ਹੈ।

ਪ੍ਰੀਤਮ ਸਿੰਘ ਕਵੀ ਨੂੰ ਸਤਿਗੁਰੂ ਜੀ ਨੇ ਦੱਸਿਆ ਕਿ ਉਹ ਐਤਕੀਂ ਲੋਪੋਕੀ ਗਏ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੂੰ ਵੀ ਮਿਲੇ ਸਨ। ਉਨ੍ਹਾਂ ਤੋਂ ਜੀਵਨ ਨਗਰ ਦੇ ਨਾਮਧਾਰੀ ਵਿਦਿਆਲੇ ਲਈ ਸਲਾਹ ਮਸ਼ਵਰਾ ਲੈਣ ਲਈ ਜਿਸ ਤੇ ਉਹਨੇ ਵਰਧਾ ਜਾ ਕੇ ਤਾਲੀਮੀ ਢੰਗ ਸਿੱਖਣ ਲਈ ਕਿਹਾ। ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਗੁਰਬਖ਼ਸ਼ ਸਿੰਘ ਬੜਾ ਸਲੀਕੇ ਵਾਲਾ ਅਤੇ ਉਤਮ ਕਿਸਮ ਦਾ ਆਦਮੀ ਹੈ।” ਪੰਜਾਬੀ ਕਵੀ ਭਾਈ ਵੀਰ ਸਿੰਘ ਹੋਰਾਂ ਦੇ ਅੜੀਅਲ ਸੁਭਾਉ ਦਾ ਵੀ ਜ਼ਿਕਰ ਆਉਂਦਾ ਹੈ। ਗੁਰੂ ਨਾਨਕ ਸਰਬ ਸੰਪ੍ਰਦਾ ਕਾਨਫਰੰਸ ਸਮੇਂ ਜਦੋਂ ਸਤਿਗੁਰੂ ਜੀ ਉਸ ਦੀ ਕੋਠੀ ਜਾ ਕੇ ਸੱਦਾ ਦੇਣਾ ਚਾਹੁੰਦੇ ਸਨ, ਪਹਿਲਾ ਸੱਦਾ ਉਸ ਅਪ੍ਰਵਾਨ ਕਰ ਦਿੱਤਾ ਸੀ, ਤਾਂ ਉਸ ਕਹਾ ਭੇਜਿਆ ਕਿ ਨਾ ਆਉਣ ਕਿਉਂਕਿ ਉਹਨੇ ਭੈਣੀ ਸਾਹਿਬ ਨਹੀਂ ਆਉਣਾ ਸੀ। ਸਤਿਗੁਰੂ ਜੀ ਕਿਹਾ ਕਰਦੇ ਸਨ ਕਿ ਰਲ ਕੇ ਚੱਲਣ ਲਈ ਬਰਦਾਸ਼ਤ ਦੀ ਦੁਵੱਲਿਓਂ ਲੋੜ ਹੁੰਦੀ ਹੈ।

੮ ਮਈ ੧੯੫੯ ਦੇ ਰੋਜ਼ਨਾਮਚੇ ਵਿਚ ਕਵੀ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਮਧਾਰੀ ਪੰਥ ਦੇ ਭਾਵੀ ਵਾਰਿਸ ਬਾਰੇ ਇਤਿਹਾਸਕ ਮਹੱਤਤਾ ਵਾਲੇ ਬਚਨ ਦਰਜ ਕੀਤੇ ਹਨ:

“ਏਥੋਂ ਵਾਪਿਸ ਆਉਂਦੇ ਸਮੇਂ ਸਕਿੰਨਰੀ ਨਾਲੇ ਨੂੰ ਸਾਫ਼ ਕਰਦੇ ੧੫-੨੦ ਸਿੱਖਾਂ ਨੂੰ ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਫੁਰਮਾਇਆ: ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨਾ ਆਵਾਂ। ਹੁਣ ਤੋਂ ਇੱਥੇ ਵੱਡੇ ਕਾਕੇ ਨੇ ਰਹਿਣਾ ਹੈ। ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ ਰੱਖਣੀ ਹੈ। ਜਿਸ ਉਹਦੇ ਆਖੇ ਨਹੀਂ ਲੱਗ ਸਕਣਾ, ਉਹ ਬੇਸ਼ਕ ਬਿਸਤਰਾ ਗੋਲ ਕਰ ਲਏ। ਸਾਡੀ ਉਸਤੇ ਖ਼ੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖ਼ਤਿਆਰ ਵੱਡੇ ਕਾਕੇ ਪਾਸ ਹੀ ਹੋਣੇ ਹਨ।”[12]

ਇਸ ਰੋਜ਼ਨਾਮਚੇ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਬੰਧਿਤ ਸਮੱਗਰੀ ੨੫ ਅਗਸਤ ੧੯੫੯ ਈ. ਤੋਂ ਮੁੱਕ ਜਾਂਦੀ ਹੈ। ਫਿਰ ੧ ਜਨਵਰੀ ੧੯੬੦ ਈ. ਤੋਂ ਜੋ ਲਿਖਤ ਸ਼ੁਰੂ ਹੁੰਦੀ ਹੈ ਉਸ ਤੋਂ ਲੈ ਕੇ ਛਪੀਆਂ ‘ਬੀਤੇ ਦੀਆਂ ਪੈੜਾਂ’,

ਸਾਰੇ ਭਾਗ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦਾ ਹੀ ਜੱਸ ਗਾਨ ਕਰਦੇ ਹਨ। ੧੯੬੦ ਈ. ਦੇ ਅੰਦਰਾਜ ਬੜੇ ਸੰਖੇਪ ਜਨਵਰੀ ਤੇ ਫਰਵਰੀ ਤੱਕ ਅਧੂਰੇ ਹੀ ਮਿਲਦੇ ਹਨ।

੧੯੬੧ ਈ. ਦਾ ਸਿਰਫ਼ ਇਕੋ ਅੰਦਰਾਜ ਹੈ। ੧੯ ਸਤੰਬਰ ਦਾ ਜਿਸ ਮੁਤਾਬਿਕ "ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਪਾਕਿਸਤਾਨ ਜਾਣਾ ਹੈ। ਸਾਰਾ ਦਿਨ ਲਾਹੌਰ ਰਹਿ ਕੇ ਰਾਤ ਨੂੰ ਵਾਪਿਸ ਪਰਤਣਾ ਹੈ। ਉਥੇ ਰਾਮ ਚੰਦ ਪਟਵਾਰੀ ਪਿਸ਼ਾਵਰ, ਭਾਈ ਸੰਦਲ ਤੇ ਭਾਈ ਸੁੰਦਰ ਗੁਰੂ ਘਰ ਦੇ ਪੁਰਾਣੇ ਰਾਗੀਆਂ ਰਬਾਬੀਆਂ ਤੋਂ ਬਿਨਾਂ ਗਿਆਨੀ ਅਬਾਦੁੱਲਾ ਜੀ ਤੇ ਹੋਰ ਸੱਜਣਾਂ ਨੂੰ ਵੀ ਮਿਲਣਾ ਹੈ।"[13]

੧੯੬੨ ਈ. ਦੀਆਂ ਆਮ ਚੋਣਾਂ ਤੱਕ ਸਤਿਗੁਰੂ ਜੀ ਦਾ ਪੰਜਾਬ ਕਾਂਗਰਸ ਨਾਲ ਭਾਵੇਂ ਰਾਜ਼ੀਨਾਮਾ ਹੋ ਗਿਆ ਸੀ ਪਰ ਛੇ ਅਸੈਂਬਲੀ ਸੀਟਾਂ 'ਤੇ ਕਮਿਊਨਿਸਟ ਪਾਰਟੀ ਦੀ ਮਦਦ ਕਰਨ ਦਾ ਫੈਸਲਾ ਵੀ ਉਨ੍ਹਾਂ ਵੱਲੋਂ ਲਿਆ ਗਿਆ ਸੀ। ਜਿਸ ਹਲਕੇ ਵਿਚ ਇਲਾਕਾ ਜੀਵਨ ਨਗਰ ਆਉਂਦਾ ਹੈ ਇਥੋਂ ਸ੍ਰੀ ਕੇਸਰਾ ਰਾਮ ਕੇਹਰਵਾਲਾ ਦੀ ਮਦਦ ਕਰ ਕੇ ਉਸਨੂੰ ਸਫਲ ਬਣਾਇਆ। ਇਸ ਸਮੇਂ ਵਿਚ ਸਤਿਗੁਰੂ ਜੀ ਨੇ ਆਪਣੇ ਨਾਮਧਾਰੀ ਪੰਥ ਵਿਚ ਪਈਆਂ ਤਰੇੜਾਂ ਮੇਟਣ ਬਾਰੇ ਵੀ ਵਿਸ਼ੇਸ਼ ਉਪਰਾਲੇ ਕੀਤੇ। ਇਸੇ ਤਹਿਤ "ਸ. ਸਾਹਿਬ ਸਿੰਘ ਮਾਨ, ਸੰਤ ਗੁਰਮੁਖ ਸਿੰਘ ਝੱਬਰ, ਸ. ਜੰਗ ਸਿੰਘ ਰਾਜਾ ਜੰਗੀਆ, ਸੰਤ ਕਿਰਪਾਲ ਸਿੰਘ ਨਾਰਲੀ, ਕੁਝ ਹੋਰ ਪ੍ਰਤਿਸ਼ਟ ਮਲਵਈ ਸਿੰਘਾਂ ਨੂੰ ਨਾਲ ਲੈ ਕੇ ਬਾਬਾ ਜੰਗ ਸਿੰਘ ਜੀ ਪਾਸ ਜਾਣ ਦਾ ਵੀ ਫ਼ੈਸਲਾ ਹੋਇਆ।"[14]

੧੯੬੨ ਈ. ਦੇ ਅੰਦਰਾਜ ਗੁਜਾਰੇ ਜੋਗੇ ਹਨ। ਪ੍ਰੰਤੂ ੧੯੬੩ ਈ. ਦਾ ਸਾਰਾ ਸਾਲ ਹੀ ਨਦਾਰਦ ਹੈ। ਸੰਨ ੧੯੬੪ ਈ. ਵਿਚ ਜਨਵਰੀ ਤੇ ਫਰਵਰੀ ਦੇ ਵਿਕੋਲਿਤਰੇ ਅੰਦਰਾਜ ਹਨ। ਜਲੰਧਰੋਂ ਦਿੱਲੀ ਆ ਕੇ ਕਵੀ ਜੀ ੮ ਜੁਲਾਈ ੧੯੭੭ ਈ. ਤੋਂ ਜੋ ਰੋਜ਼ਨਾਮਚਾ ਸ਼ੁਰੂ ਕਰਦੇ ਹਨ ਉਹ ਤਕਰੀਬਨ ੨੦-੨੨ ਸਾਲ ਨਿਰਵਿਘਨ ਲਿਖਦੇ ਹਨ ਜਿਸ ਤੇ ਆਧਾਰਿਤ 'ਬੀਤੇ ਦੀਆਂ ਪੈੜਾਂ' ਦੇ ਅਗਲੇ ਭਾਗ ਵੱਖ-ਵੱਖ ਦਾਨੀ ਸੱਜਣਾਂ ਦੇ ਸਹਿਯੋਗ ਨਾਲ ਛਪਾਏ ਗਏ। ਪਹਿਲੀ ਜਿਲਦ ੩੧ ਦਸੰਬਰ ੧੯੭੭ ਈ. ਤੱਕ ਸਮੇਂ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। ਇਸ ਤੋਂ ਅਗਲੀਆਂ ਜਿਲਦਾਂ ਤਕਰੀਬਨ ੬-੬ ਮਹੀਨੇ ਦੇ ਸਮੇਂ ਦੀ ਰਪਟ 'ਤੇ ਆਧਾਰਿਤ ਹਨ।

ਸੁਰਿੰਦਰ ਸਿੰਘ ਸੁਮਨ ਇਕ ਉਭਰਦਾ ਸੰਗੀਤਕਾਰ ਸੀ। ਉਸ ਦੀ ਵਿਲੱਖਣ ਅਤੇ ਕਾਵਿ ਮਈ ਸ਼ਖਸੀਅਤ ਬਾਰੇ ਕਦੇ ਜਗਦੀਸ਼ ਸਿੰਘ ਹੋਰਾਂ ਆਪਣੇ 'ਵਰਿਆਮ' ਵਿਚ ਇਕ ਬੜੀ ਮਾਰਮਿਕ ਰਚਨਾ ਉਸ ਨੂੰ ਸ਼ਰਧਾਂਜਲੀ ਵਜੋਂ ਪੇਸ਼ ਕੀਤੀ ਸੀ। ਪਰ ਸੁਮਨ ਕਿਹਨਾਂ ਵਿਚੋਂ ਸੀ, ਇਹ ਵੇਰਵਾ ਪ੍ਰੀਤਮ ਸਿੰਘ ਕਵੀ ਦੀ ਬਰੀਕ ਬਿਆਨੀ ਨੇ ਸਿਰਜਿਆ ਹੈ, ਨਾਲ ਹੀ ਇਕ ਹੋਰ ਪ੍ਰਸਿੱਧ ਨਾਮਧਾਰੀ ਵਿਅਕਤੀ ਦੇ ਗ਼ੈਰ ਨਾਮਧਾਰੀਆਂ ਤੇ ਪਏ ਪ੍ਰਭਾਵ ਦਾ ਚਰਿੱਤਰ-ਚਿੱਤਰਣ ਇਸ ਸ਼ਬਦ ਸ਼ਿਲਪੀ ਨੇ ਇਉਂ ਕੀਤਾ ਹੈ:

"ਸੁਮਨ ਅੱਜ ਸ਼ਾਮੀਂ ਸਾਡੇ ਘਰ ਆਇਆ। ਮੈਨੂੰ ਪਤਾ ਲੱਗ ਚੁੱਕਾ ਸੀ ਕਿ ਇਹ ਉਸ ਊਧਮ ਸਿੰਘ ਦਾ ਲੜਕਾ ਹੈ ਜੋ ਕਦੇ ਸ੍ਰੀ ਮਾਨ ਸੰਤ ਨਿਧਾਨ ਸਿੰਘ ਆਲਿਮ ਨਾਲ ਹਾਰਮੋਨੀਅਮ ਵਜਾਇਆ ਕਰਦਾ ਸੀ। ਆਲਿਮ ਜੀ ਨਾਮਧਾਰੀ ਪੰਥ ਦੇ ਬਹੁਤ ਵਿਦਵਾਨ ਵਕਤਾ ਤੇ ਲਿਖਾਰੀ ਸਨ, ਇਸ ਦੇ ਨਾਲ ਹੀ ਗ਼ਜ਼ਬ ਦੇ ਕੀਰਤਨ ਕਾਰ ਵੀ। ਅਮਰ ਭਾਰਤੀ ਜੀ ਨੇ ਇਕ ਵਾਰ ਦੱਸਿਆ ਸੀ ਕਿ ਆਲਿਮ ਜੀ ਨੇ ਦੁਰਗਿਆਣੇ, ਅੰਮ੍ਰਿਤਸਰ ਦੇ ਸੁੱਕੇ ਤਲਾਬ ਵਿਚ ਹੁੰਦੇ ਕੀਰਤਨ ਸਮੇਂ ਹਜ਼ਾਰਾਂ ਲੋਕਾਂ ਨੂੰ ਨੱਚਣ ਲਾ ਦਿੱਤਾ, ਅਰਥਾਤ ਮਸਤਾਨੇ ਕਰ ਦਿੱਤਾ। ਊਧਮ ਸਿੰਘ ਅਜਿਹੇ ਸਮੇਂ 'ਹਾਰਮੋਨੀਅਮ ਦੀਆਂ ਸੁਰਾਂ ਨਾਲ ਰੰਗ ਬੰਨ੍ਹ ਦਿੰਦਾ। ਊਧਮ ਸਿੰਘ ਇਕ ਚੰਗਾ ਵੈਦ ਵੀ ਸੀ, ਪਠਨ ਪਾਠਨ ਦਾ ਪ੍ਰੇਮੀ ਵੀ।"[15]

ਪੰਜਾਬੀ ਲੇਖਕਾਂ ਪ੍ਰਤੀ ਆਪਣੀ ਅਕੀਦਤ ਪੇਸ਼ ਕਰਨ ਦਾ ਕੋਈ ਵੀ ਮੌਕਾ ਸਤਿਗੁਰੂ ਜਗਜੀਤ ਸਿੰਘ ਖੁੰਝਾਉਂਦੇ ਨਹੀਂ ਹਨ। ਪ੍ਰਸਿੱਧ ਪੰਜਾਬੀ ਲੇਖਕ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਅਕਾਲ ਚਲਾਣਾ ਕਰਨ ਬਾਅਦ ਅੰਤਿਮ ਰਸਮਾਂ ਸਮੇਂ ਲੰਗਰ ਦੀ ਸੇਵਾ ਸਮੁੱਚੀ ਰਸਦ, ਤਿਆਰੀ ਤੇ ਵਰਤਾਉਣ ਦੀ ਨਾਮਧਾਰੀ ਸੰਗਤ ਵੱਲੋਂ ਓਟੀ ਗਈ ਸੀ। ਜਦੋਂ ਨਵਤੇਜ ਸਿੰਘ ਨੇ ਕਿਹਾ ਕਿ ਮੈਂ ਸਤਾਰ੍ਹਵੇਂ ਵਾਲੇ ਦਿਨ ਤੁਹਾਨੂੰ ਸਵੇਰੇ ਯਾਦ ਕਰਵਾ ਦਿਆਂ ਗਾ ਤਾਂ "ਸਤਿਗੁਰਾਂ ਆਖਿਆ! ਨਾ, ਮੇਰੀ ਆਦਤ ਨਾ ਵਿਗਾੜੋ। ਮੈਂ ਜਦੋਂ ਤੇ ਜਿਸ ਕੰਮ ਦਾ ਜ਼ਿੰਮਾ ਲੈ ਲਵਾਂ ਉਦੋਂ ਉਹਦੇ ਸਾਰੇ ਫ਼ਿਕਰ ਮੇਰੇ ਹੀ ਹੁੰਦੇ ਹਨ। ਮੈਨੂੰ ਯਾਦ ਕਿਉਂ ਨਾ ਰਹੇਗਾ ?[16] ਕਵੀ ਜੀ ਦੀ ਇਸ ਜਾਣਕਾਰੀ ਦਾ ਸੋਮਾ ਭਾਪਾ ਪ੍ਰੀਤਮ ਸਿੰਘ ਨਵਯੁੱਗ ਵਾਲੇ ਸਨ।

ਇਲਾਕਾ ਜੀਵਨ ਨਗਰ ਵਿਚ ਨਾਮਧਾਰੀ ਸਿੰਘਾਂ ਦੀ ਸਥਾਪਨਾ ਕਰਨ ਵਿਚ ਜਿਹੜੇ ਵਿਅਕਤੀਆਂ ਨੇ ਮੋਢੀਆਂ ਵਾਲਾ ਕਾਰਜ ਕੀਤਾ ਹੈ, ਕਵੀ ਜੀ ਨੇ ਉਨ੍ਹਾਂ ਦੀ ਹੋਂਦ ਨੂੰ ਵੀ ਇਤਿਹਾਸ ਦੇ ਪੰਨਿਆਂ ਵਿਚ ਸੁਰੱਖਿਅਤ ਕਰ ਦਿੱਤਾ ਹੈ। ਇਕ ਮਿਸਾਲ ਦੇਣੀ ਚਾਹਾਂਗਾ:

"ਸ. ਅਵਤਾਰ ਸਿੰਘ ਕਰੀਵਾਲਾ ਉਹ ਸੱਜਣ ਹੈ ਜਿਸ ਨੇ ਸਿਰਸਾ ਜ਼ਿਲ੍ਹੇ ਵਿਚ ਨਾਮਧਾਰੀ ਕਾਲੋਨੀ ਵਸਾਣ ਵਿਚ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਇੱਛਾ ਦਾ ਸਤਿਕਾਰ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਜਦੋਂ

ਉਹ ਗੁਰੂ ਪਦਵੀ ਤੇ ਬਿਰਾਜਮਾਨ ਨਹੀਂ ਸਨ, ਦਿਨ ਤੇ ਰਾਤ ਇਕ ਕਰ ਕੇ ਜੀਵਨ ਨਗਰ ਇਲਾਕਾ ਵਸਾਇਆ। ਇਸ ਇਲਾਕੇ ਦੇ ਨਾਮਧਾਰੀ ਤਾਂ ਸਾਰੇ ਹੀ ਸ. ਅਵਤਾਰ ਸਿੰਘ ਤੋਂ ਜਾਣੂ ਹਨ। ਸ. ਤੇਜਾ ਸਿੰਘ ਬਾਜਵਾ ਸਿਰਸਾ ਤੋਂ ਪਿੱਛੋਂ ਸਤਿਗੁਰੂ ਜੀ ਦਾ ਮੁਖਤਾਰਿ-ਆਮ ਇਸ ਵਿਅਕਤੀ ਨੂੰ ਨਿਯੁਕਤ ਕੀਤਾ ਗਿਆ। ਬਹੁਤ ਸਤਿਕਾਰ ਅਤੇ ਰਸੂਖ ਵਾਲਾ ਆਦਮੀ ਹੈ। ਇਸ ਦੇ ਕਾਰਨ ਸਤਿਗੁਰੂ ਜੀ ਜ਼ਮੀਨੀ ਮਾਮਲਿਆਂ ਵੱਲੋਂ ਨਿਸਚਿੰਤ ਹਨ। ਸੂਝ ਸਮਝ ਤੇ ਸਮਾਜ ਪ੍ਰਤੀ ਸਹੀ ਭਾਵਨਾ ਹੋਣ ਕਾਰਨ ਸਤਿਗੁਰੂ ਜੀ ਦੇ ਸਲਾਹਕਾਰਾਂ ਵਿਚੋਂ ਹੈ। ਧੀਰਜ ਅਤੇ ਰੱਬ ਦਾ ਭੈ ਅਵਤਾਰ ਸਿੰਘ ਦੇ ਵਿਸ਼ੇਸ਼ ਗੁਣ ਹਨ।"[17]

ਗੋਲਾ ਫਾਰਮ ਯੂ.ਪੀ. ਵਿਚ ਨਾਮਧਾਰੀ ਸੰਗਤ ਅਤੇ ਸਤਿਗੁਰੂ ਜੀ ਦੇ ਆਗਮਨ ਬਾਰੇ ਲਿਖਦਿਆਂ ਕਵੀ ਜੀ ਪੰਜਾਬ ਤੋਂ ਆਏ ਦੋ ਸਿੱਖ ਕਿਸਾਨ ਭਰਾਵਾਂ ਸ਼ਿੰਗਾਰਾ ਸਿੰਘ ਅਤੇ ਤਾਰਾ ਸਿੰਘ ਬਾਰੇ ਲਿਖਦੇ ਹਨ ਕਿ ਕਿਵੇਂ ਉਨ੍ਹਾਂ ਦੋਵਾਂ ਨੇ ਲਹੂ ਲੁਹਾਣ ਹੋਣ ਬਾਅਦ ਵੀ ਕਿਰਪਾਨਾਂ ਨਾਲ ਇਕ ਖ਼ੂੰਖਾਰ ਸ਼ੇਰ ਨੂੰ ਅੱਗੇ ਲਾ ਲਿਆ ਸੀ। ਇਹੋ ਜਿਹੇ ਕਾਰਨਾਮੇ ਇਤਿਹਾਸ ਵਿਚ ਦਰਜ ਵਾਕਿਆਤ ਨੂੰ ਸੇਧ ਬਖਸ਼ਦੇ ਹਨ ਕਿ ਕਦੇ ਸਿੰਘ ਸੋਟਿਆਂ ਨਾਲ ਹੀ ਸ਼ੇਰ ਦਾ ਸ਼ਿਕਾਰ ਕਰ ਲਿਆ ਕਰਦੇ ਸਨ।

'ਬੀਤੇ ਦੀਆਂ ਪੈੜਾਂ' ਜੀਵਨੀ ਹਨ, ਜਨਮ ਸਾਖੀ ਹਨ, ਇਤਿਹਾਸ ਹਨ ਜਾਂ ਕੀ ਹੈ ਇਸ ਬਾਰੇ ਪੰਜਾਬੀ ਸਾਹਿਤ ਦੇ ਬਾਬਾ ਬੋਹੜ ਪ੍ਰੋ. ਪ੍ਰੀਤਮ ਸਿੰਘ ਹੋਰਾਂ ਦਾ ਮੱਤ ਹੈ, "ਅਸਲ ਵਿਚ 'ਬੀਤੇ ਦੀਆਂ ਪੈੜਾਂ' ਜਿਸ ਦੀ ਦੂਜੀ ਜਿਲਦ ਵੀ ਹੁਣ ਛਪ ਗਈ ਹੈ, ਜਨਮ-ਸਾਖੀ ਜੀਵਨੀ ਤੇ ਇਤਿਹਾਸ ਤੋਂ ਇਕ ਵੱਖਰੀ ਕਿਸਮ ਦੀ ਵਿਧਾ ਬਣ ਗਈ ਹੈ, ਜਿਸ ਵਿਚ ਹਜ਼ਰਤ ਨਿਜ਼ਾਮੁਦ-ਦੀਨ ਔਲੀਆ ਬਾਰੇ ਅਮੀਰ ਹਸਨ ਦਿਹਲਵੀ ਰਚਿਤ ਮਲਫ਼ੂਜ਼ 'ਫਵਾਇਦੁਲ-ਫ਼ੁਵਾਦ" ਤੇ ਸ਼ਹਿਨਸ਼ਾਹ ਅਕਬਰ ਦੇ ਇਕ ਵਿਦਵਾਨ - ਰਤਨ ਅਬੁਲ ਫ਼ਜ਼ਲ ਰਚਿਤ 'ਅਕਬਰ ਨਾਮਾ' ਦਾ ਮਿਲਵਾਂ ਰੰਗ ਮੌਜੂਦ ਹੈ। ਅਮੀਰ ਹਸਨ ਹਰ ਸ਼ੁੱਕਰਵਾਰ ਵਾਲੇ ਦਿਨ ਹਜ਼ਰਤ ਨਿਜ਼ਾਮੁਦੀਨ ਦੇ ਦਰਬਾਰ ਵਿਚ ਹਾਜ਼ਰ ਹੁੰਦਾ ਸੀ ਤੇ ਉਸ ਦਿਨ ਦਰਗਾਹ ਵਿਚ ਜੋ ਕੁਝ ਵਾਪਰਦਾ ਤੇ ਜੋ ਬਚਨ ਔਲੀਆ ਜੀ ਦੇ ਮੁੱਖ ਕਮਲ ਵਿਚੋਂ ਨਿਕਲਦਾ, ਉਹਨੂੰ ਉਹ ਘਰ ਜਾ ਕੇ ਲਿਖ ਲਿਆ ਕਰਦਾ। ਜਿੰਨੀਆਂ ਬੈਠਕਾਂ ਦਾ ਹਾਲ ਹਸਨ ਨੇ ਲਿਖਿਆ ਉਹ ਸਾਡੇ ਤੱਕ ਪਹੁੰਚ ਗਿਆ। ਇਹ ਲਿਖਤ ਸੰਨ ੧੩੦੯ ਈ. ਦੀ ਹੈ। ਹਸਨ ਆਪਣੇ ਆਪ ਨੂੰ ਬੀਤੇ-ਸੁਣੇ ਦੇ ਅੰਦਰ ਅੰਦਰ ਹੀ ਰੱਖਦਾ ਸੀ ਤੇ ਫਾਲਤੂ ਵੇਰਵੇ ਛੱਡ ਜਾਂਦਾ ਸੀ, ਪਰ ਅਬੁੱਲ ਫ਼ਜ਼ਲ ਵੇਰਵਿਆਂ ਵਾਲੀ ਹੱਦ ਮੁਕਾ ਦਿੰਦਾ ਹੈ... 'ਬੀਤੇ ਦੀਆਂ ਪੈੜਾਂ' ਮਲਫ਼ੂਜ਼ ਬਚਨਾਵਲੀ ਦਾ ਕੰਮ ਵੀ ਸਾਰਦੀ ਹੈ ਤੇ "ਨਾਮੇ" ਦੀ ਵੀ। ਬਲਕਿ ਇਹ ਕਹਿਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ਕਿ ਲੇਖਕ ਇਸ ਪੁਸਤਕ ਰਾਹੀਂ, ਪੰਜਾਬੀ ਵਿਚ ਇਕ ਅਸਲੋਂ ਨਵਾਂ ਗੱਦ-ਰੂਪ ਵਿਕਸਿਤ ਕਰਨ ਵਿਚ ਸਫ਼ਲ ਹੋਇਆ ਹੈ, ਜਿਸ ਲਈ ਉਹ ਵਧਾਈ ਦਾ ਹੱਕਦਾਰ ਹੈ।"[18]

ਹੁੰਮਸ ਭਰੀਆਂ ਸ਼ਾਮਾਂ, ਲੂਹ-ਲੂਹ ਕਰਦੀਆਂ ਦੁਪਹਿਰਾਂ ਅਤੇ ਧੁੰਦ ਦੀ ਬੁੱਕਲ ਵਿਚ ਕੱਜੀਆਂ ਸਵੇਰਾਂ ਵਿਚ, ਦੂਰ ਦਰਾਜ਼ ਤੱਕ ਸਫ਼ਰ ਕਰ ਕੇ, ਪ੍ਰੀਤਮ ਸਿੰਘ ਕਵੀ ਆਪਣੀਆਂ ਪੈੜਾਂ ਦੇ ਪਾਤਰਾਂ ਤੱਕ ਪਹੁੰਚਦਾ ਹੈ। ਉਹ ਜਿੱਥੇ ਜੋ ਵੀ ਚੰਗਾ ਹੈ ਉਸ ਨੂੰ ਆਪਣੇ ਚੇਤੇ ਦੀ ਚੰਗੇਰ ਵਿਚ ਸਜਾਉਣ ਤੋਂ ਪਹਿਲਾਂ ਕਾਗਜ਼ ਕਲਮ ਦੇ ਹਵਾਲੇ ਕਰ ਦਿੰਦਾ ਹੈ। ਅਜਿਹੀ ਵੇਰਵਿਆਂ ਦੀ ਅਮੀਰੀ ਪਰਦਾਨ ਕਰਨ ਲਈ ਨਾਮਧਾਰੀ ਸਾਹਿਤਕਾਰਾਂ ਵਿਚ "ਸਤਿਗੁਰ ਬਿਲਾਸ" ਦੇ ਕਰਤਾ ਭਾਈ ਸੰਤੋਖ ਸਿੰਘ ਬਾਹੋਵਾਲੀਏ, "ਜੱਸ-ਜੀਵਨ" ਦੇ ਲਿਖਾਰੀ ਸੰਤ ਤਰਨ ਸਿੰਘ ਵਹਿਮੀ ਦੇ ਨਾਲ ਉਸਦਾ ਸਥਾਨ ਵੀ ਸੁਨਿਸ਼ਚਿਤ ਹੋ ਗਿਆ ਹੈ। ਪਰ ਉਸ ਦਾ ਆਧੁਨਿਕ ਯਥਾਰਥ ਬੋਧ ਉਸ ਨੂੰ ਆਪਣੇ ਇਨ੍ਹਾਂ ਦੋਵਾਂ ਪੂਰਵਵਰਤੀ ਲੇਖਕਾਂ ਨਾਲੋਂ ਵਿਲੱਖਣਤਾ ਪ੍ਰਦਾਨ ਕਰਦਾ ਹੈ। ਪ੍ਰੋ. ਕਿਰਪਾਲ ਸਿੰਘ ਜੀ ਕਸੇਲ, ਜੋ ਪੰਜਾਬੀ ਸਾਹਿਤ ਵਿਚ ਮਿਲਟਨ ਜਿਹੀ ਪ੍ਰਸਿੱਧੀ ਰੱਖਦੇ ਹਨ, ਕਵੀ ਜੀ ਦਾ ਮੁਲੰਕਣ 'ਬੀਤੇ ਦੀਆਂ ਪੈੜਾਂ' ਦੇ ਸੰਦਰਭ ਵਿਚ ਇਉਂ ਕਰਦੇ ਹਨ: "ਕਵੀ ਜੀ ਦਾ ਸਮੁੱਚਾ ਦ੍ਰਿਸ਼ਟੀਕੋਣ ਯਥਾਰਥ ਮੁਖੀ ਹੈ, ਏਸੇ ਲਈ ਇਸ ਰਚਨਾ ਵਿਚ ਕਰਤਾ ਨੇ ਸ੍ਰੀ ਸਤਿਗੁਰੂ ਜੀ ਦੀ ਮਹਾਨ ਸ਼ਖਸੀਅਤ ਅਤੇ ਉਨ੍ਹਾਂ ਦੇ ਦੁਆਲੇ ਜੁੜੇ ਵਿਅਕਤੀਆਂ ਨੂੰ ਐਨ ਉਸੇ ਤਰ੍ਹਾਂ ਦਰਸਾ ਦਿੱਤਾ ਹੈ ਜਿਵੇਂ ਉਹ ਲੇਖਕ ਨੂੰ ਵਿਖਾਈ ਦਿੱਤੇ ਹਨ। ਇਨ੍ਹਾਂ ਯਥਾਰਥਵਾਦੀ ਅੰਸ਼ਾਂ ਦੇ ਸਾਰੇ ਝਲਕਾਰਿਆਂ ਨੂੰ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਸਾਰੇ ਮਿਲ ਕੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਅਤੇ ਮਹਾਨ ਸ਼ਖਸੀਅਤ ਬਾਰੇ ਇਕ ਨਿਸਚਿਤ ਦ੍ਰਿਸ਼ਟੀਕੋਣ ਨੂੰ ਸਿਰਜਦੇ ਹਨ। ਸ੍ਰੀ ਸਤਿਗੁਰੂ ਜੀ ਦਾ ਯਥਾਰਥਕ ਅਤੇ ਮਾਨਵੀ ਸਰੂਪ ਵੀ ਕਿੰਨਾ ਆਦਰਸ਼ਕ ਤੇ ਆਕਰਸ਼ਕ ਹੈ, ਕਿਤਨੀਆਂ ਵਿਵਿਧ ਪਰਕਾਰ ਦੀਆਂ ਰੁਚੀਆਂ ਨਾਲ ਭਰਪੂਰ ਹੈ, ਕਿਤਨੇ ਅਨੇਕ ਪੱਖੀ ਗੁਣਾਂ ਦਾ ਭੰਡਾਰ ਹੈ ਕਿ ਆਪ ਮੁਹਾਰੇ ਹੀ ਉਨ੍ਹਾਂ ਦੀ ਵਡਿਆਈ ਅਤੇ ਗੌਰਵ ਦੇ ਸਾਹਮਣੇ ਸਿਰ ਝੁਕ ਜਾਂਦਾ ਹੈ... ਉਹਨਾਂ ਦੇ ਨਿੱਕੇ ਨਿੱਕੇ ਨਿੱਤ ਦੇ ਕਰਮ ਤੋਂ ਵੱਡੇ ਵੱਡੇ ਜੀਵਨ ਆਦਰਸ਼ ਮੂਰਤੀਮਾਨ ਹੁੰਦੇ ਹਨ, ਜੁ ਕੇਵਲ ਉਨ੍ਹਾਂ ਦੇ ਨਾਮਧਾਰੀ ਅਨੁਯਾਈਆਂ ਲਈ ਹੀ ਆਕਰਸ਼ਕ ਕੇਂਦਰ ਬਿੰਦੂ ਨਹੀਂ ਹਨ ਸਗੋਂ ਹੋਰ ਧਰਮ ਅਵਲੰਬੀਆਂ ਲਈ ਵੀ ਅਨੂਠੀ ਖਿੱਚ ਦਾ ਕਾਰਨ ਹਨ।"[19]

ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਿਆ ਹੈ ਕਿ ਇਸ ਕਵੀ ਉਪਨਾਮ ਵਾਲੇ ਸੱਜਣ ਨੇ ਪੰਜਾਬੀ ਵਾਰਤਕ ਵਿਚ ਇਕ ਅਸਲੋਂ ਨਵੀਂ ਵਿਧਾ ਸਥਾਪਿਤ

ਕਰਕੇ ਨਵੀਆਂ ਪੈੜਾਂ ਪਾਈਆਂ ਹਨ, ਪਰ ਇਸ ਦਾ ਮਤਲਬ ਇਹ ਨਹੀਂ ਕਿ ਉਹ ਕਾਵਿ ਅਰਸ਼ ਤੇ ਉਡਾਰੀਆਂ ਲਾਉਣ ਤੋਂ ਅਸਮਰੱਥ ਸੀ। ਅਸਲੋਂ ਬਚਪਨ ਸਮੇਂ ਸਹਿਪਾਠੀ (ਸਤਿਗੁਰੂ) ਜਗਜੀਤ ਸਿੰਘ ਹੋਰਾਂ ਦੀ ਦੂਜੇ ਵਿਦਿਆਰਥੀਆਂ ਤੇ ਕ੍ਰਿਪਾ ਦ੍ਰਿਸ਼ਟੀ ਦਾ ਤੁਲਨਾਤਮਕ ਅਵਲੋਕਨ ਕਰਦਿਆਂ ਉਨ੍ਹਾਂ ਇਕ ਕਬਿੱਤ ਬ੍ਰਿੱਜ ਭਾਸ਼ਾ ਵਿਚ ਲਿਖਿਆ ਸੀ ਜਿਸ ਦੀ ਅੰਤਿਮ ਤੁਕ ਸੀ-

"ਕੈਸੇ ਬਨ ਆਵੇ ਤੋਹਿ ਸੰਗ ਕਵੀ ਪ੍ਰੀਤਮ ਕੀ
ਤੁਮ ਜਗਜੀਤ ਸਿੰਘ ਐਸੇ ਮਹਾਰਾਜ ਹੋ।"

ਉਨ੍ਹਾਂ ਦੀ ਕਾਵਿ ਵੰਨਗੀ ਨੂੰ ਨਿਹਾਰਨ ਲਈ ਪੁਸਤਕ ਸਿਮਰਨ ਦਾ ਅਵਲੋਕਨ ਕੀਤਾ ਜਾ ਸਕਦਾ ਹੈ ਜੋ ਮਾਰਚ ੧੯੬੯ ਈ. ਵਿਚ ਜਲੰਧਰੋਂ ਛਪੀ ਸੀ। ਆਪਣੇ ਇਸ਼ਟ ਪ੍ਰਤੀ ਸਮਰਪਣ ਭਾਵ ਨਾਲ ਲਬਰੇਜ਼ ਹੈ ਸਿਮਰਨ ਦੀ ਸਾਰੀ ਕਵਿਤਾ। ਇਸ ਦੀ ਪਹਿਲੀ ਕਵਿਤਾ ਦਾ ਪਾਠ ਹੀ ਰੂਹ ਨੂੰ ਇਕ ਤਾਜ਼ਗੀ ਇਕ ਖੇੜਾ ਅਤੇ ਰਾਗਾਤਮਕ ਲੈਅ ਪ੍ਰਦਾਨ ਕਰਦਾ ਹੈ:

"ਇਹ ਹੈ ਸੋਮਾ ਪਿਆਰਾਂ ਦਾ
ਖਿਮਾ, ਸ਼ੀਲਤਾ, ਸਚ, ਸੁਚ, ਸੰਜਮ
ਘੇਰਾ ਇਦ੍ਹੇ ਦੀਦਾਰਾਂ ਦਾ
ਤਪਤ ਬੁਝੇ ਤਨ ਮਨ ਤੇ ਧਨ ਦੀ
ਪਾ ਝਲਕਾ ਇਕ ਵਾਰਾਂ ਦਾ
ਦੁੱਖ ਭੁੱਲਦੇ, ਸੁਖ ਸਹਿਜ ਉਪਜਦੇ
ਰਸ ਮਿਲਦਾ ਝਣਕਾਰਾਂ ਦਾ
ਸੂਖਮ, ਕੋਮਲ, ਸਦਾ ਸੁਗੰਧਤ
ਮਹਿਰਮ ਦਿਲ ਦੀਆਂ ਤਾਰਾਂ ਦਾ
ਮਾਨੁਖਤਾ ਦੇ ਬੂਟੇ ਉਤੇ
ਮਹਿਕਿਆ ਪੁਸ਼ਪ ਬਹਾਰਾਂ ਦਾ।"[20]

ਉਹ ਅਸਲੋਂ ਮੂੰਹ ਮੱਥੇ ਲੱਗਦੇ, ਇਨਸਾਨੀ ਮੁਹਾਂਦਰੇ ਵਾਲੇ, ਨੱਖਸ਼ਿਖ ਯੁਕਤ ਪ੍ਰੀਤਮ ਦਾ ਦਰਸ਼ਨ ਅਭਿਲਾਸ਼ੀ ਹੈ, ਸਾਕਾਰ ਦਰਸ਼ਨਾਂ ਦਾ ਇਛੁੱਕ!

"ਜਪ ਤਪ, ਸੰਜਮ, ਮਾਲਾ ਸਿਮਰਨ, ਜੀ ਨਹੀਂ ਲਾਂਦੇ ਮੇਰਾ
ਮੈਨੂੰ ਤਾਂ ਚਾਹੀਦੈ ਪ੍ਰੀਤਮ ਦਰਸ਼ਨ ਪਰਸਨ ਤੇਰਾ
ਤੇਰੀ ਰੱਬਤਾ ਵੀ ਨਾ ਲੋੜਾਂ, ਚਾਹਵਾਂ ਮਾਨੁਖ ਤਨ ਨੂੰ
ਅੱਠੇ ਪਹਿਰ ਕੋਲ ਰੱਖ ਮੈਨੂੰ, ਦੂਰ ਰਿਹਾਂ ਨਹੀਂ ਜੇਰਾ॥੬॥"[21]

ਪ੍ਰੋ. ਮੋਹਣ ਸਿੰਘ ਦੀਵਾਨਾ ਦੀਆਂ ਰੁਬਾਈਆਂ ਦਾ ਪ੍ਰਭਾਵ, ਸਿਮਰਨ ਦੀਆਂ ਰੁਬਾਈਆਂ ਤੇ ਵੇਖਿਆ ਜਾ ਸਕਦਾ ਹੈ।

ਨਾਮਧਾਰੀ ਇਤਿਹਾਸ ਨਾਲ ਸਬੰਧਿਤ ਕੁਝ ਕਹਾਣੀਆਂ ਵੀ ਉਨ੍ਹਾਂ ਨੇ ਲਿਖੀਆਂ। ਇਉਂ ਅਸੀਂ ਵੇਖਦੇ ਹਾਂ ਕਿ ਪ੍ਰੀਤਮ ਸਿੰਘ ਕਵੀ ਦਾ ਰਚਨਾ ਸੰਸਾਰ ਬਹੁ ਆਯਾਮੀ ਹੈ। ਉਹ ਮਾਰਕਸਵਾਦੀ ਫ਼ਲਸਫ਼ੇ ਤੋਂ ਪ੍ਰਭਾਵਿਤ ਹੋ ਕੇ ਵੀ ਸਤਿਗੁਰੂ ਰਾਮ ਸਿੰਘ ਦੁਆਰਾ ਸਿਰਜੇ ਜੀਵਨ ਮੁੱਲਾਂ ਨਾਲ ਇਕਸੁਰਤਾ ਕਾਇਮ ਰੱਖ ਸਕਦਾ ਹੈ। ਇਤਿਹਾਸ ਦੀ ਤੋਰ ਨੂੰ ਸਮਝਣ ਲਈ ਉਸਦਾ ਜੀਵਨ ਨਜ਼ਰੀਆ ਬੜਾ ਸਾਰਥਕ ਹੈ। ਉਹ ਜੋ ਵੀ ਜੀਵਨ ਜੋਗ ਹੈ ਉਸ ਨੂੰ ਗ੍ਰਹਿਣ ਕਰਨ ਲਈ ਤਤਪਰ ਹੈ। ਥੋਥੀਆਂ, ਥੋਦੀਆਂ ਤੇ ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਉਸ ਲਈ ਪੈਰਾਂ ਦੀਆਂ ਬੇੜੀਆਂ ਹਨ। ਅਸਮਾਨਾਂ ਵਿਚ ਪੰਛੀਆਂ ਵਰਗੀ ਉੱਚੀ ਉਡਾਰੀ ਉਸ ਦਾ ਆਦਰਸ਼ ਹੈ। ਧਰਤੀ ਦੇ ਮੱਥੇ 'ਤੇ ਪਏ ਹਰ ਕੋਹਜ ਨੂੰ ਮਿਟਾਉਣ ਲਈ ਉਹ ਪ੍ਰਯਤਨਸ਼ੀਲ ਰਿਹਾ। ਵਿਰਸਾ ਤੇ ਵਰਤਮਾਨ ਨੂੰ ਦਵੰਦਵਾਦੀ ਨਜ਼ਰੀਏ ਨਾਲ ਘੋਖਦਿਆਂ ਉਸ ਮਨੁੱਖ ਜਾਤੀ ਦੇ ਉੱਜਲ ਭਵਿੱਖ ਦੀ ਕਾਮਨਾ ਕੀਤੀ। ਸਦਾ ਹਰਕਤ ਵਿਚ ਰਹਿਣਾ ਉਸ ਦੇ ਸੁਭਾਅ ਦਾ ਮੀਰੀ ਗੁਣ ਸੀ। ਉਸਦੀਆਂ ਹੱਲਾਸ਼ੇਰੀਆਂ ਸਦਕਾ ਨਾਮਧਾਰੀ ਲੇਖਕਾਂ/ਕਵੀਆਂ ਦੀ ਇਕ ਪੂਰੀ ਪੀੜ੍ਹੀ ਸਦਾ ਉਸ ਦੀ ਰਿਣੀ ਰਹੇਗੀ।

ਫੁੱਟ ਨੋਟ:

1. ਸਤਿਜੁਗ ਦਾ ਸੰਤ ਅੰਕ, ਸ੍ਰੀ ਭੈਣੀ ਸਾਹਿਬ, ੨੦ ਭਾਦਰੋਂ ੧੯੯੮ ਬਿਕ੍ਰਮੀ ਸਫਾ ੧੪੦-੪੧
2. ਸਤਿਜੁਗ ਦਾ "ਨਾਮਧਾਰੀ ਸਾਹਿਤਕਾਰ ਵਿਸ਼ੇਸ਼ ਅੰਕ" ਬਿ. ੨੦੫੯ ਨਵੀਂ ਦਿੱਲੀ, ਸਫ਼ਾ ੮੩
3. ਕੂਕਿਆਂ ਵਿਚ ਵਿਆਪਕ ਸਤਰ ਤੇ ਪੜ੍ਹੀ ਜਾਣ ਵਾਲੀ ਰਚਨਾ 'ਗੁਰਿੰਡ ਨਾਮਾ' ਦੀਆਂ ਸਤਰਾਂ, ਜਿਹਨਾਂ ਦਾ ਭਾਵ ਹੈ ਰਾਮ ਸਿੰਘ ਦੀ ਵਜ੍ਹਾ ਕਰਕੇ ਉੱਚੇ, ਨੀਵਿਆਂ ਤੋਂ ਡਰਨ ਲੱਗ ਪੈਣਗੇ। ਉਹ ਧਰਤੀ ਨੂੰ ਇਕਰਸ (ਸ਼ੋਸ਼ਣ ਮੁਕਤ) ਕਰ ਦੇਵੇਗਾ। ਸੂਰਮਾ ਰਾਮ ਸਿੰਘ ਉੱਠੇਗਾ ਤੇ ਸਾਰੇ ਰਾਜਿਆਂ ਦੀਆਂ ਜੜ੍ਹਾਂ ਪੁੱਟ ਦੇਵੇਗਾ।'
4. ਬੀਤੇ ਦੀਆਂ ਪੈੜਾਂ - ਭਾਗ ਪਹਿਲਾ- ੧੯੮੮ ਨਵੀਂ ਦਿੱਲੀ, ਸਫ਼ਾ ਓ-ਅ
5. ਸਤਿਜੁਗ ਦਾ ਸਿਮਰਤੀ ਅੰਕ - ੨੦੧੬ ਬਿਕ੍ਰਮੀ-ਸ੍ਰੀ ਜੀਵਨ ਨਗਰ, ਸਫ਼ਾ ੧੫
6. ਸਤਿਜੁਗ ਦਾ ਅਟੱਲ ਪ੍ਰਤਾਪੀ ਅੰਕ-2020 ਬਿਕ੍ਰਮੀ-ਸ੍ਰੀ ਜੀਵਨ ਨਗਰ, ਸਫ਼ਾ ੨-੩
7. ਉਹੀ ਸਫ਼ਾ ੮੫
8. ਸਤਿਜੁਗ ਦਾ ਬਸੰਤ ਅੰਕ-ਸੰਮਤ ੨੦੪੩ ਬਿਕ੍ਰਮੀ-ਸ੍ਰੀ ਜੀਵਨ ਨਗਰ, ਸਫ਼ਾ ੧੦੨
9. ਬੀਤੇ ਦੀਆਂ ਪੈੜਾਂ - ਭਾਗ ਪਹਿਲਾ-ਸਫ਼ਾ 'ਅ'
10. ਉਹੀ, ਸਫ਼ਾ-'ੲ'
11. ਉਹੀ, ਸਫ਼ਾ-੯

12. ਉਹੀ, ਸਫ਼ਾ – ੬੩

13. ਉਹੀ, ਸਫਾ ੯੧

14. ਉਹੀ, ਸਫ਼ਾ ੧੦੫

15. ਬੀਤੇ ਦੀਆਂ ਪੈੜਾਂ – ਭਾਗ ਦੋ, ਦਿੱਲੀ, ੧੯੯੦ ਈ. ਸਫ਼ਾ ੨

16. ਉਹੀ, ਸਫ਼ਾ ੨੩

17. ਉਹੀ, ਸਫ਼ਾ ੫੯

18. ਉਹੀ, ਸਫ਼ਾ ੮–੯

19. ਬੀਤੇ ਦੀਆਂ ਪੈੜਾਂ– ਭਾਗ ਤੀਜਾ, ਦਿੱਲੀ ੧੯੯੨ ਈ. ਸਫ਼ਾ ੨

20. ਸਿਮਰਨ, ਜਲੰਧਰ, ੧੯੬੯ ਸਫਾ ੯

21. ਉਹੀ, ਸਫ਼ਾ ੧੩

## ਪ੍ਰੀਤਮ ਸਿੰਘ ਪੰਛੀ ਅਤੇ ਉਹਨਾਂ ਦੀ ਰਚਨਾ
## ਟੁਕੜਿਆਂ ਵਿਚ ਵੰਡਿਆ ਆਦਮੀ

ਛਿਪੇ ਰਹਿਣ ਦੀ ਚਾਹ ਵਾਲੇ, ਪਰ ਸਮਰੱਥ ਪੰਜਾਬੀ ਗਲਪਕਾਰ, ਪ੍ਰੀਤਮ ਸਿੰਘ ਪੰਛੀ ਨੇ, ਆਪਣੀ ਆਤਮ ਕਥਾ ਤੇ ਆਧਾਰਿਤ ਰਚਨਾ "ਟੁਕੜਿਆ ਵਿਚ ਵੰਡਿਆ ਆਦਮੀ" 1978 ਵਿਚ ਛਪੇ ਨਾਵਲ 'ਕੁਦੇਸਣ' ਤੋਂ ਬਾਦ ਪੰਜਾਬੀ ਪਾਠਕਾਂ ਨੂੰ ਭੇਟ ਕੀਤੀ ਹੈ। 'ਕੁਦੇਸਣ' ਜਿੱਥੇ, ਮੁੱਲ ਲਿਆਂਦੀਆਂ, ਪੰਜਾਬੋਂ ਦੂਰ ਦੁਰਾਡੇ ਦੀਆਂ ਔਰਤਾਂ ਦੀ ਤ੍ਰਾਸਦਿਕ ਸਥਿਤੀ ਦਾ ਮਾਰਮਿਕ ਚਿਤਰਣ ਸੀ, ਉਥੇ ਹੱਥਲੀ ਰਚਨਾ ਬਸਤੀਵਾਦ ਵਿਰੋਧੀ ਕੂਕਾ ਅੰਦੋਲਨ ਦੇ ਇਕ ਸ਼ਰਧਾਲੂ ਦਾ, ਸਮਾਰਾਜ ਵਿਰੋਧੀ ਕਿਰਤੀ ਕਿਸਾਨਾਂ ਦੀ ਲਹਿਰ ਅਤੇ ਫਿਰ ਕਮਿਊਨਿਸਟ ਪਾਰਟੀ ਨਾਲ ਆਤਮਸਾਤ ਕਰਨ ਦਾ ਦਿਲਚਸਪ ਵਰਣਨ ਹੈ। ਇਹ ਇਕ ਦਸਤਾਵੇਜ਼ੀ ਮਹੱਤਵ ਵਾਲੀ ਰਚਨਾ ਹੈ ਜਿਸ ਵਿਚ ਛੋਟੇ ਛੋਟੇ ਟੁਕੜਿਆਂ ਵਿਚ ਲੇਖਕ ਨੇ ਨਾਮਧਾਰੀ ਲਹਿਰ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਾਲੇ ਦੌਰ ਦੀਆਂ, ਦੁਆਬੇ ਵਿਚ ਨਹਿਰੀ ਪਾਣੀ ਦੀ ਪ੍ਰਾਪਤੀ ਲਈ ਚੱਲੇ ਵਿਸ਼ਾਲ ਕਿਸਾਨ ਘੋਲ ਦੀਆਂ, ਕਲਸੀਆ ਰਿਆਸਤ ਦੀ ਜਨਤਾ ਵੱਲੋਂ ਵਿੱਢੇ ਗਏ ਰਜਵਾੜਾਸ਼ਾਹੀ ਵਿਰੁਧ ਅੰਦੋਲਨ ਦੀਆਂ, ਗ਼ਦਰ ਪਾਰਟੀ ਦੇ ਰੂਪੋਸ਼ ਵਰਕਰਾਂ ਦੀਆਂ ਕਠਿਨ ਘਾਲਣਾਵਾਂ ਦੀਆਂ ਘਟਨਾਵਾਂ ਦਾ ਬੜਾ ਸਜੀਵ ਵਰਨਣ ਪੇਸ਼ ਕੀਤਾ ਹੈ। ਪੁਸਤਕ ਵਿਚ ਤੁਹਾਡੀ ਦਿਲਚਸਪੀ ਇਸ ਦੇ ਅਖੰਡ ਪਾਠ ਤਕ ਲੈ ਜਾਂਦੀ ਹੈ।

ਤਕਰੀਬਨ ਅੱਧੀ ਸਦੀ ਤੋਂ ਵੀ ਡੇਢ ਦਹਾਕਾ ਭਰ ਵਧ ਸਮਾਂ ਬੀਤ ਚੁਕਾ ਹੈ, ਜਦੋਂ ਦਾ ਪ੍ਰੀਤਮ ਸਿੰਘ ਪੰਛੀ ਰਚਨਾ ਕਰਮ ਵਿਚ ਜੁਟਿਆ ਹੋਇਆ ਹੈ। ਪਰ ਇਹ ਸਾਰਾ ਪੈਂਡਾ ਇਹਨਾਂ ਨੇ ਬੜੀ ਖ਼ਾਮੋਸ਼ੀ ਨਾਲ ਲੋਕ ਹਿੱਤ ਦੇ ਪੈਂਤੜੇ ਤੋਂ ਸਿਰਜੇ ਰਚਣੇਈ ਸਾਹਿਤ ਦਾ ਪੁਰਾਤਨ ਨਾਹਰਾ "ਸਤਿਅਮ, ਸ਼ਿਵਮ, ਸੁੰਦਰਮ" ਵੀ ਜਿੱਥੇ ਉਹਨਾਂ ਦਾ ਪ੍ਰੇਰਨਾ ਸਰੋਤ ਸੀ ਉਥੇ ਦੇਸ਼ ਵਿਆਪੀ ਪ੍ਰਗਤੀਸ਼ੀਲ ਯਥਾਰਥਵਾਦੀ ਚਿੰਤਨ ਲੇਖਨ ਨੇ ਵੀ ਉਹਨਾਂ ਦੀ ਸਦਾ ਅਗਵਾਈ ਕੀਤੀ ਹੈ। ਇਸ ਧੀਮੀ ਸੁਰ ਵਾਲੇ ਲੇਖਕ ਦਾ ਨਿਵੇਕਲਾ ਅੰਦਾਜ਼ ਹੀ ਤਾਂ ਹੈ ਕਿ ਉਹ ਆਪਣੇ ਸੀਨੇ ਵਿਚ ਖੌਲਦੇ ਜੁਆਲਾਮੁਖੀਆਂ ਦੇ ਦਰਸ਼ਨ ਤੁਹਾਨੂੰ ਥੋੜ੍ਹੇ ਜਿਹੇ ਫ਼ਿਕਰਿਆਂ ਵਾਲੇ ਇਕ ਦੋ

ਵਾਕਾਂ ਨਾਲ ਹੀ ਕਰਾ ਦਿੰਦਾ ਹੈ। ਥੋੜ੍ਹੇ ਵਿਚ ਬਹੁਤਾ ਕਹਿ ਜਾਣ ਦੀ ਕਲਾ ਵਾਰਤਾਲਾਪ ਦਾ ਸੀਮਿਤ ਅਕਾਰ ਤੇ ਸੰਜਮਮਈ ਸ਼ੈਲੀ, ਸਿੱਧਾ ਤੇ ਸਪਸ਼ਟ ਵਰਣਨ। ਭਾਵੇਂ ਉਹ ਜੱਟ ਪਰਿਵਾਰ ਵਿਚੋਂ ਹੈ ਪਰ ਸ਼ਬਦਾਂ ਨੂੰ ਵਾਕਾਂ ਦੀ ਜੜਤ ਵਿਚ ਟਿਕਾਉਣ ਲਗਿਆਂ ਉਸ ਦੀ ਕਾਰੀਗਰੀ ਤੋਂ ਬਲਿਹਾਰੇ ਜਾਣ ਨੂੰ ਮਨ ਲੋਚਦਾ ਹੈ।

੧੯੬੦ ਈ. ਵਿਚ ਪ੍ਰੀਤਮ ਸਿੰਘ ਕਵੀ ਦੀ ਸੰਪਾਦਨਾ ਹੇਠ, ਸਪਤਾਹਿਕ 'ਸਤਿਜੁਗ' ਸ੍ਰੀ ਜੀਵਨ ਨਗਰ (ਸਿਰਸਾ) ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ 'ਸਿਮ੍ਰਤੀ ਅੰਕ' ਕਢਿਆ ਸੀ। ਉਸ ਵਿਚ ਪੰਛੀ ਜੀ ਦੀ ਲਿਖਤ ਨਾਲ ਦਿਤੀ ਗਈ ਸੰਪਾਦਕੀ ਟਿਪਣੀ ਵਿਚ ਦਰਜ ਸੀ ਕਿ ਸਾਨੂੰ ਅਫ਼ਸੋਸ ਹੈ ਪੰਛੀ ਜੀ ਦਾ ਚਿਤਰ ਪ੍ਰਾਪਤ ਨਹੀਂ ਹੋ ਸਕਿਆ ਨਹੀਂ ਤਾਂ ਤੁਸਾਂ ਵੇਖਣਾ ਸੀ ਕਿ ਨਾਮਧਾਰੀ ਕਿੰਨੇ ਵਿਵਿਧ ਰੂਪਾਂ ਵਿਚ ਹੋ ਸਕਦੇ ਹਨ। ਮੇਰੇ ਬਾਲ ਮਨ ਤੇ ਵਿਵਿਧ ਰੂਪ ਦੇ ਦਰਸ਼ਨਾਂ ਦੀ ਪਹਿਲੀ ਜਗਿਆਸਾ ਤਾਂ ਉਦੋਂ ਹੀ ਪੈਦਾ ਹੋਈ ਸੀ, ਪ੍ਰੰਤੂ ਦਰਸ਼ਨ ਕਾਫ਼ੀ ਸਮਾਂ ਬਾਅਦ ੧੯੮੦ ਈ. ਦੇ ਲਾਗੇ ਚਾਗੇ ਹੋਏ, ਜਦੋਂ ਇਹ ਆਪਣੇ ਭਣੇਵਿਆਂ ਨੂੰ ਮਿਲਣ ਸਾਡੇ ਗੁਆਂਢੀ ਪਿੰਡ ਦਮਦਮੇ ਆਏ ਸਨ ਅਤੇ ਉਥੋਂ ਬਾਪੂ ਜੀ (ਜਥੇਦਾਰ ਗੁਰਮੁਖ ਸਿੰਘ 'ਝੱਬਰ') ਦਾ ਹਾਲ ਚਾਲ ਜਾਨਣ ਕਰੀਵਾਲੇ ਆ ਗਏ ਸਨ। ੧੯੯੭ ਈ. ਦੇ ਨਾਮਧਾਰੀ ਹੋਲੇ ਮਹੱਲੇ ਦੇ ਸਮੇਂ ਫਿਰ ਸ੍ਰੀ ਜੀਵਨ ਨਗਰ ਆਗਮਨ ਵੇਲੇ ਉਹ ਮੈਨੂੰ ਦਰਸ਼ਨ ਦੇਣ ਕਰੀਵਾਲੇ ਆਏ, ਜਿਥੇ ਉਹਨਾਂ ਨਾਲ ੩-੪ ਘੰਟੇ ਦੀ ਲੰਮੀ ਵਾਰਤਾਲਾਪ ਵਿਚ ਉਹਨਾਂ ਦੇ ਬੀਤੇ ਜੀਵਨ ਤੇ ਪੰਛੀ-ਝਾਤ ਪਾਉਣ ਦਾ ਉਪਰਾਲਾ ਕੀਤਾ। ਐਤਕੀਂ ਵੀ ਉਹ ਪਿਛਲੀ ਵੇਰ ਜਿਉਂ ਹੀ ਸਾਥੀ ਸੁਰਜੀਤ ਸਿੰਘ "ਸਰਪੰਚ" ਦਮਦਮਾ ਦੇ ਨਾਲ ਆਏ ਸਨ। 'ਪੰਛੀ' ਜੀਵਨ ਦੇ ਥੋੜ੍ਹੇ ਕੁ ਵਰਣਨ ਨੂੰ ਪਾਠਕਾਂ ਨਾਲ ਸਾਂਝੇ ਕਰਨ ਦੇ ਲੋਭ ਤੋਂ ਮੈਂ ਆਪਣੇ ਆਪ ਨੂੰ ਬਚਾ ਨਹੀਂ ਸਕਿਆ।

੨੨ ਜਨਵਰੀ ੧੯੨੨ ਈ. ਨੂੰ ਦੁਆਬੇ ਦੇ ਪਿੰਡ ਫਲਪੋਤਾ ਤਹਿਸੀਲ ਫਲੌਰ ਜ਼ਿਲ੍ਹਾ ਜਲੰਧਰ ਵਿਚ ਪਿਤਾ ਸ. ਹਰਨਾਮ ਸਿੰਘ ਅਤੇ ਮਾਤਾ ਸ੍ਰੀਮਤੀ ਹਰਨਾਮ ਕੌਰ ਦੇ ਘਰ ਪੈਦਾ ਹੋਏ। ਮਾਤਾ ਖੰਨੇ ਦੇ ਪਾਸ ਰਾਜੇਵਾਲ ਰੋਹਣੋਂ ਪਿੰਡ ਦੇ ਤਿੰਨ ਖੂਹਾਂ ਦੇ ਮਾਲਕ ਵੱਡੇ ਕਿਸਾਨ ਦੀ ਧੀ ਸੀ। ਪਰ ਨਾਨਕਾ ਪਰਿਵਾਰ ਜਾਇਦਾਦ ਲਈ ਸ਼ਰੀਕਾਂ ਦੇ ਲੋਭ ਦੀ ਭੇਟਾ ਚੜ੍ਹ ਗਿਆ ਸੀ। ਫਲਪੋਤੇ ਵਿਚ ਪੋਸਤ ਦੇ ਆਮ ਪ੍ਰਚਲਨ ਬਾਰੇ ਇਕ ਮੁਹਾਵਰਾ ਬਣ ਗਿਆ ਸੀ-

"ਅੱਪਰੇ ਕੋਲ ਫਲਪੋਤਾ<br>
ਡੋਡੇ ਪੀਂਦੇ ਬਾਬਾ ਪੋਤਾ।"

ਇਕ ਛੋਟਾ ਭਾਈ ਇਕ ਛੋਟੀ ਭੈਣ ਸੀ। ਬਚਪਨ ਵਿਚ ਹੀ ਪਿਤਾ ਦੀ ਮੌਤ ਹੋ ਗਈ। ਜ਼ਮੀਨ ਵਿਕ ਚੁੱਕੀ ਸੀ, ਬੱਸ ਦੋ ਕੁ ਕਿੱਲੇ ਰਹਿ ਗਈ ਸੀ। ਇਕ ਚਾਚਾ ਗੋਨੀ ਆਸਟਰੇਲੀਆ ਵਿਚ ਗਿਆ ਸੀ। ਪੈਸੇ ਤਾਂ ਘਰ ਕਾਫ਼ੀ ਆਉਂਦੇ ਸਨ ਭਾਵੇਂ ਅੱਧਾ ਪਿੰਡ ਖਰੀਦ ਲੈਂਦੇ, ਪ੍ਰੰਤੂ ਘਰ ਦਾ ਜੁਗਾੜ ਡਾਵਾਂਡੋਲ ਸੀ। ਮਾਲਵੇ ਦੇ ਪ੍ਰਸਿੱਧ ਕੂਕਾ ਸੰਤ ਕਰਮ ਸਿੰਘ ਜੀ ਹਿੰਮਤਪੁਰੀਏ ੨੫-੩੦ ਸਿੰਘਾਂ ਦਾ ਜੱਥਾ ਲੈ ਕੇ ਪਿੰਡ ਵਿਚ ਚੱਕਰ ਲਾਉਂਦੇ। ਇਕ ਮਾਤਾ ਬਸੰਤ ਕੌਰ ਸਨ, ਉਹ ਸੰਤਾਂ ਦਾ ਲੰਗਰ ਕਰਦੇ। ਇਸ ਪਿੰਡ ਵਿਚ ਤਾਂ ਕੂਕਿਆਂ ਦੇ ਚਾਰ ਪੰਜ ਹੀ ਘਰ ਸਨ, ਪਰ ਹੋਰ ਲਾਗੇ ਚਾਗੇ ਮੁਠੱਡਾ ਕਲਾਂ, ਮੋਰੋਂ, ਗੜ੍ਹੀ ਮਹਾਂ ਸਿੰਘ ਆਦਿ ਪਿੰਡ ਕੂਕਿਆਂ ਦੇ ਗੜ੍ਹ ਸਨ। ਸੰਤਾਂ ਤੋਂ ਪਤਾ ਲੱਗਿਆ ਕਿ ਸ੍ਰੀ ਭੈਣੀ ਸਾਹਿਬ, ਨਾਮਧਾਰੀ ਕੇਂਦਰ ਵਿਖੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਅਤੇ ਹੋਰ ਨਾਮਧਾਰੀ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਇਕ ਵਿਦਿਆਲਾ ਖੋਹਲਿਆ ਹੈ ਜਿਥੇ ਬੱਚਿਆਂ ਦੇ ਰਹਿਣ ਸਹਿਣ ਭੋਜਨ ਕੱਪੜੇ ਦੀ ਵਿਵਸਥਾ ਕੀਤੀ ਗਈ ਸੀ।

੧੯੩੩ ਤੋਂ ੧੯੩੯ ਈ. ਤਕ ਛੇ ਸਾਲ ਲਗਾਤਾਰ ਇਸ ਵਿਦਿਆਲੇ ਦੇ ਵਿਦਿਆਰਥੀ ਵਜੋਂ ਹਿੰਦੀ, ਪੰਜਾਬੀ, ਸੰਸਕ੍ਰਿਤ ਅਤੇ ਅੰਗਰੇਜ਼ੀ ਦੀ ਸਿਖਿਆ ਹਾਸਲ ਕੀਤੀ। ਦੋ ਤਿੰਨ ਵੇਰ ਇਥੋਂ ਦੌੜਨ ਦੀ ਕੋਸ਼ਿਸ਼ ਵੀ ਕੀਤੀ। ਦੌੜਨ ਦਾ ਕਾਰਨ ਡੇਰੇ ਦੇ ਪ੍ਰਬੰਧਕ ਨਹੀਂ ਸਗੋਂ ਅਧਿਆਪਕਾਂ ਦੀ ਸਖਤੀ ਸੀ। ਸਿੱਖਿਆ ਵਿਚ ਸਿੱਖ ਧਰਮ ਗ੍ਰੰਥਾਂ ਦਾ ਅਧਿਐਨ, ਪੰਜ ਗਰੰਥੀ ਅਤੇ ਗੁਰੂ ਗਰੰਥ ਸਾਹਿਬ ਦਾ ਪਾਠ ਸ਼ਾਮਲ ਸੀ। ਇਥੇ ਸੰਗੀਤ ਦੀ ਸਿੱਖਿਆ ਲਈ ਦੋ ਸੰਗੀਤ ਪਾਰਟੀਆਂ ਸਨ। ਵੱਡੀ ਵਿਚ ਬੇਅੰਤ ਜੀ (ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ), ਰਜਿੰਦਰ ਸਿੰਘ ਗੁਰੂਸਰੀਆ, ਪ੍ਰੀਤਮ ਸਿੰਘ ਕਵੀ ਵਗੈਰਾ ਸ਼ਾਮਲ ਸਨ। ਛੋਟੀ ਵਿਚ ਪੰਛੀ ਤੇ ਹੋਰ ਕਾਫ਼ੀ ਮੁੰਡੇ ਸਨ। ਭੈਣੀ ਸਾਹਿਬ ਦੇ ਗੁਆਂਢੀ ਪਿੰਡ ਪੰਜੋਟਾ ਦੇ ਪੰਡਿਤ ਹਰਬੰਸ ਲਾਲ 'ਸ਼ਾਸਤ੍ਰੀ' ਜੋ ਕਾਸ਼ੀ ਤੋਂ ਪੜ੍ਹੇ ਸਨ, ਉਹਨਾਂ ਤੋਂ ਹਿੰਦੀ ਸੰਸਕ੍ਰਿਤ ਦੀ ਨੀਂਹ ਮਜ਼ਬੂਤ ਕੀਤੀ। ਅੰਗਰੇਜ਼ੀ ਦੇ ਅਧਿਆਪਕ ਪੰਡਿਤ ਗੁਰਦਿਆਲ ਸਿੰਘ ਸਿਆਲਕੋਟ ਵਲ ਦੇ ਸਨ। ਇਕ ਰੀਟਾਇਰਡ ਆਈ. ਸੀ. ਐਸ. ਅਧਿਕਾਰੀ ਸ੍ਰੀ ਭੋਲਾ ਨਾਥ ਮਹਿਤਾ ਗੁਜਰਾਂਵਾਲੇ ਦੇ ਸਨ। ਉਹ ਬਜ਼ੁਰਗ ਸਨ ਅਤੇ ਅੰਗਰੇਜ਼ੀ ਵਿਚ ਧਾਰਮਿਕ ਪੁਸਤਕਾਂ ਦੇ ਪਾਠ ਦੇ ਸ਼ੌਕੀਨ ਸਨ। ਉਸਤਾਦ ਨੱਥਾ ਸਿੰਘ ਇਹਨਾਂ ਨੂੰ ਭੈਣੀ ਸਾਹਿਬ ਲਿਆਇਆ ਸੀ, ਕਿਸੇ ਕਾਰਨ ਪਰਿਵਾਰਕ ਜੀਵਨ ਤੋਂ ਉਪਰਾਮ ਹੋ ਗਏ ਸਨ। ਉਸ ਵੇਲੇ ਵੀ ਟਿਵਾਣਾ ਵਜ਼ਾਰਤ ਵਿਚ ਸਰ ਮਨੋਹਰ ਲਾਲ ਵਿੱਤ ਮੰਤਰੀ ਪੰਜਾਬ ਸਨ। ਮਹਿਤਾ ਜੀ ਵੀ ਵਲਾਇਤ ਵਿਚ ਉਹਦੇ ਜਮਾਤੀਏ ਰਹੇ ਸਨ। ਬਿਰਤੀ ਸਾਧੂ ਸੰਤਾਂ ਵਾਲੀ ਸੀ। ਝੁਕਾਅ ਸਿਆਸਤ ਵਲ ਸੀ। ਦੂਜੇ ਅੰਗਰੇਜ਼ੀ ਦੇ ਅਧਿਆਪਕ ਅੰਗਰੇਜ਼ੀ ਵਿਚ ਸਿੱਖ ਇਤਿਹਾਸ ਪੜ੍ਹਾਉਂਦੇ ਸਨ। ਲੰਮੇ ਸਨ, ਮੰਜੀ ਤੇ ਲੱਤਾਂ ਪੂਰੀਆਂ ਨਾ ਆਉਂਦੀਆਂ ਜਦੋਂ ਸੌਂਦੇ। ਡੇਰੇ ਦੇ ਇਕ ਮੁਖਤਿਆਰ ਸ.

ਭਗਤ ਸਿੰਘ ਚੀਕੂ ਨਾਲ ਤੂੰ-ਤੂੰ, ਮੈਂ-ਮੈਂ ਹੋ ਗਈ। ਜਿਸ ਤੇ ਉਹਨਾਂ ਨੇ ਉਥੇ ਰਹਿਣਾ ਗਵਾਰਾ ਨਾ ਕੀਤਾ।

ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਨਿਜੀ ਲਾਇਬਰੇਰੀ ਸੀ, ਜਿਸ ਵਿਚ ਪੰਜ ਹਜ਼ਾਰ ਦੇ ਕਰੀਬ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਦੀਆਂ ਪੁਸਤਕਾਂ ਸਨ। "ਵਿਸ਼ਾਲ ਭਾਰਤ" ਕਲਕੱਤੇ ਤੋਂ ਛਪਦਾ ਸੀ ਹਿੰਦੀ ਦਾ ਪਰਚਾ। ਇਸ ਵਿਚ ਉੱਚ-ਪਾਏ ਦੀਆਂ ਸਾਹਿਤਕ ਰਚਨਾਵਾਂ ਹੁੰਦੀਆਂ ਸਨ ਅਤੇ ਰਾਹੁਲ ਸੰਕਰਤਾਇਨ ਦੀਆਂ ਬੋਧੀ ਧਰਮ ਗਰੰਥਾਂ ਦੀ ਖੋਜ ਵਿਚ ਤਿੱਬਤ ਦੀਆਂ ਯਾਤਰਾਵਾਂ ਦੇ ਰੌਚਿਕ ਪ੍ਰਸੰਗ ਇਸ ਵਿਚ ਛਪਦੇ। ਰਾਹੁਲ, ਪ੍ਰਸਿੱਧ ਹਿੰਦੀ ਪ੍ਰਗਤੀਸ਼ੀਲ ਕਵੀ ਨਾਗਅਰਜੁਨ ਅਤੇ ਅਨੰਦ ਕੌਸ਼ਲਾਇਨ ਨੇ ਇਕੱਠਿਆਂ ਬੁੱਧ ਧਰਮ ਦੀ ਦੀਕਸ਼ਾ ਲਈ ਸੀ। ਅਨੰਦ ਭਗਤ ਸਿੰਘ ਦੇ ਸਹਿਪਾਠੀ ਸਨ ਅਤੇ ਪੰਛੀ ਜੀ ਦੇ ਬੜੇ ਮਿੱਤਰ ਰਹੇ ਸਨ।

ਅੰਮ੍ਰਿਤਸਰੋਂ ਛਪਦਾ ਗ਼ਦਰ ਪਾਰਟੀ ਵਾਲਿਆਂ ਦਾ ਮਾਸਿਕ ਪਰਚਾ 'ਕਿਰਤੀ', ਜਿਸ ਦੇ ਕਦੇ ਭਾਈ ਸੰਤੋਖ ਸਿੰਘ ਐਡੀਟਰ ਰਹੇ ਸਨ, ਵੀ ਭੈਣੀ ਸਾਹਿਬ ਦੇ ਪੁਸਤਕਾਲੇ ਦਾ ਸ਼ਿੰਗਾਰ ਸੀ, ਅਜੋਕੇ ਯੁਗ ਦੇ ਪੰਜਾਬੀ ਵਾਰਤਕ ਲੇਖਕ ਸ੍. ਗੁਰਬਖਸ਼ ਸਿੰਘ ਹੋਰਾਂ ਦੀ ਪ੍ਰੀਤਲੜੀ ਦੇ ਨਾਲ ਨਾਲ ਪਹਿਲੀ ਪ੍ਰੇਰਣਾ 'ਕਿਰਤੀ' ਤੋਂ ਹੀ ਮਿਲੀ। ਪਹਿਲਾਂ ਤਾਂ ਪ੍ਰੀਤਲੜੀ ਪੜ੍ਹਨ ਲਈ ਆਮ ਮਿਲ ਜਾਂਦੀ, ਪਰ ਫਿਰ ਇਕ ਵਕਤ ਆਇਆ ਕਿ ਇਸ ਨੂੰ ਲੁਕ ਲੁਕ ਕੇ ਪੜ੍ਹਨਾ ਪੈਂਦਾ। ਡਰੇ ਵਿਚ ਪੈਸੇ ਨਹੀਂ ਸਨ ਰੱਖਣ ਦਿੰਦੇ। ਸ਼ਾਇਦ ਇਸ ਲਈ ਕਿ ਪੈਸੇ ਵਾਲੇ ਅਮੀਰ ਮੁੰਡੇ ਮਾੜੇ ਗਰੀਬ ਵਿਦਿਆਰਥੀਆਂ ਦੇ ਮਨਾਂ ਵਿਚ ਹੀਣ-ਭਾਵਨਾ ਨਾ ਪੈਦਾ ਕਰਨ। ਉਦੋਂ ਜਿਹੇ ਹੀ ਗ਼ਦਰ ਪਾਰਟੀ ਵਾਲੇ ਬਾਬਿਆਂ ਨੇ ਇਕ 'ਦੇਸ਼ ਭਗਤ ਪ੍ਰੀਵਾਰ ਸਹਾਇਕ ਕਮੇਟੀ' ਬਣਾਈ ਸੀ। ਪੰਛੀ ਨੇ ਇਸ ਕਮੇਟੀ ਨੂੰ ਸਹਾਇਤਾ ਲਈ ਚਿੱਠੀ ਲਿਖੀ ਕਿ ਉਹ ਦੇਸ਼ ਭਗਤ ਹੈ ਤੇ ਫਸਿਆ ਹੈ। ਕਾ. ਬਚਨ ਸਿੰਘ ਸੈਕਟਰੀ ਵਲੋਂ ਕੁਝ ਸਮੇਂ ਬਾਅਦ ਮਨੀਆਰਡਰ ਦੁਆਰਾ ਭੇਜੇ ਤਿੰਨ ਰੁਪੈ ਪੰਛੀ ਨੂੰ ਡਾਕਘਰ ਵਾਲੇ ਕਰਮਚਾਰੀ ਨੇ ਚੋਰੀਉਂ ਪੁਚਾ ਦਿਤੇ ਤਾਂ ਜੁ ਡੇਰੇ ਵਿਚ ਵੀ ਪਤਾ ਨਾ ਲੱਗੇ। ਪੈਸੇ ਮਿਲਣ ਤੋਂ ਦੂਜੇ ਦਿਨ ਬਾਅਦ ਦੌੜ ਗਏ। ਤੀਜੇ ਦਿਨ ਜਥੇਦਾਰ ਗੁਰਮੁਖ ਸਿੰਘ 'ਝੱਬਰ' ਨੇ ਪਿੰਡੋਂ ਜਾ ਕੇ ਵਾਪਸ ਲਿਆਂਦੇ। ਪ੍ਰੀਤਮ ਸਿੰਘ ਕਵੀ ਤੇ ਇਹਨਾਂ ਦੀ ਦੋਵਾਂ ਸਿਰਨਾਵੀਆਂ ਦੀ, ਸ੍ਰੀ ਭੈਣੀ ਸਾਹਿਬੋਂ ਛਪਦੇ ਹਫ਼ਤਾਵਾਰ 'ਸਤਿਜੁਗ' ਵਿਚ ਲਿਖਣ ਦੀ ਜ਼ਿੰਮੇਵਾਰੀ ਹੁੰਦੀ ਸੀ। ਹੋਲੇ ਸਮੇਂ ਕਵੀ ਦਰਬਾਰ ਵਿਚ ਦੋਹਾਂ ਨੂੰ ਇਨਾਮ ਵੀ ਦਿੱਤਾ ਗਿਆ। ਫਿਰ ਮਾਸਟਰ ਬਲਵੰਤ ਸਿੰਘ ਹੋਰਾਂ ਇਹਨਾਂ ਤੇ ਇਹਨਾਂ ਦੇ ਰੈਡੀਕਲ ਵਿਚਾਰਾਂ ਸਦਕਾ ਫਰਦ ਜੁਰਮ ਲਾ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਵੀ ਮਾਸਟਰ ਹੋਰਾਂ ਦੀ ਪੁਸ਼ਟੀ ਕਰਦਿਆਂ ਕਹਿ ਦਿੱਤਾ ਕਿ ਇਹ ਸ਼ਕਲਾਂ ਵੇਖਣ ਵਿਚ ਤਾਂ ਭੋਲੀਆਂ ਹਨ ਪਰ ਉਂਝ ਬਦਮਾਸ਼ ਹਨ। ਦੋਹਾਂ ਸਿਰਨਾਵੀਆਂ ਨੂੰ ਤਿੰਨ-ਤਿੰਨ ਮਹੀਨਿਆਂ ਲਈ ਬੀੜ ਨਾਭੇ ਵਾਲੇ ਅਤੇ ਸਰਹਿੰਦ ਨਹਿਰ ਵਾਲੇ ਡੇਰੇ 'ਤੇ ਭੇਜ ਕੇ ਨਿਖੇੜ ਦਿੱਤਾ ਗਿਆ। ਓਦੋਂ ਜਿਹੇ ਹੀ ਆਸਟਰੇਲੀਆਂ ਵਾਲੇ ਚਾਚੇ ਦੇ ਭੇਜੇ ਪੰਜ ਸੌ ਰੁਪਏ ਪੰਛੀ ਹੋਰਾਂ ਨੂੰ ਮਿਲੇ। ਚੱਕਰਵਰਤੀ ਜੀ (ਸੰਤ ਇੰਦਰ ਸਿੰਘ-ਪ੍ਰਸਿੱਧ ਨਾਮਧਾਰੀ ਸਾਹਿਤਕਾਰ) ਓਦੋਂ ਪ੍ਰੀਤ ਨਗਰ ਰਹਿੰਦੇ ਸਨ, ਉਨ੍ਹਾਂ ਪਾਸੋਂ ਚਿੱਠੀ ਲੈ ਕੇ ਬਨਾਰਸ ਜਾ ਕੇ ਸੰਸਕ੍ਰਿਤ ਪੜ੍ਹਨ ਦੀ ਯੋਜਨਾ ਬਣਾਈ। ਰਾਤ ਨੂੰ ਭੈਣੀ ਸਾਹਿਬ ਦੇ ਟਿੱਬਿਆਂ ਦੀ ਰੇਤ ਤੇ ਰੇਤ - ਅਖ਼ਬਾਰ ਨੇ ਪ੍ਰਸਿੱਧ ਸੁਰਖ਼ੀ ਜਮਾਈ, "ਬਦਮਾਸ਼ ਹੁਣ ਕੁਝ ਬਣ ਕੇ ਆਉਣਗੇ। ਭੈਣੀ ਸਾਹਿਬ ਦੇ ਉੱਚੇ ਅਤੇ ਸੁੱਚੇ ਨਾਂ ਨੂੰ ਕਲੰਕਿਤ ਨਹੀਂ ਕਰਾਂਗੇ।" ਸਾਹਨੇਵਾਲ ਤੋਂ ਤਾਂਗਾ ਲਿਆ। ਮੋਰੋਂ ਆਪਣੀ ਭੈਣ ਦੇ ਘਰ ਚੁਬਾਰੇ ਵਿਚ ਦੋ ਦਿਨ ਸੁੱਤੇ ਰਹੇ। ਫਿਰ ਜਦੋਂ ਪ੍ਰੀਤ ਨਗਰ ਗਏ ਤਾਂ 'ਚੱਕਰਵਰਤੀ' ਹੋਰਾਂ ਕਿਹਾ ਕਿ ਕੱਲ੍ਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਤੁਹਾਨੂੰ ਲੱਭਦੇ ਹੋਏ ਇਥੇ ਆਏ ਸਨ। ਚੱਕਰਵਰਤੀ ਹੋਰਾਂ ਜੋ ਪੰਛੀ ਜੀ ਦੇ ਸਾਹਿਤਕ ਗੁਰੂ ਸਨ, ਰਾਇ ਦਿੱਤੀ ਕਿ ਹੁਣ ਤੁਹਾਡੀ ਆਪਣੇ ਪੰਥ ਵਿਚ ਚੰਗੀ ਪੁੱਛ ਗਿੱਛ ਹੋਣ ਲੱਗ ਪਈ ਹੈ, ਇਸ ਲਈ ਵਾਪਸ ਭੈਣੀ ਸਾਹਿਬ ਚਲੇ ਜਾਓ। ਕਵੀ ਜੀ ਦਾ ਪ੍ਰਵਾਰ ਸਾਰਾ ਉਥੇ ਹੀ ਸੀ ਸੋ ਉਹਨਾਂ ਨੂੰ ਤਾਂ ਇਹ ਰਾਇ ਜਚ ਗਈ। ਪੰਛੀ ਹੋਰਾਂ ਚਿੱਠੀ ਬਨਾਰਸ ਲਈ ਚੱਕਰਵਰਤੀ ਜੀ ਤੋਂ ਲਈ ਪਰ ਪੁੱਜ ਇਹ ਵੀ ਵਾਪਸ ਭੈਣੀ ਸਾਹਿਬ ਗਏ। ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਤੁਸੀਂ ਸਾਡੇ ਲੀਡਰ ਬਣਨਾ ਹੈ ਇਸ ਲਈ ਇੱਥੋਂ ਭੱਜੋ ਨਾ। ਅਗਲੇ ਦਿਨ ਛੋਲੇ ਵੱਢਣ ਦਾ ਹੁਕਮ ਲੱਗ ਗਿਆ ਗੁਰੂ ਸਰ ਜਾ ਕੇ ਦੋਹਾਂ ਨੂੰ। ਜਦੋਂ ਛੋਲੇ ਵੱਢ ਰਹੇ ਸਨ ਤਾਂ ਸਤਿਗੁਰੂ ਜੀ ਪੁੱਜੇ। ਕਵੀ ਜੀ ਨੇ ਬੇਨਤੀ ਕੀਤੀ ਆਪਣੇ ਖ਼ਾਸ ਅੰਦਾਜ਼ ਵਿਚ, "ਸੱਚੇ ਪਾਤਸ਼ਾਹ ਜੀ! ਛੋਲਿਆਂ 'ਤੇ ਥੋੜ੍ਹਾ ਥੋੜ੍ਹਾ ਜਲ ਛਿੜਕ ਦਿਓ, ਤਾਂ ਕਿ ਰਤਾ ਕੰਡ ਘਟ ਲੜੇ।" ਕੰਜਰੀਆਂ ਨੂੰ ਪੀਹਣਾ ਪੈ ਗਿਆ ਸੀ, ਸਤਿਗੁਰੂ ਜੀ ਕਵੀ ਜੀ ਦੀ ਬੇਨਤੀ 'ਤੇ ਪ੍ਰਸੰਨ ਹੋ ਗਏ ਅਤੇ ਸਜ਼ਾ ਖ਼ਤਮ ਕਰ ਦਿੱਤੀ।

੧੯੩੯ ਵਿਚ ਦੁਆਬੇ ਦੇ ਤਿਹਾਏ ਖੇਤਾਂ ਲਈ ਪਾਣੀ ਦੀ ਮੰਗ ਲਈ ਲੱਗੇ ਮੋਰਚੇ ਵਿਚ ਕੈਦ ਕੱਟੀ ਪੰਜਾਬ ਦੀ ਪ੍ਰਸਿੱਧ ਅਤੇ ਇਤਿਹਾਸਕ ਮੁਲਤਾਨ ਜਿਹਲ ਵਿਚ। ਕਲਸੀਆਂ ਰਿਆਸਤ ਦੇ ਮੋਰਚੇ ਵਿਚ ਵੀ ਭਾਗ ਲਿਆ। ਵਾਰ ਕੌਂਸਲ ਦਾ ਦਫ਼ਤਰ ਅੰਬਾਲਾ ਜ਼ਿਲ੍ਹੇ ਵਿਚ ਬਲਾਚੌਰ ਵਿਖੇ ਸੀ, ਕਾ. ਅਬਦੁਲ ਮਜੀਦ ਇੰਚਾਰਜ ਸੀ।

ਚੱਕਰਵਰਤੀ ਹੋਰਾਂ ਦੀ ਪ੍ਰੇਰਣਾ ਤੇ ਫਿਰ ਸ੍ਰੀ ਭੈਣੀ ਸਾਹਿਬ ਗਏ। ੧੯੪੪

ਤੋਂ ੪੬ ਈ. ਤੱਕ 'ਸਤਿਜੁਗ' ਦੀ ਸੰਪਾਦਨਾ ਕੀਤੀ। ਇਸ ਵਿਚ ਪੰਛੀ ਹੋਰਾਂ ਦੇ ਦੱਸਣ ਮੁਤਾਬਿਕ ੨-੩ ਸਫ਼ੇ ਹੀ ਨਾਮਧਾਰੀਆਂ ਬਾਰੇ ਹੁੰਦੇ ਸਨ, ਬਾਕੀ ਜਨਰਲ ਪੇਪਰ ਸੀ। ਆਮ ਲੋਕ ਇਸਨੂੰ ਪੜ੍ਹਦੇ ਸਨ। ਨੌਰੰਗ ਸਿੰਘ 'ਤਾਂਘੀ' ਅਤੇ ਉਦਾਸੀ ਸਾਧੂ ਸ਼ਰਧਾ ਨੰਦ ਜਹੇ ਗ਼ੈਰ ਨਾਮਧਾਰੀ ਵੀ ਸਤਿਜੁਗ ਦੇ ਸੰਪਾਦਕ ਰਹੇ ਸਨ। ਸੰਤ ਇੰਦਰ ਸਿੰਘ 'ਚੱਕਰਵਰਤੀ' ਦੁਆਰਾ ਸੰਪਾਦਿਤ ਸਤਜੁਗ ਦੇ ਬਸੰਤ ਅੰਕਾਂ ਦਾ ਸਾਹਿਤਕ ਹਲਕਿਆਂ ਵਿਚ ਭਰਪੂਰ ਸੁਆਗਤ ਕੀਤਾ ਜਾਂਦਾ ਸੀ।

੧੯੪੭ ਵਿਚ ਹਫ਼ਤਾਵਾਰ 'ਪ੍ਰੇਮ ਸੰਦੇਸ਼' ਜੋ ਲਾਹੌਰ ਤੋਂ ਨਿਕਲਣ ਵਾਲਾ ਪ੍ਰਗਤੀਸ਼ੀਲ ਸੁਰ ਵਾਲਾ ਪਰਚਾ ਸੀ ਉਸ ਦੇ ਸੰਪਾਦਕ ਬਣੇ। ਇਥੇ ਹੀ ਇਸ ਪਰਚੇ ਦੁਆਰਾ ਪੰਛੀ ਹੋਰੀਂ ਹਰਨਾਮ ਸਿੰਘ ਨਾਜ਼, ਗੁਰਵੇਲ ਸਿੰਘ ਪੰਨੂ, ਕਿਰਪਾਲ ਸਿੰਘ 'ਆਜ਼ਾਦ', ਅਮਰ ਸਿੰਘ ਉਰਫ਼ ਅਮਰ ਭਾਰਤੀ ਜਹੇ ਲੇਖਕਾਂ ਦੇ ਨੇੜੇ ਆਏ ਅਤੇ ਇਹਨਾਂ ਨੂੰ ਆਪਣੇ ਪਰਚੇ ਵਿਚ ਛਾਪਣਾ ਸ਼ੁਰੂ ਕੀਤਾ। ਲਾਹੌਰ ਵਿਚ ਹੀ ਮਜ਼ਦੂਰਾਂ ਦੀ ਇਕ ਹੜਤਾਲ ਨੂੰ ਆਪਣੇ ਅਖ਼ਬਾਰ ਨੂੰ ਕਵਰ ਕਰਦੇ ਸਮੇਂ ਮਜ਼ਦੂਰਾਂ ਦੇ ਹੱਕ ਵਿਚ ਕੋਈ ਕਾਰਵਾਈ ਕਰਨ ਦਾ ਸਦਕਾ ਇਕ ਮਹੀਨਾ ਜੇਲ੍ਹ ਵਿਚ ਰਹੇ। ਮੁਲਾਕਾਤ ਕਰਨ ਅਖ਼ਬਾਰ ਦਾ ਮਾਲਕ 'ਬਾਵਾ ਹਰਨਾਮ ਸਿੰਘ ਅਤੇ ਅਮਰ ਭਾਰਤੀ' ਆਏ। ਦੂਜੀ ਜੇਲ੍ਹ ਯਾਤਰਾ ਜੋ ਇਸ ਤੋਂ ਪਹਿਲਾਂ ਸੀ ਕਿਸਾਨ ਮੋਰਚੇ ਵਿਚ, ਉਹ ਛੇ ਮਹੀਨਿਆਂ ਦੀ ਸੀ।

ਲਾਹੌਰ ਵਿਖੇ ਰਹਿੰਦਿਆਂ ਹੀ ਕਮਿਊਨਿਸਟ ਪਾਰਟੀ ਦੀ ਐਕਟਿਵ ਮੈਂਬਰਸ਼ਿੱਪ ਲੈ ਲਈ ਸੀ। ੧੯੪੯ ਈ. ਵਿਚ ਪਾਰਟੀ ਪਰਚਾ 'ਜੰਗੇ ਆਜ਼ਾਦੀ' ਉਰਦੂ ਵਿਚ ਅੰਮ੍ਰਿਤਸਰੋਂ ਛਪਦਾ ਸੀ। ਕਾ. ਸੋਹਣ ਸਿੰਘ ਜੋਸ਼, ਕਾ. ਅਰਜਨ ਸਿੰਘ 'ਗੜਗੱਜ' ਦੀ ਸੰਗਤ ਵਿਚ ਇਸ ਪਰਚੇ ਵਿਚ ਕੰਮ ਕੀਤਾ। ਇਹ ਉਹ ਦੌਰ ਸੀ ਜਦੋਂ 'ਸੱਤਾ ਲਈ ਆਖ਼ਰੀ ਹੰਭਲਾ' ਕਾ. ਪੀ.ਸੀ. ਜੋਸ਼ੀ ਦਾ ਨਾਹਰਾ ਸੀ। ਇਕ ਦਿਨ ਕਾ. ਜੋਸ਼ ਪੰਛੀ ਨੂੰ ਅਖ਼ਬਾਰ ਲਈ ਡਿਕਟੇਟ ਕਰਵਾ ਰਹੇ ਸਨ, ਇਕਦਮ ਪੁਲੀਸ ਦਾ ਛਾਪਾ ਪਿਆ। ਜੋਸ਼ ਤੇ ਗੜਗੱਜ ਹੋਰਾਂ ਨੂੰ ਪੁਲੀਸ ਲੈ ਗਈ। ਪੰਛੀ ਨੂੰ ਇਕ ਕਮਰੇ ਵਿਚ ਬੰਦ ਕਰ ਗਏ। ਪੁਲੀਸ ਵਾਲੇ ਫਿਰ ਆਏ। ਕੁਤਵਾਲੀ ਲੈ ਗਏ। ਡੀ.ਐਸ.ਪੀ. ਉਜਾਗਰ ਸਿੰਘ ਸੀ। ਉਸ ਨੇ ਪੰਛੀ ਨੂੰ ਇਕ ਪਾਸੇ ਬੈਂਚ 'ਤੇ ਬਿਠਾ ਦਿੱਤਾ ਅਤੇ ਕਿਹਾ, "ਇਹ ਤੁਹਾਡੇ ਲੀਡਰ ਹੁਣ ੪-੫ ਸਾਲ ਅੰਦਰ ਰਹਿਣਗੇ। ਤੇਰੀ ਪੜ੍ਹਨ ਦੀ ਤੇ ਕੁਝ ਕਰਨ ਦੀ ਉਮਰ ਏ, ਜਾਹ ਨਿਕਲ ਜਾਹ।" ਇਹ ਉਥੋਂ ਸਿੱਧੇ ਪ੍ਰਕਾਸ਼ ਪੰਡਿਤ ਦੇ ਘਰ ਗਏ। ਫਿਰ ਉਹ ਰੂਪ ਧਾਰਿਆ ਜਿਸ ਦਾ ਜ਼ਿਕਰ ਕਵੀ ਜੀ ਕਰ ਚੁੱਕੇ ਹਨ। ਕੇਸ ਦਾੜ੍ਹੀ ਤੋਂ ਬਗ਼ੈਰ ਨਾਮਧਾਰੀ ਅਤੇ ਇਨਕਲਾਬੀ ਸੰਗਰਾਮੀਆਂ। ਜ਼ਿਆਦਾ ਸਮਾਂ ਪਿੰਡ ਹੀ ਬਿਤਾਇਆ। ਸਾਹਿਤਕ ਗਤੀਵਿਧੀਆਂ ਚਲਦੀਆਂ ਰਹੀਆਂ।

ਜਲੰਧਰ ਸ਼ਹਿਰ ਵਿਚ ਸੀ.ਪੀ.ਆਈ. ਦੇ ਦਫ਼ਤਰ ਸੈਕਟਰੀ ਉਦੋਂ ਰਹੇ ਜਦੋਂ ਜ਼ਿਲ੍ਹੇ ਦਾ ਸੈਕਟਰੀ ਕਾ. ਸਰਦਾਰਾ ਸਿੰਘ ਸੀ, ਜੋ ਬਾਦ ਵਿਚ ਆਪਣੀ ਰੂਸੀ ਪਤਨੀ ਦੀ ਵਜ੍ਹਾ ਕਰਕੇ ਮਾਸਕੋ ਵਿਖੇ ਹੀ ਜਾ ਟਿਕੇ ਸਨ। ਜਲੰਧਰੋਂ ਸੁਰਿੰਦਰ ਸਿੰਘ ਨਾਲ ਮਿਲ ਕੇ 'ਨਵਾਂ ਸਾਹਿਤ' ਨਾਂ ਦੇ ਪਰਚੇ ਦੇ ਤਿੰਨ ਅੰਕ ਵੀ ਕੱਢੇ। ਫਿਰ ਆਤਮਾ ਰਾਮ ਐਂਡ ਸੰਨਜ਼ ਦੀ ਪੁਸਤਕਾਂ ਦੀ ਪ੍ਰਸਿੱਧ ਦੁਕਾਨ ਵਿਖੇ ਦਿੱਲੀ ਨੌਕਰੀ ਕੀਤੀ। ਪਿਆਰਾ ਸਿੰਘ ਸਹਿਰਾਈ ਵੀ ਉਦੋਂ ਇਥੇ ਹੀ ਸਨ। ਫਿਰ ਜਦੋਂ 'ਨਵਾਂ ਜ਼ਮਾਨਾ' ਪੰਜਾਬੀ ਵਿਚ ਛਪਣਾ ਸ਼ੁਰੂ ਹੋਇਆ ਤਾਂ ਜਲੰਧਰ ਆ ਗਏ। ਸੁਰਜਨ ਜ਼ੀਰਵੀ, ਅਰਜਨ ਸਿੰਘ ਗੜਗੱਜ ਅਤੇ ਕਾ. ਪ੍ਰੇਮ ਸਿੰਘ ਨਾਲ ਇਸ ਵਿਚ ਕੰਮ ਕਰਦੇ ਰਹੇ। ਕਾ. ਜਗਜੀਤ ਸਿੰਘ ਅਨੰਦ ਉਦੋਂ ਅੰਮ੍ਰਿਤਸਰ ਰਹਿੰਦੇ ਸਨ, ਪਰਚੇ 'ਤੇ ਨਾਂ ਉਹਨਾਂ ਦਾ ਛਪਦਾ ਸੀ। ਪੰਛੀ ਹੋਰੀਂ ਚਾਹੁੰਦੇ ਸਨ ਕਿ ਨਾਂ ਗੜਗੱਜ ਦਾ ਛਪੇ। ਬੱਸ ਐਵੇਂ ਹੀ ਫਿਰ ਮਨ ਮੁਟਾਵ। ਇਥੋਂ ਸੁਆਮੀ ਕੇਸ਼ਵਾ ਨੰਦ ਦੁਆਰਾ ਸਥਾਪਿਤ, ਤੱਤਕਾਲੀਨ ਪੰਜਾਬ ਰਾਜਸਥਾਨ ਸੀਮਾ ਤੇ ਆਬਾਦ ਸੰਗਰੀਆ ਕਸਬੇ ਦੇ ਵਿਦਿਆਪੀਠ ਵਿਚ ਪੁੱਜ ਗਏ। ਇਥੇ ੧੯੫੫ ਤੋਂ ੬੦ ਤੱਕ ਸਰ ਛੋਟੂ ਰਾਮ ਮਿਊਜ਼ੀਅਮ ਦੇ ਕਿਊਰੇਟਰ ਰਹੇ । ਕਹਾਣੀਆਂ, ਲੇਖ ਲਿਖਦੇ ਰਹੇ।

੧੯੬੦ ਤੋਂ ੬੨ ਤਕ ਫਿਰ ਜਲੰਧਰ ਆ ਕੇ 'ਅਜੀਤ' ਪੰਜਾਬੀ ਦੈਨਿਕ ਵਿਚ ਕੰਮ ਕੀਤਾ। ਇਕ ਸਾਲ 'ਵੀਰ ਪ੍ਰਤਾਪ' ਹਿੰਦੀ ਵਿਚ ਵੀ ਲਾਇਆ। ਦਿੱਲੀ ਤੋਂ ਸੁਆਮੀ ਸ਼ਰਧਾਨੰਦ ਦਾ ਅਖ਼ਬਾਰ 'ਵੀਰ ਅਰਜਨ' ਹਿੰਦੀ ਵਿਚ ਛਪਦਾ ਸੀ। ਇਸ ਦਾ ਇੰਚਾਰਜ ਅਯੁਧਿਆ ਪ੍ਰਸਾਦ ਸੀ ਜੋ ਪਹਿਲਾਂ 'ਨਵਾਂ ਜ਼ਮਾਨਾ' ਵਿਚ ਰਹਿ ਚੁੱਕਾ ਸੀ। ਉਹਨੇ ਅਖ਼ਬਾਰ ਦੇ ਮਾਲਕ ਕੇ. ਨਰਿੰਦਰ ਨਾਲ ਗੱਲ ਕਰਕੇ ਪੰਛੀ ਹੋਰਾਂ ਨੂੰ ਇਸ ਵਿਚ ਲੈ ਆਂਦਾ। ੧੯੮੦ ਈ. ਵਿਚ ਹੜਤਾਲ ਕਾਰਨ ਅਖ਼ਬਾਰ ਦੇ ਬੰਦ ਹੋਣ ਤਕ ਇਸ ਵਿਚ ਹੀ ਰਹੇ। ਫਿਰ ਇਕ ਛੋਟਾ ਜਿਹਾ ਆਪਣਾ ਪ੍ਰੈਸ ਲਾ ਕੇ 'ਸਫ਼ਰ' ਨਾਂ ਦਾ ਮਾਸਿਕ ਪਰਚਾ ਸ਼ੁਰੂ ਕੀਤਾ। ਪਰ ਜ਼ਿਆਦਾ ਦੇਰ ਚਲ ਨਾ ਸਕਿਆ। ਇਸ ਤੋਂ ਬਾਅਦ ਲੰਮਾ ਸਮਾਂ ਦਿੱਲੀਓਂ ਛਪਦੇ 'ਪੰਜਾਬੀ ਡਾਇਜੈਸਟ' ਦੇ ਸੰਪਾਦਕ ਮੰਡਲ ਵਿਚ ਰਹੇ। ਦਿੱਲੀ ਤੋਂ ਹੀ ਪ੍ਰੋ. ਰਾਮ ਸਿੰਘ ਹੋਰਾਂ ਪ੍ਰਿੰਸੀਪਲ ਨਿਰੰਜਨ ਸਿੰਘ ਹੋਰਾਂ ਦੇ ਚੇਲਿਆਂ ਨਾਲ ਰਲ ਕੇ 'ਨਵੀਆਂ ਕੀਮਤਾਂ' ਨਾਂ ਦਾ ਮਾਸਿਕ ਕੱਢਿਆ। ਇਸ ਵਿਚ ਪ੍ਰੋ. ਸਾਹਿਬ ਦੇ ਸਹਾਇਕ ਵਜੋਂ ਕੰਮ ਕੀਤਾ। ਪੰਛੀ ਜੀ ਦੀ ਸਾਹਿਤਕਾਰ ਧਰਮ ਪਤਨੀ ਸ਼ਾਂਤਾ ਪ੍ਰੀਤਮ ਦਾ ੧੯੯੬ ਵਿਚ ਨਿਧਨ ਹੋ ਗਿਆ। ਦੇਸ਼ ਦੀ ਰਾਜਧਾਨੀ ਵਿਚ ਹੀ ਆਪ ਦਾ ਨਿਧਨ ਹੋ ਗਿਆ।

ਇਹ ਪੁਛੇ ਜਾਣ ਤੇ ਕਿ ਤੁਸੀਂ ਕਿਨ੍ਹਾਂ ਕਿਨ੍ਹਾਂ ਸਾਹਿਤਕਾਰਾਂ ਦਾ ਪ੍ਰਭਾਵ

ਕਬੂਲਿਆ ਹੈ, ਉਹਨਾਂ ਟਾਲਸਟਾਏ, ਗੋਰਕੀ, ਚੈਖ਼ੋਵ ਅਤੇ ਪ੍ਰੇਮ ਚੰਦ ਦਾ ਜ਼ਿਕਰ ਕੀਤਾ ਅਤੇ ਕਿਹਾ ਕਿ ਪ੍ਰੇਮ ਚੰਦ ਪੜ੍ਹ ਕੇ ਨਾਨਕ ਸਿੰਘ ਫਿੱਕਾ ਫਿੱਕਾ ਲਗਦਾ ਹੈ। ਉਸ ਦੀ ਰਚਨਾ ਵਿਚ ਅੱਜ ਵੀ ਪਹਿਲੋਂ ਜਿਹੀ ਤਾਜ਼ਗੀ ਹੈ।

ਪ੍ਰੀਤਮ ਸਿੰਘ ਪੰਛੀ ਨੇ ਆਪਣਾ ਪਹਿਲਾ ਕਹਾਣੀ ਸੰਗ੍ਰਹਿ 'ਨੰਗੀਆਂ ਕਬਰਾਂ' ੧੯੪੯ ਵਿਚ ਛਾਪਿਆ। ਇਹ ਸਾਰਆਂ ਕਹਾਣੀਆਂ ਵੰਡ ਬਾਰੇ ਸਨ। ਇਸ ਵਿਚੋਂ ਕੁਝ ਕਹਾਣੀਆਂ ਪੋਲੈਂਡ ਦੀ ਇਕ ਪ੍ਰੋਫ਼ੈਸਰ ਨੇ ਵੰਡ ਬਾਰੇ ਆਪਣੇ ਸੰਪਾਦਿਤ ਕਹਾਣੀ ਸੰਗ੍ਰਹਿ ਲਈ ਚੁਣ ਲਈਆਂ। ੧੯੫੩ ਵਿਚ ਦੂਜਾ ਕਹਾਣੀ ਸੰਗ੍ਰਹਿ "ਡਾਕ ਪੱਥਰ" ਆਇਆ, ਜਿਸ ਵਿਚ ਸਮਾਜਿਕ ਆਰਥਿਕ ਮਸਲਿਆਂ ਬਾਰੇ ਕਹਾਣੀਆਂ ਸਨ। ਫਿਰ 'ਘੁੰਗਰੂ ਤੇ ਹੋਰ ਕਹਾਣੀਆਂ' ਆਇਆ। 'ਘੁੰਗਰੂ' ਅਮਨ ਲਹਿਰ ਬਾਰੇ ਸੀ, ਉੱਚ ਕੋਟੀ ਦੀ ਕਹਾਣੀ, ਜਿਹੜੀ ਅੰਗਰੇਜ਼ੀ ਤੋਂ ਇਲਾਵਾ ਭਾਰਤੀ ਭਾਸ਼ਾਵਾਂ ਵਿਚ ਵੀ ਅਨੁਵਾਦਿਕ ਹੋ ਚੁੱਕੀ ਹੈ। ਪ੍ਰੀਤਮ ਸਿੰਘ ਪੰਛੀ ਦੁਆਰਾ ਅਨੁਵਾਦਿਤ ਪੁਸਤਕਾਂ ਵਿਚ ਸ਼ਾਮਿਲ ਹਨ – ਰਾਹੁਲ ਦੀ 'ਬਾਈਸਵੀਂ ਸਦੀ', ਕਲਾਰਾ ਜੈਟਕਿਨ ਦਾ "ਕੋਲੋਂ ਤੱਕਿਆ ਲੈਨਿਨ', ਮਰਾਠੀ ਨਾਵਲ 'ਵਨਗਰਵਾੜੀ', ਭਾਰਤ ਦੀ ਆਜ਼ਾਦੀ ਤੇ ਰੂਸ ਦਾ ਇਨਕਲਾਬ, ਬਾਬਾ ਪ੍ਰਿਥਵੀ ਸਿੰਘ, ਕਿੰਨਾ ਸੋਹਣਾ ਦੇਸ਼ ਸਾਡਾ, ਭਾਰਤ ਦੇ ਹਰੇਕ ਪ੍ਰਦੇਸ ਦੀਆਂ ਲੋਕ ਕਹਾਣੀਆਂ ਦੀਆਂ ਪੰਜਾਹ ਸੈਂਚੀਆਂ ਦੇ ਅਨੁਵਾਦ ਜੋ ਬਕੌਲ ਪੰਛੀ ਜੀ ਪਿਛਲੇ ਤੀਹ ਵਰ੍ਹਿਆਂ ਤੋਂ ਆਤਮਾ ਰਾਮ ਐਂਡ ਸਨਜ਼ ਦੀ ਅਲਮਾਰੀ ਵਿਚ ਬੰਦ ਪ੍ਰਕਾਸ਼ਨ ਦਾ ਰਾਹ ਵੇਖ ਰਹੇ ਹਨ। ਉਹਨਾਂ ਦੀਆਂ ਹਿੰਦੀ ਰਚਨਾਵਾਂ ਵਿਚ 'ਗਦਰ ਪਾਰਟੀ ਦਾ ਇਤਿਹਾਸ' ਬਾਬਾ ਸੋਹਣ ਸਿੰਘ ਭਕਨਾ ਦੀਆਂ ਡਾਇਰੀਆਂ 'ਤੇ ਅਧਾਰਿਤ ਹੈ, ਗ਼ਦਰ ਦੀ ਗੂੰਜ, ਭਾਈ ਵੀਰ ਸਿੰਘ ਹੋਰਾਂ ਤੇ ਰਾਸ਼ਟਰ ਭਾਸ਼ਾ ਪ੍ਰਚਾਰ ਸੰਮਿਤੀ, ਵਰਧਾ ਵਲੋਂ ਪੁਸਤਕ ਲਿਖਾਈ ਗਈ, ੧੯੫੪-੫੫ ਵਿਚ 'ਜ਼ਮੀਨ ਕਾ ਟੁਕੜਾ' ਕਹਾਣੀ ਸੰਗ੍ਰਹਿ, ਦੋ ਭਾਗਾਂ ਵਿਚ 'ਹਮਾਰੀ ਲੋਕ ਕਥਾਏ', ਹੰਸ ਰਾਜ ਰਹਿਬਰ ਨਾਲ ਮਿਲ ਕੇ 'ਪੰਜਾਬ ਕੀ ਲੋਕ ਕਥਾਏ' ਅਤੇ 'ਲਾਖ ਸੇ ਊਪਰ ਕਾ ਆਦਮੀ' ਵਿਅੰਗ ਸੰਗ੍ਰਹਿ ਸ਼ਾਮਲ ਹੈ। ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਸਮਿਤੀ, ਨਵੀਂ ਦਿੱਲੀ ਵਲੋਂ 'ਦਮਨ ਚੱਕਰ ਕੇ ਪਚਾਸ ਵਰਸ਼' ਕੁਰਬਾਨੀਆਂ ਭਰੇ ਕੂਕਾ ਇਤਿਹਾਸ ਤੇ ਇਕ ਬਿਹੰਗਮ ਦ੍ਰਿਸ਼ਟੀ ਸੁੱਟਦਾ ਹੈ।

ਇਸ ਤਰ੍ਹਾਂ ਦੇ ਵਿਸ਼ਾਲ ਜੀਵਨ ਅਨੁਭਵ ਵਾਲਾ ਲੇਖਕ ਜਦੋਂ ਆਪਣੇ ਆਪ ਤੇ ਆਪਣੇ ਚੌਗਿਰਦੇ ਬਾਰੇ ਲਿਖੇਗਾ ਤਾਂ ਭਲਾਂ ਕਿਤਾਬ ਪੜ੍ਹਨਯੋਗ ਕਿਉਂ ਨਾ ਹੋਵੇਗੀ। ਉਸ ਦਾ ਐਨੀਆਂ ਥਾਵਾਂ ਤੇ ਏਨੇ ਵਿਵਿਧ ਰੂਪਾਂ ਵਿਚ ਵਿਚਰਨਾ ਦੱਸਦਾ ਹੈ ਕਿ ਸੱਚ ਲਈ ਉਸ ਦੀ ਖੋਜ ਕਦੇ ਪੂਰੀ ਨਹੀਂ ਹੋਈ। ਨਿਰੰਤਰ ਜਾਰੀ ਰਹੀ। ਸ਼ਾਇਦ ਉਸ ਨੂੰ ਪ੍ਰੋ. ਮੋਹਨ ਸਿੰਘ ਹੋਰਾਂ ਦਾ ਇਹ ਸ਼ੇਅਰ ਰਾਸ ਆਇਆ ਹੈ:

"ਪੂਰੀ ਸ਼ੈ ਨੂੰ ਡਰ ਘਾਟੇ ਦਾ
ਡਰ ਨਾ ਅੱਧੀ ਤਾਈਂ
ਰੱਬਾ ਪਿਆਰ ਮੇਰੇ ਦੀ ਮੰਜ਼ਿਲ
ਪੂਰੀ ਕਦੇ ਨਾ ਹੋਵੇ।"

ਪੰਛੀ ਦਾ ਮੁਹਾਵਰਾ ਆਪਣਾ ਹੈ, ਸ਼ੈਲੀ ਆਪਣੀ ਹੈ ਅਤੇ ਵਾਰਤਕ ਇਸ ਤਰ੍ਹਾਂ ਦੀ ਹੈ ਕਿ ਇਹਨੂੰ ਪਛਾਣਿਆ ਜਾ ਸਕਦਾ ਹੈ। ਭਾਵੇਂ ਉਸ ਤੇ ਪ੍ਰਭਾਵ ਹਿੰਦੁਸਤਾਨ ਤੋਂ ਲੈ ਕੇ ਦੁਨੀਆਂ ਭਰ ਤੱਕ ਦੇ ਰਚਨਾਕਾਰਾਂ ਦੇ ਪਏ, ਪਰ ਉਹਨੇ ਐਨ ਹੂ-ਬਹੂ ਕਿਸੇ ਦੀ ਵੀ ਸ਼ੈਲੀ ਜਾਂ ਢੰਗ ਦੀ ਨਕਲ ਨਹੀਂ ਕੀਤੀ। ਉਸ ਦੀ ਲਿਖਤ ਦਾ ਚਿਹਰਾ ਮੋਹਰਾ ਨਿਰੋਲ ਆਪਣਾ ਹੈ। ਉਸ ਦੀ ਸਹਿਮਤੀ ਹੈ ਰਸੂਲ ਹਮਜ਼ਾਤੋਵ ਦੇ ਇਸ ਕਥਨ ਨਾਲ –

"ਮੇਰਾ ਹੋਰ ਕਿਸੇ ਨਾਲ ਮੁਹਾਂਦਰਾ ਨਹੀਂ ਮਿਲਣਾ ਚਾਹੀਦਾ। ਉਮਰ, ਪੁਸ਼ਕਿਨ ਜਾਂ ਬਾਇਰਨ ਨਾਲ ਵੀ ਨਹੀਂ।"

ਆਪਣੇ ਜੀਵਨ ਮਨੋਰਥ ਨਾਲ, ਜੋ ਕੂਕਿਆਂ ਅਤੇ ਕਿਰਤੀਆਂ ਗ਼ਦਰੀਆਂ ਦੀਆਂ ਕੁਰਬਾਨੀਆਂ ਦੀ ਰੌਸ਼ਨੀ ਵਿਚ ਘੜਿਆ ਗਿਆ ਸੀ। ਇਕ ਸਮਤਾ-ਪੂਰਵਕ ਭਾਈਚਾਰੇ ਦੇ ਨਿਰਮਾਣ ਲਈ ਤਾ-ਉਮਰ ਜੱਦੋ-ਜ਼ਹਿਦ, ਇਸ ਨੂੰ ਆਪਣੇ ਕਰਤੱਵਾਂ ਅਤੇ ਕਲਮ ਨਾਲ ਪੰਛੀ ਹੋਰਾਂ ਤਕਰੀਬਨ ਨਿਭਾਅ ਦਿਤਾ ਹੈ। ਆਪਣੇ ਜੀਵਨ ਸੰਗਰਾਮ ਦਾ ਮੰਤਵ ਸਪਸ਼ਟ ਕਰਨ ਲਈ ਉਹ ਆਰੰਭ ਵਿਚ ਹੀ ਮਲਿਆਲੀ ਲੇਖਕ ਟੀ. ਪਦਮਨਾਭਨ ਦੀਆਂ ਟੂਕਾਂ ਨੂੰ ਉਧਰਿਤ ਕਰਦੇ ਹਨ–

"ਇਕ ਸੱਚਾ ਸਾਹਿਤਕਾਰ ਜਾਂ ਕਲਾਕਾਰ ਹਮੇਸ਼ਾਂ ਅਸੰਤੁਸ਼ਟ ਰਹਿਣ ਲਈ ਮਜਬੂਰ ਹੈ। ਅਵਿਸ਼ਵਾਸ ਅਤੇ ਕਿੰਤੂ ਕਰਨ ਦੀ ਪ੍ਰਵਿਰਤੀ ਨਾਂਲ ਹੀ ਉਸਦੀਆਂ ਰਚਨਾਵਾਂ ਜਨਮ ਲੈਂਦੀਆਂ ਹਨ।"

"ਈਮਾਨਦਾਰੀ ਨਾਲ ਲਿਖਣਾ ਇਹੋ ਸਾਹਿਤਕਾਰ ਦਾ ਚਿਰਕਾਲ ਤੋਂ ਦੁੱਤ-ਕਾਰਜ ਹੈ। ਲਾਭ-ਹਾਨੀ ਦੇਖ ਕੇ ਉਸ ਮੁਤਾਬਿਕ ਰਾਇ ਨਹੀਂ ਦੇਣੀ ਚਾਹੀਦੀ। ਆਪਣੇ ਦਿਲੋਂ ਉਸ ਨੂੰ ਹਮੇਸ਼ਾ ਨਿਆਂ ਕਰਨਾ ਚਾਹੀਦਾ ਹੈ। ਲੇਖਕ ਕਦੇ ਵੀ ਆਪਣੇ ਆਪ ਨੂੰ ਵਿਕਰੀ ਦਾ ਮਾਲ ਨਾ ਬਣਾਏ।...ਵਿਚਾਰ ਅਤੇ ਵਿਹਾਰ ਦੀ ਸ਼ੁਧਤਾ ਅੱਜ ਨਸ਼ਟ ਹੋ ਚੁੱਕੀ ਹੈ। ਹਰ ਪਾਸੇ ਮੁਖੌਟੇ ਹੀ ਨਜ਼ਰ ਆਉਂਦੇ ਹਨ।

ਇਸ ਆਤਮ ਬਿਰਤਾਂਤਕ ਰਚਨਾ ਦੇ ਕੁੱਲ ੨੯ ਕਾਂਡ ਹਨ, ਜਿਨ੍ਹਾਂ ਦੇ ਵੱਖ-ਵੱਖ ਹੈਡਿੰਗ ਹਨ – ਪਹਿਲਾ ਸਬਕ, ਪ੍ਰੀਤਮ ਮਿਲਨ, ਖਿੰਡੇ ਸੂਤਰਾਂ ਨੂੰ ਜੋੜਿਆ, ਭਵ ਸਾਗਰ ਅਤੇ ਭੇਤ ਭਰੇ ਸੰਨਿਆਸੀ, ਜ਼ਮੀਨ ਦੋਜ਼ ਅਖ਼ਬਾਰ, ਨਵਾਂ

ਫਰੰਟ, ਨਵਾਂ ਕਰਮ ਅਤੇ ਆਖ਼ਰੀ ਸਬਕ ਵਗੈਰਾ ਵਗੈਰਾ - ਪਰ ਜੇ ਇਹਨਾਂ ਨੂੰ ਵੱਖੋ-ਵੱਖ ਪੜ੍ਹੀਏ ਤਾਂ ਇਨ੍ਹਾਂ ਨੂੰ ੨੯ ਵੱਖ-ਵੱਖ ਕਹਾਣੀਆਂ ਵੀ ਕਿਹਾ ਜਾ ਸਕਦਾ ਹੈ। ਕਿਤੋਂ ਵੀ ਕੋਈ ਕਹਾਣੀ ਪੜ੍ਹੀ ਜਾ ਸਕਦੀ ਹੈ। ਗ਼ਜ਼ਲ ਦੇ ਹਰ ਸ਼ਿਅਰ ਜਿਉਂ ਸੁਤੰਤਰ। ਜੇ ਸਾਰੀਆਂ ਇਕੱਠੀਆਂ ਪੜ੍ਹੀਏ ਤਾਂ ਪੂਰੇ ਦਾ ਪੂਰਾ ਨਾਵਲ। ਇਸ ਤਰ੍ਹਾਂ ਦੀ ਨਾਵਲ ਵਿਧਾ ਦਾ ਪੰਜਾਬੀ ਵਿਚ ਸਫਲ ਨਿਭਾਅ ਮੈਂ ਸਮਝ ਰਿਹਾ ਹਾਂ ਕਿ ਪਹਿਲੀ ਵੇਰ ਕੀਤਾ ਗਿਆ ਹੈ।

ਵਾਤਾਵਰਣ ਦੀ ਉਸਾਰੀ ਵਿਚ ਜੇ ਵਾਧੂ ਲੱਗ-ਲਪੇਟ ਤੋਂ ਕੰਮ ਲਿਆ ਜਾਵੇਗਾ ਤਾਂ ਕਾਫ਼ੀ ਖਲਾਰਾ ਵਧ ਜਾਂਦਾ ਹੈ। ਪਹਿਲੇ ਅਧਿਆਏ ਦੇ ਪਹਿਲੇ ਦੋ ਪਹਿਰੇ ਇਸ ਪ੍ਰਸੰਗ ਵਿਚ ਸੌ ਫ਼ੀਸਦੀ ਦਰੁਸਤ ਹਨ -

"ਇਹ ਭੈਣੀ ਸਾਹਿਬ ਸੀ। ਕੂਕੇ ਮਰਜੀਵੜਿਆਂ ਦਾ ਧਰਮ ਤੇ ਕਰਮ ਅਸਥਾਨ। ਰੇਤਲੇ ਟਿੱਬਿਆਂ ਵਿਚ ਘਿਰਿਆ ਹੋਇਆ ਇਕ ਛੋਟਾ ਜਿਹਾ ਪਿੰਡ।

ਏਥੇ ਬਾਰਾਂਮਾਸੀ ਹਨੇਰੀਆਂ ਝੁੱਲਦੀਆਂ ਰਹਿੰਦੀਆਂ। ਰੇਤ ਦੇ ਛੋਟੇ ਛੋਟੇ ਟਿੱਬਿਆਂ ਵਿਚ ਘਿਰੀ ਭੈਣੀ ਸਾਹਿਬ ਦੀ ਰਾਮਸਰ ਬਸਤੀ ਨਾ ਪਿੰਡ ਸੀ ਨਾ ਸ਼ਹਿਰ। ਸੰਘਣੇ ਰੁੱਖਾਂ ਵਿਚ ਘਿਰੇ ਕੱਚੇ ਕੋਠਿਆਂ ਦਾ ਇਕ ਸਮੂਹ ਜਿਹਾ ਸੀ, ਜਿਥੇ ਕੁਝ ਸੌ ਰਹਿੰਦੇ ਬੰਦੇ ਬਾਕੀ ਲੋਕਾਂ ਨਾਲੋਂ ਵੱਖਰੇ ਵੱਖਰੇ ਲਗਦੇ ਸਨ। ਉਹ ਇਸ ਧਰਤੀ ਤੇ ਰਹਿਣ ਵਾਲੇ ਬੰਦਿਆਂ ਨਾਲੋਂ ਆਪਣੇ ਆਪ ਨੂੰ ਉੱਚਾ ਸਮਝਣ ਦਾ ਦਾਅਵਾ ਕਰਦੇ ਸਨ। ਉਨ੍ਹਾਂ ਦੀ ਹਰ ਗੱਲ ਦੁਨੀਆਂ ਤੋਂ ਨਿਰਾਲੀ ਸੀ।"

ਸਕੂਲ ਦੇ ਮਾਹੌਲ ਨੂੰ ਨਿੱਕੇ ਨਿੱਕੇ ਵਿਅੰਗਮਈ ਵਾਕਾਂ ਦੀ ਮਦਦ ਨਾਲ ਸਿਰਜਿਆ ਗਿਆ ਹੈ। ਇਕ ਪਿਓ ਤੋਂ ਬਾਹਰਾ, ੧੦-੧੨ ਸਾਲਾਂ ਦਾ ਬਾਲਕ ਨਵੇਂ ਥਾਂ ਆ ਕੇ ਜਿਥੇ ਸਾਰੀ ਦੁਨੀਆਂ ਹੀ ਨਵੀਂ ਹੈ, ਓਦਰੇਗਾ ਨਹੀਂ ਤਾਂ ਹੋਰ ਕੀ ਕਰੇਗਾ? ਪਰ ਏਥੇ ਦੀ ਰੀਤ ਅਨੁਸਾਰ ਓਦਰਨਾ ਮਨ੍ਹਾਂ ਸੀ।" "ਮੈਂ ਏਨਾ ਜ਼ਰੂਰ ਸਮਝ ਗਿਆ ਸੀ, ਏਥੋਂ ਦੀ ਹਰ ਚੀਜ਼ ਮੇਰੇ ਪਿੰਡ ਨਾਲੋਂ ਵੱਖਰੀ ਸੀ। ਨਾਵਾਂ ਥਾਵਾਂ ਅਤੇ ਖਾਣ-ਪਹਿਨਣ ਤੋਂ ਲੈ ਕੇ ਬੋਲ-ਚਾਲ ਦਾ ਢੰਗ ਤਕ ਅਲੱਗ ਸੀ।" ਮਾਸਟਰਾਂ ਤੋਂ ਕੁੱਟ ਪੈਣ ਤੇ ਉਹ ਰੋ ਪੈਂਦਾ ਤਾਂ ਉਸ ਨੂੰ ਦੂਜਾ ਪ੍ਰੀਤਮ ਡੋਰੀਵਾਲਾ (ਹੁਣ ਪ੍ਰੀਤਮ ਸਿੰਘ ਕਵੀ) ਕਹਿੰਦਾ ਹੈ, "ਤੂੰ ਰੋ ਪਿਆ ਸੀ? ਤੂੰ ਅਜੇ ਮਾਰ ਖਾਣ ਦਾ ਆਦੀ ਨਹੀਂ ਹੋਇਆ।" "ਉਸ ਦਿਨ ਤੋਂ ਮੈਂ ਮਨ ਹੀ ਮਨ ਮਾਰ ਖਾਣ ਦਾ ਆਦੀ ਬਣਨ ਦੀ ਪੱਕੀ ਧਾਰ ਲਈ ਸੀ।"

ਬੱਚਿਆਂ ਨੂੰ ਕੁਝ ਸਖ਼ਤ ਅਧਿਆਪਕ ਜਦੋਂ ਸਰੀਰਕ ਦੰਡ ਦਿੰਦੇ ਹਨ ਤਾਂ ਉਹਨਾਂ ਲਈ ਸਹਾਰੇ ਦੇ ਰੂਪ ਵਿਚ ਮਾਤਾ ਜੀਵਨ ਕੌਰ ਜੀ ਪੁੱਜਦੇ ਹਨ-

"ਸਵੇਰ ਸਾਰ ਜਗਤ ਮਾਤਾ ਆ ਗਈ। ਗੁਰੂਦੇਵ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਦੀ ਮਾਤਾ ਨੂੰ ਸਾਰੇ 'ਜਗਤ ਮਾਤਾ' ਕਹਿੰਦੇ। ਭਾਰੀ ਦੇਹ ਅਤੇ ਲੰਮੇ ਚੋਲੇ ਵਿਚ ਅਜੀਬ ਪ੍ਰਭਾਵ ਪੈਂਦਾ। ਅੰਦਰਲੀ ਘੁਟਨ ਨੂੰ ਰਾਹਤ ਮਹਿਸੂਸ ਹੁੰਦੀ। ਬੱਚਿਆਂ ਨੇ ਉਹਨਾਂ ਨੂੰ ਘੇਰੇ ਵਿਚ ਲੈ ਲਿਆ ਸੀ"

ਸਤਿਗੁਰੂ ਜੀ ਅਕਸਰ ਦੌਰੇ 'ਤੇ ਰਹਿੰਦੇ। ਡੇਰੇ ਦੇ ਪ੍ਰਬੰਧਕਾਂ ਦੇ ਕੁਝ ਆਪਸੀ ਝਗੜੇ ਸਨ। ਵਿਦਿਆਰਥੀਆਂ ਨੂੰ ਪਿੰਡ ਭੈਣੀ ਸਾਹਿਬ ਜਾਂ ਗੁਆਂਢੀ ਪਿੰਡਾਂ ਵਿਚ ਘੁੰਮਣ ਦੀ ਮਨਾਹੀ ਸੀ। ਬਦਲਦੇ ਮੌਸਮ ਤਾਪ ਸਰਾਪ ਵੀ ਲਿਆਉਂਦੇ। ਇਹੋ ਜਿਹੇ ਸਮੇਂ ਬਹੁਤ ਸਾਰੇ ਬੱਚੇ ਓਦਰਕੇ ਏਥੋਂ ਆਪਣੇ ਮਾਂ-ਪਿਓ ਪਾਸ ਨੱਸ ਜਾਂਦੇ ਜਾਂ ਉਹ ਆ ਕੇ ਲੈ ਜਾਂਦੇ। ਇਸ ਤਰ੍ਹਾਂ ਦੇ ਅਫ਼ਰਾ-ਤਫ਼ਰੀ ਭਰੇ ਮਾਹੌਲ ਦਾ ਜ਼ਿਕਰ ਇਉਂ ਕੀਤਾ ਗਿਆ ਹੈ-

"ਸੇਵਾਦਾਰ ਬੇ-ਲਗਾਮ ਹੋ ਗਏ ਸਨ। ਉਹ ਜਗਤ ਮਾਤਾ ਨੂੰ ਵੀ ਨਾ ਗੌਲਦੇ। ਕਦੇ ਕੋਈ ਮੁੱਛਲ ਆਉਂਦਾ, ਮੁੰਡਿਆਂ ਦੀ ਧੁਨਾਈ ਕਰਕੇ ਚਲਦਾ ਬਣਦਾ। ਉਹ ਜਗਤ ਮਾਤਾ ਤੱਕ ਸ਼ਿਕਾਇਤ ਵੀ ਨਾ ਪੁੱਜਣ ਦਿੰਦੇ।"

ਫਿਰ ਜਦੋਂ ਇਹ ਫ਼ੈਸਲਾ ਹੋਇਆ ਕਿ ਸਕੂਲ ਬਾਰਾਂ ਵਰ੍ਹਿਆਂ ਤੱਕ ਚੱਲੇਗਾ ਅਤੇ ਜਿਹੜਾ ਵਿਦਿਆਰਥੀ ਏਥੇ ਰਹੇਗਾ ਉਹ ਬਾਰਾਂ ਸਾਲਾਂ ਤੋਂ ਪਹਿਲਾਂ ਨਹੀਂ ਛੱਡੇਗਾ ਇਸਨੂੰ। ਓਦੋਂ ਵੀ ਕਈ ਮੁੰਡੇ ਘਰ ਟੁਰ ਗਏ, ਪਰ ਲੇਖਕ ਦੀ ਮਾਤਾ ਨਹੀਂ ਆਉਂਦੀ। ਉਹ ਆਪਣੇ ਪੁੱਤਰ ਨੂੰ ਕੁਝ ਬਣਿਆ ਵੇਖਣਾ ਲੋਚਦੀ ਹੈ। ਭੈਣੀ ਸਾਹਿਬ ਡੇਰੇ ਦੇ ਮੁਖ਼ਤਾਰਾਂ ਦੇ ਪਾਤਰ ਚਿਤਰਣ ਵਿਚ, ਜਥੇਦਾਰ ਗੁਰਮੁਖ ਸਿੰਘ 'ਝੱਬਰ' ਦੀ ਵਿਲੱਖਣਤਾ ਨੂੰ, ਬਰਕਰਾਰ ਰੱਖਿਆ ਗਿਆ ਹੈ -

"ਰਾਖ ਵਾਲਾ ਸਰਦਾਰ ਹੁਣ ਆਪਣੇ ਪਿੰਡ ਤੋਂ ਘੱਟ ਵਧ ਹੀ ਆਉਂਦਾ। ਰਾਮਸਰ ਦਾ ਵੱਡਾ ਮੁਖ਼ਤਾਰ ਹੁਣ 'ਝੱਬਰ' ਹੋ ਗਿਆ ਸੀ। ਸਕੂਲ ਵਿਚ ਉਸ ਦਾ ਦਖ਼ਲ ਵਧ ਗਿਆ ਸੀ। ਝੱਬਰ ਦੇ ਆਉਣ ਨਾਲ ਸੇਵਾਦਾਰਾਂ ਦੇ ਝਗੜੇ ਖ਼ਤਮ ਹੋ ਗਏ ਸਨ। ਉਹ ਜ਼ੋਰਾਵਰ ਨਿਕਲਿਆ ਸੀ, ਜੋ ਆਉਂਦਿਆਂ ਹੀ ਸਾਰਿਆਂ ਤੇ ਛਾ ਗਿਆ ਸੀ।"

ਸ. ਕੇਹਰ ਸਿੰਘ ਰਾਖਵਾਲਾ, ਮਹਾਰਾਜ ਨਿਹਾਲ ਸਿੰਘ ਹੋਰਾਂ ਦੇ ਹੱਥ ਡੇਰੇ ਦਾ ਪ੍ਰਬੰਧ ਸੌਂਪਣ ਦਾ ਵਰਣਨ ਵੀ ਮਿਲਦਾ ਹੈ। ਮਾਸਟਰ ਦੁਹੇਲ ਸਿੰਘ (ਸੁਹਾਵਾ ਸਿੰਘ) ਦੀ ਸਖ਼ਤੀ ਦੇ ਪ੍ਰਤੀਕਰਮ ਵਜੋਂ ਪੰਛੀ ਦੀ ਆਤਮਦਾਹ ਦੀ ਧਮਕੀ ਨੂੰ ਸਤਿਗੁਰੂ ਜੀ ਨੇ ਕਾਫ਼ੀ ਗੰਭੀਰਤਾ ਨਾਲ ਲਿਆ ਅਤੇ ਇਹਨਾਂ ਵਿਚ ਛਿਪੀ ਲੇਖਕ ਪ੍ਰਤਿਭਾ ਨੂੰ ਪਛਾਣ ਕੇ ਇਹਨਾਂ ਨੂੰ ਲਿਖਣ ਲਈ ਖੁੱਲ੍ਹੇ ਗੱਫ਼ੇ ਕਾਗਜ਼ਾਂ ਕਲਮਾਂ ਦੇ ਦੇਣ ਦਾ ਹੁਕਮ ਦੇ ਦਿਤਾ। ਇਉਂ "ਰੇਤ ਅਖ਼ਬਾਰ" ਦੀ ਥਾਂ ਜੋ ਟਿੱਬੇ ਤੇ ਹੱਥ ਨਾਲ ਲਿਖਿਆ ਜਾਂਦਾ ਸੀ, 'ਪਿਆਰਾ' ਨਾਂ ਦਾ ਚੋਖੀ ਪ੍ਰਸਿਧੀ ਪ੍ਰਾਪਤ ਹੱਥ-ਲਿਖਤ

ਪਰਚਾ ਪੰਛੀ-ਕਵੀ ਟੋਲੀ ਦੁਆਰਾ ਇਥੋਂ ਲਿਖਿਆ ਜਾਣ ਲੱਗਾ।

ਭੈਣੀ ਸਾਹਿਬ ਦੇਸ਼ ਭਗਤਾਂ ਦਾ ਸੁਆਗਤ ਸਦਾ ਖਿੜੇ ਮੱਥੇ ਕਰਦਾ ਰਿਹਾ ਹੈ। ਭਾਵੇਂ ਵੇਲੇ ਦੀ ਬਦੇਸ਼ੀ ਸਰਕਾਰ ਵਲੋਂ ਕਈ ਦੌਰ ਸਖਤੀਆਂ ਦੇ ਚਲਾਏ ਜਾਂਦੇ। ਅਜਿਹੇ ਸਮੇਂ ਪ੍ਰਸਿੱਧ ਬੱਬਰ ਸ. ਰਤਨ ਸਿੰਘ ਦਾ ਭੈਣੀ ਸਾਹਿਬ ਆਉਣਾ ਤੇ ਇਥੋਂ ਬਚ ਨਿਕਲਣ ਦਾ ਰੌਚਿਕ ਪ੍ਰਸੰਗ ਪੰਛੀ ਜੀ ਦੇ ਸ਼ਬਦਾਂ ਵਿਚ ਇਉਂ ਹੈ-

"ਇਕ ਦਿਨ ਜੇਲ੍ਹ ਵਿਚੋਂ ਫਰਾਰ ਬੱਬਰ ਰਤਨ ਸਿੰਘ ਭੈਣੀ ਸਾਹਿਬ ਵਿਚੋਂ ਹੁੰਦਾ ਹੋਇਆ ਅੱਗੇ ਸਤਲੁਜ ਦਰਿਆ ਵਲ ਨਿਕਲ ਗਿਆ ਸੀ। ਉਦੋਂ ਅਸੀਂ ਸਕੂਲ ਤੋਂ ਬਾਹਰ ਜਾਮਣ ਦੇ ਦਰਖ਼ਤ ਹੇਠ ਵਿਛੇ ਤੱਪੜ ਤੇ ਦੁਪਹਿਰ ਨੂੰ ਆਰਾਮ ਕਰ ਰਹੇ ਸਾਂ। ਮੈਂ ਤੇ ਪ੍ਰੀਤਮ ਸਿੰਘ ਕਵੀ ਦੁਪਹਿਰ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਸਰਗਰਮ ਰਹਿੰਦੇ। ਅਸੀਂ ਦੇਖਿਆ ਇਕ ਮਧਰੇ ਕੱਦ ਦਾ ਬੰਦਾ ਬਗਲ ਵਿਚ ਰਾਈਫ਼ਲ ਦਬਾਈ ਅੱਗੇ ਟਿੱਬੇ ਵੱਲ ਵਧ ਰਿਹਾ ਹੈ। ਪੰਦਰਾਂ ਵੀਹ ਮਿੰਟਾਂ ਬਾਅਦ ਅਸੀਂ ਫਿਰ ਦੇਖਿਆ- ਵਾਇਸਰਾਏ ਲਾਰਡ ਲਿਨਲਿਥਗੋ ਦੇ ਘੋੜੇ ਨੂੰ ਹਰਾਉਣ ਵਾਲਾ ਟੱਟੂ ਰਤਨ ਸਿੰਘ ਵੱਲ ਵਧ ਰਿਹਾ ਹੈ... ਹੋ ਸਕਦਾ ਹੈ ਕੋਈ ਸਿੰਘ ਰਤਨ ਸਿੰਘ ਨੂੰ ਟੱਟੂ ਤੇ ਰੋਟੀ ਦੇਣ ਗਿਆ ਹੋਵੇ! ਬਾਅਦ ਵਿਚ ਸਾਡਾ ਅਨੁਮਾਨ ਠੀਕ ਨਿਕਲਿਆ... ਇਸ ਤੋਂ ਝੱਟ ਬਾਅਦ ਸਕੂਲ ਦਾ ਮੈਦਾਨ ਪੁਲੀਸ ਛਾਉਣੀ ਬਣ ਗਿਆ। ਸਾਨੂੰ ਪੁੱਛਿਆ ਗਿਆ ਕਿ ਇਸ ਹੁਲੀਏ ਦਾ ਕੋਈ ਬੰਦਾ ਇਧਰ ਤਾਂ ਨਹੀਂ ਗਿਆ? ਅਸੀਂ ਸਾਰਿਆਂ ਨੇ ਇਕਸੁਰ ਹੋ ਕੇ ਕਿਹਾ... ਨਹੀਂ। ਫਿਰ ਗੋਰੇ ਐਸ.ਪੀ. ਦੀ ਕੁਮਕ ਆਣ ਪੁੱਜੀ। ਉਸ ਨੂੰ ਝੱਬਰ ਦੀ ਸੂਝ-ਬੂਝ ਨੇ ਗਲਤ ਦਿਸ਼ਾ ਵੱਲ ਪਾ ਦਿੱਤਾ।

"ਸ਼ਾਮ ਹੋ ਗਈ ਸੀ। ਅਸੀਂ ਦਰਿਆ ਵਲ ਹੁੰਦੀ ਫਾਇਰਿੰਗ ਸੁਣ ਸਕਦੇ ਸਾਂ।"

ਡੂੰਘੇ ਗਿਆਨ ਦੀਆਂ ਗੱਲਾਂ ਵਿਅੰਗਮਈ ਸ਼ੈਲੀ ਵਿਚ ਦੱਸੀਆਂ ਗਈਆਂ ਹਨ -

"ਸਾਡੇ ਸੰਸਕ੍ਰਿਤ ਦੇ ਅਧਿਆਪਕ ਹਰਬੰਸ ਲਾਲ ਸ਼ਾਸਤਰੀ ਗੱਲ ਗੱਲ 'ਤੇ ਸੰਸਕ੍ਰਿਤ ਦੇ ਇਕ ਵਾਕ 'ਚਰੈਵੇਤੀ ਚਰੈਵੇਤੀ' ਦੀ ਰਟ ਲਾਉਂਦੇ ਰਹਿੰਦੇ ਸਨ, ਜਿਸਦਾ ਅਰਥ ਸੀ - ਚਲਦੇ ਰਹੋ। ਸੋ ਅਸੀਂ ਚੱਲ ਰਹੇ ਸਾਂ। ਚਾਲ ਭਾਵੇਂ ਮੱਠੀ ਸੀ, ਪਰ ਚੱਲ ਜ਼ਰੂਰ ਰਹੇ ਸਾਂ।"

ਬੱਚਿਆਂ ਦੀ ਇਸ ਟੀਮ ਦੇ 'ਰਿੰਗ ਲੀਡਰ' ਤਾਂ ਬਕੌਲ ਪੰਛੀ ਜੀ ਬੇਅੰਤ ਜੀ ਸਨ। ਟੀਮ ਵਿਚ ਰਜਿੰਦਰ ਸਿੰਘ ਗੁਰੂਸਰ, ਕਪੂਰ ਸਿਆਮੀਆਂ, ਕੁੰਦਨ ਨਕਈ ਸਿਹਾਰੀ ਵਾਲਾ, ਪ੍ਰੀਤਮ ਕਵੀ (ਡੱਫਰਕੇ) ਅਤੇ ਪ੍ਰੀਤਮ ਪੰਛੀ ਸ਼ਾਮਲ ਸਨ।

ਮਾਈ ਜਿਊਣ ਕੌਰ ਜੀ, ਮਹਿਤਾ ਭੋਲਾ ਨਾਥ ਜੀ, ਪੰਡਿਤ ਮਨਸ਼ਾ ਸਿੰਘ ਕੌਮੀ ਅਤੇ ਸੁਆਮੀ ਤਖਤ ਸਿੰਘ ਹੋਰਾਂ ਤੋਂ ਬੱਚਿਆਂ ਨੂੰ ਦੇਸ਼ ਭਗਤੀ ਦੀਆਂ ਲੂੰ ਕੰਡੇ ਖੜ੍ਹੇ ਕਰਨ ਵਾਲੀਆਂ, ਮਹਾਨ ਨਾਮਧਾਰੀ ਸੰਗਰਾਮੀਆਂ ਦੀਆਂ ਕਥਾਵਾਂ ਸੁਣਨ ਨੂੰ ਮਿਲਦੀਆਂ। ਸੁਆਮੀ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਹਿਤ ਕੀਤੀ ਗਈ ਬਰਮਾ ਦੇਸ਼ ਦੀ ਯਾਤਰਾ ਦਾ ਬਿਰਤਾਂਤ ਸੁਣਾਉਂਦੇ। ਇਹ ਕੁਠਾਲੀ ਸੀ, ਜਿਸ ਵਿਚ ਪ੍ਰੀਤਮ ਸਿੰਘ ਪੰਛੀ ਦੇ ਭਵਿਖ ਦਾ ਸੰਗਰਾਮੀਆਂ ਜੀਵਨ ਘੜਿਆ ਜਾ ਰਿਹਾ ਸੀ। ੧੯੩੪ ਵਿਚ 'ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ' ਭੈਣੀ ਸਾਹਿਬ ਹੋਈ। ਇਸ ਸਮੇਂ ਇਹਨਾਂ ਨੇ ਭਾਈ ਅਰਜਨ ਸਿੰਘ ਬਾਗੜੀਆ, ਭਾਈ ਕਾਹਨ ਸਿੰਘ ਨਾਭਾ, ਭਾਈ ਜੋਧ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਭਾਈ ਤਖ਼ਤ ਸਿੰਘ ਫਿਰੋਜ਼ਪੁਰ, ਬਾਬਾ ਸਾਵਣ ਸਿੰਘ ਬਿਆਸ ਵਾਲੇ, ਮਾਃ ਤਾਰਾ ਸਿੰਘ ਅਤੇ ਗਿਆਨੀ ਸ਼ੇਰ ਸਿੰਘ ਆਦਿ ਵੱਡੇ ਕੱਦ ਬੁੱਤ ਵਾਲੀਆਂ ਸ਼ਖਸੀਅਤਾਂ ਨੂੰ ਪਹਿਲੀ ਵਾਰ ਸਤਿਗੁਰੂ ਪ੍ਰਤਾਪ ਸਿੰਘ ਦੇ ਯਤਨਾਂ ਸਦਕਾ ਇੱਕ ਸਟੇਜ ਤੇ ਇਕੱਠੇ ਹੋਇਆ ਵੇਖਿਆ ਸੀ।

ਪੰਛੀ ਹੋਰਾਂ ਆਪਣੇ ਬਾਲ-ਸਖਾਈ ਮਿੱਤਰ 'ਕਵੀ' ਨਾਲ ਆਪਣਾ ਤੁਲਨਾਤਮਿਕ ਅਧਿਐਨ ਵੀ ਪੇਸ਼ ਕੀਤਾ ਹੈ- "ਮੈਂ ਅਤੇ ਪ੍ਰੀਤਮ ਕਵੀ ਹੁਣ ਸੁਭਾਅ ਵਿਚ ਇਕ ਦੂਜੇ ਤੋਂ ਅਲੱਗ ਦਿਖਾਈ ਦੇਣ ਲੱਗੇ ਸੀ। ਪ੍ਰੀਤਮ ਕਵੀ ਸਿਰਫ਼ ਮਟਕਣਾ ਜਾਣਦਾ ਸੀ, ਪਰ ਮੈਂ ਜੋਖ਼ਮ ਵਿਚ ਪੈਣੋਂ ਵੀ ਨਹੀਂ ਸੀ ਝਿਜਕਦਾ।"

ਦੋਹਾਂ ਮਿੱਤਰਾਂ ਵਿਚ ਵਾਦ-ਵਿਵਾਦ ਵੀ ਛਿੜਦਾ ਹੈ। ਪੰਛੀ ਕਰਮ ਖੇਤਰ ਵਿਚ ਕੁੱਦਣ ਲਈ ਤਿਆਰ ਹੈ, ਜਦਕਿ ਕਵੀ ਅਧਿਆਤਮਿਕ ਮੰਡਲਾਂ ਦੀਆਂ ਉਡਾਰੀਆਂ ਲਾਉਣਾ ਲੋਚਦਾ ਹੈ। ਪੰਛੀ ਦੇ ਸ਼ਬਦਾਂ ਵਿਚ -

"ਪਰ ਇਕ ਦਿਨ ਮੈਂ ਪ੍ਰੀਤਮ ਕਵੀ ਨੂੰ ਲਾ-ਜੁਆਬ ਕਰ ਦਿੱਤਾ ਸੀ। ਮੈਂ ਜਿਵੇਂ ਸਾਰਾ ਆਪਣਾ ਗਿਆਨ ਪ੍ਰੀਤਮ ਕਵੀ ਦੀ ਖੋਪੜੀ ਵਿਚ ਉਡੇਲਦਿਆਂ ਕਿਹਾ ਸੀ -

"ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ। ਈਸਾ ਨੇ ਕਿਉਂ ਆਪਣੀ ਸਲੀਬ ਆਪ ਚੁੱਕੀ। ਹਜ਼ਰਤ ਮੁਹੰਮਦ ਨੂੰ ਕਿਉਂ ਗਾਰਾਂ ਵਿਚ ਲੁਕਣਾ ਪਿਆ ਅਤੇ ਮੱਕਿਓਂ ਦੌੜ ਕੇ ਮਦੀਨੇ ਜਾਣਾ ਪਿਆ? ਗੁਰੂ ਨਾਨਕ ਨੂੰ ਕਿਉਂ ਵੱਟੇ ਪਏ? ਗੁਰੂ ਰਾਮ ਸਿੰਘ ਨੂੰ ਕਿਉਂ ਦੇਸ਼-ਨਿਕਾਲਾ ਮਿਲਿਆ? ਗੁਰੂਦੇਵ ਉੱਤੇ ਕਿਉਂ ਪਾਬੰਦੀਆਂ ਲੱਗੀਆਂ? ਕੀ ਉਹ ਨਹੀਂ ਸੀ ਜੀਵਨ ਦਾ ਸੁਖ ਭੋਗ ਸਕਦੇ? ਵਕਤ ਦੀ ਹਕੂਮਤ ਅੱਗੇ ਘੜੀ ਦੀ ਘੜੀ ਸਿਰ ਨਿਵਾ ਕੇ ਉੱਚੀਆਂ ਪਦਵੀਆਂ ਨਹੀਂ ਸੀ ਪ੍ਰਾਪਤ ਕਰ ਸਕਦੇ? ਪਰ ਹੋਇਆ ਇਸ ਦੇ ਸਭ ਕੁਝ ਉਲਟ।"

ਫਿਰ ਲੇਖਕ ਦਾ ਟਾਕਰਾ ਇਕ ਦੇਸ਼ ਭਗਤ ਗ਼ਦਰੀ ਰੂਪੋਸ਼ ਸਿਮਰਨ ਸਿੰਘ

ਨਾਲ ਹੁੰਦਾ ਹੈ, ਜਦੋਂ ਉਹ ਬਾਗ਼ਾਂ ਵਾਲੇ ਦੇ ਕਿਸੇ ਇਤਿਹਾਸਕ ਗੁਰਦੁਆਰੇ ਵਿਚ ਜਾ ਕੇ ਅਖੰਡ ਪਾਠੀ ਬਣਦਾ ਹੈ। ਸਿਮਰਨ ਸਿੰਘ ਦੀ ਪਾਰਖੂ ਅੱਖ ਤਾੜ ਗਈ ਸੀ ਕਿ ਮੁੰਡਾ ਕੁਝ ਬਣ ਸਕਦਾ ਹੈ। ਕੱਚੀ ਮਿੱਟੀ ਗੋਈ ਹੋਈ ਜਿਹੋ ਜਿਹੇ ਚਾਹੋ ਭਾਂਡੇ ਬਣਾ ਲਵੋ। ਉਸ ਨੇ ਕੂਕਿਆਂ ਦੀਆਂ ਮਸਤਾਨੀਆਂ ਕੂਕਾਂ ਸੁਣ ਸੁਣ ਕੇ ਛਾਨਣੀ ਹੋਏ ਦਿਲ ਵਿਚ ਮਾਛੀਵਾੜੇ ਵਾਲੇ ਮਾਹੀ ਦੀਆਂ ਗਾਥਾਵਾਂ ਉਤਾਰਨੀਆਂ ਸ਼ੁਰੂ ਕੀਤੀਆਂ –

"ਏਥੇ ਕਦੇ ਦਸਮ ਪਾਤਸ਼ਾਹ ਮੁਗਲਾਂ ਦਾ ਮੁਕਾਬਲਾ ਕਰਦੇ ਆਏ ਸਨ। ਜਾਬਰ ਹਾਕਮਾਂ ਦੇ ਖ਼ਿਲਾਫ਼ ਏਥੇ ਵੀ ਲੜਾਈ ਲੜੀ ਗਈ ਸੀ। ਜ਼ੁਲਮ ਦੇ ਖਿਲਾਫ਼ ਹਰੇਕ ਦੌਰ ਵਿਚ ਲੜਾਈਆਂ ਲੜੀਆਂ ਜਾਂਦੀਆਂ ਹਨ। ਅੱਜ ਸਾਡੀ ਗੋਰਿਆਂ ਨਾਲ ਲੜਾਈ ਹੈ, ਜਿਹੜੇ ਮੁੱਠੀ ਭਰ ਸਮੁੰਦਰੋਂ ਪਾਰੋਂ ਆ ਕੇ ਪੈਂਤੀ ਕਰੋੜ ਆਦਮੀਆਂ 'ਤੇ ਰਾਜ ਕਰਦੇ ਹਨ।

"ਪਰ ਗੁਰਦੁਆਰਿਆਂ ਵਿਚ ਜਿਹੜੇ ਮਹੰਤ ਬਣਕੇ ਬੈਠ ਜਾਂਦੇ ਹਨ ਗੁਰਦੁਆਰਿਆਂ ਦੇ ਉਪਦੇਸ਼ ਭੁੱਲ ਬੈਠਦੇ ਹਨ। ਤੂੰ ਦੇਖਿਆ ਨਹੀਂ? ਸਾਧਾਂ ਪਿੱਛੇ ਕਿਵੇਂ ਔਰਤਾਂ ਦੇ ਝੁੰਡਾਂ ਦੇ ਝੁੰਡ ਫਿਰਦੇ ਹਨ। ਘਰ ਦੇ ਝੰਜਟਾਂ ਤੋਂ ਰਾਹਤ ਮਹਿਸੂਸ ਕਰਦੀਆਂ ਉਹ ਸਾਧਾਂ ਪਿੱਛੇ ਲੱਗ ਤੁਰਦੀਆਂ ਹਨ, ਕਈ ਵਾਰੀ ਘਰ ਦੀ ਜ਼ਿੰਮੇਵਾਰੀ ਤਕ ਭੁੱਲ ਜਾਂਦੀਆਂ ਹਨ।"

"ਗੁਰਦੁਆਰੇ ਤਾਂ ਸਾਡੇ ਲਈ ਸ਼ਰਨਗਾਹ ਹਨ, ਪਰ ਅਸੀਂ ਏਥੇ ਨਿਚੱਲੇ ਬੈਠ ਕੇ ਸਮਾਜ ਨਾਲੋਂ ਟੁੱਟ ਹੀ ਸਕਦੇ ਹਾਂ ਤੇ ਪੂਜਾ ਦਾ ਧਨ ਖਾਣ ਦੇ ਆਦੀ ਹੋ ਸਕਦੇ ਹਾਂ।...

ਫਿਰ ਆਪਣੇ ਵਿਸ਼ਾਲ ਕ੍ਰਾਂਤੀਕਾਰੀ ਜੀਵਨ ਦੇ ਕਈ ਖੱਟੇ ਮਿੱਠੇ ਅਨੁਭਵ ਵੀ ਉਹ ਲੇਖਕ ਨੂੰ ਸੁਣਾਉਂਦਾ ਹੈ ਅਤੇ ਨਿਰੰਤਰ ਤੁਰਦੇ ਰਹਿਣ ਦਾ ਉਪਦੇਸ਼ ਦਿੰਦਾ ਹੈ –

"ਸਾਨੂੰ ਇਕ ਜਗ੍ਹਾ ਦੇ ਮੋਹ ਵਿਚ ਨਹੀਂ ਪੈਣਾ ਚਾਹੀਦਾ। ਇਸ ਮੋਹ ਨੇ ਮੇਰੇ ਪੈਰਾਂ ਨੂੰ ਕਈ ਵਾਰ ਜਕੜਿਆ ਹੈ, ਪਰ ਮੇਰੇ ਪੈਰ ਰੁਕੇ ਨਹੀਂ।" ਸਿਮਰਨ ਸਿੰਘ ਨੇ ਉਸਨੂੰ ਛਲਾਵਾ ਬਣਕੇ ਰਹਿਣ ਦੀ ਜਾਚ ਦੱਸੀ ਅਤੇ ਉਸਦੀਆਂ ਹੱਡ-ਬੀਤੀਆਂ ਸੁਣਕੇ ਉਹ ਪੂਰਨ ਭਗਤ ਜਾਂ ਜੋਗਾ ਸਿੰਘ ਦਾ ਕੋਈ ਨਵਾਂ ਸੰਸਕਰਣ ਮਾਲੂਮ ਹੁੰਦਾ ਹੈ।

ਹੁਣ ਮੋਹਨ ਬਿਲਗੀਏ ਰਾਹੀਂ ਜਿਸਦੇ ਨਾਨਕੇ ਫਲਪੋਤੇ ਸਨ, ਪੰਛੀ ਕਿਸਾਨ ਸਭਾਈਆਂ ਦੇ ਸੰਪਰਕ ਵਿਚ ਆਉਂਦਾ ਹੈ। ਵੇਖੋ ਅੰਦਾਜ਼ –

"ਕਿਸੇ ਨੇ ਦੱਸਿਆ- ਉਹ ਕਿਸਾਨ ਸਭਾਈ ਹੋ ਗਿਆ ਹੈ। ਸਿੰਘ ਸਭੀਏ ਤਾਂ ਸੁਣੇ ਸਨ, ਪਰ ਇਹ ਕਿਸਾਨ ਸਭੀਏ ਕੌਣ ਹੋਏ? ...

"ਇਹ ਮੋਹਨ ਬਿਲਗੀਆ ਮੇਰੇ ਪਿੱਛੇ ਪਰਛਾਵੇਂ ਵਾਂਗ ਲਗ ਗਿਆ ਸੀ ਅਤੇ ਮੈਨੂੰ ਵੀ ਕਿਸਾਨ ਸਭਾ ਦਾ ਚਵੰਨੀਆ ਮੈਂਬਰ ਬਣਾ ਦਿਤਾ ਸੀ।

ਪਿੰਡਾਂ ਵਿਚ ਦੇਸ਼ ਭਗਤਾਂ ਦੀ ਵੀ ਕੋਈ ਕਮੀ ਨਹੀਂ ਸੀ ਅਤੇ ਸਰਕਾਰੀ ਟੁਕੜਬੋਚ ਵੀ ਹਰਲ ਹਰਲ ਕਰਦੇ ਫਿਰਦੇ ਸਨ। ਮੋਹਨ ਬਿਲਗੀਏ ਦੇ ਸੰਗਰਾਮੀਏ ਜੀਵਨ ਦੀ ਘਾੜਤ ਵੀ ਸਰਕਾਰ ਤੇ ਉਹਦੇ ਝੋਲੀ-ਚੁੱਕਾਂ ਲਈ ਨਫ਼ਰਤ ਦੀ ਭੱਠੀ ਵਿਚ ਘੜੀ ਗਈ ਸੀ-

"ਮੋਹਨ ਬਿਲਗੀਆ ਪਾਗ਼ਲ ਨਹੀਂ ਸੀ ਜੋ ਸਿਰਫ਼ ਸੁਪਨੇ ਹੀ ਦੇਖਦਾ ਸੀ। ਸੰਨ ੩੧ ਵਿਚ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੂੰ ਫਾਂਸੀ ਲਗਣ ਤੇ ਉਸ ਨੇ ਪਿੰਡ ਦੇ ਸਾਰੇ ਮੁੰਡੇ 'ਕੱਠੇ ਕਰਕੇ ਕਾਲੀਆਂ ਝੰਡੀਆਂ ਦਾ ਜਲੂਸ ਕੱਢਿਆ ਸੀ ਤੇ ਇਸ ਜੁਰੱਅਤ ਬਦਲੇ ਉਸਨੂੰ ਨੰਬਰਦਾਰ ਪ੍ਰਤਾਪ ਸਿੰਘ ਦੇ ਕੰਮੀਆਂ ਕੋਲੋਂ ਕਰਾਰੀ ਮਾਰ ਵੀ ਖਾਣੀ ਪਈ ਸੀ।

"ਉਹ ਮਾਰ ਉਹਨੂੰ ਅੱਜ ਵੀ ਰੜਕਦੀ ਸੀ। ਨੰਬਰਦਾਰ ਪ੍ਰਤਾਪ ਸਿੰਘ ਵੀ ਰੜਕਦਾ ਸੀ। ਮੋਹਨ ਬਿਲਗੀਆ ਮੂੰਹ ਤੇ ਖਰੀ ਖਰੀ ਸੁਣਾਉਣ ਅਤੇ ਕੁਝ ਕਰ ਗੁਜ਼ਰਨ ਵਿਚ ਯਕੀਨ ਰਖਦਾ ਸੀ। ਉਹ ਦਾਤਰੀ ਹਥੌੜਾ ਮਾਰਕਾ ਲਾਲ ਝੰਡੇ ਵਾਲੀ ਕਿਸਾਨ ਸਭਾ ਦਾ ਸਕੱਤਰ ਸੀ।..."

ਫਿਰ ਕਲਸੀਆ ਰਿਆਸਤ ਦੇ ਲੋਕਾਂ ਦਾ ਰਜਵਾੜਾਸ਼ਾਹੀ ਵਿਰੁਧ ਮੋਰਚਾ ਹੈ, ਜਿਸ ਵਿਚ ਲੇਖਕ ਦੀ ਸਰਗਰਮ ਸ਼ਮੂਲੀਅਤ ਉਹਨੂੰ ਜ਼ਿੰਦਗੀ ਦੇ ਕੁਝ ਹੁਸੀਨ ਖੁਆਬ ਵੇਖਣ ਦਾ ਅਵਸਰ ਵੀ ਪ੍ਰਦਾਨ ਕਰਦੀ ਹੈ। ਰਿਆਸਤ ਦੇ ਇਕ ਪਿੰਡ ਦਾ ਤਾਰਾ ਨੰਬਰਦਾਰੀ ਨੂੰ ਠੁਕਰਾ ਕੇ ਕਿਸਾਨ ਸਭਾਈ ਬਣ ਜਾਂਦਾ ਹੈ। ਪਾਣੀ ਦੇ ਮੋਰਚੇ ਵਿਚ ਫਲਪੋਤੇ ਦੇ ਪਚਾਸੀ ਸਾਲਾ ਬਾਬਾ ਸੌਣ ਸਿੰਘ ਦੀ ਜੇਲ੍ਹ ਵਿਚ ਸ਼ਹੀਦੀ ਲੇਖਕ ਨੂੰ ਝਕਝੋਰਦੀ ਹੈ ਅਤੇ ਉਹ ਵੀ ਇਕ ਗਰਮਾ-ਗਰਮ ਤਕਰੀਰ ਕਰਕੇ ਜੇਲ੍ਹ ਵਿਚ ਚਲਾ ਜਾਂਦਾ ਹੈ। ਇਥੇ ਕਾਮਰੇਡ ਚੈਨ ਸਿੰਘ ਦੰਦੋਵਾਲੀਆ ਉਸ ਦੀ ਅਗਵਾਈ ਕਰਦਾ ਹੈ। ਮੁਲਤਾਨ ਦੀ ਸੈਂਟਰਲ ਜੇਲ੍ਹ ਵਿਚ ਦੋ ਵੱਖ-ਵੱਖ ਸਟੱਡੀ ਸਰਕਲ ਲਗਦੇ ਹਨ। ਲੁਧਿਆਣੇ ਦਾ ਮਾਸਟਰ ਸੱਜਣ ਸਿੰਘ ਕਾਂਗਰਸੀ ਸਟੱਡੀ ਸਰਕਲ ਦਿੰਦਾ ਹੈ। ਮਹਿੰਦਰ ਕਹਾਰਪੁਰੀਆ ਜੋ ਸੋਲ੍ਹਾਂ ਜਮਾਤਾਂ ਪਾਸ ਹੈ, ਕਾਮਰੇਡਾਂ ਦਾ ਸਟੱਡੀ ਸਰਕਲ ਦਿੰਦਾ ਹੈ। ਦੋਹਾਂ ਦੇ ਪੜ੍ਹਾਉਣ ਦੇ ਅੰਦਾਜ਼ ਦਾ ਕਿਆ ਬਾਖ਼ੂਬੀ ਚਿਤਰਣ ਕੀਤਾ ਹੈ-

"ਮਾਸਟਰ ਸੱਜਣ ਸਿੰਘ ਗਾਂਧੀ ਜੀ ਦਾ ਅਖ਼ਬਾਰ 'ਹਰੀਜਨ' ਆਪਣੇ ਅੱਗੇ ਫੈਲਾ ਕੇ ਸਟੱਡੀ ਸਰਕਲ ਲਾਉਂਦਾ ਤੇ ਮਹਿੰਦਰ ਕਹਾਰਪੁਰੀ ਦੇ ਇਕ ਹੱਥ

ਵਿਚ ਪੀ.ਸੀ.ਜੋਸ਼ੀ ਦਾ 'ਨੇਸ਼ਨਲ ਫਰੰਟ' ਤੇ ਦੂਜੇ ਵਿਚ ਮੇਰਠ ਤੋਂ ਛਪਣ ਵਾਲਾ 'ਕਿਰਤੀ ਲਹਿਰ' ਹੁੰਦਾ ਸੀ।

ਮਹਿੰਦਰ ਕਹਾਰਪੁਰੀਆ 'ਨੈਸ਼ਨਲ ਫਰੰਟ' ਨੂੰ ਉਲਾਰ ਕੇ ਕਹਿੰਦਾ, "ਇਸ ਦਾ ਇਕ ਇਕ ਅੱਖਰ ਬੰਬ ਦਾ ਗੋਲਾ ਹੈ।"

"ਫਿਰ ਉਹ ਲੈਨਿਨ, ਏਸ਼ੀਆ, ਕਮਿਊਨਿਜ਼ਮ, ਸਾਮਰਾਜਵਾਦ, ਲੁਟ ਖਸੁਟ, ਜ਼ੁਲਮ, ਬੁਰਜਵਾਜ਼ੀ, ਪ੍ਰੋਲਤਾਰੀ, ਰੂਸ, ਮਾਰਕਸ, ਸਰਮਾਏਦਾਰੀ, ਮਜ਼ਦੂਰ ਕਿਸਾਨ ਤੇ ਹੋਰ ਪਤਾ ਨਹੀਂ ਕੀ ਕੀ ਸ਼ਬਦ ਦੁਹਰਾਈ ਜਾਂਦਾ ਜੋ ਅਨਪੜ੍ਹ ਕਿਸਾਨਾਂ ਦੇ ਦਿਮਾਗ਼ ਵਿਚ ਇਕ ਵੀ ਨਾ ਬੈਠਦਾ। ਮੈਂ ਤੇ ਮੋਹਨ ਕੁਝ ਲਫ਼ਜ਼ ਜ਼ਰੂਰ ਰਟ ਲੈਂਦੇ।"

ਜੇਲ੍ਹ ਜੀਵਨ ਬਾਰੇ ਮਾਸਟਰ ਤਾਰਾ ਸਿੰਘ ਹੋਰਾਂ ਵੀ ਆਪਣੀ ਜੀਵਨੀ ਵਿਚ ਬੜੇ ਦਿਲਚਸਪ ਕਿੱਸੇ ਲਿਖੇ ਹਨ। ਪੰਛੀ ਹੋਰੀਂ ਵੀ ਕਈ ਅਲੋਕਾਰੀਆਂ ਲਿਖ ਗਏ ਹਨ। ਸਾਧਾਂ ਦਾ ਰਾਂਝੇ ਨੂੰ ਜੋਗ ਦੇਣ ਬਾਦ ਬਾਲ ਨਾਥ ਨਾਲ ਜੋ ਵਾਦ ਵਿਵਾਦ ਛਿੜਿਆ ਸੀ ਇਹੋ ਜਿਹਾ ਹੀ ਪ੍ਰਸੰਗ ਹਾਜ਼ਰ ਹੈ।

"ਕਿੱਸਾ ਸੁਣਿਆਂ ਤਾਂ ਹੱਕੇ-ਬੱਕੇ ਰਹਿ ਗਏ। ਮਾਸਟਰ ਸੱਜਣ ਸਿੰਘ ਕਿਸੇ ਨੌਜੁਆਨ ਨਾਲ ਬੁਰਾ ਕਰਮ ਕਰਦਾ ਫੜਿਆ ਗਿਆ। ਉਹ ਹੱਥ ਵਿਚ ਗਾਂਧੀ ਜੀ ਦਾ ਹਰੀਜਨ ਅਖ਼ਬਾਰ ਫੜੀ ਮਾਫ਼ੀ ਮੰਗ ਰਿਹਾ ਸੀ। ਉਹਦੀ ਹਾਲਤ ਵੇਖਣ ਵਾਲੀ ਸੀ।"

ਇਸੇ ਜੇਲ੍ਹ ਵਿਚ 'ਪੰਛੀ' ਨੂੰ ਆਪਣੀ ਮਾਤਾ ਦੇ ਪੂਰੇ ਹੋਣ ਦੀ ਦੁਖਦਾਈ ਖ਼ਬਰ ਸੁਣਨ ਨੂੰ ਮਿਲਦੀ ਹੈ। ਮਾਂ ਤੋਂ ਬਾਅਦ ਨਾਨੀ ਸ਼ਰੀਕਾਂ ਹੱਥੋਂ ਜ਼ਹਿਰ ਦੇ ਕੇ ਮਾਰ ਦਿੱਤੀ ਜਾਂਦੀ ਹੈ। 'ਪੰਛੀ' ਨਾਨਕਾ ਪਿੰਡ ਅਤੇ ਜ਼ਮੀਨ ਜਾਇਦਾਦ ਨੂੰ ਇਕ ਵਿਰੱਕਤ ਸਾਧ ਦੀ ਦ੍ਰਿਸ਼ਟੀ ਨਾਲ ਵੇਖਕੇ ਤਿਆਗ ਆਉਂਦਾ ਹੈ-

"ਮੈਂ ਆਪਣੇ ਹਿੱਸੇ ਆਉਂਦਾ ਜ਼ਮੀਨ ਦਾ ਟੁਕੜਾ ਨਹੀਂ ਲੈਣਾ ਚਾਹੁੰਦਾ। ਮੈਂ ਹੋਰ ਜ਼ਹਿਰ ਦੇ ਬੀਜ ਬੀਜਣਾ ਨਹੀਂ ਚਾਹੁੰਦਾ।"

ਫਿਰ ਉਹ ਪਾਰਟੀ ਦਾ ਜ਼ਮੀਨਦੋਜ਼ ਅਖ਼ਬਾਰ 'ਲਾਲ ਝੰਡਾ' ਛਾਪਣ ਤੇ ਵੰਡਣ ਵਿਚ ਮਦਦ ਕਰਦਾ ਹੈ। ਉਸ ਦੇ ਜੀਵਨ ਦੇ ਇਸ ਪੜਾਅ ਵਿਚ ਬਾਬਾ ਕਰਮ ਸਿੰਘ ਚੀਮਾ, ਭਗਤ ਸਿੰਘ ਬਿਲਗਾ, ਹਰਮੰਦਰ ਸਿੰਘ ਸੋਢੀ, ਪੰਡਿਤ ਮੁਨੀ ਰਾਮ ਕਾਲੀਆ, ਹਰੀ ਸਿੰਘ ਖੰਡਾ ਜਿਹੇ ਦੇਸ਼ ਭਗਤ ਵੀ ਆਉਂਦੇ ਸਨ ਅਤੇ 'ਨਾਮਧਾਰੀ ਚਾਣਕਿਆ' ਸੰਤ ਇੰਦਰ ਸਿੰਘ ਚੱਕਰਵਰਤੀ, ਪ੍ਰਿੰਸੀਪਲ ਐਸ.ਐਸ.ਅਮੋਲ, ਸਾਹਿਰ ਲੁਧਿਆਣਵੀ, ਗਿਆਨੀ ਅਜਮੇਰ ਸਿੰਘ ਲੋਹਗੜ੍ਹ ਜਿਹੇ ਸਾਹਿਤਕਾਰ ਵੀ। ਸਾਹਿਤ ਸਿਆਸਤ ਦੇ ਇਸ ਦਵੰਦ ਪ੍ਰਤੀ ਉਹ 'ਆਖ਼ਰੀ ਸਬਕ' ਵਿਚ ਲਿਖਦੇ ਹਨ-

"ਵਰ੍ਹੇ ਖਿਸਕਦੇ ਗਏ। ਜ਼ਿੰਦਗੀ ਦੇ ਉਤਾਰ-ਚੜ੍ਹਾਅ ਨਾਲ ਆਹਢੇ ਲਾਉਂਦਿਆਂ ਮੈਂ ਬਹੁਤ ਬਦਲ ਗਿਆ ਸੀ। ਸਮਾਜ ਦੇ ਹਰ ਖੇਤਰ ਵਿਚ ਘੁਸਪੈਠ ਕਰਨ ਲੱਗਿਆ ਸੀ। ਇਕ ਪਾਸੇ ਰਾਜਨੀਤੀ ਦੀ ਪੂਛ ਨੂੰ ਫੜਨ ਦੀ ਕੋਸ਼ਿਸ਼ ਕਰਦਾ ਸਾਂ ਅਤੇ ਦੂਜੇ ਪਾਸੇ ਸਾਹਿਤ ਕਲਾ ਦੇ ਖੇਤਰ ਵਿਚ ਹਵਾਈ ਘੋੜੇ 'ਤੇ ਸਵਾਰ ਹੋ ਕੇ ਮੈਕਸਿਮ ਗੋਰਕੀ ਅਤੇ ਪ੍ਰੇਮ ਚੰਦ ਬਣਨ ਦੇ ਸੁਪਨੇ ਲੈਂਦਾ ਸਾਂ ਅਤੇ ਇਸ ਤ੍ਰਿਵੈਣੀ ਨੂੰ ਪਾਰ ਕਰਨ ਲਈ ਇਕ ਲੇਖਕ ਸੁਆਣੀ ਨਾਲ ਵਿਆਹ ਰਚਾ ਬੈਠਾ ਸਾਂ।"

ਜ਼ਿੰਦਗੀ ਦੀਆਂ ਤਲਖ਼ੀਆਂ ਰੰਗੀਨੀਆਂ ਨੂੰ ਆਪਣੀਆਂ ਬੁਰਸ਼ ਛੋਹਾਂ ਨਾਲ ਆਕਰਸ਼ਕ ਮੂਰਤਾਂ ਦਾ ਰੂਪ ਦੇਣ ਦੀ ਇਸ ਕਲਾ ਵਿਚ ਪ੍ਰੀਤਮ ਸਿੰਘ ਪੰਛੀ ਡਾਢਾ ਸਫ਼ਲ ਰਿਹਾ ਹੈ। ਉਹ ਸੰਸਾਰੀ ਲੋਕਾਂ ਦੀ ਭੀੜ ਵਿਚ ਤੁਰਦਾ ਵੀ ਆਪਣੀ ਵੱਖਰੀ ਪਹਿਚਾਣ ਬਣਾਈ ਰੱਖਣ ਵਿਚ ਸਫ਼ਲ ਹੋਇਆ ਹੈ। ਉਸ ਦੀਆਂ ਅੱਖਾਂ ਵਿਚ ਜੋ ਮਾਸੂਮੀਅਤ ਝਲਕਦੀ ਹੈ, ਉਹ ਉਸ ਦੀ ਨਿਰਦੋਸ਼ਤਾ ਦਾ ਵਾਹਦ ਸਬੂਤ ਵੀ ਹੈ ਅਤੇ ਉਸਦੀਆਂ ਰਚਨਾਵਾਂ ਵਿਚ ਛੁਪੀ ਪਵਿੱਤਰਤਾ ਦਾ ਰਾਜ਼ ਵੀ। ਉਹਨਾਂ ਦਾ ਸਫ਼ਰ ਨਿਰੰਤਰ ਜਾਰੀ ਹੈ। ਜ਼ਿੰਦਗੀ ਦੇ ਵੱਖੋ-ਵੱਖ ਪੜਾਵਾਂ ਤੇ ਕੋਈ ਵੀ ਸ਼ੌਕ ਉਹਨਾਂ ਦੇ ਪੈਰਾਂ ਦਾ ਬੰਧਨ ਨਹੀਂ ਬਣਿਆ। ਸਿਮਰਨ ਸਿੰਘ ਦੀ ਸਿੱਖ ਮੱਤ ਉਹਨਾਂ ਦੇ ਕੰਮ ਆਈ ਹੈ। ਉਹਨਾਂ ਦੀ ਰਚਨਾ ਅਤੇ ਉਹਨਾਂ ਦੀ ਜ਼ਿੰਦਗੀ ਵਿਚ ਕੋਈ ਅੰਤਰ ਢੂੰਡਣਾ ਸ਼ਾਇਦ ਸੌਖੀ ਗੱਲ ਨਹੀਂ। ਇਉਂ ਤਾਂ ਨਹੀਂ ਕਿ ਹੁਸੀਨ ਵਾਦੀਆਂ ਵਿਚੋਂ ਗੁਜ਼ਰਦਿਆਂ ਖਿੜੀਆਂ ਬਹਾਰਾਂ ਨੇ ਉਹਨਾਂ ਦਾ ਰਾਹ ਨਾ ਰੋਕਿਆ ਹੋਵੇ, ਪਰ ਲੋਕਾਂ ਦੇ ਹੁਸੀਨ ਭਵਿਖ ਦਾ ਸੁਪਨ ਨਕਸ਼ਾ ਹਰ ਰੁਕਾਵਟ ਤੇ ਕਾਬੂ ਪਾ ਲੈਂਦਾ ਰਿਹਾ ਹੈ। ਅੱਧੀ ਸਦੀ ਤਕ ਮੁਹੰਮਦ ਤੁਗ਼ਲਕਾਂ ਅਤੇ ਅਕਬਰਾਂ, ਇੰਦਰਾ ਗਾਂਧੀਆਂ ਅਤੇ ਇੰਦਰ ਕੁਮਾਰ ਗੁਜਰਾਲਾਂ ਦੀ ਦਿੱਲੀ ਵਿਚ ਰਹਿ ਕੇ ਕ੍ਰਿਆਸ਼ੀਲ ਰਹਿਣ ਵਾਲਾ ਬੰਦਾ ਹੋਰ ਦਾ ਹੋਰ ਹੋ ਜਾਂਦਾ ਹੈ। ਪੰਛੀ ਆਪਣੀ ਪਰੰਪਰਾ ਨਾਲ ਆਤਮਿਕ ਤੌਰ 'ਤੇ ਜੁੜਿਆ ਰਹਿ ਕੇ ਵੀ ਵਿਸ਼ਵ ਮਾਨਵ ਦੇ ਹਾਣ ਦਾ ਹੋ ਚੁਕਾ ਹੈ। ਮੈਂ ਆਪਣੀ ਮੁਲਾਕਾਤ ਦੇ ਅੰਤ ਵਿਚ ਬੇਨਤੀ ਕੀਤੀ ਸੀ ਕਿ ਮਹਾਨ ਕੂਕਾ ਲਹਿਰ ਬਾਰੇ ਇਕ ਵੱਡ-ਅਕਾਰੀ ਨਾਵਲ, ਜਿਸ ਦਾ ਕੈਨਵਸ ਅਟਕ ਤੋਂ ਘੱਗਰ ਦਰਿਆ ਤਕ ਫੈਲਿਆ ਹੋਵੇ, ਲਿਖਿਆ ਜਾਣਾ ਚਾਹੀਦਾ ਹੈ। ਇਕ ਮਹਾਂਕਾਵਿ ਇਸ ਸਬੰਧ ਵਿਚ ਉਹਨਾਂ ਦਾ ਸਾਹਿਤਕ ਗੁਰੂ ਸੰਤ ਇੰਦਰ ਸਿੰਘ ਚੱਕਰਵਰਤੀ ਲਿਖ ਗਿਆ ਹੈ ਅਤੇ ਚੇਲੇ ਦਾ ਵੀ ਫ਼ਰਜ਼ ਹੈ ਕਿ ਉਹ ਪਿਤਰੀ ਰਿਣ ਉਤਾਰਨ ਹਿਤ ਕੁਝ ਕਰੇ। ਉਂਜ ਉਹਨਾਂ ਜੋ ਵੀ ਕੀਤਾ ਹੈ ਉਹ ਥੋੜ੍ਹਾ ਨਹੀਂ।

ਕੂਕਿਆਂ ਬਾਰੇ ਨਾਵਲ ਦੀ ਯੋਜਨਾ ਦੇ ਆੜੇ ਉਹਨਾਂ ਦਾ ਅਕਾਲ

ਚਲਾਣਾ ਆ ਗਿਆ। ਅਸੀਂ ਉਹਨਾਂ ਦੇ ਸਰੋਕਾਰਾਂ ਨੂੰ ਮਹਿਰੂਮ ਸ਼ਾਇਰ 'ਪਾਸ਼' ਦੀਆਂ ਇਹਨਾਂ ਤੁਕਾਂ ਨਾਲ ਰਲਾ ਕੇ ਪੜ੍ਹਾਂਗੇ-

"ਮੇਰੇ ਕੋਲ ਕੋਈ ਚਿਹਰਾ
ਸੰਬੋਧਨ ਕੋਈ ਨਹੀਂ
ਧਰਤੀ ਦਾ ਝੱਲਾ ਇਸ਼ਕ ਸ਼ਾਇਦ ਮੇਰਾ ਹੈ
ਤੇ ਤਾਂਹੀਓ ਜਾਪਦੈ
ਮੈਂ ਹਰ ਚੀਜ਼ ਉਤੇ ਹਵਾ ਵਾਂਗੂੰ ਸਰਸਰਾ ਕੇ ਲੰਘ ਜਾਵਾਂਗਾ
ਸਜਣੋਂ ਮੇਰੇ ਲੰਘ ਜਾਣ ਤੋਂ ਮਗਰੋਂ ਵੀ
ਮੇਰੇ ਫ਼ਿਕਰ ਦੀ ਬਾਂਹ ਫੜੀ ਰੱਖਣਾ।"

## ਵਾਰਤਕ ਲੇਖਕ ਰਜਿੰਦਰ ਸਿੰਘ 'ਗੁਰੂ ਸਰ'

ਰਜਿੰਦਰ ਸਿੰਘ ਦਾ ਜਨਮ ੧੯੨੧ ਈ. ਵਿਚ ਪਿਤਾ ਸੂਬਾ ਨਾਹਰ ਸਿੰਘ ਅਤੇ ਮਾਤਾ ਉਤਮ ਕੌਰ ਦੇ ਘਰ ਹੋਇਆ। ਸੂਬਾ ਨਾਹਰ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਕੇ ਮਾਮਾ ਜੀ ਸਨ। ਰਜਿੰਦਰ ਸਿੰਘ ਦਾ ਬਚਪਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਬਤੀਤ ਹੋਇਆ, ਜਿਥੇ ਉਸ ਦੇ ਦਾਦੀ ਰਾਮ ਕੌਰ ਜੀ ਜਿਨ੍ਹਾਂ ਨੂੰ ਅੰਬੋ ਜੀ ਵੀ ਕਿਹਾ ਜਾਂਦਾ ਸੀ, ਰਿਹਾ ਕਰਦੇ ਸਨ। ਰਜਿੰਦਰ ਸਿੰਘ ਨਾਮਧਾਰੀ ਵਿਦਿਆਲਾ, ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀ ਸਨ। ਇਸੇ ਤਰ੍ਹਾਂ ਬਚਪਨ ਤੋਂ ਜੁਆਨੀ ਚੜ੍ਹਨ ਤੱਕ ਦਾ ਉਹਨਾਂ ਦਾ ਜੀਵਨ ਸਫ਼ਰ ਇਸ ਨਾਮਧਾਰੀ ਟਕਸਾਲ ਵਿਚ ਹੀ ਬਤੀਤ ਹੋਇਆ। ਇਥੇ ਹੀ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ) ਅਤੇ ਵਲੱਭ ਜੀ (ਮਹਾਰਾਜ ਬੀਰ ਸਿੰਘ) ਨਾਲ ਇਕ ਹੀ ਵਿਦਿਆਲੇ ਵਿਚ ਸਿੱਖਿਆ ਗ੍ਰਹਿਣ ਕਰਨ ਦਾ ਅਵਸਰ ਮਿਲਿਆ। ਬੇਅੰਤ ਜੀ ਦੇ ਤਾਂ ਉਹ ਸਹਿਪਾਠੀ ਹੀ ਸਨ। ਉਨ੍ਹਾਂ ਦੇ ਵਿਚ ਛਿਪੇ ਵਿਦਵਤਾ ਦੇ ਸਦਗੁਣਾਂ ਨੂੰ ਪਹਿਚਾਣ ਕੇ ਹੀ ਉਨ੍ਹਾਂ ਦੇ ਉਸਤਾਦ ਹਰਿਭਜਨ ਸਿੰਘ ਜੀ ਨੇ ਉਨ੍ਹਾਂ ਨੂੰ ਪੰਡਿਤ ਉਪਨਾਮ ਬਖ਼ਸ਼ ਦਿੱਤਾ। ਫਿਰੋਜ਼ਪੁਰ ਜ਼ਿਲ੍ਹੇ ਦੀ ਫਾਜ਼ਿਲਕਾ ਤਹਿਸੀਲ ਵਿਚ ਗੁਰੂ ਸਰ ਉਨ੍ਹਾਂ ਦਾ ਪਿੰਡ ਸੀ। ਇਸ ਲਈ ਉਹ ਕਾਲਾਂਤਰ ਵਿਚ ਪੰਡਿਤ ਰਜਿੰਦਰ ਸਿੰਘ ਗੁਰੂ ਸਰ ਦੇ ਨਾਮ ਨਾਲ ਮਸ਼ਹੂਰ ਹੋਏ। ਆਪਣੇ ਦੋ ਹੋਰ ਪ੍ਰਤਿਭਾਸ਼ਾਲੀ ਜਮਾਤੀਆਂ ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਦੀ ਤਰ੍ਹਾਂ ਭਾਵੇਂ ਉਨ੍ਹਾਂ ਜਿਉਂ ਵੱਡੀ ਮਾਤਰਾ ਵਿਚ ਉਹ ਪੁਸਤਕਾਂ ਤਾਂ ਨਹੀਂ ਪ੍ਰਕਾਸ਼ਿਤ ਕਰਵਾ ਸਕੇ ਪਰ ਉਨ੍ਹਾਂ ਦੀ ਇਲਕੌਤੀ ਵਾਰਤਕ ਰਚਨਾ "ਬਾਬਾਣੀਆਂ ਕਹਾਣੀਆਂ" ਦੇ ਨਾਂ ਹੇਠ ਉਨ੍ਹਾਂ ਦੇ ਸਵਰਗਵਾਸ ਹੋਣ ਤੋਂ ਅੱਠ ਵਰ੍ਹੇ ਮਗਰੋਂ ੨੦੦੦ ਈ. ਵਿਚ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਨੇ ਪ੍ਰਕਾਸ਼ਿਤ ਕੀਤੀ, ਉਨ੍ਹਾਂ ਨੂੰ ਪੰਜਾਬੀ ਸਾਹਿਤ ਦੇ ਨਾਮਧਾਰੀ ਲੇਖਕਾਂ ਦੀ ਕਤਾਰ ਵਿਚ ਸਨਮਾਨਿਤ ਸਥਾਨ ਦਿਵਾਉਣ ਲਈ ਕਾਫ਼ੀ ਹੈ। ਉਂਝ ਆਪਣੇ ਉਪਰੋਕਤ ਦੋਹਾਂ ਮਿੱਤਰਾਂ ਕਵੀ ਤੇ ਪੰਛੀ ਜਿਉਂ ਉਹ ਨਾਮਧਾਰੀ ਏ ਜਗਤ ਹਫ਼ਤਾਵਾਰੀ ਪਰਚੇ 'ਸਤਿਜੁਗ' ਦੀ ਸੰਪਾਦਨਾ ਵੀ ੧੯੫੨ ਈ. ਤੋਂ ੧੯੫੭ ਈ. ਦੇ ਦਰਮਿਆਨ ਕਰਦੇ ਰਹੇ ਜਦੋਂ ਇਹ ਵੰਡ ਤੋਂ ਬਾਅਦ ਸ੍ਰੀ ਜੀਵਨ ਨਗਰ ਤੋਂ ਛਪਦਾ ਸੀ। ਇਨ੍ਹਾਂ ਵਰ੍ਹਿਆਂ ਵਿਚ ਕਦੇ ਸੰਪਾਦਕ ਸੰਤ ਮੰਗਲ ਸਿੰਘ ਲਾਇਲਪੁਰੀ ਬਣ ਜਾਂਦੇ ਸਨ ਅਤੇ ਕਦੇ ਰਜਿੰਦਰ ਸਿੰਘ ਜੀ। 'ਸਤਿਜੁਗ' ਸਪਤਾਹਿਕ ਤੋਂ ਮਾਸਿਕ ਪੱਤਰ ਦੇ ਰੂਪ ਵਿਚ

ਪ੍ਰਕਾਸ਼ਿਤ ਕਰਨ ਦਾ ਸਿਹਰਾ ਵੀ ਰਜਿੰਦਰ ਸਿੰਘ ਹੋਰਾਂ ਦੇ ਸਿਰ ਹੀ ਬੱਝਦਾ ਹੈ। ਉਂਝ 'ਸਤਿਜੁਗ' ਨਾਲ ਉਨ੍ਹਾਂ ਦਾ ਸੰਪਰਕ ਤਾ-ਉਮਰ ਹੀ ਬਣਿਆ ਰਿਹਾ ਸੀ। ਉਨ੍ਹਾਂ ਦਾ ਸ਼ੁਮਾਰ 'ਸਤਿਜੁਗ' ਵਿਚ ਛਪਣ ਵਾਲੇ ਮਾਨਯੋਗ ਲੇਖਕਾਂ ਵਿਚ ਹੁੰਦਾ ਸੀ। 'ਸਤਿਜੁਗ' ਤੋਂ ਇਲਾਵਾ ਮਾਸਿਕ 'ਵਰਿਆਮ', ਜਲੰਧਰ ਅਤੇ ਨਾਮਧਾਰੀ ਭਾਈਚਾਰੇ ਨਾਲ ਸਬੰਧਿਤ ਹੋਰ ਪਰਚਿਆਂ ਲਈ ਵੀ ਉਹ ਗਾਹੇ-ਬਗਾਹੇ ਲਿਖਦੇ ਰਹਿੰਦੇ ਸਨ।

ਉਨ੍ਹਾਂ ਦੀ ਵਾਰਤਕ ਦੀ ਸ਼ੈਲੀ ਨਿਰੋਲ ਆਪਣੀ ਸੀ। ਉਹ ਤਰਕ ਭਰਪੂਰ, ਦਲੀਲ ਨਾਲ ਆਪਣੀ ਗੱਲ ਪੇਸ਼ ਕਰਨ ਦਾ ਢੰਗ ਜਾਣਦੇ ਸਨ। ਉਨ੍ਹਾਂ ਦੀ ਰਚਨਾ ਵਿਚ ਮੌਜੂਦ ਕਥਾ ਰਸ ਪਾਠਕ ਦੀ ਉਂਗਲੀ ਫੜ ਕੇ ਆਪਣੇ ਨਾਲ ਨਾਲ ਤੋਰਨ ਦੇ ਸਮਰੱਥ ਸੀ। ਗੁਰਬਾਣੀ ਅਤੇ ਹਿੰਦੂ ਪੌਰਾਣਿਕ ਗ੍ਰੰਥਾਂ ਦਾ ਉਹਨਾਂ ਦਾ ਵਿਸ਼ਾਲ ਅਧਿਅਨ ਆਪਣੀ ਗੱਲ ਅਧਿਕਾਰ ਨਾਲ ਆਖਣ ਵਿਚ ਸਹਾਈ ਹੁੰਦਾ ਸੀ। ਕਿਉਂਕਿ ਉਹ ਕਿਸਾਨ ਪਰਿਵਾਰ ਨਾਲ ਸਬੰਧਿਤ ਸਨ। ਖੇਤੀਬਾੜੀ ਦੇ ਰੁਝੇਵੇਂ ਆਪਣੇ ਹੁੰਦੇ ਹਨ। ਇਸ ਲਈ ਉਹ ਜਿੰਨਾ ਲਿਖ ਸਕਦੇ ਸਨ, ਉਨ੍ਹਾਂ ਤੋਂ ਲਿਖਿਆ ਗਿਆ ਨਹੀਂ। ਕੁਝ ਅਭਿਵਿਅਕਤੀ ਦੀ ਭਾਵਨਾ ਦਾ ਵੀ ਆਪੋ ਆਪਣਾ ਸਤਰ ਹੁੰਦਾ ਹੈ। ਇਹ ਤੇ ਸੱਜਣਾਂ ਮਿੱਤਰਾਂ ਦੀਆਂ ਟੁੰਬਣੀਆਂ ਸਨ ਜਿਨ੍ਹਾਂ ਨੇ ਉਨ੍ਹਾਂ ਤੋਂ ਕੁਝ ਨਾ ਕੁਝ ਲਿਖਵਾ ਲਿਆ। ਵੈਸੇ ਵੀ ਫ਼ਿਰੋਜ਼ਪੁਰ ਜ਼ਿਲ੍ਹੇ ਦੀ ਇਸ ਦੁਰੇਡੀ ਗੁੱਠ ਵਿਚ ਪੰਜਾਬੀ ਵਾਰਤਕਕਾਰ ਕਿੰਝ ਪ੍ਰਗਟ ਹੁੰਦਾ ਹੈ?

'ਬਾਬਾਣੀਆਂ ਕਹਾਣੀਆਂ' ਸਿਰਫ਼ ੧੯੯ ਸਫ਼ਿਆਂ ਤੇ ਛਪੀ ਇਕ ਵਾਰਤਕ ਪੁਸਤਕ ਹੈ ਪਰ ਇਸਦਾ ਸਾਹਿਤਕ, ਸਮਾਜਿਕ, ਸੱਭਿਆਚਾਰਕ ਅਤੇ ਇਤਿਹਾਸਕ ਮਹੱਤਵ ਚੋਖਾ ਹੈ। ਸਾਡੇ ਸਮਕਾਲੀ ਇਤਿਹਾਸ ਦੀਆਂ ਕੁਝ ਗੰਢਾਂ ਨੂੰ ਇਸ ਵਿਚ ਬਾਖ਼ੂਬੀ ਖੋਹਲਿਆ ਗਿਆ ਹੈ। ਇਹ ਇਕ ਸ੍ਵੈਜੀਵਨੀ ਪਰਕ ਰਚਨਾ ਵੀ ਹੈ ਜੋ ਰਜਿੰਦਰ ਸਿੰਘ ਦੇ ਬਚਪਨ ਅਤੇ ਜੁਆਨੀ ਦੀ ਦਹਿਲੀਜ਼ 'ਤੇ ਦਾਖ਼ਲ ਹੋਣ ਦੇ ਸਮਿਆਂ ਨੂੰ ਚਿਤਰਦੀ ਹੈ। ਨਾਮਧਾਰੀ ਇਤਿਹਾਸ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੜ੍ਹਦੇ ਸੂਰਜ ਵਰਗੇ ਜਲੌਅ ਨੂੰ ਪੇਸ਼ ਕਰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਦੇ ਮਾਰਮਿਕ ਸਾਕੇ ਦਾ ਪਹਿਲੀ ਵੇਰ ਵਿਸਤ੍ਰਿਤ ਵਰਣਨ ਪਾਠਕਾਂ ਨੂੰ ਪੜ੍ਹਨ ਨੂੰ ਮਿਲਦਾ ਹੈ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਸਾਮੁਦਾਇਕ ਜੀਵਨ ਤੇ ਵੀ ਇਹ ਰਚਨਾ ਪੰਛੀ ਝਾਤ ਪਾਉਂਦੀ ਹੈ। ਦ੍ਰਿਸ਼ ਵਰਣਨ ਵਿਚ ਵੀ ਲੇਖਕ ਨੂੰ ਮੁਹਾਰਤ ਹਾਸਲ ਹੈ। ਵਿਅੰਗ ਦੀ ਵਿਧਾ ਨੂੰ ਸਫਲਤਾ ਪੂਰਵਕ ਵਰਣਨ ਵਿਚ ਵੀ ਉਹ ਕਮਾਲ ਕਰ ਗਏ ਹਨ। ਆਪਣੇ ਪਰਿਵਾਰਕ ਪਿਛੋਕੜ ਨੂੰ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਨਕਾ ਪਰਿਵਾਰ ਦਾ ਵੀ ਪਿਛੋਕੜ ਹੈ, ਉਨ੍ਹਾਂ ਵੇਰਵੇ ਸਹਿਤ ਇਸ ਵਿਚ ਬਿਆਨ ਕੀਤਾ ਹੈ। ਬਾਲ ਸੁਭਾ, ਬੱਚਿਆਂ ਨਾਲ ਸਲੂਕ ਕਰਨ ਦੇ ਚੰਗੇ ਤਰੀਕੇ, ਕਿਸੇ ਨਵ ਉੱਸਰਦੀ ਸ਼ਖਸੀਅਤ ਨੂੰ ਤਰਬੀਅਤ ਦੇਣ ਦੀਆਂ ਜੁਗਤਾਂ ਦਾ, ਸਾਰਥਕ ਵਰਣਨ ਮਿਲਦਾ ਹੈ। ਡੇਰਾ ਭੈਣੀ ਸਾਹਿਬ ਦੇ ਪ੍ਰਬੰਧਕਾਂ ਦੇ ਸੁਭਾਉ ਬਾਰੇ ਵੀ ਬੇਬਾਕ ਟਿੱਪਣੀਆਂ ਮਿਲਦੀਆਂ ਹਨ।

ਲੇਖਕ ਆਪਣਾ ਪਰਿਵਾਰਕ ਪਿਛੋਕੜ 'ਅਗਨੀ ਪੁੱਤਰ' ਪ੍ਰਿਥਵੀ ਰਾਜ ਚੌਹਾਨ ਨਾਲ ਜੋੜ ਕੇ ਆਪਣੇ ਚੰਦਰ ਬੰਸੀ ਹੋਣ ਬਾਰੇ ਦੱਸਦਾ ਹੈ। ਚੌਹਾਨ ਜੈਸਲਮੇਰ ਤੋਂ ਉੱਠ ਕੇ ਦਿੱਲੀ ਤੇ ਕਬਜ਼ਾ ਕਰ ਲੈਂਦਾ ਹੈ ਅਤੇ ਕਨੌਜ ਦੇ ਬਾਦਸ਼ਾਹ ਜੈ ਚੰਦ ਦੀ ਈਰਖਾ ਵਿਹਾਜ ਲੈਂਦਾ ਹੈ। ਇਸੇ ਜੈ ਚੰਦ ਦੀ ਪੁੱਤਰੀ 'ਸੰਯੋਗਤਾ' ਨੇ ਪਿਤਾ ਦੀ ਵਿਰੋਧਤਾ ਦੇ ਬਾਵਜੂਦ ਪ੍ਰਿਥਵੀ ਰਾਜ ਚੌਹਾਨ ਨੂੰ ਵਰ ਲਿਆ ਸੀ। 'ਸੰਯੋਗਤਾ ਸੁਅੰਬਰ' ਦੀ ਕਥਾ ਨੂੰ ਬਿਆਨ ਕੇ ਲੇਖਕ ਆਪਣੀ ਭੂਆ ਬੀਬੀ ਵੀਰੋ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੰਦ ਕਾਰਜ ਬਾਰੇ ਪੂਰਵ ਆਭਾਸ ਕਰਵਾ ਦਿੰਦਾ ਹੈ। ਇਸ ਸੰਯੋਗਤਾ ਦੀ ਤੀਸਰੀ ਜਾਂ ਚੌਥੀ ਪੀਹੜੀ ਸੂਰਬੀਰ 'ਸੋਹੂ' ਪੈਦਾ ਹੋਇਆ ਜਿਸ ਦੀ ਸ਼ਕਤੀ ਨੂੰ ਦਰਸਾਉਂਦੀ ਕਹਾਵਤ ਪ੍ਰਚਲਤ ਹੈ-

"ਸੋਹੂ ਦੀ ਸਾਂਗ ਸਵਾ ਮਣ ਸੋਨਾ"

ਇਸੇ ਸੋਹੂ ਦੇ ਨਾਂਅ 'ਤੇ ਜੱਟਾਂ ਦੀ ਇਕ ਗੋਤ ਪਈ ਜੋ ਹੁਣ ਪੰਜਾਬ, ਹਰਿਆਣਾ, ਰਾਜਸਥਾਨ ਅਤੇ ਪਾਕਿਸਤਾਨ ਤੱਕ ਫੈਲੇ ਹੋਏ ਹਨ। ਭਾਵ ਹਿੰਦੂ ਸਿੱਖ ਅਤੇ ਮੁਸਲਮਾਨ, ਤਿੰਨਾਂ ਧਰਮਾਂ ਵਿਚ ਹੀ ਇਸ ਗੋਤ ਦੇ ਜੱਟ ਮੌਜੂਦ ਹਨ। ਇਸ ਸੋਹੂ ਸਰਦਾਰ ਦੀ ਪੰਜਵੀਂ ਸੱਤਵੀਂ ਜਾਂ ਕਿਸੇ ਹੋਰ ਹੇਠਲੀ ਪੀੜ੍ਹੀ ਵਿਚ 'ਸ੍ਰੀ ਜੈ ਕਿਸ਼ਨ' ਹੋਏ ਜਿਨ੍ਹਾਂ ਦੀ ਨੌਹਰ ਭਾਦਰਾ ਕੋਲ ਪਿੰਡ ਕਰਨਪੁਰਾ ਵਿਚ ਵੱਡੀ ਜਗੀਰ ਸੀ, ਬਰਾਨੀ ਭੂਮੀ ਦੇ ਹਜ਼ਾਰਾਂ ਏਕੜ ਅਤੇ ਹਜ਼ਾਰਾਂ ਹੀ ਊਠ, ਗਾਈਆਂ, ਭੇਡਾਂ, ਬੱਕਰੀਆਂ। ਇਸੇ ਚੌਧਰੀ ਜੈ ਕਿਸ਼ਨ ਦੇ ਘਰ ਚੌ. ਹਮੀਰ ਸਿੰਘ ਪੈਦਾ ਹੋਏ। ਮਹਾਂ ਕਾਲ ਦੀਆਂ ਹਾਲਤਾਂ ਦੇ ਸਤਾਏ, ਸਰਹਿੰਦ ਨਹਿਰ ਦੀ ਆਵਾਈ ਦੀ ਸੋਅ ਸੁਣ ਕੇ ਚੌ. ਹਮੀਰ ਸਿੰਘ ਨੇ ਬਠਿੰਡਾ ਇਲਾਕੇ ਦੇ ਜੋਗੇ ਵਾਲਾ ਪਿੰਡ ਵਿਚ ਬਾਰਾਂ ਸੌ ਘੁਮਾਂ ਜ਼ਮੀਨ ਖ਼ਰੀਦ ਲਈ। ਚੌ. ਹਮੀਰ ਸਿੰਘ ਨੇ ਮਾਲਵੇ ਵਿਚ ਆ ਕੇ ਅੰਮ੍ਰਿਤ ਛੱਕ ਲਿਆ ਅਤੇ ਮਲਕਾਣੇ ਦੇ ਸਿੱਧੂ ਸਰਦਾਰਾਂ ਦੇ ਪਰਿਵਾਰ ਵਿਚ, ਪਹਿਲੀ ਘਰ ਦੀ ਤੋਂ ਉਲਾਦ ਨਾ ਹੋਣ ਕਾਰਨ, ਦੂਸਰਾ ਵਿਆਹ ਕਰਵਾ ਲਿਆ। ਜੋਗੇਵਾਲੇ ਦੀ ਪਟਿਆਲਾ ਰਿਆਸਤ ਦੀ ਜ਼ਮੀਨ ਗਿਰਵੀ ਕਰ ਕੇ, ਸ. ਹਮੀਰ ਸਿੰਘ ਨੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਅੰਗਰੇਜ਼ੀ ਇਲਾਕੇ ਵਿਚ ਜਿਧਰ ਨਹਿਰੀ ਪਾਣੀ ਪੁੱਜਣ ਵਾਲਾ ਸੀ, ਕਾਫ਼ੀ ਜ਼ਮੀਨ 'ਤੇ ਕਬਜ਼ਾ ਕਰ ਕੇ ਪਿੰਡ ਰੱਤਾ ਵਾਸ ਦੀ ਨੀਂਹ ਧਰ ਦਿੱਤੀ। ਇਹ ਇਲਾਕਾ ਜਿਸ ਦੀ ਸਬ ਤਹਿਸੀਲ ਉਸ ਸਮੇਂ ਫਾਜ਼ਿਲਕਾ ਸੀ, ਵੱਡੀ ਤਹਿਸੀਲ ਇਸਦੀ ਸਿਰਸਾ ਸੀ। ਰਜਿੰਦਰ ਸਿੰਘ ਹੋਰਾਂ ਨੂੰ ਟਪਲਾ ਲੱਗਾ ਹੈ, ਉਦੋਂ ਇਸ

ਇਲਾਕੇ ਦਾ ਜ਼ਿਲ੍ਹਾ ਹੀ ਸਿਰਸਾ ਸੀ। ਇਸ ਪਿੰਡ 'ਰੱਤਾ ਵਾਸ' ਦੇ ਆਲੇ ਦੁਆਲੇ ਸਿੱਖ ਸਰਦਾਰਾਂ ਅਤੇ ਮੁਸਲਮਾਨ ਪੀਰਾਂ ਦੇ ਚੋਖੇ ਪਿੰਡ ਸਨ। ਹਮੀਰ ਸਿੰਘ ਹਿੰਦੀ, ਪੰਜਾਬੀ, ਉਰਦੂ ਜਾਣਦੇ ਸਨ ਅਤੇ ਪਿੰਡ ਦੀ ਲੰਬੜਦਾਰੀ ਵੀ ਉਨ੍ਹਾਂ ਨੂੰ ਮਿਲ ਗਈ। ਮੁਸਲਮਾਨ ਕਿਸਾਨਾਂ ਦੀ ਵਾਹੀ ਬਹੁਤ ਹੀ ਪੱਛੜੀ ਸੀ। ਉਹ ਹੁੱਕਾ ਪੀਣ ਦੇ ਬਹੁਤ ਸ਼ੌਕੀਨ ਸਨ। ਹੁੱਕੇ ਵੀ ਸਾਰਿਆਂ ਕੋਲ ਨਹੀਂ ਸਨ ਹੁੰਦੇ। ਇਸ ਲਈ ਉਨ੍ਹਾਂ ਨੇ ਹਲ਼ ਖਲ੍ਹਾਰ ਕੇ ਗੁਆਂਢੀਆਂ ਦੇ ਖੇਤਾਂ ਵਿਚ ਜਾ ਕੇ ਹੁੱਕਾ ਪੀਂਦਿਆਂ ਪੀਂਦਿਆਂ ਸਾਰਾ ਦਿਨ ਹੀ ਲਾਹ ਦੇਣਾ ਅਤੇ ਸ਼ਾਮ ਨੂੰ ਆਪਣੀ ਜੋਗ ਸੰਭਾਲਣ ਸਮੇਂ ਅਣਵਾਹੀ ਧਰਤੀ ਵੇਖ ਹਿਰਖ ਕਰਨਾ–

"ਵਾਹੀ ਓਂਹਦੀ ਜਿੰਧੇ ਘਰ ਦੇ ਹੁੱਕੇ"

ਸਿਰਫ਼ ਮਾਮਲਾ ਤਾਰ ਕੇ ਇਕ ਪਿੰਡ 'ਰਾਟਾਂ' ਸ. ਹਮੀਰ ਸਿੰਘ ਦੀ ਮਾਲਕੀ ਵਿਚ ਆ ਰਲਿਆ। ਇਕ ਪਿੰਡ ਰਿਆਸਤ ਬਹਾਵਲਪੁਰ ਵਿਚ ਖਰੀਦ ਲਿਆ। ਸ. ਹਮੀਰ ਸਿੰਘ ਦੇ ਘਰ ਇਕ ਪੁੱਤਰੀ ਅਤੇ ਦੋ ਪੁੱਤਰ ਸੱਦਾ ਸਿੰਘ ਅਤੇ ਸੁੰਦਰ ਸਿੰਘ ਪੈਦਾ ਹੋਏ। ਸ. ਸੁੰਦਰ ਸਿੰਘ ਦੇ ਘਰ ਤਿੰਨ ਪੁੱਤਰਾਂ ਕ੍ਰਿਪਾਲ ਸਿੰਘ, ਸੂਬਾ ਮੀਹਾਂ ਸਿੰਘ ਅਤੇ ਸ. ਨਾਹਰ ਸਿੰਘ ਅਤੇ ਦੋ ਪੁੱਤਰੀਆਂ ਬੀਬੀ ਹਰਨਾਮ ਕੌਰ ਅਤੇ ਵੀਰੋ ਜੀ ਨੇ ਜਨਮ ਲਿਆ। ਆਪਣੇ ਦਾਦਾ ਅਤੇ ਉਸ ਦੇ ਵੱਡੇ ਭਰਾ ਸੱਦਾ ਸਿੰਘ ਦੀ ਸ਼ਖਸੀਅਤ ਲੇਖਕ ਨੇ ਇਸ ਤਰ੍ਹਾਂ ਚਿਤਰੀ ਹੈ:

"...ਸ. ਸੁੰਦਰ ਸਿੰਘ ਜੀ ਭਰਵੇਂ ਤੇ ਪੂਰੇ ਪੈਸੇ ਜੁਆਨ ਸਨ, ਪਰ ਸੁਭਾਅ ਦੇ ਅਤੀ ਵਿਨਮਰ। ਸਰਦਾਰ ਸੱਦਾ ਸਿੰਘ ਜੀ ਇਨ੍ਹਾਂ ਦੇ ਵੱਡੇ ਭਰਾਤਾ, ਪਿੰਡ ਦੇ ਨੰਬਰਦਾਰ ਸਨ ਜੋ ਜੁੱਸੇ ਦੇ ਬਹੁਤ ਪਤਲੇ, ਸੁਭਾਅ ਦੇ ਜੋਸ਼ੀਲੇ ਅਤੇ ਧੱਕੜ। ਛੋਟੇ ਭਰਾ ਦੀ ਅਲੈਹਦਾ ਹੋਣ ਪਿੱਛੋਂ ਭੀ ਨਹੀਂ ਸੀ ਚੱਲਦੀ। ਨੰਬਰਦਾਰ ਆਪਣੀ ਹੀ ਗੱਲ ਮੁੱਖ ਰੱਖਦਾ ਸੀ।"[1]

ਰਿਆਸਤ ਬਹਾਵਲਪੁਰ ਦੇ ਪਿੰਡ ਨੀਲਿਆਂ ਵਾਲੀ ਦਾ ਜ਼ੈਲਦਾਰ ਗੁਰਮੁਖ ਸਿੰਘ ਵੀ ਪਹਿਲਾਂ ਤਾਂ ਕੱਟੜ ਕੂਕਾ ਸੀ। ਹਰੀਪੁਰਾ, ਵੱਡ ਤੀਰਥ ਦਾ ਗੁਰਦੁਆਰਾ ਇਸੇ ਨੇ ਬਣਵਾ ਕੇ ਨਾਮਧਾਰੀ ਸੰਗਤ ਨੂੰ ਅਰਪਣ ਕੀਤਾ ਸੀ। ਸਰਕਾਰੇ ਦਰਬਾਰੇ ਅਸਰ ਰਸੂਖ ਰੱਖਦਾ ਸੀ। ਬੀਬੀ ਵੀਰੋ ਜੀ ਦਾ ਰਿਸ਼ਤਾ ਸੱਦਾ ਸਿੰਘ ਤੇ ਸੁੰਦਰ ਸਿੰਘ ਹੋਰਾਂ ਜ਼ੈਲਦਾਰ ਦੇ ਪੁਤਰ ਨਾਲ ਕਰਨਾ ਤਹਿ ਕਰ ਲਿਆ। ਪਰ ਜ਼ੈਲਦਾਰ ਬਾਅਦ ਵਿਚ ਸਿੰਘ ਸਭਾ ਲਹਿਰ ਦੀ ਕਾਂਗ ਅਗੇ ਠਹਿਰ ਨਾ ਸਕਿਆ ਅਤੇ ਸਰਕਾਰੀ ਦਬਾਅ ਹੇਠ ਰਿਆਸਤ ਦੀ ਸਿੰਘ ਸਭਾ ਲਹਿਰ ਦਾ ਮੋਢੀ ਬਣ ਗਿਆ। ਇੱਕ ਤੇ ਕੂਕੇ ਸਰਕਾਰ ਦੇ ਕੱਟੜ ਵਿਰੋਧੀ ਤੇ ਸਿੰਘ ਸਭਾ ਵਾਲੇ ਸਰਕਾਰ ਬਰਤਾਨਵੀ ਨੂੰ 'ਹਜ਼ੂਰ ਮਾਈ ਬਾਪ' ਆਖਣ ਵਾਲੇ। ਰਿਸ਼ਤਾ ਟੁੱਟ ਗਿਆ। ਸੱਦਾ ਸਿੰਘ ਨੇ ਖੁੱਲ੍ਹਮ–ਖੁੱਲ੍ਹਾ ਜ਼ਾਤ ਬਿਰਾਦਰੀ ਦੇ ਨਾਂ ਤੇ ਵੀ ਸੁੰਦਰ ਸਿੰਘ ਹੋਰਾਂ ਦੁਆਰਾ ਬੀਬੀ ਵੀਰੋ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਾਤਾ ਜੋੜਨ ਦਾ ਵਿਰੋਧ ਸ਼ੁਰੂ ਕਰ ਦਿੱਤਾ। ਇਸੇ ਉਧੇੜ ਬੁਣ ਵਿਚ ਸ. ਸੁੰਦਰ ਸਿੰਘ ਚਲਾਣਾ ਕਰ ਗਏ। ਫੂਲੇ ਵਾਲੇ ਦੇ ਬਾਬਾ ਖੜਕ ਸਿੰਘ ਪ੍ਰਸਿੱਧ ਕੂਕਾ ਆਗੂ ਦੀ ਪੋਤਰੀ ਰਾਮ ਕੌਰ ਸ. ਸੁੰਦਰ ਸਿੰਘ ਦੇ ਘਰੋਂ ਸੀ। ਵਿਧਵਾ ਬੀਬੀ ਨੇ ਆਪਣੇ ਸਿਰ ਦੇ ਸਾਈਂ ਦੇ ਕੀਤੇ ਕੌਲ ਨੂੰ ਪੂਰਾ ਕਰਨ ਲਈ ਸਾਰਾ ਤਾਣ ਲਾ ਦਿੱਤਾ। ਸ. ਸੱਦਾ ਸਿੰਘ ਪਹਿਲਾਂ ਤਾਂ ਅੜੇ, ਸਿਰ ਲਾਹੁਣ ਦੀਆਂ ਧਮਕੀਆਂ ਦਿੱਤੀਆਂ, ਗੁੰਡੇ ਡਾਕੂ ਕਾਤਲ ਇਕੱਠੇ ਕੀਤੇ, ਪਰ ਜਿਵੇਂ ਜਿਵੇਂ ੧੩ ਪੋਹ ੧੯੭੧ ਬਿਕਰਮੀ ਅਨੰਦ ਦਾ ਨਿਸ਼ਚਿਤ ਦਿਨ ਨੇੜੇ ਆ ਰਿਹਾ ਸੀ ਹਵਾ ਇਸ ਅਨੰਦ ਦੇ ਹੱਕ ਵਿਚ ਵਹਿਣੀ ਸ਼ੁਰੂ ਹੋ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ, ਜਗਤ ਮਾਤਾ ਜਿਊਣ ਕੌਰ ਜੀ ਨੇ ਪੰਥਕ ਆਗੂਆਂ ਦੀ ਰਾਇ ਨਾਲ ਸਾਰੇ ਪ੍ਰਬੰਧ ਸੁਘੜਤਾ ਨਾਲ ਨਿਬਾਹੇ। ਸਪੈਸ਼ਲ ਅਨੰਦ ਟਰੇਨ ਲੁਧਿਆਣੇ ਤੋਂ ਸੰਗਤ ਨੂੰ ਲੈ ਕੇ ਚੱਲੀ, ਜੋ ਪੱਕੀ ਦੇ ਸਟੇਸ਼ਨ ਤੇ ਰੁਕੀ। ਸਾਰਾ ਪਿੰਡ 'ਗੁਰੂ ਸਰ' ਮਾਘੀ ਦੇ ਮੇਲੇ ਦਾ ਰੂਪ ਧਾਰਨ ਕਰ ਗਿਆ। ਸ. ਸੱਦਾ ਸਿੰਘ ਨੂੰ ਪਿੰਡ ਛੱਡ ਕੇ ਜਾਣਾ ਪਿਆ। ਹਥਿਆਰਬੰਦ ਸਿੰਘ ਥਾਉਂ ਥਾਈਂ ਚੌਕਸੀ ਕਰ ਰਹੇ ਸਨ। ਬਾਗੜੀ ਵਸੋਂ ਦੀਆਂ ਬਹੂ ਬੇਟੀਆਂ ਵੀ ਇਹ ਅਲੌਕਿਕ ਅਨੰਦ ਵੇਖਣ ਲਈ ਵੱਡੀ ਗਿਣਤੀ ਵਿਚ ਆਈਆਂ। ਸਾਡਾ ਲੇਖਕ ਕਿਸੇ ਅਗਿਆਤ ਕਵੀ ਦੀਆਂ ਇਹ ਕਾਵਿ ਸਤਰਾਂ ਦਰਜ ਕਰਕੇ ਇਸ ਅਨੰਦ ਕਾਰਜ ਨੂੰ 'ਲੋਕ ਗਾਥਾ ਦਾ ਰੰਗ ਦੇਣ ਵਿਚ ਸਫ਼ਲ ਹੋ ਗਿਆ ਹੈ–

"ਗ਼ੈਨ ਗ਼ਜ਼ਲ ਵੱਜੀ ਜਦੋਂ ਸੁਭਾ ਵਾਲੀ  
ਸਾਰੇ ਸਿੰਘਾਂ ਨੇ ਪਾਣੀ ਦਾ ਧਿਆਨ ਕੀਤਾ।  
ਕੋਈ ਗਿਆ ਜੰਗਲ ਕੋਈ ਕਰੇ ਦਾਤਣ  
ਵੱਡੇ ਆਹਰੀਆਂ ਸੁਬਾਹ ਇਸ਼ਨਾਨ ਕੀਤਾ।  
ਰਾਤ ਪੋਹ ਦੀ ਪਾਲਾ ਅੱਜ ਸੌਂ ਗਿਆ ਸੀ  
ਅੰਮ੍ਰਿਤ ਤਿਆਰ ਕੀਤਾ ਨਾਮਧਾਰੀਆਂ ਨੇ।  
ਲਗਨ ਸ਼ਾਦੀ ਦਾ ਨੇੜੇ ਹੁਣ ਆ ਰਿਹਾ ਸੀ  
ਵੇਦੀ ਗੱਡ ਦਿੱਤੀ ਸਿੰਘਾਂ ਆਹਰੀਆਂ ਨੇ।  
ਹਵਨ ਹੋਇਆ ਤੇ ਆਸਾ ਦੀ ਵਾਰ ਲੱਗੀ,  
ਧੁਨਾਂ ਉੱਠੀਆਂ ਪ੍ਰਿਥਮੀ ਜਾਗ ਪਈ ਸੀ।  
ਕੰਧਾਂ ਕੋਠਿਆਂ ਤੇ ਲੋਕੀਂ ਚੜ੍ਹ ਬੈਠੇ  
ਰਾਮ ਸੀਤਾ ਦੇ ਵਿਆਹ ਦੀ ਬਾਤ ਨਈ ਸੀ।"[2]

ਸ੍ਰੀ ਭੈਣੀ ਸਾਹਿਬ ਪਹੁੰਚਣ 'ਤੇ ਦਰਬਾਰ ਸਾਹਿਬ ਵਿਚੋਂ ਵਾਕ ਲੈ ਕੇ ਬੀਬੀ ਵੀਰੋ ਦਾ ਨਾਮ ਭੁਪਿੰਦਰ ਕੌਰ ਰੱਖਿਆ ਗਿਆ। ੮ ਮੱਘਰ ੧੯੭੭ ਬਿਕ੍ਰਮੀ ਨੂੰ ਇਸ ਅਨੰਦ ਕਾਰਜ ਤੋਂ ਛੇ ਸਾਲ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਨਵ ਜਨਮੇ ਬਾਲ ਨੂੰ ਕੰਨ ਵਿਚ ਭਜਨ ਦੱਸਣ ਅਤੇ ਗੁੜ੍ਹਤੀ ਦੇਣ ਦੀ ਰਸਮ ਵੀ ਲੇਖਕ ਦੀ ਦਾਦੀ ਨੇ ਅਦਾ ਕੀਤੀ। ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਇਕ ਵੇਰ ਦੱਸਿਆ ਸੀ ਕਿ ਉਨ੍ਹਾਂ ਦੇ ਨਾਵਲ 'ਅੜਬੰਗੀ' ਵਿਚ ਪੁਲਿਸ ਅਫ਼ਸਰ ਤੋਂ ਉਸ ਦਾ ਸਰਕਾਰੀ ਅਸਲਾ ਖੋਹਣ ਵਾਲੀ ਜਿਸ ਬੀਬੀ ਦਾ ਜ਼ਿਕਰ ਕੀਤਾ ਗਿਆ ਹੈ, ਉਹ ਕਿਰਦਾਰ "ਅੰਬੋ ਜੀ" ਮਾਤਾ ਰਾਮ ਕੌਰ ਜੀ ਦਾ ਹੀ ਸੀ। ਇਸ ਤੋਂ ਕੁਝ ਵਰ੍ਹੇ ਬਾਅਦ ੨ ਕੱਤਕ ੧੯੮੦ ਬਿਕ੍ਰਮੀ ਨੂੰ ਛੋਟੇ ਸਾਹਿਬਜ਼ਾਦੇ ਪ੍ਰਗਟ ਹੋਏ। ਪ੍ਰਸਿੱਧ ਕੂਕਾ ਸੰਤ ਬੀਰ ਸਿੰਘ ਚੂੰਨ੍ਹੀ ਮਛਲੀ ਵਾਲੇ ਦੀ ਯਾਦ ਨੂੰ ਚਿਰੰਜੀਵ ਰੱਖਣ ਲਈ ਇਹਨਾਂ ਦਾ ਨਾਮ ਬੀਰ ਸਿੰਘ ਰੱਖਿਆ ਗਿਆ। ਇਹਨਾਂ ਦੇ ਜਨਮ ਤੋਂ ਕੁਝ ਸਮਾਂ ਬਾਅਦ ਹੀ ਮਾਤਾ ਭੁਪਿੰਦਰ ਕੌਰ ਰੋਗ ਗ੍ਰਸਤ ਹੋ ਗਏ। ਸੋ ਛੋਟੇ ਸਾਹਿਬਜ਼ਾਦੇ ਨੂੰ ਮਾਤਾ ਦਾ ਦੁੱਧ ਅਤੇ ਸੰਗਤ ਸਿਰਫ਼ ਛੇ ਮਹੀਨੇ ਹੀ ਨਸੀਬ ਹੋਈ ਕਿਉਂ ਜੋ ਫਿਰ ਉਹਨਾਂ ਨੂੰ ਸਿਹਤ ਕਰਕੇ ਬੱਚਿਆਂ ਤੋਂ ਅਲੱਗ ਰੱਖਿਆ ਜਾ ਰਿਹਾ ਸੀ ਮਾਤਾ ਰਾਮ ਕੌਰ ਜੀ ਦੇ ਸਾਥ ਵਿਚ।

ਆਪਣੇ ਬਾਲ ਸਖਾ ਸਹਿਪਾਠੀ ਸਤਿਗੁਰੂ ਜੀ ਦਾ ਸੁਭਾਉ ਵਿਅੰਗ ਦੇ ਮਿੱਸੇ ਚਾਨਣੇ ਵਿਚ ਰਾਜਿੰਦਰ ਸਿੰਘ ਜੀ ਨੇ ਇਉਂ ਚਿਤਰਿਆ ਹੈ:

"ਸਤਿਗੁਰੂ ਜਗਜੀਤ ਸਿੰਘ ਜੀ ਦੀ ਉਦਾਰਤਾ ਦੀ ਵੀ ਗੱਲ ਸੁਣ ਲਓ। ਇਹਨਾਂ ਦਾ ਸੁਭਾਉ ਸੱਚ ਮੁੱਚ ਸ਼ਿਵਜੀ ਮਹਾਰਾਜ ਜੈਸਾ ਹੈ। ਜੱਟ ਨੇ ਛੱਲੀਆਂ ਭੁੰਨ ਕੇ ਖਵਾ ਦਿਤੀਆਂ ਤਾਂ ਉਸ ਨੂੰ ਕਿਹਾ ਮੰਗ ਜੋ ਕੁਝ ਤੈਨੂੰ ਚਾਹੀਦਾ ਹੈ। ਜੋ ਉਸ ਮੰਗਿਆ ਸਭ ਕੁਝ ਦੇ ਕੇ ਨਾਲ ਹੀ ਇਹ ਵੀ ਆਖ ਦਿੱਤਾ ਕਿ ਏਸ ਤੋਂ ਦੂਣਾ ਉਸ ਨੂੰ ਮਿਲੇਗਾ, ਜਿਹੜੇ ਗੁਆਂਢੀ ਜੱਟ ਦੀਆਂ ਤੂੰ ਦੋ ਛੱਲੀਆਂ ਤੋੜ ਕੇ ਲਿਆਇਆ ਹੈਂ। ਚਲੋ ਇਹ ਤਾਂ ਹੋਈ ਗੱਲਾਂ 'ਚੋਂ ਗੱਲ।

"ਹੁਣ ਮੈਂ ਤੁਹਾਨੂੰ ਇਹਨਾਂ ਦੀ ਕਿਰਪਾ ਦ੍ਰਿਸ਼ਟੀ ਦੀ ਗੱਲ ਦੱਸਦਾ ਹਾਂ। ਪਹਿਲਾਂ ਤਾਂ ਇਹਨਾਂ ਖੁਸ਼ੀਆਂ ਦੇ ਭੰਡਾਰ ਮਰਾਸੀਆਂ ਤੇ ਬ੍ਰਾਹਮਣਾਂ ਵਾਸਤੇ ਖੋਹਲ ਦਿੱਤੇ। ਜੋ ਤੰਬੂਰਾ ਤਾਊਸ ਜਾਂ ਜੋੜੀ ਲੈ ਕੇ ਆਣ ਹਾਜ਼ਰ ਹੋਇਆ, ਉਸੇ ਨੂੰ ਹਜ਼ਾਰਾਂ ਰੁਪਏ ਦਾਨ ਦੇ ਦਿੱਤੇ। ਜਿਸ ਨੇ ਸਿਤਾਰ ਸੁਣਾ ਦਿਤੀ ਓਸ ਦੀਆਂ ਤਾਂ ਪੰਜੇ ਹੀ ਘੀ ਵਿਚ ਸਨ। ਦਿੱਲੀ ਵਿਚ ਇਕ ਮਿਸ਼ਰਾ ਬੰਧੂ (ਰਾਜਨ-ਸਾਜਨ) ਹੋਏ ਹੈਨ। ਜਿਨ੍ਹਾਂ ਨੂੰ ਮਹੀਨੇ ਦੇ ਮੁਸ਼ਕਿਲ ਨਾਲ ਚਾਰ ਚਾਰ ਸੌ ਰੁਪਏ ਮਿਲਦੇ ਸਨ। ਓਹਨਾਂ ਨੂੰ ਵੀ ਕਿਸੇ ਨੇ ਉਂਗਲ ਲਾ ਦਿੱਤੀ ਅਤੇ ਇਕ ਦਿਨ ਰਾਜਨ ਸਾਜਨ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਗਾਹ ਵਿਚ ਆਣ ਹਾਜ਼ਰ ਹੋਏ।

ਓਹਨਾਂ ਨੂੰ ਪੈਸੇ ਤਾਂ ਦਿੱਤੇ ਹੀ ਦਿੱਤੇ। ਦੋ ਲੱਖ ਰੁਪਈਆ ਦੇ ਕੇ ਇਕ ਕੋਠੀ ਵੀ ਬਣਵਾ ਦਿਤੀ। ਹੁਣ ਲੇਖਕਾਂ ਉੱਤੇ ਦਿਆਲੂ ਹੋਏ ਹੋਏ ਹਨ। ਜਿਨ੍ਹਾਂ ਨੂੰ ਸਾਈਕਲ ਚਲਾਉਣਾ ਨਹੀਂ ਆਉਂਦਾ ਉਹਨਾਂ ਨੂੰ ਕਾਰਾਂ ਦੀ ਬਖਸ਼ਿਸ਼ ਕਰ ਦਿੰਦੇ ਹਨ। ਚੰਗਾ ਹੋਵੇ ਜੇ ਇਕ ਇਕ ਪੈਟਰੋਲ ਪੰਪ ਵੀ ਉਹਨਾਂ ਨੂੰ ਲੁਆ ਦਿਆ ਕਰਨ।"...[3]

ਪੁਸਤਕ ਵਿਚ ਪਰਬਤ ਯਾਤਰਾਵਾਂ ਦਾ ਵੀ ਦਿਲਕਸ਼ ਵਰਣਨ ਹੈ, ਜਦੋਂ ਸੜਕਾਂ ਦੇ ਨਾਂ ਤੇ ਸਿਰਫ਼ ਰੋੜ ਕੁੱਟੇ ਹੁੰਦੇ ਸਨ ਅੱਜ ਤੋਂ ੭੦-੮੦ ਸਾਲ ਪਹਿਲਾਂ। ਮਨਾਲੀ ਸਾਰੀ ਜੰਗਲ ਦਾ ਹੀ ਰੂਪ ਸੀ। ਪਾਲਮਪੁਰ ਵਿਚ ਰਾਜੇ ਜੰਗਾਂ ਵਾਲੇ ਸ੍ਰ. ਅਨੂਪ ਸਿੰਘ ਥਾਣੇਦਾਰ ਦੇ ਘਰ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਵਿਦਿਆਲੇ ਦੇ ੮-੧੦ ਵਿਦਿਆਰਥੀਆਂ ਦਾ ਕੁਝ ਹੋਰ ਸਿਖਾਂ ਸੇਵਕਾਂ ਸਮੇਤ ਡੇਰਾ ਸੀ। ਸ. ਅਨੂਪ ਸਿੰਘ ਜੋ ਆਪਣੀ ਈਮਾਨਦਾਰੀ ਸਦਕਾ ਭ੍ਰਿਸ਼ਟ ਅੰਗਰੇਜ਼ ਪੁਲੀਸ ਕਪਤਾਨ ਤੋਂ ਵੀ ਵਾਹ ਵਾਹ ਖੱਟ ਗਿਆ ਸੀ। ਸੰਤ ਮੋਹਨ ਸਿੰਘ ਭਾਗੋਵਾਲੀਏ ਨੂੰ ਦੁਰਬਾਸ਼ਾ ਰਿਸ਼ੀ ਦੇ ਰੂਪ ਵਿਚ ਪੇਸ਼ ਕੀਤਾ ਹੈ।

ਮਾਸਟਰ ਬਲਵੰਤ ਸਿੰਘ ਜੀ ਜੋ ਬਹੁਤ ਖੁਸ਼ਖ਼ੱਤ ਲਿਖਦੇ ਸਨ। ਧਿਆਨ ਪਾਸੇ ਜਾਣ ਤੇ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਠੁਕਾਈ ਵੀ ਕਰ ਦਿੰਦੇ। ਅਜੇਹੇ ਸਮੇਂ ਬੇਅੰਤ ਜੀ ਬਾਲ ਰਜਿੰਦਰ ਨੂੰ ਚਿੜਾਉਣ ਲਈ ਖਿੜਖਿੜਾ ਉਠਦੇ। ਕਦੇ ਕਦੇ ਦੋਵੇਂ ਸਹਿਪਾਠੀ ਇਕ ਲੱਤ ਦੇ ਭਾਰ ਖਲੋ ਕੇ ਅਰਦਾਸ ਵੀ ਕਰਦੇ ਕਿ ਅੱਜ ਸਕੂਲ ਵਿਚੋਂ ਛੁੱਟੀ ਹੋ ਜਾਵੇ।

ਨੀਤੀ ਬਚਨਾਂ ਵਰਗੇ ਰੌਚਕ ਹਾਸਰਸ ਭਰਪੂਰ ਪਰਸੰਗਾਂ ਨਾਲ ਰਜਿੰਦਰ ਸਿੰਘ ਦੀ ਲਿਖਤ ਮਾਲਾ-ਮਾਲ ਹੈ। ਗੱਲ ਭਾਵੇਂ ਬੇਅੰਤ ਜੀ ਅਤੇ ਉਸ ਦੁਆਰਾ ਇਕ ਸੇਠ ਜੀ ਰਾਹੀਂ ਲਿਆਂਦੇ ਕਸ਼ਮੀਰੀ ਫਲ ਖਾਣ ਦੀ ਹੈ ਜਿਸ ਵਿਚ ਉਹ ਅੱਧ ਪਚੱਧ ਛਕਣ ਕਾਰਨ ਪਾਸੇ ਮਾਰਨ ਤੇ ਵੇਲੇ ਦੇ ਮੁਖਤਿਆਰ ਦੁਆਰਾ ਉਠਾ ਦਿੱਤਾ ਗਿਆ ਪਰ ਮੁੱਢਲੀ ਸਾਖੀ ਪੱਲੇ ਬੰਨਣ ਵਾਲੀ ਹੈ: "ਗੁਰਦੁਆਰੇ ਦਾ ਇਕ ਭਾਈ ਕੜਾਹ ਪ੍ਰਸਾਦ ਵਰਤਾ ਰਿਹਾ ਸੀ। ਇਕ ਪਰਦੇਸੀ ਬੇਪਰਵਾਹੀ ਨਾਲ ਕੋਲੋਂ ਦੀ ਲੰਘ ਰਿਹਾ ਸੀ। ਭਾਈ ਜੀ ਨੇ ਕਿਹਾ – "ਗੁਰਮੁਖਾ ਤੂੰ ਵੀ ਗੱਫਾ ਲੈ ਲੈ।" ਓਸ ਕਿਹਾ ਜੀ ਮੈਂ ਹੁਣੇ ਰੱਜ ਪੁੱਜ ਕੇ ਘਰੋਂ ਆ ਰਿਹਾ ਹਾਂ। ਮੈਨੂੰ ਹੁਣ ਹੋਰ ਭੁੱਖ ਨਹੀਂ।" ਭਾਈ ਜੀ ਨੇ ਕਿਹਾ – ਸਾਧੂਆ, ਇਹ ਗੁਰੂ ਦਾ ਪ੍ਰਸ਼ਾਦ ਹੈ। ਨਾਂਹ ਨਹੀਂ ਕਰੀਦੀ ਤੇ ਚੰਗਾ ਤਕੜਾ ਗੱਫਾ ਉਸਦੇ ਹੱਥਾਂ ਉੱਤੇ ਟਿਕਾ ਦਿੱਤਾ। ਅੱਧ ਸੇਰ ਪੱਕਾ ਪਰਸ਼ਾਦ ਛਕ ਕੇ ਪਰਦੇਸੀ ਕਹਿਣ ਲੱਗਾ –

"ਆਦਮੀ ਹਮੇਸ਼ਾ ਅੱਧਾ ਭੁੱਖਾ ਹੀ ਰਹਿੰਦਾ ਹੈ।"[4]

ਪੜ੍ਹਾਈ ਦੇ ਨਾਲ ਨਾਲ ਖੇਡਾਂ ਵੀ ਹੁੰਦੀਆਂ। ਅਖਾੜੇ ਵਿਚ ਜੋਰ ਅਜ਼ਮਾਈ ਵੀ ਕੀਤੀ ਜਾਂਦੀ। ਸਰਹਿੰਦ ਨਹਿਰ ਵਿਚ ਜਲ ਕਰਤਬਾਂ ਦੀ ਪੁਰਾਣੀ ਆਦਤ ਤਾਂ ਅੱਜ ਕਲ੍ਹ ੬੫ ਵਰ੍ਹਿਆਂ ਦੀ ਆਯੂ ਵਿਚ ਵੀ ਸਤਿਗੁਰੂ ਜੀ ਨਿਭਾਅ ਰਹੇ ਹਨ। ਘੋੜ ਦੌੜਾਂ ਵੀ ਹੁੰਦੀਆਂ।

"ਗੁਰਗੱਦੀ ਦੀ ਕਥਾ" ਵਿਚ ਰਜਿੰਦਰ ਸਿੰਘ ਹੋਰਾਂ ਕੁਝ ਸਿਧਾਂਤਕ ਮਸਲੇ ਵੀ ਬਾਖ਼ੂਬੀ ਉਠਾਏ ਹਨ: "ਭੋਲੀ ਸੰਗਤ ਨੂੰ ਇਹ ਨਹੀਂ ਸੀ ਗਿਆਨ ਕਿ ਜੋ ਗੱਲ ਪਹਿਲੇ ਗੁਰੂਆਂ ਵੇਲੇ ਕਰਨੀ ਏਨੀ ਜ਼ਰੂਰੀ ਨਹੀਂ ਸੀ, ਉਹ ਸਾਡੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਦੀ ਦੇ ਵਾਰਸ ਵਾਸਤੇ ਜ਼ਰੂਰੀ ਕਰ ਦਿੱਤੀ ਸੀ। ਉਹ ਸੀ

1. ਸ੍ਰੀ ਦਰਬਾਰ ਸਾਹਿਬ ਤੇ ਗੁਰਬਾਣੀ ਦਾ ਸੰਥਾ ਸਮੇਤ ਸ਼ੁੱਧ ਪਾਠ ਸਿਖਣਾ।

2. ਕਲਿਯੁਗ ਕੀਰਤਨ ਨਾਮ ਅਧਾਰ ਨੂੰ ਮੁੱਖ ਰੱਖ ਕੇ ਖ਼ੁਦ ਆਪ ਕੀਰਤਨ ਕਰਨਾ ਸਿਖਣਾ।

3. ਕੋਈ ਤੰਤੂ ਵਾਲਾ ਸਾਜ਼ ਸਿੱਖਣਾ ਵੀ ਲਾਜ਼ਮੀ ਸੀ।

4. ਸਿੱਖ ਇਤਿਹਾਸ ਦੀ ਸੰਪੂਰਨ ਵਾਕਫ਼ੀ। ਧਰਮ ਸ਼ਾਸਤਰ ਦਾ ਮੁਕੰਮਲ ਗਿਆਨ ਹੋਣਾ।

5. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਅਤੇ ਆਧੁਨਿਕ ਇਤਿਹਾਸ ਤੋਂ ਪੂਰੀ ਤਰ੍ਹਾਂ ਵਾਕਫ਼ ਹੋਣਾ।

6. ਸੁੱਚ ਸੋਧ ਕੀ ਹੈ? ਇਸ ਨੂੰ ਧਾਰਨ ਕਰਨਾ ਅਤੇ ਗੁਰਬਾਣੀ ਦੀ ਵਿਆਖਿਆ ਕਰਨੀ ਸਿੱਖਣੀ।

ਇਸ ਤੋਂ ਬਿਨਾਂ ਬਹੁਤ ਕੁਝ ਇਸ ਤੋਂ ਵੀ ਵੱਧ ਹੋਰ ਗਿਆਨ ਹਾਸਲ ਕਰਨਾ ਵੀ ਜ਼ਰੂਰੀ ਸੀ।"[5]

ਰਜਿੰਦਰ ਸਿੰਘ ਹੋਰਾਂ ਇਸ ਪ੍ਰਸੰਗ ਵਿਚ ਅੰਗੂਠਾ ਛਾਪ - ਵਿਚਾਰਕਾਂ ਦੀ ਚੰਗੀ ਖਿੱਲੀ ਉਡਾਈ ਹੈ। ਮੈਂ ਸਮਝਦਾ ਹਾਂ ਕਿ ਕਾਲ ਚੱਕਰ ਨੇ ਲਿਹਾਜ ਨਹੀਂ ਕੀਤਾ, ਨਹੀਂ ਤਾਂ ਰਜਿੰਦਰ ਸਿੰਘ ਹੋਰਾਂ ਪਾਸ, "ਬਾਬਾਣੀਆਂ ਕਹਾਣੀਆਂ" ਤੋਂ ਕਿਤੇ ਵੱਧ ਹੋਰ ਵੀ ਸਾਹਿਤਕ ਬਾਤਾਂ ਪਾਉਣ ਦੀ ਸਮੱਗਰੀ ਮੌਜੂਦ ਸੀ।

ਇਸ ਪੁਸਤਕ ਦੇ ਰੌਚਕ ਸਿਰਲੇਖ ਵੀ ਦਿਤੇ ਹਨ। ਉਪਰ ਇਕ ਦੋ ਨੀਤੀ ਬਚਨ ਲਿਖ ਕੇ ਪਾਠਕਾਂ ਦੀ ਪਰਸੰਗ ਵਿਚ ਦਿਲਚਸਪੀ ਵੀ ਦੱਸੀ ਹੈ। ਇਹ ਵੀ ਦੱਸਿਆ ਹੈ ਕਿ ਮਾਊਂਟ ਬੇਟਨ ਦੇ ਸ਼ਾਸਨ ਕਾਲ ਵਿਚ ਭਾਰਤ-ਪਾਕਿ ਹੱਦ ਬੰਦੀ ਲਈ ਬਣਾਇਆ ਰੈਡ ਕਲਿਫ਼ ਕਮਿਸ਼ਨ ਕਈ ਗ਼ਲਤ ਫ਼ੈਸਲੇ ਵੀ ਕਰਨਾ ਚਾਹੁੰਦਾ ਸੀ। ਫ਼ੀਰੋਜ਼ਪੁਰ ਤੇ ਗੁਰਦਾਸਪੁਰ ਦੇ ਜ਼ਿਲ੍ਹੇ ਪਾਕਿਸਤਾਨ ਵਿਚ ਜਾਣੋਂ ਰੋਕਣ ਵਾਸਤੇ ਮਹਾਰਾਜਾ ਗੰਗਾ ਸਿੰਘ ਦਾ ਦਬਾਅ ਵੀ ਕੰਮ ਆਇਆ ਕਿ ਜੇ ਗੰਗ ਨਹਿਰ ਦਾ ਹੈਡ ਵਰਕਸ ਪਾਕਿਸਤਾਨ ਵਿਚ ਆਉਂਦਾ ਹੈ ਤਾਂ ਅਸੀਂ ਵੀ ਪਾਕਿਸਤਾਨ ਨਾਲ ਰਲਣ ਲਈ ਸੋਚ ਸਕਦੇ ਹਾਂ।

ਹੁਣ ਅਸੀਂ 'ਸਤਿਜੁਗ' ਦੇ ਕੁਝ ਅੰਕਾਂ ਵਿਚ ਛਪੀਆਂ ਰਜਿੰਦਰ ਸਿੰਘ ਹੋਰਾਂ ਦੀਆਂ ਕੁਝ ਮਹੱਤਵਪੂਰਨ ਲਿਖਤਾਂ ਦਾ ਜ਼ਿਕਰ ਕਰਨਾ ਕੁਥਾਂ ਨਹੀਂ ਸਮਝਦੇ। ਮਾਘ ੨੦੧੦ ਬਿਕ੍ਰਮੀ ਦਾ ਆਪ ਦੀ ਸੰਪਾਦਨਾ ਹੇਠ ਛੱਪਣ ਵਾਲਾ ਬਸੰਤ ਅੰਕ ਇਕ ਯਾਦਗਾਰੀ ਰਚਨਾ ਹੋ ਨਿਬੜਿਆ ਸੀ ਕਿਉਂ ਜੁ ੧੯੯੨ ਬਿਕ੍ਰਮੀ ਵਿਚ ਛੱਪਣ ਵਾਲਾ ਬਸੰਤ ਅੰਕ ਸਰਕਾਰ ਅੰਗਰੇਜ਼ੀ ਨੇ ਜ਼ਬਤ ਕਰ ਲਿਆ ਸੀ। ਪਾਠਕਾਂ ਦੀ ਮੰਗ ਤੇ ਰਜਿੰਦਰ ਸਿੰਘ ਜ਼ਬਤ ਅੰਕ ਸਾਰਾ ਤਾਂ ਦੁਬਾਰਾ ਛਾਪਣ ਵਿਚ ਅਸਮਰੱਥ ਸਨ ਪਰ ਉਸ ਦੀਆਂ ਚੋਣਵੀਆਂ ਲਿਖਤਾਂ, ਸੰਤ ਇੰਦਰ ਸਿੰਘ ਚੱਕਰਵਰਤੀ ਕ੍ਰਿਤ "ਅਪੂਰਵ ਬਲੀਦਾਨ", ਅਵਤਾਰ ਸਿੰਘ ਆਜ਼ਾਦ ਦੀ ਕਵਿਤਾ "ਪਿਰ ਪਰਦੇਸ ਸਿਧਾਇਓ" ਤੇ ਵਿਧਾਤਾ ਸਿੰਘ ਤੀਰ ਦੀ ਕਵਿਤਾ "ਸਿੱਖੀ ਸਿਦਕ" ਇਸ ਵਿਚ ਦੁਬਾਰਾ ਛਾਪੀਆਂ ਗਈਆਂ ਸਨ। ਇਸ ਤੋਂ ਇਲਾਵਾ ਇਸੇ ਅੰਕ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਤੇ ਪਾਠ ਅੰਕ ਵੀ ਕੱਢਿਆ ਗਿਆ ਸੀ ਜਿਸ ਦੇ ਆਰੰਭ ਵਿਚ ਰਜਿੰਦਰ ਸਿੰਘ ਲਿਖਦੇ ਹਨ, "ਜਿਸ ਵਕਤ ਸਤਿਗੁਰੂ ਜੀ ਨੇ ਮੈਨੂੰ ਕਿਹਾ ਕਿ ਐਤਕਾਂ ਪਾਠ ਅੰਕ ਕੱਢਣਾ ਹੈ ਤਾਂ ਮੈਂ ਕੁਝ ਹੈਰਾਨ ਹੋਇਆ ਕਿ ਇਸ ਵਿਚ ਸਿਵਾਇ ਗਿਣਤੀ ਦੇ ਹੋਰ ਕੀ ਹੋ ਸਕਦਾ ਹੈ। ਖੋਜ ਕਰਨ ਤੇ ਮੈਂ ਹੈਰਾਨ ਸਾਂ ਕਿ ਕਿੰਨਾ ਕੁਝ ਦਿਲਚਸਪ ਤੇ ਅਜੀਬ ਵਾਕਿਆਤ ਨਾਲ ਭਰਪੂਰ ਹੈ ਇਹ ਪਾਠ ਅੰਕ, ਤੁਸੀਂ ਸੋਚ ਸਕਦੇ ਹੋ, ਪਾਠਾਂ ਵਾਸਤੇ ਵੀ ਕਿਸੇ ਨੂੰ ਜੇਹਲ ਜਾਣਾ ਪਿਆ ਹੈ? ਪੜ੍ਹੋ ਤੇ ਵੇਖੋ - ਨਾਮਧਾਰੀ ਅੰਗਰੇਜ਼ੀ ਕਲੰਕ ਦੀਆਂ ਕੇਹੀਆਂ ਦੁਰਗਮ ਘਾਟੀਆਂ ਚੀਰ ਕੇ ਪਾਠਾਂ ਦੀ ਜਦੋਜਹਿਦ ਵਿਚ ਕਾਮਯਾਬ ਹੋਏ।"[6]

ਤੇ ਇਸੇ ਪਾਠ ਅੰਕ ਦੇ ਦੂਜੇ ਸਰਵਰਕ ਤੇ ਆਪ "ਪਾਠ-ਮਹਾਤਮ" ਦੇ ਸਿਰਲੇਖ ਹੇਠ ਇਉਂ ਲਿਖਦੇ ਹਨ - "ਕਿੰਨੇ ਖ਼ੁਸ਼ਨਸੀਬ ਹਨ ਉਹ ਆਦਮੀ ਜੋ ਪੂਰਨ ਪ੍ਰੇਮ ਨਾਲ ਆਪ ਪਾਠ ਕਰਦੇ ਹਨ। ਆਪਣੇ ਲਈ ਆਪ ਪਾਠ ਕਰਨ ਨਾਲੋਂ ਕੋਈ ਹੋਰ ਵੱਡਾ ਮਹਾਤਮ ਨਹੀਂ।... ਪਾਠ ਸੰਤੋਖੀ ਸਾਧੂਆਂ ਨੂੰ ਕਰਨੇ ਚਾਹੀਦੇ ਹਨ ਜਿਨ੍ਹਾਂ ਨੂੰ ਝੋਲੀਆਂ ਭਰਨ ਦਾ ਵਹਿਮ ਨਾ ਹੋਵੇ। ਬਲੈਕ ਕਰਨ ਲਈ ਹੋਰ ਕਿੱਤੇ ਬਹੁਤ ਹਨ..."[7]

ਇਸੇ ੨੦੧੦ ਬਿਕ੍ਰਮੀ ਵਾਲੇ ਬਸੰਤ ਅੰਕ ਵਿਚ 'ਬ੍ਰਹਮਚਰਯ' 'ਤੇ ਇਕ ਉਤਮ ਰਚਨਾ ਰਜਿੰਦਰ ਸਿੰਘ ਹੋਰਾਂ ਦੀ ਲਿਖੀ ਹੋਈ ਹੈ। ਜਿਸ ਦੀ ਸਾਰਥਿਕਤਾ

ਅੱਜ ਵੀ ਓਨੀ ਹੀ ਹੈ ਜਿੰਨੀ ੫੨ ਵਰ੍ਹੇ ਪਹਿਲਾਂ ਸੀ 'ਲਿਖਣ ਦੀ ਢੀਠਤਾਈ', ਲੇਖਕ ਕਹਿੰਦਾ ਹੈ ਤਾਂ ਕਰ ਰਿਹਾ ਹਾਂ ਕਿ ਸਾਡਾ ਸਰੀਰਕ ਤੌਰ ਤੇ ਦੀਵਾਲਾ ਨਿਕਲ ਰਿਹਾ ਹੈ ਤੇ ਦੂਸਰਾ ਆਪਣਾ ਫ਼ਰਜ਼ ਸਮਝਦਾ ਹਾਂ ਇਸ ਵਿਸ਼ੇ ਤੇ ਵਾਦ ਵਿਵਾਦ ਕਰਨ ਦਾ। 'ਸਤਿਜੁਗ' ਦੇ ਵੈਸੇ ਤਾਂ ਸਾਰੇ ਹੀ ਬਸੰਤ ਅੰਕ ਸੰਭਾਲਣ ਵਾਲੇ ਹੁੰਦੇ ਹਨ, ਪਰ ਉਪਰੋਕਤ ਅੰਕ ਤੋਂ ਇਲਾਵਾ ੨੦੧੩ ਬਿਕ੍ਰਮੀ ਦਾ ਅੰਕ ਵੀ ਆਪ ਦੀ ਸੰਪਾਦਨਾ ਹੇਠ ਅਤੀ ਵਿਸ਼ੇਸ਼ ਅੰਕ ਹੋ ਨਿਬੜਿਆ ਹੈ। ਇਸ ਅੰਕ ਵਿਚ ਆਪ ਨੇ ਸੰਤ ਬਿਸ਼ਨ ਸਿੰਘ, ਹਿਸਟੋਰੀਅਨ ਦੀ ਭਰਵੀਂ ਮਦਦ ਨਾਲ "ਲੋਕ ਜੀਵਨ ਵਿਚ ਕੂਕਾ ਲਹਿਰ" ਤੇ ਝਾਤ ਪੁਆਈ ਹੈ। ਲੋਕ ਬੋਲੀਆਂ ਕੀ ਹਨ? ਇਹ ਉਹੀ ਕੁਝ ਹੈ ਜੋ ਅੱਜ ਤੋਂ ੮੦ ਵਰ੍ਹੇ ਪਹਿਲਾਂ ਲੋਕਾਂ ਨੇ ਨਾਮਧਾਰੀਆਂ ਵਿਚ ਵੇਖਿਆ, ਜਾਂ ਇਉਂ ਆਖੋ ਕਿ ਇਹ ਉਸ ਵੇਲੇ ਦੇ ਪੰਜਾਬ ਦਾ ਜਿਊਂਦਾ ਜਾਗਦਾ ਨਕਸ਼ਾ ਹੈ, ਜਿਸ ਦੀ ਇਕ ਇਕ ਬੋਲੀ ਵਿਚ ਉਹ ਕੁਝ ਲੋਕਾਂ ਦੇ ਦਿਲੀ ਵਲਵਲਿਆਂ ਨੇ ਭਰ ਦਿੱਤਾ ਹੈ, ਜਿਸ ਨੂੰ ਕੋਈ ਹੋਰ ਲੇਖਕ ਫਰਮਿਆਂ ਦੇ ਫਰਮੇ ਕਾਲੇ ਕਰਕੇ ਵੀ ਨਾ ਲਿਖ ਸਕੇ। ਇਕ ਇਕ ਬੋਲੀ ਆਪਣੇ ਆਪ ਵਿਚ ਕੂਕਾ ਜੀਵਨ ਦਾ ਇਕ ਅੰਗੀ ਸੰਪੂਰਨ ਇਤਿਹਾਸ ਹੈ। ਸਾਨੂੰ ਦੁਖ ਹੈ ਕਿ ਸੰਤ ਬਿਸ਼ਨ ਸਿੰਘ ਜੀ ਤੋਂ ਬਿਨਾਂ ਇਹਨਾਂ ਲੋਕ-ਬੋਲੀਆਂ ਵੱਲ ਹੋਰ ਕਿਸੇ ਸੱਜਣ ਨੇ ਧਿਆਨ ਨਹੀਂ ਦਿੱਤਾ। ਨਾਮਧਾਰੀ ਪੰਥ ਲਈ ਇਹ ਅਨਮੋਲ ਖ਼ਜ਼ਾਨਾ ਹੈ ਜਿਸ ਵਿਚ ਪੰਜਾਬੀਆਂ ਦੀ ਮੂੰਹ ਬੋਲਦੀ ਤਸਵੀਰ ਦਿਸਦੀ ਹੈ।"[੪]

ਇਹਨਾਂ ਲੋਕ ਗੀਤਾਂ ਵਿਚ ਕੂਕਿਆਂ ਦੇ ਤਦੋਕੇ ਪਿੰਡਾਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ-

"ਰੁੜਕਾ, ਜਾਗਪੁਰ, ਮੋਹੀ, ਤਿੰਨੇ ਪਿੰਡ ਕੂਕਿਆਂ ਦੇ।"
"ਦੋਏ ਨੰਗਲ, ਜੜ੍ਹਾਂ ਤੇ ਸਰਾਭਾ, ਬਣ ਗਏ ਨਾਮਧਾਰੀਏ।"
"ਬਿਲਾਸਪੁਰ ਤੇ ਹਠੂਰ ਪਿੰਡ ਬੱਸੀਆਂ, ਕੂਕੇ ਬਣ ਜਾਣਗੇ।"

ਇਸ ਤੋਂ ਇਲਾਵਾ "ਝਨਾਂ ਦੀਆਂ ਲਹਿਰਾਂ ਤੇ", "ਤਿੰਨ ਰੰਗ" ਵੱਡ ਆਕਾਰੀ ਇਤਿਹਾਸਕ ਕਹਾਣੀਆਂ ਇਸੇ ਅੰਕ ਵਿਚ ਆਪ ਦੀਆਂ ਲਿਖੀਆਂ ਹਨ। 'ਤਿੰਨ ਰੰਗ' ਵਿਚ ਉਹਨਾਂ ਦੱਸਿਆ ਹੈ ਕਿ ਆਪ ਦੇ ਪਿੰਡ 'ਗੱਦਾਂ ਡੋਬ' ਦਾ ਨਾਂ 'ਗੁਰੂ ਸਰ', ਗੁਰੂ ਹਰੀ ਸਿੰਘ ਜੀ ਨੇ ਧਰਿਆ ਸੀ, ਜਦੋਂ ਆਪ ਦੌਰੇ 'ਤੇ ਉਥੇ ਗਏ ਸਨ। ਮਾਤਾ ਭੁਪਿੰਦਰ ਕੌਰ ਜੀ ਦੀ ਵਿਸ਼ਾਲ ਦਿਲੀ ਨੂੰ ਪ੍ਰਗਟ ਕਰਦੀ ਇਕ ਕਹਾਣੀ 'ਅੰਗੂਠੀ' ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਸਮੇਂ 'ਸਤਿਜੁਗ' ਦੇ ਵਿਸ਼ੇਸ਼ ਅੰਕ ਵਿਚ ਛਪੀ ਸੀ। 'ਕਥਾ ਮਾਰਵਾੜ ਦੀ' ਅਤੇ ਕੁਝ ਹੋਰ ਯਾਤਰਾ ਬ੍ਰਿਤਾਂਤ ਲਿਖ ਕੇ ਵੀ ਉਨ੍ਹਾਂ ਨੇ ਪ੍ਰਸਿੱਧੀ ਖੱਟੀ ਸੀ। ਰਜਿੰਦਰ ਸਿੰਘ ਹੋਰਾਂ ਦੀ ਲਿਖਤ ਮੁਤਾਬਿਕ ਸੂਬਾ ਹੁਕਮਾ ਸਿੰਘ ਜੀ ਰਿਹਾਈ ਤੋਂ ਬਾਅਦ ਗੁਰੂਸਰ ਹੀ ਨਿਵਾਸ ਰੱਖਿਆ ਸੀ ਅਤੇ ਇਥੇ ਹੀ ਉਹਨਾਂ ਦਾ ਸਸਕਾਰ ਕੀਤਾ ਗਿਆ ਸੀ।

ਇਉਂ ਅਸੀਂ ਵੇਖਦੇ ਹਾਂ ਕਿ ਇਕ ਉਤਸ਼ਾਹੀ ਪਰਿਵਾਰ, ਜਿਸ ਨੂੰ ਦੇਸ਼ ਭਗਤੀ ਦੀ ਲਾਗ ਲੱਗ ਚੁੱਕੀ ਸੀ, ਵਿਚ ਜਨਮ ਲੈ ਕੇ ਰਜਿੰਦਰ ਸਿੰਘ ਨੇ ਖੇਤੀਬਾੜੀ ਕਰਦਿਆਂ ਵੀ ਲਿਖਣ ਪੜ੍ਹਨ ਦਾ ਸਫ਼ਰ ਜਾਰੀ ਰੱਖਿਆ। ਇਹ ਉਸਦਾ ਸਾਮੰਤੀ ਪਿਛੋਕੜ ਸੀ ਜਾਂ ਗੁਰੂ ਪਰਿਵਾਰ ਨਾਲ ਨਿਕਟ ਰਿਸ਼ਤੇਦਾਰੀ ਜਿਸ ਕਾਰਨ ਉਹ ਆਪਣੇ ਦੋਹਾਂ ਜਮਾਤੀਆਂ ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਜਿਉਂ ਤਰੱਕੀ ਪਸੰਦ ਵਿਚਾਰਧਾਰਾ ਦੀ ਪੀਡੀ ਗ੍ਰਿਫ਼ਤ ਵਿਚ ਆਉਣੋਂ ਬਚਿਆ ਰਿਹਾ। ਪਰ ਉਸ ਦਾ ਮਾਨਵਵਾਦੀ ਦ੍ਰਿਸ਼ਟੀਕੋਣ ਅਤੇ ਵਿਗਿਆਨਕ ਵਿਚਾਰਧਾਰਾ ਉਸ ਦੀਆਂ ਲਿਖਤਾਂ ਵਿਚ ਵਿਦਮਾਨ ਹੈ। ਉਹ ਸਮਝਦਾ ਸੀ ਕਿ ਅਜੋਕਾ ਜੁੱਗ ਧਰਮ ਅਤੇ ਵਿਗਿਆਨ ਦਾ, ਇਕ ਦੂਜੇ ਨਾਲ ਟਕਰਾਉਣ ਦਾ ਨਾ ਹੋ ਕੇ, ਸਮਨਵੈ ਦਾ ਜੁੱਗ ਹੈ। ਨਾਮਧਾਰੀਆਂ ਦੁਆਰਾ ਰਚਿਤ ਪੰਜਾਬੀ ਸਾਹਿਤ ਵਿਚ ਰਜਿੰਦਰ ਸਿੰਘ ਗੁਰੂਸਰ ਇਕ ਮਾਣਯੋਗ ਵਾਧਾ ਹੈ।

## ਬੁੱਧ, ਬਿਬੇਕ ਤੇ ਪ੍ਰੇਮਾ ਭਗਤੀ ਦੀ ਤ੍ਰਿਮੂਰਤੀ ਡਾ. ਅਮਰ ਭਾਰਤੀ

ਕਿਸ ਨੇ ਕਿਆਸਿਆ ਸੀ ਕਿ ਦੋ ਢਾਈ ਸਾਲਾਂ ਦੇ ਵਕਫ਼ੇ ਵਿਚ ਹੀ ਅਸੀਂ ਸਾਹਿਤਕ ਪੱਖੋਂ ਏਨੇ ਕੰਗਾਲ ਹੋ ਜਾਵਾਂਗੇ ਪਹਿਲਾਂ ਗਏ ਦਰਵੇਸ਼ ਲੇਖਕ, ਸ਼ਾਇਰ ਤੇ ਸਾਖੀਕਾਰ ਮਾਸਟਰ ਨਿਹਾਲ ਸਿੰਘ ਜੀ, ਫਿਰ ਪੱਤਰਾ ਵਾਚ ਗਏ "ਬੀਤੇ ਦੀਆਂ ਪੈੜਾਂ" ਜਿਹੀ ਵੱਡ-ਆਕਾਰੀ ਰਚਨਾ ਦੇ ਸਮਰੱਥ ਲੇਖਕ ਪ੍ਰੀਤਮ ਸਿੰਘ ਜੀ ਕਵੀ ਤੇ ਹੁਣ ਅਛੋਪਲੇ ਹੀ ਉਡਾਰੀ ਮਾਰ ਗਏ ਹਨ ਧੁਰੰਧਰ ਵਿਦਵਾਨ ਅਤੇ ਚਰਚਿਤ ਸਾਹਿਤਕਾਰ ਡਾ. ਅਮਰ ਭਾਰਤੀ। ਉਹ ਗਿਆਨ ਦਾ ਸਮੁੰਦਰ ਸਨ। ਹਿੰਦੀ, ਪੰਜਾਬੀ ਅਤੇ ਬੰਗਲਾ ਭਾਸ਼ਾਵਾਂ ਦਾ ਉਹਨਾਂ ਦਾ ਗਿਆਨ ਅਸਧਾਰਨ ਸੀ। ਭਾਰਤ ਦੀ ਸਾਹਿਤ ਅਕਾਦਮੀ ਵਲੋਂ ਉਹ ਬੰਗਲਾ ਦੀਆਂ ਉਤਕ੍ਰਿਸ਼ਟ ਸਾਹਿਤਕ ਕਿਰਤਾਂ ਦੇ ਪੰਜਾਬੀ ਅਨੁਵਾਦ ਲਈ ਸਨਮਾਨੇ ਵੀ ਗਏ ਸਨ। ਉਹਨਾਂ ਦੇ ਘੱਟੋ ਘੱਟ ੧੦ ਅਜੇਹੀਆਂ ਪੁਸਤਕਾਂ ਦੇ ਪੰਜਾਬੀ ਵਿਚ ਅਨੁਵਾਦ ਛਪੇ ਹਨ। ਅਸਾਮੀ ਕਵਿਤਾ ਦੀ ਇਕ ਪੁਸਤਕ ਦਾ ਤਰਜਮਾ ਵੀ ਉਹਨਾਂ ਦੇ ਜ਼ਿੰਮੇ ਲਗਦਾ ਹੈ। ਪੰਜਾਬੀ ਵਿਚ ਉਹਨਾਂ ਦੀਆਂ ਵਿਵਿਧ ਵਿਸ਼ਿਆਂ ਨਾਲ ਸਬੰਧਿਤ ਪੰਜ-ਛੇ ਪੁਸਤਕਾਂ ਮਿਲਦੀਆਂ ਹਨ, ਜਿਹੜੀਆਂ ਖੋਜ ਖੇਤਰ ਨਾਲ ਵੀ ਸਬੰਧਤ ਹਨ। ਗੁਰਬਾਣੀ ਦੇ ਡੂੰਘੇ ਰਹੱਸਾਂ ਦੀ ਵਿਆਖਿਆ ਵੀ ਕਰਦੀਆਂ ਹਨ। ਸੰਸਮਰਣ ਵੀ ਹਨ। ਰੌਚਿਕ ਯਾਤਰਾ ਨਿਬੰਧ ਵੀ ਅਤੇ ਗੁਰਬਾਣੀ ਦੇ ਕੇਂਦਰੀ ਧੁਰੇ 'ਸਤਿਗੁਰੂ' ਦੀ ਸ਼ਖਸੀਅਤ ਦਾ ਸ਼ਰਧਾ ਗਾਨ ਵੀ।

ਉਹ ਮਾਝੇ ਦੇ ਪ੍ਰਸਿੱਧ ਪਿੰਡ ਲੋਪੋਕੇ (ਅੰਮ੍ਰਿਤਸਰ) ਦੇ ਮੂਲ ਨਿਵਾਸੀ ਸਨ, ਜਿਸ ਪਿੰਡ ਨੇ ੧੮੭੧ ਈ. ਦੇ ਅੰਮ੍ਰਿਤਸਰ ਬੁੱਚੜ ਬੱਧ ਵਿਚ ਹਿੱਸਾ ਲੈਣ ਵਾਲੇ ਨਾਮਧਾਰੀ ਵੀ ਤੋਰੇ ਅਤੇ ਗ਼ਦਰ ਪਾਰਟੀ ਲਹਿਰ ਵਿਚ ਫਾਂਸੀ ਕਬੂਲਣ ਵਾਲੇ ਮੇਵਾ ਸਿੰਘ ਜਿਹੇ ਸ਼ਹੀਦ ਵੀ ਪੈਦਾ ਕੀਤੇ। ਵੀਹਵੀਂ ਸਦੀ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਪ੍ਰਸਿੱਧ ਨਾਮਧਾਰੀ ਪ੍ਰਚਾਰਕ, ਸਿਧਾਂਤਕਾਰ, ਪੱਤਰਕਾਰ, ਬੁਲਾਰਾ, ਕਵੀ ਤੇ ਆਜ਼ਾਦੀ ਘੁਲਾਟੀਆ ਸੰਤ ਨਿਧਾਨ ਸਿੰਘ ਆਲਿਮ ਵੀ ਇਸ ਪਿੰਡ ਦੀ ਜ਼ਰਖੇਜ਼ ਭੋਇੰ ਵਿਚੋਂ ਉਗਮਿਆ ਸੀ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਡਾ. ਭਾਰਤੀ ਅਤੇ ਉਨ੍ਹਾਂ ਜਿਹੀਆਂ ਹੀ ਸਾਹਿਤਕ ਰੁਚੀਆਂ ਵਾਲੇ ਪੱਤਰਕਾਰ ਉਨ੍ਹਾਂ ਦੇ ਵੱਡੇ ਭਰਾਤਾ ਸੰਤ ਮੰਗਲ ਸਿੰਘ ਲਾਇਲਪੁਰੀ ਵੀ ਆਲਿਮ ਜੀ ਦੇ ਇਸ ਪ੍ਰਭਾ ਮੰਡਲ ਦੀ ਬਦੌਲਤ ਹੀ ਅੱਖਰਾਂ ਦੀ ਦੁਨੀਆਂ, ਸ਼ਬਦਾਂ ਦੇ ਸੰਸਾਰ ਵਲ ਰੁਚਿਤ ਹੋਏ। ਉਂਞ ਪੰਜਾਬੀ ਜਨ-ਜੀਵਨ ਦੇ ਸਫ਼ਲ ਚਿਤੇਰੇ, ਉੱਘੇ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਵੀ ਨਾ ਸਿਰਫ਼ ਲੋਪੋਕਿਆਂ ਦੇ ਹੀ ਸਨ, ਸਗੋਂ ਭਾਰਤੀ ਪਰਿਵਾਰ ਨਾਲ ਨੇੜਿਉਂ ਹੀ ਉਹਨਾਂ ਦੀ ਅੰਗਲੀ-ਸੰਗਲੀ ਰਲਦੀ ਸੀ। ਭਾਰਤੀ ਜੀ ਦੀ ਬੋਲੀ ਦੇ ਕੇਂਦਰੀ ਟਕਸਾਲੀ ਪੰਜਾਬੀ ਹੋਣ ਦਾ ਕਾਰਨ 'ਚਾਤ੍ਰਿਕ ਵਰਦਾਨ' ਵੀ ਹੋ ਸਕਦਾ ਹੈ।

ਮੇਰੀ ਪੀੜ੍ਹੀ ਦੇ ਨਾਮਧਾਰੀਆਂ ਵਿਚੋਂ ਘੱਟ ਨੂੰ ਹੀ ਇਹ ਯਾਦ ਹੋਏਗਾ ਕਿ 'ਸਤਿਜੁਗ' ਅਤੇ ਹੋਰ ਪੰਜਾਬੀ ਪੱਤਰਕਾਵਾਂ ਵਿਚ ਅਮਰ ਸਿੰਘ ਦੇ ਨਾਂ ਹੇਠ ਛਪਣ ਵਾਲਾ ਇਹ ਸੱਜਣ 'ਅਮਰ ਭਾਰਤੀ' ਕਦੋਂ ਹੋ ਗਿਆ ਸੀ। ਮੇਰੀ ਉਹਨਾਂ ਦੀ ਪਹਿਲੀ ਯਾਦ "ਨਵਾਂ ਹਿੰਦੁਸਤਾਨ" ਦਿੱਲੀ ਤੋਂ ਛਪਣ ਵਾਲੇ ਰੋਜ਼ਾਨਾ ਪੰਜਾਬੀ ਅਖ਼ਬਾਰ ਦੀ ਸੰਪਾਦਕੀ ਨਾਲ ਜੁੜੀ ਹੋਈ ਹੈ। ਕਰੀਵਾਲਾ (ਸਿਰਸਾ) ਮੇਰੇ ਪਿੰਡ ਵਿਖੇ ੧੯੬੪ ਈ. ਦਾ ਨਾਮਧਾਰੀ ਹੋਲਾ ਮਹੱਲਾ ਸੀ। 'ਨਵਾਂ ਹਿੰਦੁਸਤਾਨ' ਨੇ ਇਸ ਸਮੇਂ ਇਕ ਵਿਸ਼ੇਸ਼ ਅੰਕ ਕੱਢਿਆ ਸੀ ਅਤੇ ਮੇਰੀ ਇਕ ਕਵਿਤਾ ਇਸ ਵਿਚ ਛਪੀ ਸੀ - "ਲੋਕਾਂ ਦੀਆਂ ਹੋਲੀਆਂ ਤੇ ਖ਼ਾਲਸੇ ਦਾ ਹੋਲਾ ਏ।" ਉਸ ਤੋਂ ਅਗਲੇ ਵਰ੍ਹੇ ਗਰਮੀਆਂ ਦੇ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਹਿਲਾ ਵਿਦਿਅਕ ਸੰਮੇਲਨ ਹੋਇਆ। ਇਹ ਤੇ ਹੁਣ ਯਾਦ ਨਹੀਂ ਕਿ ਭਾਰਤੀ ਜੀ ਉਸ ਸੰਮੇਲਨ ਵਿਚ ਹਾਜ਼ਰ ਸਨ ਜਾਂ ਨਹੀਂ ਪਰ ਉਹਨਾਂ ਦੁਆਰਾ ਲਿਖੀ ਹੋਈ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ - ਤੁਲਨਾਤਮਕ ਅਧਿਐਨ' ਉਸ ਸੰਮੇਲਨ ਵਿਚ ਹੀ ਪੜ੍ਹਨ ਨੂੰ ਮਿਲੀ। ਪੁਸਤਕ ਦਾ ਪਹਿਲਾ ਅਧਿਆਇ 'ਦ੍ਰਿਸ਼ਟੀਕੋਣ ਦੀ ਅਰਾਜਕਤਾ' ਆਪਣੇ ਨਾਂ ਤੋਂ ਵੀ ਖਿੱਚ ਪਾਉਂਦਾ ਸੀ ਅਤੇ ਜਿਵੇਂ ਜਿਵੇਂ ਪਾਠਕ ਇਸ ਵਿਚੋਂ ਗੁਜ਼ਰਦਾ ਸੀ ਉਹ ਆਪਣੀ ਬੌਧਿਕ ਸਮਰੱਥਾ ਵਿਚ ਨਿਸ਼ਚਿਤ ਵਾਧਾ ਵੀ ਮਹਿਸੂਸ ਕਰਦਾ ਸੀ ਅਤੇ ਲੇਖਕ ਦੀ ਇਤਿਹਾਸ ਦ੍ਰਿਸ਼ਟੀ ਦੇ ਬਲਿਹਾਰੇ ਵੀ ਜਾਂਦਾ ਸੀ। ਇਹ ਉਹ ਸਮਾਂ ਸੀ ਜਦੋਂ ਡਾ. ਗੰਡਾ ਸਿੰਘ ਜਿਹੇ ਪੰਜਾਬ ਦੇ ਇਤਿਹਾਸਕਾਰ, ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਪੰਜਾਬ ਵਿਚ ਚੱਲੇ ਸੁਤੰਤਰਤਾ ਸੰਗਰਾਮ, ਅੰਗਰੇਜ਼ ਸਰਕਾਰ ਵਿਰੁੱਧ ਪਹਿਲੇ ਅਸਹਿਯੋਗ ਅੰਦੋਲਨ, ਬਾਈਕਾਟ ਵਗੈਰਾ ਤੋਂ ਮੁਨਕਰ ਹੋ ਰਹੇ ਸਨ। ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ - ਪੰਜਾਬ ਵਿਚ ਜੋ ੬੦ਵਿਆਂ ਵਿਚ ਹੀ ਛਪਿਆ ਸੀ, ਵਿਚ ਡਾ. ਗੰਡਾ ਸਿੰਘ ਹੋਰਾਂ ਦੀਆਂ ਅਜੇਹੀਆਂ ਪ੍ਰਸਥਾਪਨਾਵਾਂ ਦੀ ਕਾਟ, ਅਮਰ ਭਾਰਤੀ ਹੋਰਾਂ ਇਸੇ ਗ੍ਰੰਥ "ਪੰਜਾਬ" ਦੇ ਹੋਰ ਲੇਖਕਾਂ ਦੇ ਹਵਾਲਿਆਂ ਨਾਲ ਕੀਤੀ ਸੀ। ਭਾਰਤੀ ਜੀ ਦੇ ਤਰਕ

ਅਕੱਟ ਸਨ ਅਤੇ ਇਤਿਹਾਸ ਦੀਆਂ ਕਈ ਹਨ੍ਹੇਰੀਆਂ ਗੁੱਠਾਂ ਨੂੰ ਫਰੋਲ ਕੇ ਉਹਨਾਂ ਨੇ ਕਿੰਨਾ ਕੁਝ ਨਵਾਂ ਨਵਾਂ ਤੇ ਉੱਜਲਾ ਉੱਜਲਾ ਪ੍ਰਗਟ ਕੀਤਾ ਸੀ ਅਤੇ ਸਿੱਧ ਕੀਤਾ ਸੀ ਕਿ ਮਹਾਤਮਾ ਗਾਂਧੀ ਨੇ ਆਪਣੇ ਕੌਮੀ ਅੰਦੋਲਨ ਦੇ ਸਵਦੇਸ਼ੀ ਵਾਲੇ ਮਕਬੂਲ ਨਾਹਰੇ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਲਏ ਸਨ। ਸੰਤ ਨਿਧਾਨ ਸਿੰਘ 'ਆਲਿਮ' ਦੀ ਤਿੰਨ ਭਾਗਾਂ ਵਿਚ ਛਪੀ ਪੁਸਤਕ "ਗੁਰੂ ਪਦ ਪ੍ਰਕਾਸ਼" ਤੋਂ ਬਾਅਦ ਇਹ ਭਾਰਤੀ ਜੀ ਦੀ ਕਿਤਾਬ ਸੀ ਜੋ ਨਾਮਧਾਰੀ ਲੇਖਕਾਂ ਅਤੇ ਪ੍ਰਚਾਰਕਾਂ ਨੂੰ ਜ਼ੁਬਾਨ ਦਿੰਦੀ ਸੀ ਅਤੇ ਇਸਦੀ ਨਾਮਧਾਰੀ ਤੇ ਹੋਰ ਸਾਹਿਤਕ ਹਲਕਿਆਂ ਵਿਚ ਮਕਬੂਲੀਅਤ ਦਾ ਅੰਦਾਜ਼ਾ ਇਸੇ ਗੱਲ ਤੋਂ ਲੱਗਦਾ ਸੀ ਕਿ ਪਹਿਲੇ ਐਡੀਸ਼ਨ ਤੋਂ ੨ ਸਾਲ ਬਾਅਦ ੧੯੬੬ ਈ. ਵਿਚ ਹੀ ਇਸਦਾ ਦੂਸਰਾ ਐਡੀਸ਼ਨ ਛਾਪਣਾ ਪਿਆ।

"ਨਵਾਂ ਹਿੰਦੁਸਤਾਨ" ਪਹਿਲਾਂ ਮਾਸਿਕ ਜਾਂ ਸਪਤਾਹਿਕ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਨੇ ਦਿੱਲੀ ਤੋਂ ਹੀ ਸ਼ੁਰੂ ਕੀਤਾ ਸੀ। ਸੰਤਾਂ ਦੇ ਸੁਰਗਵਾਸ ਹੋਣ ਤੋਂ ਕੁਝ ਸਮਾਂ ਪਹਿਲਾਂ ਇਸ ਨੂੰ ਅਮਰ ਭਾਰਤੀ ਜੀ ਨੇ ਸੰਪਾਦਿਤ ਕਰਨਾ ਸ਼ੁਰੂ ਕਰ ਦਿੱਤਾ। ਉਦੋਂ ਤੱਕ ਇਹ ਰੋਜ਼ਾਨਾ ਵੀ ਹੋ ਚੁੱਕਿਆ ਸੀ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸਨੂੰ ਆਪਣੇ ਸੰਰਕਸ਼ਣ ਵਿਚ ਲੈ ਕੇ ਨਾਮਧਾਰੀ ਸੰਗਤ ਦਾ ਅਖ਼ਬਾਰ ਵੀ ਬਣਾ ਦਿੱਤਾ। ਇਹ ਉਦੋਂ ਜ਼ਿਲ੍ਹਾ ਸਿਰਸਾ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਰੋਜ਼ਾਨਾ ਪਹੁੰਚਦਾ ਸੀ ਅਤੇ ਕਾ. ਪ੍ਰਕਾਸ਼ ਸਿੰਘ ਰਾਇਸਰੀ (ਉੱਘੇ ਕਵੀ ਸੰਤ ਰਾਮ ਉਦਾਸੀ ਦੇ ਵੱਡੇ ਭਾਈ) ਇਸ ਨੂੰ ਸਾਇਕਲ 'ਤੇ ਸਿਰਸਿਉਂ ਲਿਆ ਕੇ ਇਲਾਕਾ ਜੀਵਨ ਨਗਰ ਦੇ ਪਿੰਡਾਂ ਵਿਚ ਰੋਜ਼ਾਨਾ ਵਿਤਰਿਤ ਕਰਦੇ ਸਨ। ਵਿਸ਼ਵ ਸਤਰ ਤੇ ਇਹ ਸਮਾਂ ਠੰਢੀ ਜੰਗ ਦਾ ਸਮਾਂ ਸੀ। ਸੋਵੀਅਤ ਸੰਘ ਦੀ ਅਗਵਾਈ ਵਿਚ ਦੁਨੀਆਂ ਭਰ ਦੀਆਂ ਸ਼ਾਂਤੀਕਾਮੀ ਸ਼ਕਤੀਆਂ ਭਾਰਤ ਸਮੇਤ ਸਰਗਰਮ ਸਨ। ਸਤਿਗੁਰੂ ਜਗਜੀਤ ਸਿੰਘ ਜੀ ਉਦੋਂ ਪੰਜਾਬ ਅਮਨ ਕੌਂਸਲ ਦੇ ਸਤਿਕਾਰਤ ਪ੍ਰਧਾਨ ਸਨ। ਵੀਅਤਨਾਮ ਵਿਚ ਅਮਰੀਕੀ ਧੌਂਸ ਪੱਟੀ ਦੇ ਬਖੀਏ ਭਾਰਤੀ ਜੀ ਆਪਣੇ ਅਖ਼ਬਾਰ ਵਿਚ ਉਧੇੜਦੇ ਸਨ ਅਤੇ ਸੰਸਾਰ ਅਮਨ ਲਈ ਵੀ ਦਿਲ ਖੋਲ੍ਹ ਕੇ ਲਿਖਦੇ। ਅਖ਼ਬਾਰ ਦੀ ਨੀਤੀ ਅੱਗੇ ਵਧੂ, ਜਮਹੂਰੀਅਤ ਪਸੰਦ ਅਤੇ ਧਰਮ ਨਿਰਪੱਖ ਸੀ। ਇਹੋ ਸਮਾਂ ਪੰਜਾਬੀ ਸੂਬੇ ਦੀ ਸਥਾਪਨਾ ਲਈ ਲੱਗਣ ਵਾਲੇ ਅਕਾਲੀ ਮੋਰਚਿਆਂ ਦਾ ਸਮਾਂ ਵੀ ਸੀ।

ਭਾਰਤੀ ਜੀ ਨੇ ਆਪਣੇ ਪਰਚੇ ਵਿਚ ਉਤੋੜਿਤੀ ਮੁੱਖ ਲੇਖ ਤੇ ਹੋਰ ਲੇਖ ਲਿਖ ਕੇ ਭਾਸ਼ਾ ਦੇ ਸੁਆਲ ਤੇ ਸਿੱਖ ਅਤੇ ਹਿੰਦੂ ਫ਼ਿਰਕਾਪ੍ਰਸਤਾਂ ਦੀਆਂ ਕੱਟੜ ਸਥਾਪਨਾਵਾਂ ਦਾ ਵਿਰੋਧ ਕੀਤਾ। ਉਹਨਾਂ ਨੇ ਬਾਗੜੀ ਅਤੇ ਪਹਾੜੀ ਆਦਿ ਨੂੰ ਪੰਜਾਬੀ ਦੀਆਂ ਉਪ ਭਾਖਾਵਾਂ ਦੱਸਦੇ ਹੋਏ ਵਿਸ਼ਾਲ ਪੰਜਾਬੀ ਸੂਬੇ ਦੀ ਹਮਾਇਤ ਕੀਤੀ ਸੀ। ਪਰ ਕਿਉਂਕਿ ਅਕਾਲੀ ਸੱਜਣ ਉਹ ਖਿੱਤਾ ਚਾਹੁੰਦੇ ਸਨ ਜਿਸ ਵਿਚ ਸਿੱਖ ਬਹੁਗਿਣਤੀ ਵਿਚ ਆ ਜਾਣ, ਇਸ ਲਈ ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ ਹਿਮਾਚਲ ਜਾਂ ਹਰਿਆਣੇ ਵਿਚ ਚਲੇ ਗਏ। ਪੰਜਾਬੋਂ ਬਾਹਰਲੇ ਪੰਜਾਬੀ ਭਾਸ਼ੀਆਂ ਨੂੰ ਜੇ ਭਾਰਤੀ ਜੀ ਦੇ ਉਹ ਲੇਖ ਸੁਣਾਏ ਪੜ੍ਹਾਏ ਜਾਣ ਤਾਂ ਉਹ ਕਹਿ ਸਕਦੇ ਹਨ ਕਿ ਜੋ ਦੁਰਦਸ਼ਾ ਅਸੀਂ ਹੁਣ ਭੋਗ ਰਹੇ ਹਾਂ ਇਸ ਬਾਰੇ ਉਸ ਸਿਆਣੇ ਬੰਦੇ ਨੂੰ ਕਿੰਨੀ ਅਗਾਊਂ ਸੂਝ ਸੀ। ਉਹਨਾਂ ਲੇਖਾਂ ਦਾ ਇਕ ਕਿਤਾਬਚਾ "ਪੰਜਾਬੀ ਸੂਬਾ ਤੇ ਅਸੀਂ ਪੰਜਾਬੀ" ਛਪਿਆ ਸੀ ਜਿਸਦੇ 'ਮੁਖ ਸ਼ਬਦ' ਵਿਚ ੭ ਜਨਵਰੀ ੧੯੬੬ ਨੂੰ ਭਾਰਤੀ ਹੋਰਾਂ ਨੇ ਲਿਖਿਆ ਸੀ:

"ਪੰਜਾਬ ਵਿਚ ਭਾਸ਼ਾ ਦੀ ਚਰਚਾ ਹਿੰਦੂ ਸਿੱਖ ਦੇ ਨਾਮ ਉਤੇ ਹੋ ਰਹੀ ਹੈ, ਜਿਸ ਨੂੰ ਅਸੀਂ ਪੰਜਾਬ ਲਈ ਚੰਗੀ ਗੱਲ ਨਹੀਂ ਸਮਝਦੇ।...ਪੰਜਾਬ ਵਿਚ ਜਿਹੜੇ ਹਿੰਦੀ ਲਈ ਲੜਦੇ ਹਨ ਉਹ ਹਿੰਦੀ ਨਹੀਂ ਜਾਣਦੇ ਤੇ ਜਿਹੜੇ ਪੰਜਾਬੀ ਦੀ ਦੁਹਾਈ ਦੇਂਦੇ ਹਨ ਉਹ ਪੰਜਾਬੀ ਦੀ ਮਰਯਾਦਾ ਨਹੀਂ ਪਛਾਣਦੇ।...ਅਸੀਂ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਤੇ ਧਾਰਮਿਕ ਸਹਿਹੋਂਦ ਦੇ ਵਿਸ਼ਵਾਸੀ ਹਾਂ ਇਸ ਲਈ ਕਿਸੇ ਵੀ ਅਜਿਹੀ ਗੱਲ ਦੀ ਹਮਾਇਤ ਨਹੀਂ ਕਰਦੇ ਜਿਹੜੀ ਕਿਸੇ ਵੀ ਤਰ੍ਹਾਂ ਦੇਸ਼ ਦੇ ਲੋਕਾਂ ਨੂੰ ਆਪਸ ਵਿਚ ਪਾੜਦੀ ਹੋਵੇ, ਸ਼ੱਕ ਸ਼ਕੂਕ ਪੈਦਾ ਕਰਦੀ ਹੋਵੇ ਤੇ ਪ੍ਰਸਪਰ ਝਗੜਿਆਂ ਦਾ ਕਾਰਨ ਬਣਦੀ ਹੋਵੇ।

"ਜਿੱਥੋਂ ਤੱਕ ਭਾਸ਼ਾ ਦੇ ਆਧਾਰ ਉੱਤੇ ਸੂਬਿਆਂ ਦੀ ਰਚਨਾ ਦਾ ਸਵਾਲ ਹੈ ਅਸੀਂ ਉਸ ਦੀ ਹਮਾਇਤ ਕਰਦੇ ਹਾਂ ਪਰ ਜੇ ਏਸੇ ਹੀ ਸਵਾਲ ਨੂੰ ਗ਼ਲਤ ਢੰਗ ਨਾਲ ਤੇ ਹੋਰ ਮਨੋਰਥਾਂ ਨਾਲ ਪੇਸ਼ ਕਰਕੇ ਇਸ ਬਾਰੇ ਦੂਜੀਆਂ ਧਿਰਾਂ ਵਿਚ ਭੁਲੇਖੇ ਪੈਦਾ ਕਰ ਦਿੱਤੇ ਗਏ ਹੋਣ, ਜਿਸ ਨਾਲ ਇਕੋ ਦੇਸ਼ ਇਕੋ ਪ੍ਰਾਂਤ ਵਿਚ ਰਹਿਣ ਵਾਲੇ ਲੋਕਾਂ ਵਿਚ ਇਕ ਦੂਜੇ ਦੇ ਪ੍ਰਤੀ ਸ਼ੱਕ ਤੇ ਡਰ ਦੀ ਭਾਵਨਾ ਪੈਦਾ ਹੁੰਦੀ ਹੋਵੇ ਤਾਂ ਅਸੀਂ ਉਲਾਰ ਦ੍ਰਿਸ਼ਟੀਕੋਣ ਛੱਡਕੇ, ਉਹ ਰਾਹ ਤਲਾਸ਼ ਕਰਨ ਦੇ ਹੱਕ ਵਿਚ ਹਾਂ, ਜਿਸ ਨਾਲ ਦੇਸ਼ ਦੀ ਸਭ ਤੋਂ ਕੀਮਤੀ ਚੀਜ਼ ਕੌਮੀ ਤੇ ਮਜ਼ਹਬੀ ਏਕਤਾ ਨੂੰ ਸੱਟ ਨਾ ਵੱਜੇ।"

ਭਾਰਤੀ ਹੋਰਾਂ ਦੇ ਜੀਵਨ ਵਿਚ ਯਾਤਰਾ ਅਤੇ ਵਿਸ਼ੇਸ਼ ਕਰਕੇ ਪਰਬਤ ਯਾਤਰਾ ਨਾਲ ਗੂੜ੍ਹਾ ਲਗਾਉ ਸੀ। ਉਹ 'ਪ੍ਰਤੱਖ ਨੂੰ ਪ੍ਰਮਾਣ ਨਹੀਂ' ਦੇ ਅਸੂਲ ਦੇ ਧਾਰਨੀ ਸਨ। ਮੈਂ ਉਦੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਕਾਨੂੰਨ ਵਿਭਾਗ ਦਾ ਵਿਦਿਆਰਥੀ ਸਾਂ। ਕਾ. ਜਸਵੰਤ ਸਿੰਘ ਜੋਸ਼ ਹੋਰਾਂ ਦਾ ਉਹ ਆਖ਼ਰੀ ਸਾਲ ਸੀ ਕਾਨੂੰਨ ਵਿਚ ਤੇ ਮੇਰਾ ਪਹਿਲਾ। ਉਹ ਮੇਰੇ ਤੋਂ ਪਹਿਲਾਂ ਦੇ ਭਾਰਤੀ ਜੀ ਦੇ ਪ੍ਰਸੰਸਕ ਸਨ, ਦਿੱਲੀ ਉਹਨਾਂ ਪਾਸ ਕਾਫ਼ੀ ਸਮਾਂ ਰਹਿੰਦੇ ਰਹੇ ਸਨ ਅਤੇ ਉਹ ਹੁਣ ੧੯

ਸੈਕਟਰ ਵਿਚ ਹਰਚਰਨ ਸਿੰਘ ਨਿਰਮਾਣ ਕੋਲ ਰਹਿ ਰਹੇ ਸਨ, ਉਹ ਵੀ ਭਾਰਤੀ ਜੀ ਦੇ ਮਿੱਤਰ ਸਨ। ੨੫ ਜਨਵਰੀ ੧੯੭੧ ਦੀ ਸ਼ਾਮ ਨੂੰ ਭਾਰਤੀ ਜੀ ਚੰਡੀਗੜ੍ਹ ਆਏ ਅਤੇ ਸਾਨੂੰ ਵੀ ਨਾਲ ਤੋਰ ਲਿਆ ਕਿ ਸ਼ਿਮਲੇ ਵਿਚ ਬਰਫ਼ ਪੈ ਰਹੀ ਹੈ। ੨੬ ਜਨਵਰੀ ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਹਿਮਾਚਲ ਨੂੰ ਪੂਰੇ ਰਾਜ ਦਾ ਦਰਜਾ ਦੇ ਕੇ ਮੁੜ ਰਹੇ ਸਨ। ਅਸਾਂ ਸ਼ਿਮਲੇ ਨੂੰ ਜਾ ਰਹੀ ਆਪਣੀ ਬੱਸ ਵਿਚੋਂ ਉਹਨਾਂ ਦੇ ਪਲੇਠੇ ਦਰਸ਼ਨ ਕੀਤੇ। ਪਹਿਲਾਂ ਇਕ ਹੋਟਲ ਵਿਚ ਟਿਕੇ। ਫਿਰ ਇਕ ਰਾਤ ਗੁਰਦੁਆਰੇ ਵੀ ਕੱਟੀ। ਦੋਵੇਂ ਦਿਨ ਕਿਣਮਿਣ ਹੁੰਦੀ ਰਹੀ। ਬਰਫ਼ ਪੈਂਦੀ ਦੇਖਣ ਦੀ ਰੀਝ ਕਿਸੇ ਅਗਲੇ ਸਮੇਂ ਤੇ ਪਾ ਕੇ ਮੁੜ ਆਏ। ਪਰ ਇਹਨਾਂ ਦੋਹਾਂ ਤਿੰਨਾਂ ਦਿਨਾਂ ਵਿਚ ਭਾਰਤੀ ਜੀ ਦੇ ਨਿੱਘੇ ਸੁਭਾਅ ਅਤੇ ਮਿਲਾਪੜੀ ਸ਼ਖਸੀਅਤ ਦੇ ਦਰਸ਼ਨ ਨੇੜਿਉਂ ਹੋ ਕੇ ਕਰਨ ਦਾ ਮੌਕਾ ਮਿਲਿਆ। ਉਹ ਫ਼ੈਸਲਾ ਕਰਨ ਲੱਗੇ ਵੀ ਚਿਰ ਨਹੀਂ ਸਨ ਲਾਉਂਦੇ। ਇਹ ਠੀਕ ਹੈ ਇਥੇ ਟਿਕ ਜਾਈਏ। ਨਹੀਂ ਠੀਕ ਤਾਂ ਚਲੋ ਅਗਲੀ ਭਾਲ ਵਿਚ ਨਿਕਲੀਏ। ਮੈਂ ਉਹਨਾਂ ਨਾਲੋਂ ਉਮਰ ਵਿਚ ਭਾਵੇਂ ਚੌਥਾਈ ਸਦੀ ਛੋਟਾ ਸਾਂ ਪਰ ਆਪਣੇ ਵਰ੍ਹਿਆਂ ਤੇ ਇਕ ਸਥਾਪਿਤ ਲੇਖਕ, ਪੱਤਰਕਾਰ ਵਾਲੇ ਰੁਤਬੇ ਦਾ ਰੌਅਬ ਉਹ ਹਮਸਫ਼ਰਾਂ ਤੇ ਪਾਉਣ ਦੇ ਆਦੀ ਨਹੀਂ ਸਨ। ਇਸ ਤੋਂ ਬਾਅਦ ਖ਼ਤਾਂ ਪੱਤਰਾਂ ਦੀ ਸਾਂਝ ਬਣੀ ਰਹੀ। ਇਹ ਜਾਣਕੇ ਕਿ ਮੈਂ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ ਹਾਂ ਜਾਂ ਹੋਣ ਵਾਲਾ ਹਾਂ ਉਹਨਾਂ ਨੇ ਇਸ ਬਿਖਮ ਮਾਰਗ ਦੀਆਂ ਔਕੜਾਂ ਬਾਰੇ, ਤਦੋਕੀ ਵਿਸ਼ਵ ਪ੍ਰਸਥਿਤੀ ਦੇ ਸਬੰਧ ਵਿਚ ਇਕ ਲੰਮਾ ਖ਼ਤ ਮੈਨੂੰ ਲਿਖਿਆ ਜੋ ਮੇਰੇ ਪਾਸ ਅਜੇ ਵੀ ਸਾਂਭਿਆ ਪਿਆ ਹੈ।

ਫਿਰ ਲੰਮਾ ਸਮਾਂ ਭਾਰਤੀ ਜੀ ਦੇ ਦਰਸ਼ਨਾਂ ਦਾ ਸਬਬ ਨਾ ਬਣਿਆ। 'ਨਵਾਂ ਹਿੰਦੁਸਤਾਨ' ਚਿਰੋਕਣਾ ਬੰਦ ਹੋ ਚੁੱਕਾ ਸੀ। ਜੋਸ਼ ਜੀ ਤੋਂ ਪਤਾ ਲਗਦਾ ਰਹਿੰਦਾ ਕਿ ਉਹ ਹਰੀ ਨਗਰ ਦਿੱਲੀ ਵਿਚ ਰਹਿੰਦੇ ਹਨ। ਹੋਮਿਓਪੈਥੀ ਦੀ ਆਪਣੀ ਦੁਕਾਨ ਚਲਾਉਂਦੇ ਹਨ ਤੇ ਪਠਨ ਪਾਠਨ ਵਿਚ ਰੁੱਝੇ ਰਹਿੰਦੇ ਹਨ। ਇਸ ਸਮੇਂ ਦੌਰਾਨ ਉਨ੍ਹਾਂ ਦੀਆਂ ਕਈ ਖ਼ੂਬਸੂਰਤ ਕਹਾਣੀਆਂ ਅੰਮ੍ਰਿਤਾ ਪ੍ਰੀਤਮ ਹੋਰਾਂ ਦੁਆਰਾ ਸੰਪਾਦਿਤ 'ਨਾਗਮਣੀ' ਵਿਚ ਪੜ੍ਹਨ ਨੂੰ ਮਿਲਦੀਆਂ। ਜ਼ਿਆਦਾ ਕਹਾਣੀਆਂ ਪਹਾੜੀ ਜਨ-ਜੀਵਨ ਬਾਰੇ ਹੁੰਦੀਆਂ। ਇਕ ਕਹਾਣੀ ਵਿਚ ਉਨ੍ਹਾਂ ਲਿਖਿਆ ਸੀ ਕਿ ਪਹਾੜ ਵਿਚ ਤਿੰਨ ਡਬਲਿਯੂ ਐਸੇ ਨੇ ਜਿਨ੍ਹਾਂ ਤੋਂ ਸੁਚੇਤ ਰਹਿਣਾ ਪੈਂਦਾ ਹੈ। ਵੇਅ (ਰਸਤਾ), ਵੈਦਰ (ਮੌਸਮ) ਤੇ ਵੁਮੈਨ (ਔਰਤ)। ਆਪਣੇ ਨਿਜੀ ਜੀਵਨ ਵਿਚ ਵੀ ਇਸ ਸੁਚੇਤ ਬਿਰਤੀ ਕਾਰਨ ਹੀ ਉਹਨਾਂ ਏਕਾਕੀ ਜੀਵਨ ਪਸੰਦ ਕੀਤਾ। ਇਹ ਵੱਖਰੀ ਗੱਲ ਹੈ ਕਿ ਰੰਗਾਂ ਸੁਗੰਧਾਂ ਦੀ ਦੁਨੀਆਂ ਤੇ ਛਾ ਜਾਣ ਵਾਲੇ ਕੁਝ ਲੋਕਾਂ ਦਾ ਸਾਥ ਉਹਨਾਂ ਨੂੰ ਅੱਲ੍ਹੜ ਵਰੇਸ ਵਿਚ ਹੀ ਮਿਲ ਗਿਆ ਸੀ। ਬਾਅਦ ਵਿਚ ਇਕ ਖਲਾਅ ਉਹਨਾਂ ਦੀ ਹੋਂਦ ਵਿਚ ਜਿਵੇਂ ਹਾਜ਼ਰ ਰਹਿੰਦਾ। ਇਸ ਸਦੀਵੀ ਤਲਾਸ਼ ਭਟਕਣ ਦੇ ਵਿਸਮਾਦੀ ਰੰਗ ਵਿਚ ਹੀ ਉਹਨਾਂ ਨੇ ਜ਼ਿੰਦਗੀ ਨੂੰ ਇਸਦੇ ਅਸਲੀ ਅਰਥਾਂ ਵਿਚ ਸਮਝਣ ਦਾ ਵਲ ਸਿਖਿਆ। ਆਪਣੀ ਜ਼ਿੰਦਗੀ ਦਾ ਮਨੋਰਥ ਤਲਾਸ਼ਦਿਆਂ ਹੀ, ਕਮਿਊਨਿਸਟ ਪਾਰਟੀ ਦੇ ਕੁਲਵਕਤੀ ਜੀਵਨ ਤੋਂ, ਫਿਰ ਆਪਣੇ ਮੂਲ ਨਾਮਧਾਰੀ ਪੰਥ ਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜੁੜਕੇ ਉਹ ਸਰਬੱਤ ਦੇ ਭਲੇ ਅਤੇ ਲੋਕ ਮੰਗਲ ਦੀ ਜਨ ਕਲਿਆਣਕਾਰੀ ਭਾਵਨਾ ਨਾਲ ਓਤਪੋਤ ਰਹੇ। ਸਤਿਗੁਰੂ ਜਗਜੀਤ ਸਿੰਘ ਦੇ ਵਰਦ ਹਸਤ ਤੇ ਮੁਹੱਬਤ ਨਾਲ ਸ਼ਰਸ਼ਾਰ ਹੋਇਆ ਇਹ ਲੇਖਕ, ਮਾਰਕਸ, ਗਾਂਧੀ, ਵਿਨੋਬਾ ਭਾਵੇ, ਰਵਿੰਦਰ ਨਾਥ ਟੈਗੋਰ ਤੇ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਚਿੰਤਨ ਦੇ ਕੇਂਦਰੀ ਬਿੰਦੂ ਮਿਥਦਾ ਸੀ। ਪੰਜਾਬੀ ਲੇਖਕਾਂ ਵਿਚੋਂ ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਮਨ ਮੰਦਰ ਵਿੱਚ ਨਵੀਂ ਰੌਸ਼ਨੀ ਭਰ ਦਿੱਤੀ। ਨਾਨਕ ਸਿੰਘ ਨਾਵਲਿਸਟ ਦੇ ਬਹੁਤੇ ਪਾਤਰਾਂ ਵਿਚੋਂ ਉਹ ਖ਼ੁਦ ਨੂੰ ਲੱਭਣ ਦੀਆਂ ਕੋਸ਼ਿਸ਼ਾਂ ਕਰਦਾ ਰਹਿੰਦਾ। ਵਿਕਟਰ ਹਿਊਗੋ, ਗੋਰਕੀ ਤੇ ਡਿਕਨਜ਼ ਪੰਜਾਬੀ ਵਿਚ ਅਨੁਵਾਦਿਤ ਹੋਏ ਪੜ੍ਹੇ ਗਏ। ਪ੍ਰਭਾਕਰ ਮਾਚਵੇ, ਨਾਗਅਰਜੁਨ, ਅੰਮ੍ਰਿਤਾ ਪ੍ਰੀਤਮ, ਸ੍ਰ. ਸੋਭਾ ਸਿੰਘ ਆਰਟਿਸਟ, ਭਾਪਾ ਪ੍ਰੀਤਮ ਸਿੰਘ ਆਦਿ ਦੀ ਸੰਗਤ ਸਾਥ ਨੇ ਵੀ ਉਹਨਾਂ ਨੂੰ ਮੁੜ ਮੁੜ ਤਰਾਸ਼ਿਆ ਅਤੇ ਮਨੁੱਖ ਹਿਤੂ ਚਿੰਤਨ ਵਿਚ ਹੋਰ ਪ੍ਰਪੱਕ ਕੀਤਾ। ਉਹ ਅਚਾਰੀਆ ਰਜਨੀਸ਼ ਦੀਆਂ ਵਿਆਖਿਆਵਾਂ ਦਾ ਵੀ ਪ੍ਰਭਾਵ ਕਬੂਲਦੇ ਸਨ ਅਤੇ ਹਰਦਵਾਰ ਦੇ ਸਵਾਮੀ ਮ੍ਰਿਤਯੂੰਜਯ ਤੋਂ ਅਰਵਿੰਦ ਸਾਹਿਤ ਸਮਝਣ ਲਈ ਸਾਧਨਾ ਦੇ ਮਾਰਗ ਦਾ ਸਫ਼ਰ ਵੀ ਕੀਤਾ, ਪ੍ਰਾਣਯਾਮ ਵੀ ਸਿੱਖਿਆ। ਸ਼ਾਂਤੀ ਨਿਕੇਤਨ ਦੀ ਯਾਤਰਾ ਦੇ ਸਾਰਥਕ ਪ੍ਰਭਾਵਾਂ ਦਾ ਵੇਰਵਾ ਉਹਨਾਂ ਦੀ ਪੁਸਤਕ "ਮੈਂ ਅਜੇ ਵਾਪਸ ਨਹੀਂ ਆਇਆ" ਵਿਚ ਮਿਲਦਾ ਹੈ। ਉਥੇ ਸ੍ਰੀ ਸੁਧੀ ਰੰਜਨ ਦਾਸ ਨੇ ਜੋ ਨਿਆਂਇਕ ਜੀਵਨ ਤੋਂ ਸੇਵਾ ਮੁਕਤ ਹੋ, ਏਥੇ ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਉਪ ਕੁਲਪਤੀ ਸਨ, ਸਨੇਹ ਦਾ ਪਾਤਰ ਬਣਾਈ ਰੱਖਿਆ। ਹਰ ਤਾੜਨ ਵਾਲੀ ਅੱਖ ਆਪਣੇ ਕੰਮ ਵਾਲਿਆਂ ਨੂੰ ਭਾਲ ਲੈਂਦੀ ਹੈ।

ਹੁਣ 'ਵਰਿਆਮ' ਵਿਚ ਛਪਣ ਵਾਲੇ ਯਾਤਰਾ ਸੰਸਮਰਣਾਂ, ਲੇਖਾਂ ਆਦਿ ਵਿਚੋਂ ਉਹਨਾਂ ਦੇ ਦਰਸ਼ਨ ਹੁੰਦੇ ਸਨ। ਮੈਂ ੧੯੯੨ ਈ. ਵਿਚ ਹੈਦਰਾਬਾਦ ਵਿਖੇ ਭਾਰਤੀ ਕਮਿਊਨਿਸਟ ਪਾਰਟੀ ਦੀ ਕੌਮੀ ਕੌਂਸਲ ਦਾ ਮੈਂਬਰ ਚੁਣਿਆ ਗਿਆ। ਇਸ ਲਈ ਪਾਰਟੀ ਦੇ ਕੇਂਦਰੀ ਦਫ਼ਤਰ ਅਜੈ ਭਵਨ, ਨਵੀਂ ਦਿੱਲੀ ਤਿੰਨ ਚਾਰ ਮਹੀਨਿਆਂ ਵਿਚ ਇਕ ਗੇੜਾ ਲੱਗਦਾ। ਇਸੇ ਸਾਲ ਦੇ ਸਤੰਬਰ ਮਹੀਨੇ ਵਿਚ ਸ੍ਰੀ ਪ੍ਰੀਤਮ ਸਿੰਘ ਕਵੀ ਹੋਰਾਂ ਦੇ ਘਰ ਦਿੱਲੀ ਵਿਖੇ ਹੀ, ਮਾਸਟਰ ਨਿਹਾਲ ਸਿੰਘ ਜੀ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਹਿਸਟੋਰੀਅਨ, ਐਸ.ਐਸ.ਮਲਧੀਰ, ਕਵੀ ਪੁੱਤਰ

ਮਨਧੀਰ ਸਿੰਘ ਅਤੇ ਦਿੱਲੀ ਦੇ ਕੁਝ ਹੋਰ ਸਿੰਘਾਂ ਨਾਲ ੩-੪ ਘੰਟੇ ਦੀ ਲੰਮੀ ਗੋਸ਼ਟ ਭਾਰਤੀ ਜੀ ਨਾਲ ਹੋਈ। ਸੋਵੀਅਤ ਸਮਾਜਵਾਦੀ ਖੇਮੇ ਟੁੱਟਣ ਤੋਂ ਬਾਅਦ ਬਦਲਦੇ ਸੰਸਾਰ ਨਕਸ਼ੇ ਦੇ ਸਬੰਧ ਵਿਚ ਛੋਟੀਆਂ ਕੌਮੀਅਤਾਂ ਦੀ ਪਛਾਣ ਦੇ ਮਸਲੇ ਵੀ ਉੱਭਰੇ ਤੇ ਸਾਂਝੀਵਾਲਤਾ ਵਾਲੇ ਵਿਸ਼ਵ ਪ੍ਰਬੰਧ ਦੇ ਮੁੜ ਜੇਤੂ ਹੋਣ ਦੀਆਂ ਕਿਆਸ ਅਰਾਈਆਂ ਵੀ ਲੱਗੀਆਂ। ਭਾਰਤੀ ਜੀ ਦੀ ਮਸਲਿਆਂ ਦੀ ਸਮਝ, ਵਿਸ਼ਲੇਸ਼ਣ ਪੱਧਤੀ ਅਤੇ ਨਿਰਣੇ ਤੇ ਪਹੁੰਚਣ ਦੀ ਯੋਗਤਾ ਕਾਇਲ ਕਰਨ ਵਾਲੀ ਸੀ। ਮੈਂ ਇਸ ਮੀਟਿੰਗ ਦੁਆਰਾ ਪਿਛਲੇ ਵੀਹ ਸਾਲਾਂ ਤੋਂ ਨਾਮਧਾਰੀ ਸਮਾਜ ਵਿਚ ਹੋਏ ਵਿਕਾਸ ਦੀ ਉਸ ਦੀਆਂ ਸਾਹਿਤਕ ਇਤਿਹਾਸਕ ਪ੍ਰਾਪਤੀਆਂ ਦੀ ਤਸਵੀਰ ਵੇਖਣੀ ਚਾਹੁੰਦਾ ਸਾਂ ਤੇ ਹਾਜ਼ਿਰ ਸੱਜਣਾਂ ਵਿਚੋਂ ਕੁਝ ਮੇਰੀ ਕਮਿਊਨਿਸਟ ਨਿਸ਼ਚੇ ਦੀ ਅਡੋਲਤਾ ਵੀ ਪਰਖਣੀ ਚਾਹੁੰਦੇ ਸਨ। ਪਰ ਮੇਰਾ ਇਹ ਅਨੁਭਵ ਹੈ ਕਿ ਕੋਈ ਵੀ ਕਮਿਊਨਿਸਟ, ਸਤਿਗੁਰੂ ਰਾਮ ਸਿੰਘ ਦੀ ਸੰਗਤ ਵਿਚ ਆ ਕੇ ਆਪਣੇ ਆਪ ਨੂੰ ਸਹਿਜ ਹੀ ਮਹਿਸੂਸ ਕਰਦਾ ਹੈ। ਇਸੇ ਲਈ ਜਦੋਂ ਕਦੇ ਮੈਂ ਕਹਿਣਾ ਭਾਰਤੀ ਜੀ ਤੁਸੀਂ ਕਮਿਊਨਿਸਟ ਪਾਰਟੀ ਵਿਚ ਵੀ ਰਹੇ ਹੋ ਤਾਂ ਉਹਨਾਂ ਬੜੇ ਸਨੇਹ ਨਾਲ ਕਹਿਣਾ "ਯਾਰ! ਤੂੰ ਮੈਨੂੰ ਹੁਣ ਕਮਿਊਨਿਸਟ ਨਹੀਂ ਸਮਝਦਾ।" ਕਵੀ ਪ੍ਰੀਤਮ ਸਿੰਘ ਜੀ ਦੇ ਚਲਾਣੇ ਤੇ ਉਹਨਾਂ ਆਪਣੀ ਸ਼ਰਧਾਂਜਲੀ ਵਿਚ ਆਪਣੇ ਵਿਛੜੇ ਮਿੱਤਰ ਨੂੰ 'ਨਾਮਧਾਰੀ ਪਹਿਰਾਵੇ ਵਾਲੇ ਕਮਿਊਨਿਸਟ' ਦੀ ਹੀ ਸੰਗਿਆ ਦਿਤੀ ਸੀ ਅਤੇ ਉਹਨਾਂ ਨੂੰ "ਪੱਕਾ ਕਮਿਊਨਿਸਟ" ਅਤੇ "ਪੱਕਾ ਨਾਮਧਾਰੀ" ਗਰਦਾਨਿਆ ਸੀ।

ਫਿਰ ਜਦੋਂ ਕਦੇ ਮੈਂ ਦਿੱਲੀਓਂ ਫੋਨ ਕਰਦਾ ਤਾਂ ਉਹਨਾਂ ਆਦੇਸ਼ ਦੇਣਾ ਕਿ ਚਲੇ ਆਓ ਮੈਂ ਉਡੀਕ ਰਿਹਾ ਹਾਂ। ਮੈਂ ਫੋਨ 'ਤੇ ਹੀ ਹਰ ਵਾਰ ਉਹਨਾਂ ਨੂੰ ਰਾਹ ਪੁੱਛਦਾ ਤੇ ਜਦੋਂ ਦਿੱਲੀ ਦੀ ਵੱਡੀ ਜੇਲ੍ਹ ਦੀਆਂ ਉੱਚੀਆਂ ਉੱਚੀਆਂ ਕੰਧਾਂ ਕੋਲੋਂ ਦੀ ਰਿਕਸ਼ਾ ਲੰਘਦੀ ਤਾਂ ਮੈਂ ਸਮਝ ਲੈਂਦਾ ਕਿ ਹੁਣ ਟਿਕਾਣਾ ਨੇੜੇ ਹੀ ਹੈ ਤੇ ਭਾਰਤੀ ਜੀ ਆਪਣੇ ਘਰ ਤੋਂ ਵਾਹਵਾ ਉਰਾਂਹ ਆਪਣੇ ਵਿਸ਼ਾਲ ਹਿਰਦੇ ਤੇ ਖੁੱਲ੍ਹੀਆਂ ਬਾਹਵਾਂ ਨਾਲ ਸੁਆਗਤ ਕਰਨ ਵਾਸਤੇ ਆ ਰਹੇ ਹੁੰਦੇ ਕਿ ਕਿਤੇ ਆਉਣ ਵਾਲਾ ਖੁੰਝ ਨਾ ਜਾਏ। ਉਹ ਹਰ ਵਾਰ ਮਿਲਣ ਤੇ ਬੜੇ ਪ੍ਰਸੰਨ ਹੁੰਦੇ ਅਤੇ ਫਿਰ ਬਚਨ ਬਿਲਾਸ ਦਾ ਅਜਿਹਾ ਦੌਰ ਚਲਦਾ ਕਿ ਅਕਸਰ ਹੀ ਰਾਤ ਦੇ ਦੋ ਵੱਜ ਜਾਂਦੇ ਸਨ। ਪ੍ਰਸ਼ਾਦੇ ਪਾਣੀ ਤੋਂ ਬਾਅਦ ਉਹ ਆਪਣੇ ਸੇਵਕ ਮੰਗਲ ਨੂੰ ਇੱਕ ਅੱਧੀ ਵਾਰ ਚਾਹ ਛਕਾ ਕੇ ਸੌਣ ਲਈ ਭੇਜ ਦਿੰਦੇ ਅਤੇ ਸਾਡੀਆਂ ਗੱਲਾਂ ਹੁੰਦੀਆਂ ਕਿ ਮੁੱਕਣ ਵਿਚ ਨਾ ਆਉਂਦੀਆਂ। ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਜੀ, ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਹੋਰਾਂ ਤੋਂ ਹੋ ਕੇ ਹੋਰ ਭਖਦੇ ਪੰਥਕ ਮਸਲਿਆਂ ਬਾਰੇ ਵਿਚਾਰਾਂ ਵੀ ਚਲਦੀਆਂ ਅਤੇ ਵਿਚ ਵਿਚ ਉਹ 'ਵਰਿਆਮ' ਵਿਚ ਛਪੀ ਮੇਰੀ ਕਿਸੇ ਰਚਨਾ ਦੀ ਚਰਚਾ ਵੀ ਕਰ ਜਾਂਦੇ। ਉਹ ਬਹੁਤ ਗੰਭੀਰ ਪਾਠਕ ਸਨ। ਆਪਣੇ ਤੋਂ ਛੋਟੇ ਲੇਖਕਾਂ ਦਾ ਮਾਰਗ ਦਰਸ਼ਨ ਕਰਨਾ ਉਹਨਾਂ ਦਾ ਸੁਭਾਅ ਸੀ। ਚੱਕਰਵਰਤੀ ਹੋਰਾਂ ਬਾਰੇ ਮੇਰਾ ਆਰਟੀਕਲ ਛਪਿਆ ਤਾਂ ਕਹਿਣ ਲੱਗੇ ਕਿ ਹੁਣ ਆਲਮ ਜੀ ਬਾਰੇ ਵੀ ਲਿਖ। ਪੰਜਾਬ ਵਿਚ ਚੱਲਣ ਵਾਲੀਆਂ ਸਾਰੀਆਂ ਹੀ ਲੋਕ ਲਹਿਰਾਂ ਦੇ ਸੰਦਰਭ ਵਿਚ ਹੀ ਉਹ ੧੯੨੧-੨੨ ਈ. ਤੋਂ ਸ਼ੁਰੂ ਹੋਏ ਅਕਾਲੀ-ਕੂਕਾ ਦਵੰਦ ਬਾਰੇ ਵੀ ਜਾਨਦਾਰ ਚਰਚਾ ਕਰਦੇ। ਪੁਸਤਕ "ਸਤਿਗੁਰੂ ਤਿਸਕਾ ਨਾਉ" ਵਿਚ ਉਹਨਾਂ ਨਾਮਧਾਰੀ ਸਿੰਘਾਂ ਦੀ ਦੇਹਧਾਰੀ ਗੁਰੂ ਦੀ ਲੋੜ ਨੂੰ ਠੋਸ ਸੰਕਲਪ ਪ੍ਰਦਾਨ ਕੀਤੇ ਅਤੇ ਸਿੱਖਾਂ ਨੂੰ ਦੋ ਸ਼੍ਰੇਣੀਆਂ ਵਿਚ ਹੀ ਵੰਡਦੇ ਸਨ - ਇਕ ਗੁਰੂ ਵਾਲੇ ਸਿੱਖ ਅਤੇ ਦੂਸਰੇ ਗੁਰੂ ਤੋਂ ਬਿਨਾਂ ਸਿੱਖ। ਪੰਜਾਬ ਦੇ ਸਿਆਸੀ ਹਾਲਾਤ ਬਾਰੇ ਜੋ ਪੇਸ਼ੀਨਗੋਈਆਂ ਉਹਨਾਂ ੨੫-੩੦ ਸਾਲ ਪਹਿਲਾਂ ਕੀਤੀਆਂ ਸਨ ਉਹ ਤਕਰੀਬਨ ਪੂਰੀਆਂ ਉਤਰੀਆਂ।

ਭਾਰਤੀ ਜੀ ਗੁਰਬਾਣੀ 'ਤੇ ਆਧਾਰਿਤ ਅਧਿਆਤਮਵਾਦ ਅਤੇ ਵਿਗਿਆਨਕ ਤਾਰਕਿਕ ਦ੍ਰਿਸ਼ਟੀ ਦਾ ਸੁਮੇਲ ਕਰਨ ਲਈ ਯਤਨਸ਼ੀਲ ਰਹਿੰਦੇ ਸਨ। ਉਹਨਾਂ ਦਾ ਹਿੰਦੂ ਮਿਥਿਹਾਸ, ਸਿੱਖ ਇਤਿਹਾਸ, ਭਾਰਤ ਅਤੇ ਵਿਸ਼ਵ ਇਤਿਹਾਸ ਦਾ ਗਹਿਨ ਅਧਿਐਨ ਸੀ। ਯੋਗ ਸਾਧਨਾ ਤੰਤਰ ਵਿੱਦਿਆ ਜਿਹੀਆਂ ਗ਼ੈਰ ਵਿਗਿਆਨਕ ਚਿੰਤਨ ਪੱਧਤੀਆਂ ਵਿਚ ਵੀ ਉਹਨਾਂ ਦੀ ਡੂੰਘੀ ਦਿਲਚਸਪੀ ਸੀ। ਦਸ ਸਾਲ ਪਹਿਲਾਂ ਪਏ ਦਿਲ ਦੇ ਦੌਰੇ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਿਮਾਰਦਾਰੀ ਸਦਕਾ ਉਹ ਨੌਂ-ਬਰ-ਨੌਂ ਹੋ ਗਏ ਸਨ। ਇਹਨਾਂ ਦਸਾਂ ਸਾਲਾਂ ਵਿਚ ਹੀ ਉਨ੍ਹਾਂ ਨੇ 'ਦਸਮ ਗ੍ਰੰਥ ਵਿਚ ਕੁੰਡਲਨੀ ਤੱਤ' ਜਹੀ ਗਹਿਰ ਗੰਭੀਰ ਰਚਨਾ ਅਤੇ ਹੋਰ ਕਈ ਹਲਕੇ ਫੁਲਕੇ ਨਿਬੰਧ ਵੀ ਲਿਖੇ। 'ਸਤਿਜੁਗ' ਜਦੋਂ ਦਿੱਲੀ ਪਹੁੰਚ ਗਿਆ ਤਾਂ ਪਹਿਲਾਂ ਪਹਿਲ ਉਹਨਾਂ ਦੇ ਜ਼ਿੰਮੇ ਲਿਖਣ ਦੀ ਸੇਵਾ ਰਹੀ। ਉਦੋਂ ਸੋਵੀਅਤ ਸੰਘ ਦੇ ਕਮਿਊਨਿਸਟ ਆਗੂ ਗਰਬਾਚੋਫ ਦੀ ਉਹਨਾਂ ਭਗਵਾਨ ਕ੍ਰਿਸ਼ਨ ਨਾਲ ਤੁਲਨਾ ਕੀਤੀ ਸੀ ਕਿ ਵਿਸ਼ਵ ਯੁੱਧ ਤੋਂ ਮੋੜ ਕੱਟ ਲੈਣ ਵਾਲਾ ਕੋਈ ਵੀ ਕਾਰਜ ਭਾਵੇਂ ਇਕ ਸਥਾਪਤ ਪ੍ਰਬੰਧ ਦੀ ਕੁਰਬਾਨੀ ਵੀ ਮੰਗ ਰਿਹਾ ਸੀ, ਮਹਿੰਗਾ ਸੌਦਾ ਨਹੀਂ ਸੀ, ਲੱਖਾਂ ਜਾਨਾਂ ਦੀ ਹੋਣੀ ਦੇ ਸਾਹਵੇਂ।

ਉਹਨਾਂ ਤੇ ਸਤਿਗੁਰੂ ਜੀ ਦਾ ਸਨੇਹ ਅੰਤ ਸਮੇਂ ਤਕ ਬਣਿਆ ਰਿਹਾ। ਉਹ ਲਿਖਦੇ ਹਨ ਕਿ ਮੈਨੂੰ ਮੇਰੇ ਸਾਰੇ ਹੀ ਵਿਸ਼ਵਾਸਾਂ ਸਮੇਤ ਆਪ ਪਰਵਾਨ ਕਰ ਲੈਂਦੇ ਹਨ। ਇਹੀ ਉਹਨਾਂ ਦੀ ਮਹਾਨਤਾ ਹੈ। ਐਤਕੀਂ ਹੋਲੇ ਤੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਸੱਦੇ ਤੇ ਭਾਰਤੀ ਜੀ ੯ ਮਾਰਚ ਨੂੰ ਆਏ ਸਨ ਅਤੇ ਦੁਪਹਿਰ ਬਾਦ ਦੀ ਦੀਵਾਨ ਵਿਚ ਉਹਨਾਂ ਨੂੰ 'ਸਾਹਿਤ ਮਾਰਤੰਡ' ਪੁਰਸਕਾਰ ਨਾਲ ਅਲੰਕਰਿਤ

ਕੀਤਾ ਗਿਆ ਸੀ। ਉਹਨਾਂ ਦੇ ਸ੍ਰੀ ਭੈਣੀ ਸਾਹਿਬ ਪੁੱਜਣ ਤੋਂ ਦੋ ਕੁ ਘੰਟੇ ਪਹਿਲਾਂ ਮੈਂ ਉਥੋਂ ਕਰੀਵਾਲੇ ਨੂੰ ਚੱਲ ਪਿਆ ਸਾਂ ਕਿ ਇਸ ਸਨਮਾਨ ਦੀ ਚਰਚਾ ਭਾਰਤੀ ਜੀ ਨਾਲ ਕਿਸੇ ਦਿੱਲੀ ਫੇਰੀ ਸਮੇਂ ਸਾਂਝੀ ਕਰ ਲਵਾਂਗੇ। ਤੇ ਜੇ ਇਹ ਪਤਾ ਹੁੰਦਾ ਕਿ ਬੁੱਧ, ਬਿਬੇਕ ਤੇ ਪ੍ਰੇਮਾ ਭਗਤੀ ਦੀ ਇਹ ਤਿਰਮੂਰਤੀ ਆਪਣੀ ਲੀਲ੍ਹਾ ਸਮੇਟਣ ਵਾਲੀ ਹੈ ਤਾਂ ਮੈਂ ਵਾਪਸੀ ਸਫ਼ਰ ਨੂੰ ਹੋਰ ਦੋ ਪਹਿਰ ਲੇਟ ਕਰ ਲੈਂਦਾ। ੧੫ ਅਪ੍ਰੈਲ ਦੀ ਸ਼ਾਮ ਨੂੰ ਭਾਰਤੀ ਜੀ ਦੇ ਅਕਾਲ ਚਲਾਣੇ ਦੀ ਮਨਹੂਸ ਖ਼ਬਰ ਦਿੰਦੀ, ਜਗਦੀਸ਼ ਸਿੰਘ ਵਰਿਆਮ ਹੋਰਾਂ ਦੀ ਫੋਨ ਤੇ ਆਵਾਜ਼ ਦਰਦ ਦੇ ਕਿਸੇ ਡੂੰਘੇ ਖੂਹ ਵਿਚੋਂ ਆਉਂਦੀ ਮਲੂਮ ਹੋ ਰਹੀ ਸੀ। ਸੱਚੀਂ ਅਸੀਂ ਭਾਰਤੀ ਜੀ ਨੂੰ ਗੁਆ ਕੇ ਕਿੰਨੇ ਕੰਗਾਲ ਹੋ ਗਏ ਹਾਂ।

## ਤਵਾਰੀਖ਼ ਸੰਤ ਖਾਲਸਾ ਦਾ ਲੇਖਕ – ਪ੍ਰੋ. ਕਿਰਪਾਲ ਸਿੰਘ ਕਸੇਲ

ਪ੍ਰੋ. ਕਿਰਪਾਲ ਸਿੰਘ ਕਸੇਲ ਦਾ ਨਾਮ ਪੰਜਾਬੀ ਸਾਹਿਤ ਦੇ ਪਾਠਕਾਂ ਲਈ ਕਿਸੇ ਜਾਣ-ਪਹਿਚਾਣ ਦਾ ਮੁਥਾਜ ਨਹੀਂ। ਉਹਨਾਂ ਦਾ ਘਾਲਣਾ ਭਰਪੂਰ ਜੀਵਨ ਸੰਗਰਾਮ, ਜਿੱਥੇ ਜ਼ਿੰਦਗੀ ਦੇ ਬਿਖਮ ਮਾਰਗਾਂ 'ਤੇ ਲੰਮਿਆਂ ਪੈਂਡਿਆਂ ਵਿਚ ਹਾਰਿਆਂ ਹੁੱਟਿਆਂ ਲਈ, ਇਕ ਪ੍ਰੇਰਣਾ ਸਰੋਤ ਹੈ ਉੱਥੇ ਉਹਨਾਂ ਦੇ ਰਚਨਾ ਕਰਮ ਨੇ ਵੀ, ਮਾਂ-ਬੋਲੀ ਦੇ ਸਾਹਿਤ ਦੀਆ ਵੱਖ-ਵੱਖ ਵਿਧਾਵਾਂ ਵਿਚ ਝੋਲੀਆਂ ਭਰ ਕੇ ਇਹਨੂੰ ਮਾਲਾਮਾਲ ਕਰ ਦਿਤਾ ਹੈ। ਪਿਛਲੀ ਅੱਧੀ ਸਦੀ ਤੋਂ ਪੰਜਾਬੀ ਸਾਹਿਤ ਦੇ ਅਣਗਿਣਤ ਵਿਦਿਆਰਥੀਆਂ ਨੇ ਉਹਨਾਂ ਅਤੇ ਪ੍ਰੋ. ਪਰਮਿੰਦਰ ਸਿੰਘ ਹੋਰਾਂ ਦੁਆਰਾ ਲਿਖਿਆ ਪੰਜਾਬੀ ਸਾਹਿਤ ਦਾ ਵਿਸਤ੍ਰਿਤ ਇਤਿਹਾਸ, ਪੜ੍ਹ ਪੜ੍ਹ ਕੇ ਆਪਣੀਆਂ ਜਮਾਤਾਂ ਪਾਸ ਕੀਤੀਆਂ ਹਨ। ਹੁਣ ਤੱਕ ਉਹ 60 ਤੋਂ ਵੱਧ ਪੁਸਤਕਾਂ ਦੀ ਰਚਨਾ ਕਰ ਚੁੱਕੇ ਹਨ, ਜਿਹਨਾਂ ਵਿਚੋਂ 12 ਨੇਤਰਹੀਣ ਹੋਣ ਤੋਂ ਪਹਿਲਾਂ ਅਤੇ ਬਾਕੀ ਸਭ ਬਾਅਦ ਵਿਚ ਲਿਖੀਆਂ। ਮਨੁੱਖੀ ਸਿਰੜ ਦਾ ਮੁਜਸਮਾਂ ਪ੍ਰੋਫ਼ੈਸਰ ਕਸੇਲ ਦੀ ਸ਼ਖ਼ਸੀਅਤ ਦੇ ਰੂਪ ਵਿਚ ਪ੍ਰਸਫੁਟਿਤ ਹੋਇਆ ਹੈ। ਸਰੀਰਕ ਅਪੰਗਤਾ ਨੂੰ ਆਪਣੀ ਕਮਜ਼ੋਰੀ ਨਾ ਸ੍ਵੈਕਾਰਦਿਆਂ ਇਕ ਵੰਗਾਰ ਦੇ ਤੌਰ 'ਤੇ ਲੈਣਾ, ਇਹ ਇਸ 'ਮਰਦ ਅਗੰਮੜੇ' ਦੇ ਚੇਲੇ ਪੂਰਨ-ਪੁਰਖ ਦੇ ਹਿੱਸੇ ਆਇਆ ਹੈ। ਫਿਰ ਲਿਖਣ ਪੜ੍ਹਣ ਦੇ ਕੰਮ ਦੀ ਕਿਆਸ ਤਾਂ ਅੱਖਾਂ ਤੋਂ ਬਿਨਾਂ ਕੀਤੀ ਹੀ ਨਹੀਂ ਜਾ ਸਕਦੀ। ਪ੍ਰੰਤੂ ਇਹ ਵੀ ਕੋਈ ਸੰਜੋਗ ਹੀ ਸੀ ਕਿ ਬਾਹਰ ਦੇ ਨੇਤਰ ਬੰਦ ਹੋਣ ਬਾਅਦ, ਕਸੇਲ ਜੀ ਦੇ ਅੰਦਰੂਨੀ ਨੇਤਰ ਖੁੱਲ੍ਹ ਗਏ ਅਤੇ ਉਹਨਾਂ ਆਪਣੇ ਰਚਨਾ ਕਰਮ ਦੇ ਵੱਡੇ ਮੁਅਜ਼ਜ਼ੇ ਕਰ ਵਿਖਾਏ।

ਜਦੋਂ ਕਿ ਜਿਹੇ ਨੇਤਰ ਜੋਤ ਗਈ, ਇਸ ਤੋਂ ਕੁਝ ਸਾਲ ਪਹਿਲਾਂ ਹੀ ਉਹਨਾਂ ਦਾ ਰਾਬਤਾ ਸ੍ਰੀ ਭੈਣੀ ਸਾਹਿਬ ਦੇ ਨਾਮਧਾਰੀ ਦਰਬਾਰ ਨਾਲ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੇ ਦਰਸ਼ਨ ਕਸੇਲ ਜੀ ਨੂੰ 10 ਸਤੰਬਰ 1959 ਨੂੰ, ਸਤਿਗੁਰੂ ਪਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਬਾਅਦ ਆਪ ਦੇ ਦਸਤਾਰਬੰਦੀ ਸਮਾਗਮ ਸਮੇਂ ਹੋਏ ਵਿਸ਼ਾਲ ਮੇਲੇ ਵਿਚ ਹੀ ਹੋਏ ਸਨ। ਉਸ ਦਿਨ ਤੋਂ ਬਾਅਦ ਕਸੇਲ ਜੀ ਦੇ ਮਨ ਵਿਚ ਆਪ ਪ੍ਰਤੀ ਸਤਿਕਾਰ ਪੈਦਾ ਹੋਇਆ। ਫਿਰ ਇਹ ਸਤਿਕਾਰ ਡੂੰਘੀ ਸ਼ਰਧਾ ਵਿਚ ਵਟ ਗਿਆ। ਇਸ ਸ਼ਰਧਾ ਦੇ ਪਿਛੇ ਕਸੇਲ ਜੀ

ਦੇ ਪਰਿਵਾਰ ਅਤੇ ਨਾਮਧਾਰੀ ਦਰਬਾਰ ਦੀਆਂ ਸਾਮਰਾਜ ਵਿਰੋਧੀ ਪਰੰਪਰਾਵਾਂ ਨੇ ਵੀ ਇਹਨਾਂ ਸਬੰਧਾਂ ਨੂੰ ਵਿਕਸਿਤ ਕਰਨ ਵਿਚ ਉਤਪ੍ਰੇਰਕ ਦਾ ਕੰਮ ਕੀਤਾ। ਕਸੇਲ ਜੀ ਦਾ ਜਨਮ ਭਾਵੇਂ 19 ਮਾਰਚ 1928 ਨੂੰ ਸਾਂਝੇ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਪਿਤਾ ਸ. ਗੰਗਾ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਘਰ ਹੋਇਆ, ਜਿੱਥੇ ਪਿਤਾ ਸਰਕਾਰੀ ਨੌਕਰੀ ਵਿਚ ਸਨ, ਪਰ ਉਹਨਾਂ ਦਾ ਪਿਓਕਾ ਪਿੰਡ ਕਸੇਲ ਅਤੇ ਇਸ ਦਾ ਆਲਾ ਦੁਆਲਾ ਗਦਰ ਪਾਰਟੀ ਨਾਲ ਜੁੜੇ ਜਾਂਬਾਜਾਂ ਦਾ ਵੱਡਾ ਗੜ੍ਹ ਸੀ। ਖ਼ੁਦ ਕਸੇਲ ਜੀ ਦਾ ਤਾਇਆ, ਬਾਬਾ ਹਰਨਾਮ ਸਿੰਘ ਪਹਿਲਾਂ ਗ਼ਦਰ ਪਾਰਟੀ ਵਿਚ ਸਰਗਰਮ ਰਹੇ ਅਤੇ ਫਿਰ ਮਾਰਕਸਵਾਦ ਲੈਨਿਨਵਾਦ ਦੀ ਸਿਖਿਆ ਹਾਸਲ ਕਰਨ ਲਈ ਸੋਵੀਅਤ ਯੂਨੀਅਨ ਵਿਚ ਵੀ ਰਹੇ। ਆਪਣੇ ਵਿਦਿਆਰਥੀ ਜੀਵਨ ਤੋਂ ਕਸੇਲ ਜੀ ਅਗਾਂਹਵਧੂ ਵਿਚਾਰਾਂ ਦੇ ਪ੍ਰਭਾਵ ਵਿਚ ਆਉਣ ਸਦਕਾ ਭਾਰਤੀ ਕਮਿਊਨਿਸਟ ਪਾਰਟੀ ਨਾਲ ਵੀ ਜੁੜੇ ਰਹੇ। ਪਰ ਦੇਸ਼ ਵੰਡ ਤੋਂ ਬਾਅਦ ਪੰਜਾਬੀ ਭਾਸ਼ਾ ਦੇ ਸਰਬ ਪੱਖੀ ਵਿਕਾਸ ਅਤੇ ਇਸ ਨੂੰ ਸਰਕਾਰੇ ਦਰਬਾਰੇ ਬਣਦਾ ਸਨਮਾਨ ਦਿਵਾਉਣ ਲਈ ਉਹਨਾਂ ਨੇ ਆਪਣੇ ਲਈ ਪੰਜਾਬੀ ਅਧਿਆਪਨ ਤੇ ਲੇਖਨ ਦਾ ਖੇਤਰ ਚੁਣਿਆ ਤੇ ਜਿਸ ਵਿਚ ਉਹ ਬੜੀ ਬੁਲੰਦੀ ’ਤੇ ਪੁੱਜੇ। ਪ੍ਰਸਿੱਧ ਮਾਰਕਸਵਾਦੀ ਸਮੀਖਿਅਕ ਸੰਤ ਸਿੰਘ ਸੇਖੋਂ ਦੇ ‘ਸ਼ਾਗਿਰਦ-ਇ-ਆਜ਼ਮ’ ਹੋਣ ਦਾ ਮਾਣ ਉਹਨਾਂ ਨੂੰ ਮਿਲਿਆ। ਪ੍ਰੰਤੂ ਕਸੇਲ ਜੀ ਆਪਣੀਆਂ ਸਾਰੀਆਂ ਪ੍ਰਾਪਤੀਆਂ ਸਤਿਗੁਰੂ ਜਗਜੀਤ ਸਿੰਘ ਹੋਰਾਂ ਵੱਲੋਂ ਹੀ ਆਪਣੀ ਝੋਲੀ ਵਿਚ ਪਈਆਂ ਮਹਿਸੂਸ ਕਰਦੇ ਹਨ:

“ਕੀਤੀ ਬਖਸ਼ਸ਼ ਆਪ ਨੇ ਦਿਤਾ ਸੀ ਵਰਦਾਨ।
ਜੋ ਲਿਖੋ ਸ਼ੁਧ ਹੋਇਆ ਕੀਤਾ ਇੰਜ ਫੁਰਮਾਨ।
ਮੈਂ ਅੰਧਲਾ ਨੇਤਰਹੀਨ ਧਰ ਕੇ ਤੁਹਾਡੀ ਟੇਕ।
ਲਿਖੇ ਗ੍ਰੰਥ ਅਨੇਕ ਨੇ ਮੰਨੇ ਜਾਣ ਬਿਸੇਖ।
ਰੁਲਦੇ ਫਿਰਦੇ ਕੀਟ ਦੀ ਪੁੱਛੇ ਨਾ ਕੋਈ ਬਾਤ।
ਥਾਪ ਦਿਤਾ ਇਸ ਕੀਟ ਨੂੰ, ਆਪ ਦੇ ਵੱਡ-ਪ੍ਰਤਾਪ।
ਮਿਲੇ ਸਨਮਾਨ ਅਨੇਕ ਨੇ ਹੋਇਆ ਮੈਂ ਪ੍ਰਸਿੱਧ।
ਸਾਹਿਤ ਜਗਤ ਵਿਚ ਕਦਰ ਹੈ, ਸਿੱਧਾਂ ਵਾਲੀ ਸਿੱਧ।” 1

ਗ਼ਦਰ ਪਾਰਟੀ ਦੇ ਬਾਬਿਆਂ ਦੇ ਆਪ ਉਤੇ ਪਏ ਵੱਡੇ ਪ੍ਰਭਾਵ ਬਾਰੇ ਆਪ ਦਾ ਸ੍ਵੈ-ਕਥਨ ਹੈ: “ਅੱਜ ਕਲ੍ਹ ਲੋਕ ਕਹਿੰਦੇ ਹਨ ਕਿ ਇਹ ਦੇਸ਼ ਭਗਤ ਨਾਸਤਿਕ ਬਾਬੇ ਸਨ, ਪਰ ਮੈਨੂੰ ਤਾਂ ਸੰਤ ਬਾਬਾ ਵਿਸਾਖਾ ਸਿੰਘ ਜੀ ਵਰਗੇ ਉਜਲ ਦੀਦਾਰ ਕਿਸੇ ਵੀ ਹੋਰ ਗੁਰਮੁਖ ਸੰਤ ਦੇ ਦਰਸ਼ਨ ਨਹੀਂ ਹੋਏ।” 2

ਇਸੇ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਬਾਰੇ ਹੇਠਲੇ ਪ੍ਰਭਾਵ ਕਸੇਲ ਜੀ ਆਪਣੀ ਆਤਮ-ਕਥਾ ਵਿਚ ਅੰਕਿਤ ਕਰਦੇ ਹਨ:

“ਕੇਂਦਰੀ ਪੰਜਾਬੀ ਲੇਖਕ ਸਭਾ ਦੀ ਪਹਿਲੀ ਕਾਨਫਰੰਸ ਵਿਚ ਮੈਂ ਨਾਮਧਾਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੂਰੋਂ ਹੀ ਦਰਸ਼ਨ ਕੀਤੇ ਸਨ॥।

“1959 ਦੀ 22-23 ਅਗਸਤ ਦੀ ਰਾਤ ਨੂੰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਸਦੀਵੀ ਵਿਛੋੜਾ ਦੇ ਗਏ। ਆਪ 20ਵੀਂ ਸਦੀ ਦੀ ਇਕ ਉਘੀ ਹਸਤੀ ਤੇ ਨਾਮਧਾਰੀ ਸਾਧ ਸੰਗਤ ਦੇ ਪੂਜ ਇਸ਼ਟ 1906 ਤੋਂ ਹੀ ਚਲੇ ਆਉਂਦੇ ਸਨ। ਆਪ ਜੀ ਦੀ ਬਹੁਪੱਖੀ ਸ਼ਖ਼ਸੀਅਤ ਅਤੇ ਅਧਿਆਤਮਕ ਪ੍ਰਕਾਸ਼ ਦੀਆਂ ਕਿਰਨਾਂ ਨੇ ਪੰਜਾਬ ਦੇ ਧਾਰਮਿਕ ਸਭਿਆਚਾਰਕ ਅਤੇ ਰਾਜਨੀਤਕ ਜੀਵਨ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ। ਭਾਰਤ ਦੇ ਸੁਤੰਤਰ ਸੰਗਰਾਮ ਵਿਚ ਵੀ ਆਪ ਅਤੇ ਆਪ ਜੀ ਦੇ ਅਨੁਯਾਈਆਂ ਦੇ ਯੋਗਦਾਨ ਨੂੰ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਂਦਾ ਹੈ। ਸਵਰਗਵਾਸੀ ਪੰ: ਜਵਾਹਰ ਲਾਲ ਨਹਿਰੂ ਅਤੇ ਬਾਬੂ ਰਜਿੰਦਰ ਪ੍ਰਸ਼ਾਦ ਅਤੇ ਹੋਰ ਉਚ-ਕੋਟੀ ਦੇ ਨੇਤਾ ਨਾਲ ਆਪ ਜੀ ਦੇ ਨਿਕਟਵਰਤੀ ਸੰਬੰਧ ਸਨ। ਲਾਹੌਰ ਦੇ ਇਤਿਹਾਸਕ ਕਾਂਗਰਸ ਸੈਸ਼ਨ ਅਤੇ 1938 ਦੇ ਪਰਜਾ ਮੰਡਲ ਦੀ ਲੁਧਿਆਣਾ ਕਾਨਫਰੰਸ ਸਮੇਂ ਆਪ ਜੀ ਨੇ ਬਹੁਤ ਵੱਡੇ ਕਰਤਵ ਨੂੰ ਆਪਣੇ ਹਜ਼ਾਰਾਂ ਸੇਵਕਾਂ ਨਾਲ ਨਿਭਾਇਆ।” 3

ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪੰਜਾਬੀ ਐਮ.ਏ. ਦੀ ਪਹਿਲੀ ਕਲਾਸ ਵਿਚੋਂ ਆਪ ਨੇ ਪਹਿਲੇ ਨੰਬਰ ’ਤੇ ਰਹਿ ਕੇ ਪ੍ਰੀਖਿਆ ਪਾਸ ਕੀਤੀ। ਲਾਇਲਪੁਰ ਖਾਲਸਾ ਕਾਲਜ ਜਲੰਧਰ ਤੋਂ ਪੰਜਾਬੀ ਅਧਿਆਪਨ ਸ਼ੁਰੂ ਕੀਤਾ। ਸੰਨ 1964 ਵਿਚ ਜਦੋਂ ਆਪ ਸਰਕਾਰੀ ਕਾਲਜ ਲੁਧਿਆਣਾ ਵਿਖੇ ਪੜ੍ਹਾ ਰਹੇ ਸਨ ਤਾਂ ਅਸਾਧ ਨੇਤਰ ਰੋਗ ਦਾ ਸ਼ਿਕਾਰ ਹੋ ਗਏ। ਬਹੁਤ ਥਾਵਾਂ ’ਤੇ ਇਲਾਜ ਕਰਵਾਇਆ ਗਿਆ ਪਰ ਨੇਤਰ ਜੋਤੀ ਬਹਾਲ ਨਾ ਹੋਈ। ਸੀ.ਐਮ.ਸੀ. ਹਸਪਤਾਲ ਲੁਧਿਆਣੇ ਇਲਾਜ ਲਈ ਰਹਿੰਦਿਆਂ ਹੀ ਉਹਨਾਂ 1947 ਤੋਂ 1964 ਈ. ਤੱਕ ਦੇ ਆਪਣੇ ਜੀਵਨ ਅਤੇ ਆਲੇ ਦੁਆਲੇ ਪਸਰੇ ਭਾਰਤ ਦੇ ‘ਨਹਿਰੂ ਯੁੱਗ’ ਨਾਲ ਸਬੰਧਿਤ ਪਹਿਲਾ ਨਾਵਲ ‘ਵਾਰਡ ਨੰਬਰ 10’ ਦੀ ਰਚਨਾ ਕੀਤੀ। “ਹਸਪਤਾਲ ਵਿਚ ਮੇਰੇ ਉਤੇ ਇਕ ਅਪਾਰ ਕਿਰਪਾ ਹੋਈ। ਉਹ ਸੀ ਹਸਪਤਾਲ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੇਰਾ ਹਾਲ-ਚਾਲ ਪੁੱਛਣ ਆਉਣਾ। ਹਾਲ ਚਾਲ ਕੀ ਉਹ ਤਾਂ ਜੀਵਨ ਦੇ ਇਸ ਰਣਖੇਤਰ ਵਿਚ ਜਿਸ ਵਿਚ ਮੈਂ ਇਕ ਭੀਸ਼ਣ ਰੋਗ ਵਿਚ ਗ੍ਰਸਿਆ ਘੋਲ ਕਰ ਰਿਹਾ ਹਾਂ, ਵਿਚ ਮੇਰੀ ਢਾਲ ਬਣ ਕੇ ਆਏ। ... ਜਦੋਂ ਸ੍ਰੀ ਸਤਿਗੁਰੂ ਜੀ ਮੇਰੇ ਕੋਲ ਆ ਕੇ ਖੜੇ ਸਨ ਤਾਂ ਮੈਂ ਉਹ ਮਾਲਾ ਜੋ ਕਦੇ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਲੇਖਕਾਂ ਦੀ ਪੰਜਾਬੀ ਕਾਨਫਰੰਸ ਤੋਂ ਪਿਛੋਂ ਮੈਨੂੰ ਬਖ਼ਸ਼ੀ ਸੀ, ਉਹ ਮੇਰੇ ਕੋਲ ਸੀ।

ਮਾਲਾ ਤਾਂ ਮੇਰੇ ਕੋਲ ਸੀ, ਪਰ ਗੁਰਮੰਤਰ ਬਾਰੇ ਮੈਨੂੰ ਥਾਉ ਪਤਾ ਨਹੀਂ ਸੀ। ਮੈਂ ਅਰਜ਼ ਕੀਤੀ, "ਸਚੇ ਪਾਤਸ਼ਾਹ! ਇਹ ਮਾਲਾ ਤਾਂ ਤੁਸਾਂ ਮੈਨੂੰ ਬਖ਼ਸ਼ੀ ਸੀ। ਮੈਨੂੰ ਅਗਲਾ ਮਾਰਗ ਵੀ ਦੱਸ ਦਿਓ, ਆਪ ਜੀ ਨੇ ਉਨ੍ਹਾਂ ਦੇ ਨਾਲ ਆਏ ਇਕ ਸੂਬਾ ਜੀ ਨੂੰ ਹੁਕਮ ਦਿਤਾ, "ਪ੍ਰੋ. ਕਸੇਲ ਜੀ ਨੂੰ ਭਜਨ ਦੱਸ ਦਿਓ।" ਸੂਬਾ ਜੀ ਨੇ ਮੇਰੇ ਦੋਹਾਂ ਕੰਨਾਂ ਵਿਚ ਗੁਰਮੰਤਰ ਦਾ ਨਾਮ-ਨਾਦ ਸੁਣਾ ਦਿਤਾ ਅਤੇ ਬੱਸ ਮੇਰੀ ਅਵਸਥਾ ਕੁਝ ਅਜੇਹੀ ਅਡੋਲ ਹੋ ਗਈ, ਜਿਸ ਦਾ ਵਰਣਨ ਸ੍ਰੀ ਸੁਖਮਨੀ ਸਾਹਿਬ ਵਿਚ ਆਉਂਦਾ ਹੈ:

"ਜਿਉ ਮੰਦਰ ਕਉ ਥਾਮੈ ਥੰਮਨ।
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥" 3

ਇਸ ਤਰ੍ਹਾਂ ਕਸੇਲ ਜੀ ਦਾ ਸੰਪਰਕ ਨਾਮਧਾਰੀ ਦਰਬਾਰ ਨਾਲ ਹੋਇਆ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਇਸ ਦਰਬਾਰ ਦਾ ਪੰਜਾਬੀ ਲੇਖਕਾਂ ਪ੍ਰਤੀ ਵਿਸ਼ੇਸ਼ ਲਗਾਉ ਸੀ। ਕਸੇਲ ਜੀ ਦਾ ਕਾਫ਼ੀ ਸਮਾਂ ਬਾਅਦ ਵਿਚ ਪਟਿਆਲਾ ਵਿਖੇ ਹੀ ਬਤੀਤ ਹੋਇਆ, ਜਿੱਥੇ ਉਹਨਾਂ ਨੇ ਆਪਣਾ ਮਕਾਨ ਵੀ ਬਣਾ ਲਿਆ ਸੀ। ਪਟਿਆਲੇ ਵਿਚ ਹੀ ਚੋਟੀ ਦੇ ਨਾਮਧਾਰੀ ਪੰਜਾਬੀ ਸਾਹਿਤਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦਾ ਨਿਵਾਸ ਸੀ। ਇਸ ਲਈ ਇਹਨਾਂ ਦੋਹਾਂ ਸਾਹਿਤਕਾਰਾਂ ਦੇ ਆਪਸੀ ਮੇਲ-ਮਿਲਾਪ ਨਾਲ ਵੀ ਕਸੇਲ ਜੀ ਨਾਮਧਾਰੀ ਸੰਗਤ ਅਤੇ ਸਤਿਗੁਰੂ ਸਾਹਿਬ ਪ੍ਰਤੀ ਆਕਰਸ਼ਿਤ ਹੋਏ। ਕਸੇਲ ਜੀ ਸੁਘੜ ਵਾਰਤਕਕਾਰ, ਯਥਾਰਥਵਾਦੀ ਨਾਵਲਕਾਰ, ਪ੍ਰਬੁੱਧ ਸਮੀਖਿਅਕ, ਉਚ-ਕੋਟੀ ਦੇ ਕਵੀ ਅਤੇ ਬੜੇ ਸਫ਼ਲ ਅਨੁਵਾਦਕ ਵੀ ਸਿੱਧ ਹੋਏ ਹਨ। ਵੀਹਵੀਂ ਸਦੀ ਦੇ ਅਣਗੌਲੇ ਪੰਜਾਬ ਦੇ ਸਾਹਿਤਕਾਰ ਅਤੇ ਜਾਣ-ਪਛਾਣੇ ਪੰਜਾਬੀ ਕਵੀ ਪ੍ਰੋ. ਪੂਰਨ ਸਿੰਘ ਹੋਰਾਂ ਦੀਆਂ ਸਿੱਖ ਫ਼ਲਸਫ਼ੇ ਬਾਰੇ ਲਿਖੀਆਂ, ਅੰਗਰੇਜ਼ੀ ਪੁਸਤਕਾਂ ਦਾ ਸਰਲ ਅਤੇ ਸੁਬੋਧ ਪੰਜਾਬੀ ਵਿਚ ਅਨੁਵਾਦ ਕਰਕੇ, ਕਸੇਲ ਜੀ ਨੇ ਨਾ ਸਿਰਫ਼ ਪੰਜਾਬੀ ਪਾਠਕਾਂ ਵਿਚ, ਪ੍ਰੋ. ਪੂਰਨ ਸਿੰਘ ਹੋਰਾਂ ਨੂੰ, ਹੋਰ ਜ਼ਿਆਦਾ ਹਰਮਨ ਪਿਆਰਾ ਬਣਾ ਦਿਤਾ, ਇਸ ਦੇ ਨਾਲ ਨਾਲ ਉਹਨਾਂ ਦਾ ਆਪਣਾ ਸਾਹਿਤਕ ਕੱਦ ਵੀ ਹੋਰ ਉਚਾ ਹੋਇਆ। ਪ੍ਰੋ. ਕਸੇਲ ਦੇ ਉਸਤਾਦਾਂ, ਸ਼ਾਗਿਰਦਾਂ ਅਤੇ ਸੰਗੀਆਂ-ਸਾਥੀਆਂ ਦਾ ਘੇਰਾ ਏਨਾ ਵਿਸ਼ਾਲ ਹੈ ਕਿ ਉਹਨਾਂ ਦੇ 75ਵੇਂ ਜਨਮ ਦਿਵਸ ਦੀ ਖ਼ੁਸ਼ੀ ਵਿਚ, ਸਤਿੰਦਰ ਸਿੰਘ ਨੰਦਾ ਦੁਆਰਾ ਸੰਪਾਦਿਤ, ਇਕ ਵੱਡ-ਆਕਾਰੀ, ਅਭਿਨੰਦਨ ਗ੍ਰੰਥ, ਇਹਨਾਂ ਸਾਰੇ ਸੱਜਣਾਂ ਦੇ ਯੋਗਦਾਨ ਨਾਲ ਤਿਆਰ ਹੋ ਗਿਆ। ਇਹ ਗ੍ਰੰਥ ਕਸੇਲ ਜੀ ਨੂੰ ਭੇਟ ਕਰਨ ਦੀ ਰਸਮ, ਸ੍ਰੀ ਭੈਣੀ ਸਾਹਿਬ ਵਿਖੇ, ਮਾਰਚ 2003 ਨੂੰ ਇਕ ਵੱਡਾ ਸਾਹਿਤਕ ਸਮਾਗਮ ਰਚ ਕੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਅਦਾ ਕੀਤੀ ਗਈ। ਕਸੇਲ ਜੀ ਨੂੰ ਉਹਨਾਂ ਦੇ ਸਾਹਿਤਕ ਕਾਰਜਾਂ ਲਈ ਜਿੰਨੇ ਇਨਾਮ ਸਨਮਾਨ ਦਿਤੇ ਗਏ ਹਨ ਏਨੇ ਕਿਸੇ ਵਿਰਲੇ ਟਾਵੇਂ ਸਾਹਿਤਕਾਰ ਦੇ ਹਿੱਸੇ ਆਉਂਦੇ ਹਨ।

ਭਾਵੇਂ ਕਸੇਲ ਜੀ ਸਮੁੱਚੇ ਪੰਜਾਬੀ ਸਾਹਿਤ ਜਗਤ ਦੇ ਇਕ ਚਮਕਦੇ ਸਿਤਾਰੇ ਹਨ ਪਰ ਜਿਸ ਤਰ੍ਹਾਂ ਅੱਧੀ ਸਦੀ ਤੋਂ ਉਹ ਨਾਮਧਾਰੀ ਜਗਤ ਨਾਲ ਆਪਣੇ ਸੰਬੰਧਾਂ ਨੂੰ ਲਗਾਤਾਰ ਮਜ਼ਬੂਤੀ ਬਖਸ਼ਦੇ ਰਹੇ ਹਨ। ਵੱਖ-ਵੱਖ ਪਰਚਿਆਂ ਵਿਚ ਲੇਖ ਕਵਿਤਾਵਾਂ ਲਿਖਣ ਅਤੇ ਸੈਮੀਨਾਰਾਂ ਵਿਚ ਕੂਕਾ ਅੰਦੋਲਨ ਅਤੇ ਇਸ ਦੇ ਸਾਹਿਤ ਬਾਰੇ ਵਿਸਤਰਿਤ ਪਰਚੇ ਪੇਸ਼ ਕਰਦੇ ਰਹੇ ਹਨ। ਹੁਣ ਇਕ ਪ੍ਰੋਜੈਕਟ ਬਣਾ ਕੇ ਸਮੁੱਚੇ ਨਾਮਧਾਰੀ ਇਤਿਹਾਸ ਬਾਰੇ ਆਪਣਾ ਲੇਖਣ ਕਾਰਜ ਮੁਕੰਮਲ ਕਰਨ ਵਾਲੇ ਹਨ ਤਾਂ ਅਸੀਂ ਇਸ ਲੇਖ ਵਿਚ ਕਸੇਲ ਜੀ ਦੁਆਰਾ ਲਿਖੇ ਨਾਮਧਾਰੀ ਪੰਜਾਬੀ ਸਾਹਿਤ ਤੱਕ ਹੀ ਸੀਮਤ ਰਹਾਂਗੇ।

ਜਿਹਾ ਕਿ ਉਪਰ ਦੱਸਿਆ ਗਿਆ ਹੈ ਕਿ ਉਹ ਇਕ ਪ੍ਰਤਿਭਾਸ਼ਾਲੀ ਪੰਜਾਬੀ ਕਵੀ ਹਨ। ਪ੍ਰੋ. ਪੂਰਨ ਸਿੰਘ ਹੋਰਾਂ ਦਾ ਕਥਨ ਹੈ - 'ਪ੍ਰੇਮ ਵਿਚ ਮੋਏ ਬੰਦਿਆਂ ਦੇ ਮਿੱਠੇ ਬੋਲ ਹੀ ਕਵਿਤਾ ਹਨ।' ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਆਪ ਦਾ ਡੂੰਘਾ ਪ੍ਰੇਮ ਅਤੇ ਅਥਾਹ ਸ਼ਰਧਾ ਨੇ ਦਿਲੀ ਜਜ਼ਬਾਤਾਂ ਦੀ ਤਰਜਮਾਨੀ ਲਈ ਕਵਿਤਾ ਦਾ ਰੂਪ ਧਾਰਿਆ। "ਜੈਸਾ ਸਤਿਗੁਰੁ ਸੁਣੀਦਾ" ਪ੍ਰਬੰਧ ਕਾਵਿ ਕਸੇਲ ਜੀ ਦੁਆਰਾ 1996 ਈ. ਵਿਚ ਪ੍ਰਕਾਸ਼ਿਤ ਕਰਵਾਇਆ ਗਿਆ ਹੈ ਜਿਸ ਵਿਚ ਸਾਰੀ ਨਾਮਧਾਰੀ ਗੁਰੂ-ਪ੍ਰਣਾਲੀ ਦੀ ਮਹਿਮਾ ਦਾ ਬਖਾਨ ਕੀਤਾ ਗਿਆ ਹੈ। 1999 ਵਿਚ ਛਪੀ ਦੂਜੀ ਕਾਵਿ ਪੁਸਤਕ, 'ਚਾਲੀਸਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ' ਜਿਹਾ ਕਿ ਇਸ ਦੇ ਨਾਮ ਤੋਂ ਹੀ ਵਿਦਿਤ ਹੈ, ਵਰਤਮਾਨ ਸਤਿਗੁਰੂ ਜੀ ਦੀ ਮਹਿਮਾ ਤਕ ਹੀ ਸੀਮਿਤ ਹੈ।

"ਜੈਸਾ ਸਤਿਗੁਰੁ ਸੁਣੀਦਾ" ਦੇ ਮੰਗਲਾਚਰਣ ਵਿਚ ਕਵੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੰਗਲ ਕਰਦਾ ਹੈ, ਜੋ ਕਿ ਭਾਰਤੀ ਕਾਵਿ ਸ਼ਾਸ਼ਤਰ ਦੀ ਰਵਾਇਤ ਹੈ - ਇਸ਼ਟ ਉਪਾਸ਼ਨਾ:

"ਮੇਰੇ ਸਤਿਗੁਰ ਦਾ ਵਡ-ਪ੍ਰਤਾਪ ਹੈ ਭਾਈ, ਹਰੀ ਨਾਮ ਜਪਾਵੈ ਰਾਮ।
ਹਉਂ ਸਤਿਗੁਰ ਕਾ ਬਾਲਕਾ, ਜਗਜੀਤ ਸਦਾਵੇ ਰਾਮ।" 4

ਕਵੀ ਦੇ ਸ਼ਬਦਾਂ ਵਿਚ, ਸ੍ਰੀ ਭੈਣੀ ਸਾਹਿਬ ਦੇ ਇਤਿਹਾਸ ਨੂੰ, ਉਚ ਦੇ ਪੀਰ ਬਣਨ ਸਮੇਂ ਦਸਮ ਪਾਤਸ਼ਾਹ ਦੀ ਚਰਨਛੋਹ ਨਾਲ ਸਮਰਿਧ ਹੁੰਦਾ ਵਿਖਾਇਆ ਗਿਆ ਹੈ। ਉਦੋਂ ਸਤਿਲੁਜ ਵੀ ਇਸ ਨਗਰੀ ਦੇ ਲਾਗਿਉਂ ਲੰਘਦਾ ਸੀ, ਜੋ ਕਿ ਦਰਿਆ ਆਮ ਰਸਤਾ ਬਦਲ ਲੈਂਦੇ ਹਨ:

"ਉਤਰ ਪਛਮੀ ਦਿਸ਼ਾ ਵਿਚ, ਸੋਹੇ ਨਗਰ ਮਹਾਨ।

ਭਾਰਤ ਦੇ ਇਤਿਹਾਸ ਵਿਚ, ਚਮਕੇ ਜਿਸ ਦੀ ਸ਼ਾਨ।
ਇਹ ਉਹੋ ਹੀ ਭੋਂਏ ਹੈ, ਸਤਿਲੁਜ ਨਦੀ ਦਾ ਬੇਟ।
ਜਿੱਥੇ ਸਤੋਦਰੀ ਨਦੀ ਦਾ, ਜਲ ਮਾਰੇ ਪਲਸੇਟ
... .... ... ...
ਮਾਛੀਵਾੜੇ ਆਣ ਕੇ, ਕੀਤਾ ਸੀ ਬਿਸਰਾਮ।
ਦਸਮ ਗੁਰੂ ਆ ਟਿਕੇ ਸਨ, ਜਾਣੇ ਕੁਲ ਜਹਾਨ।
ਲੰਘੇ ਇਸੇ ਰਾਹ ਤੋਂ ਬਣਕੇ, ਉਚ ਦੇ ਪੀਰ।
ਇਸ ਨਗਰੀ ਨੂੰ ਤੱਕਿਆ, ਬੱਝੀ ਦਿਲ ਵਿਚ ਧੀਰ।
ਇਸ ਸਥਾਨ ਤੇ ਹੋਇਆ, ਖ਼ਾਲਸਾ ਸੰਤ-ਪ੍ਰਕਾਸ਼,
ਦੁਆਦਸ ਗੁਰਇੰਦ ਹੈ, ਰਾਮ ਰੂਪ ਅਵਤਾਰ।" 5

ਹਜ਼ਰੋ ਨਿਵਾਸੀ, ਗੁਰੂ ਬਾਲਕ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਸੈਨਿਕ ਜੀਵਨ ਸਮੇਂ ਨਾਮ ਦੀ ਦੀਖਿਆ ਲੈਣ ਗਏ। ਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਨਾਮ ਦੀ ਦਾਤ ਵੀ ਦਿਤੀ ਅਤੇ ਦਸਮੇਸ਼ ਜੀ ਦਾ ਸੰਤ ਖ਼ਾਲਸੇ ਦੀ ਸਾਜਣਾ ਕਰਨ ਵਾਲਾ ਹੁਕਮ ਵੀ ਸੁਣਾ ਦਿਤਾ ਜੋ ਕਿਸੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਪ੍ਰਤੀ ਫੁਰਮਾਇਆ ਸੀ:

"ਸਮਾਂ ਸੁਹੇਲਾ ਆ ਗਿਆ, ਗੁਰ ਬਾਲਕ ਦਾ ਫੁਰਮਾਨ
ਸੰਤ ਖ਼ਾਲਸਾ ਸਾਜ ਕੇ, ਪ੍ਰਗਟੀ ਜੋਤ ਮਹਾਨ।" 6

1867 ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਸਮੇਂ ਅੰਗਰੇਜ਼ ਉਚ ਅਧਿਕਾਰੀਆਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਸ਼ਾਲ ਕੂਕਾ ਦਲ ਸਮੇਤ ਦਰਸ਼ਨ ਕੀਤੇ। ਉਹਨਾਂ ਦੀ ਸ਼ਖ਼ਸੀਅਤ ਅਤੇ ਸਾਦਾ ਰਹਿਣੀ ਬਹਿਣੀ, ਉਚ ਸੰਜਮੀ ਜੀਵਨ ਤੋਂ ਸਰਕਾਰ ਦੇ ਮੁਤਾਸਰ ਹੋਣ ਦੀ ਗਾਥਾ ਵੀ ਕਵੀ ਜੀ ਇਉਂ ਬਿਆਨ ਕਰਦੇ ਹਨ:

"ਤੱਕ ਸ਼ਾਨ ਗੁਰਦੇਵ ਦੀ, ਹਾਕਮ ਹੋਹੇ ਹੈਰਾਨ।
ਆਖਣ, 'ਸਤਿਗੁਰ ਰਾਮ ਸਿੰਘ, ਵਡਾ ਪੁਰਖ ਸੁਜਾਨ।
ਨੀਤੀ ਵਾਨ, ਮਿਠ-ਬੋਲੜਾ, ਜਾਪੇ ਪੁਰਖ ਮਹਾਨ।
ਐਵੇਂ ਨਹੀਂ ਖ਼ਲਕਤ ਜੁੜੀ, ਇਸਦੇ ਗਿਰਦੇ ਆਣ।" 7

ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ-ਪੰਜਾਬ ਵਿਚ ਸੁਤੰਤਰ ਖ਼ਾਲਸਾ ਰਾਜ ਦੀ ਪੁਨਰ ਸਥਾਪਨਾ ਨੂੰ -ਆਪਣੇ ਲਈ ਵੱਡਾ ਖ਼ਤਰਾ ਮੰਨਦਿਆਂ, ਅੰਗਰੇਜ਼ ਸਰਕਾਰ ਨੇ ਉਹਨਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਬਿਪਤਾ ਦੇ ਇਸ ਸਮੇਂ ਵਿਚ ਗੁਰੂ ਹਰੀ ਸਿੰਘ ਜੀ ਨੇ ਸਿੱਖੀ-ਬਾਗ਼ ਨੂੰ ਹਰਾ ਰੱਖਿਆ। ਉਹਨਾਂ ਆਪਣੇ ਧਾਰਮਕ ਕਰਤਵ ਵੀ ਪੂਰੇ ਕੀਤੇ। ਆਜ਼ਾਦੀ ਦੀ ਲਾਟ ਨੂੰ ਵੀ ਪਰਚੰਡ ਰੱਖਿਆ। ਭੈਣੀ ਸਾਹਿਬ ਵਿਖੇ ਲੋਹ-ਲੰਗਰ ਚੱਲਦਾ ਰਖਣ ਅਤੇ 'ਰਾਮ-ਸਰੋਵਰ' ਨੂੰ ਕਾਇਮ ਰੱਖ ਕੇ ਇਸ ਨੂੰ ਵੱਡੇ ਤੀਰਥ ਦਾ ਰੂਪ ਦੇਣ ਦੇ, ਆਪ ਦੇ ਯਤਨਾਂ ਦੀ, ਸਾਡਾ ਕਵੀ ਮੁਕਤ ਕੰਠ ਨਾਲ ਪ੍ਰਸੰਸਾ ਕਰਦਾ ਹੈ:

"ਸਤਿਗੁਰ ਹਰੀ ਸਿੰਘ ਨੇ, ਗੁਰੂ ਰਾਮ ਦੇ ਧਾਮ।
ਸਦਾ-ਵਰਤ ਚਲਾਇਆ, ਲੰਗਰ ਅਤਿ ਮਹਾਨ।
... ... ... .... .... ...
ਰਾਮ ਸਰੋਵਰ ਸਾਜਿਆ, ਹੋ ਕੇ ਅੰਤਰ ਧਿਆਨ
ਮਿਟਦੇ ਕਲ-ਕਲੇਸ਼ ਸਭ, ਕਰਦਾ ਜੋ ਇਸ਼ਨਾਨ।" 8

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਕਵੀ ਜੀ ਨੂੰ ਸੰਤ-ਮੰਡਲ ਵਿਚ, 'ਤਾਰਿਆਂ ਵਿਚ ਜਿਉਂ ਚੰਨ' ਸੁਭਾਇਨਮਾਨ ਨਜ਼ਰ ਆਉਂਦੇ ਹਨ। ਨਾਮ-ਦਾਨ, ਸੁੱਚ-ਸੋਧ, ਬਾਣੀ, ਕਥਾ-ਕੀਰਤਨ ਆਪ ਦੇ ਜੀਵਨ ਦੇ ਆਧਾਰ ਸਨ ਅਤੇ ਇਹ ਸਾਰੇ ਗੁਣ ਉਹ ਆਪਣੀ ਸੰਗਤ ਵਿਚ ਪ੍ਰਫੁੱਲਤ ਵੇਖਣ ਦੇ ਖ਼ਾਹਿਸ਼ਮੰਦ ਸਨ। ਉਹਨਾਂ ਦੇ ਸੰਗਤ ਦੇ ਭਲੇ ਲਈ ਦਿਤੇ ਉਪਦੇਸ਼ਾਂ ਨੂੰ, ਕਵੀ ਜੀ, ਗੋਹਜ-ਗਿਆਨ ਦੀਆਂ ਰਮਜ਼ਾਂ ਖੋਹਲਣ ਵਾਲੇ ਦੱਸਦੇ ਹਨ। ਕਸੇਲ ਜੀ ਦੇ ਅਨੁਸਾਰ, ਸਤਿਗੁਰੂ ਪਰਤਾਪ ਸਿੰਘ ਜੀ ਦੀ ਕੀਰਤੀ, ਸਮੇਂ ਸਥਾਨ ਦਿਆਂ ਬੰਧਨਾਂ ਤੋਂ ਮੁਕਤ ਹੋ ਕੇ ਚਹੁੰ ਕੂੰਟਾਂ ਵਿਚ ਫੈਲਦੀ ਜਾਏਗੀ:

'ਮਿਠੜੇ ਬੋਲ ਅਲਾਪਦੇ, ਕਰਦੇ ਗੁਰ ਵਖਿਆਨ।
ਹਰ ਹਿਰਦੇ ਨੂੰ ਠਾਰਦੇ, ਬਖ਼ਸ਼ਣ ਧੁਰ ਦਾ ਗਿਆਨ।
ਸੇਵਾ ਤੇ ਉਪਕਾਰ ਦੀ, ਐਸੀ ਚਲਾਈ ਰੀਤ।
ਕਥਾ ਗੁਰ ਪ੍ਰਤਾਪ ਦੀ, ਚਲਸੀ ਯੁੱਗਾਂ ਤੀਕ।" 9

ਸਤਿਗੁਰੂ ਰਾਮ ਸਿੰਘ ਜੀ, ਗੁਰਬਾਣੀ ਆਸ਼ੇ ਅਨੁਸਾਰ, ਹਲੀਮੀ ਰਾਜ ਦੀ ਕਾਇਮੀ ਦਾ ਸੰਕਲਪ ਚਿਤਵਦੇ ਸਨ। ਉਹ ਸਾਂਝੀਵਾਲਤਾ ਦੇ ਮੁਦਈ ਸਨ। ਕਸੇਲ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਵੀ ਕਾਣੀ ਵੰਡ ਤੋਂ ਰਹਿਤ, ਇਕ ਸਮਾਜਿਕ ਆਰਥਿਕ ਵਿਵਸਥਾ ਦਾ ਭਵਿਖ ਨਕਸ਼ਾ ਨਜ਼ਰ ਆਉਂਦਾ ਹੈ ਤੇ ਕਿਉਂਕਿ ਆਪ ਦੇ ਸਮੇਂ ਵਿਚ ਹੀ ਵਿਸ਼ਵ ਦੋ ਜੰਗਾਂ ਦੀ ਭੱਠੀ ਵਿਚ ਝੋਕਿਆ ਗਿਆ ਸੀ। ਇਸ ਲਈ ਆਪ ਦੀ ਸਿਖਿਆ ਦਾ ਸਾਰ ਤੱਤ ਵੀ ਜੰਗ-ਰਹਿਤ ਅਤੇ ਲੁੱਟ-ਰਹਿਤ ਵਿਸ਼ਵ ਦੀ ਸਿਰਜਣਾ ਕਰਨਾ ਸੀ। ਕਸੇਲ ਜੀ ਲਿਖਦੇ ਹਨ:

"ਰਾਓ ਰੰਗ ਬਰਾਬਰੀ, ਸਭ ਵਰਣਾਂ ਦੀ ਸਾਂਝ।
ਹੋਏ ਹਲੀਮੀ ਰਾਜ ਤਦ, ਧਰਤ ਰਹੇ ਨਾ ਬਾਂਝ।

ਅੰਨ-ਧਨ ਉਦਯੋਗ ਤੇ, ਸਾਰੇ ਵਣਜ ਵਾਪਾਰ।
ਸਭ ਖ਼ਲਕਤ ਦੇ ਭਲੇ ਲਈ, ਸੋਹੇ ਇਹ ਸੰਸਾਰ।
ਮਿਟੇ ਕਲੇਸ਼ ਇਸ ਜੰਗ ਦਾ, ਜੋ ਕਰਦੀ ਧਰਤੀ ਕੁਰੂਪ।
ਮਾਨਸ-ਖਾਣੀ ਡੈਣ ਇਹ, ਰਹਿਣ ਨਾ ਦਵੇ ਸਲੂਕ।" 10

ਇਸ ਤਰ੍ਹਾਂ ਇਸ ਕਾਵਿ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਵਿਵਿਧ ਪੱਖਾਂ ਤੇ ਸੰਕੇਤ ਰੂਪ ਵਿਚ ਝਾਤੀ ਪੁਆਉਣ ਤੋਂ ਬਾਅਦ ਉਹ ਵਰਤਮਾਨ ਸਤਿਗੁਰੂ ਜੀ, ਆਪਣੇ ਇਸ਼ਟ ਗੁਰਦੇਵ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗਦੀ-ਨਸ਼ੀਨੀ ਦਾ ਜ਼ਿਕਰ, ਡੋਲਦੇ ਮਨਾਂ ਨੂੰ ਧੀਰਜ ਬੰਨਾਉਣ ਲਈ ਕਰਦੇ ਹਨ:

"ਕਈਆਂ ਦੇ ਮਨ ਚਾਉ ਸੀ, ਗੁਰ-ਦਰਸ਼ਨ ਦੀ ਸਿੱਕ।
ਦਰਸ਼ਨ ਕਰਕੇ ਗੁਰੂ ਦਾ, ਮਨ ਜਾਵੇਗਾ ਟਿੱਕ।
... ... ... ....
ਸ਼ਰਧਾ ਤੇ ਉਤਸ਼ਾਹ ਦੋਵੇਂ, ਉਭਰੇ ਦਿਲ ਵਿਚਕਾਰ।
ਪੁਜਿਆ ਭੈਣੀ ਸਾਹਿਬ ਮੈਂ, ਕੁਝ ਮਿਤਰਾਂ ਦੇ ਨਾਲ।" 11

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਬਾਅਦ ਜਿੱਥੇ ਨਾਮਧਾਰੀ ਸਾਧ ਸੰਗਤ ਨੂੰ ਦੇਸ਼ਾਂ-ਪਰਦੇਸਾਂ ਵਿਚ ਵਿਚਰ ਕੇ ਗੁਰਬਾਣੀ, ਗੁਰੂ ਘਰ ਨਾਲ ਜੋੜੀ ਰਖਣ ਹਿਤ ਆਪਣੀਆਂ ਧਾਰਮਿਕ ਅਧਿਆਤਮਕ ਜ਼ਿੰਮੇਵਾਰੀਆਂ ਨਿਭਾਈਆਂ। ਗੁਰਸਿਖਾਂ ਨੂੰ ਧਰਮ ਦੀ ਕਿਰਤ ਵਿਰਤ, ਖੇਤੀ, ਉਦਯੋਗ, ਬਾਗ਼ਬਾਨੀ, ਵਣਜ ਵਿਉਪਾਰ ਨਾਲ ਜੋੜਿਆ ਤੇ ਇਹਨਾਂ ਧੰਦਿਆਂ ਵਿਚ ਉਹਨਾਂ ਨੂੰ ਪ੍ਰਫੁੱਲਤ ਕੀਤਾ ਹੈ, ਉਥੇ ਹੀ ਆਪ ਨੇ ਸਾਹਿਤਕਾਰਾਂ ਨੂੰ ਉਤਸ਼ਾਹਿਤ ਕਰਕੇ ਸਾਹਿਤਕ ਪੱਤਰ ਸ਼ੁਰੂ ਕਰਵਾਏ। ਪੁਸਤਕਾਂ ਲਿਖਵਾਈਆਂ। ਕਸੇਲ ਜੀ ਵੀ ਸਤਿਗੁਰੂ ਜੀ ਦੇ ਇਸੇ ਸਨੇਹ-ਪਾਸ਼ ਵਿਚ ਬੱਝ ਕੇ ਹੀ ਆਪਣੇ ਵੱਡੇ ਕਰਤਬ ਨਿਭਾਅ ਪਾਏ ਹਨ। ਇਸ ਲਈ ਕਵੀ ਹਿਰਦੇ ਦੀ ਪਕੜ ਵਿਚੋਂ ਆਪ ਦੇ ਇਹ ਉਪਕਾਰ ਅਛੂਤੇ ਕਿਵੇਂ ਰਹਿ ਸਕਦੇ ਸਨ:

"ਵਰਤਮਾਨ ਗੁਰਦੇਵ ਨੇ, ਇਹੋ ਰੀਤ ਸੰਭਾਲ।
ਵਾਧਾ ਕੀਤਾ ਇਸ ਵਿਚ ਕਈ ਪੱਖਾਂ ਦੇ ਨਾਲ।
'ਵਰਿਆਮ', 'ਨਿਰੀਖਕ' ਸ਼ੋਭਦੇ, 'ਵਰਤਮਾਨ ਹਿੰਦੁਸਤਾਨ'।
ਉਚੀਆਂ ਕਿਰਤਾਂ ਗੁਰੂ ਤੋਂ, ਪਾਉਣ ਸਦਾ ਸਨਮਾਨ।
ਗੁਰ-ਇਤਿਹਾਸ, ਪੁਰਾਤਨ ਗ੍ਰੰਥ, ਵਲ ਕੀਤਾ ਹੈ ਧਿਆਨ।
ਉਜਲ ਰੂਪ ਵਿਚ ਛਪ ਰਹੇ, ਵੰਡਣ ਗੁਰਮਤਿ ਗਿਆਨ।
... ... .... ....
ਵਧੇ ਫੂਲੇ ਪੰਜਾਬ ਵਿਚ, ਮਾਂ-ਬੋਲੀ ਨਾਲ ਪ੍ਰੇਮ।
ਸਦਾ ਨਿਭਾਇਆ ਗੁਰੂ ਨੇ, ਥਾਪਿਆ ਵੱਡਾ ਨੇਮ।" 12

ਇਹ ਪ੍ਰਬੰਧ ਕਾਵਿ ਦੋਤੁਕੇ ਛੰਦ ਵਿਚ ਹੀ ਰਚਿਆ ਗਿਆ ਹੈ ਪਰ ਇਸ ਵਿਚ ਬਾਰਾਂਮਾਂਹ, ਸਤਵਾਰੇ, ਪਹਿਰੇ ਆਦਿ ਕਾਵਿ ਰੂਪਾਂ ਦੀ ਵਰਤੋਂ ਵੀ ਕੀਤੀ ਗਈ ਹੈ। ਕਵੀ ਦੀ ਭਾਸ਼ਾ ਸਰਲ ਠੇਠ ਅਤੇ ਕੇਂਦਰੀ ਪੰਜਾਬੀ ਹੈ। ਕਵਿਤਾ ਵਿਚ ਬੇਲੋੜੇ ਅਲੰਕਾਰਾਂ ਦੇ ਗਹਿਣੇ ਨਹੀਂ ਵਰਤੇ ਗਏ। ਕਵੀ ਦਾ ਬਿਆਨ-ਰਸ ਧਾਰਾ ਪ੍ਰਵਾਹ ਚੱਲਦਾ ਹੈ, ਉਸਦੀ ਵਿਦਵਤਾ ਵੀ ਉਸਦੇ ਕਾਵਿਰਸ ਤੇ ਭਾਰੂ ਨਹੀਂ ਹੁੰਦੀ। ਇਸ ਤਰ੍ਹਾਂ ਇਹ ਇਕ ਨਿਵੇਕਲਾ ਤੇ ਅਨੂਠਾ ਪ੍ਰਭਾਵ ਸਿਰਜਣ ਵਾਲਾ ਕਾਵਿ ਹੋ ਨਿਬੜਦਾ ਹੈ ਜੋ ਇਸ ਮਾਰਗ ਦੇ ਜਗਿਆਸੂਆਂ ਲਈ ਤਾਂ ਸ਼ਰਧਾਲੂ ਕਾਵਿ ਦੀ ਸ੍ਰੇਣੀ ਵਿਚ ਆਉਂਦਾ ਹੈ। ਸਾਹਿਤ ਦੇ ਆਮ ਪਾਠਕਾਂ ਲਈ ਨਾਮਧਾਰੀ ਇਤਿਹਾਸ ਤੇ ਜੀਵਨ ਜਾਚ ਦੀਆਂ ਬਾਰੀਕੀਆਂ ਨੂੰ ਸਮਝਣ ਦਾ ਵੱਡਮੁੱਲਾ ਸੋਮਾ ਹੈ। ਕਵੀ ਦੇ ਪ੍ਰਗਤੀਸ਼ੀਲ ਜੀਵਨ ਦਰਸ਼ਨ ਦੇ ਝਲਕਾਰੇ ਵੀ ਇਸ ਵਿਚ ਪੈਂਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਦੇ ਚਾਲੀ ਸਾਲਾ ਅਵਸਰ ਨੂੰ ਸਮਰਪਿਤ ਚਾਲੀਸਾ - ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪਣੇ ਇਸ਼ਟ ਗੁਰੂਦੇਵ ਨੂੰ ਢੋਏ ਦੇ ਰੂਪ ਵਿਚ, ਕਵੀ-ਕਸੇਲ ਦੁਆਰਾ ਰਚਿਆ ਗਿਆ ਹੈ। ਇਸ ਦੇ ਮੰਗਲਾਚਰਣ ਵਿਚ ਵੀ ਨਾਮਧਾਰੀ ਗੁਰ-ਪ੍ਰਣਾਲੀ ਨੂੰ ਦਸ ਸਤਿਗੁਰੂ ਸਾਹਿਬਾਨ ਤੋਂ ਬਾਅਦ ਸਿਮਰਿਆ ਗਿਆ ਹੈ:

"ਗੁਰੂ ਬਾਲਕ ਰਹਿਉ ਗੁਪਤ, ਰਾਮ ਸਿੰਘ ਪ੍ਰਗਟ ਹੋਇ ਆਇਓ।
ਹਰੀ ਸਿੰਘ ਵਿਚ ਜੋਤ ਧਰ, ਵੱਡ-ਪ੍ਰਤਾਪੀ ਰੂਪ ਬਣਾਇਓ।
ਵਾਹੁ-ਵਾਹੁ ਗੁਰ ਜਗਜੀਤ ਹੈ, ਭੈਣੀ ਸਾਹਿਬ ਜੋਗ ਜਗਾਇਓ।
ਸੀਤਲ ਦਾਤਾ ਮੇਹਰਬਾਨ, ਚਰਨ ਪਰਸ ਅੰਮ੍ਰਿਤ ਫਲ ਪਾਇਓ।" 13

ਚਾਲੀਸਾ ਵਿਚ ਮੰਗਲਾਚਰਣ ਅਤੇ ਬਾਰਾਂਮਾਂਹ ਤੋਂ ਇਲਾਵਾ ਸਤਿਗੁਰੂ ਜੀ ਦੀ ਸ਼ਾਨ ਵਿਚ ਚਾਲੀ ਵਿਸ਼ੇਸ਼ ਛੰਦ ਰਚੇ ਗਏ ਹਨ, ਜਿਹਨਾਂ ਵਿਚ ਆਪ ਦੇ ਵੱਖੋ-ਵੱਖ ਦੈਵੀ ਅਤੇ ਮਨੁਖੀ ਗੁਣਾਂ ਦਾ ਵਰਣਨ ਮਿਲਦਾ ਹੈ। ਤਿੰਨੇ ਤੁਕਾਂ ਦੇ ਅੰਤ ਤੇ ਇਕ ਛੋਟੀ ਤੁਕ ਰਲਾਈ ਗਈ ਹੈ। ਹੇਠਲੇ ਛੰਦ ਵਿਚ ਸਤਿਗੁਰੂ ਜੀ ਦੁਆਰਾ ਵੱਖ-ਵੱਖ ਕਾਵਾਂ ਤੇ ਕੀਤੇ ਨਿਰਮਾਣ ਕਾਰਜਾਂ ਦਾ ਮਨੋਹਰ ਸ਼ੈਲੀ ਵਿਚ ਬਿਆਨ ਕੀਤਾ ਗਿਆ ਹੈ:

"ਗੁਰ ਧਾਮ ਵਾਲੀ ਸ਼ਾਨ, ਹੋਈ ਦੂਣੀ ਚੌਣੀ ਆਣ।
ਹੋਇਆ ਨਵ ਨਿਰਮਾਣ ਹੈ।

ਪ੍ਰਤਾਪ ਮੰਦਰ ਵਿਸ਼ਾਲ, ਅਸ਼ਟ ਭੁਜਾ ਸੋਹੇ ਤਾਲ
ਸੁੰਦਰ ਲੰਗਰ ਗੁਰੂ ਰਾਮ ਹੈ।
ਅਕਾਲ ਬੁੰਗਾ ਧਰਮਸ਼ਾਲ, ਸ਼ਹੀਦੀ ਸਮਾਰਕ ਬੇਮਿਸਾਲ,
ਵਸਾਇਆ ਨਗਰ ਮਸਤਾਨ ਹੈ।
ਉਚੀ ਕਲਾ ਸੂਝ ਤੇਰੀ, ਹੋਈ ਪ੍ਰਧਾਨ ਹੈ" 14

ਨਾਮਧਾਰੀ ਇਤਿਹਾਸ ਨਾਲ ਸਬੰਧਿਤ ਕਸੇਲ ਜੀ ਦਾ ਵੱਡਾ ਕੰਮ "ਤਵਾਰੀਖ ਸੰਤ ਖਾਲਸਾ ਗੁਰ-ਇਤਿਹਾਸ" ਹੈ। ਇਸ ਦਾ ਪਹਿਲਾ ਖੰਡ 903 ਸਫ਼ਿਆਂ ਦੇ ਵੱਡ-ਆਕਾਰੀ ਗ੍ਰੰਥ ਦੇ ਰੂਪ ਵਿਚ ਦਿੱਲੀ ਤੋਂ ਪ੍ਰਕਾਸ਼ਿਤ ਹੋਇਆ ਹੈ। ਇਸ ਦੇ ਪਹਿਲੇ ਖੰਡ ਵਿਚ ਨਾਮਧਾਰੀ ਸੰਤ ਖ਼ਾਲਸਾ ਦੇ 1857 ਈ. ਵਿਚ ਪ੍ਰਗਟ ਹੋਣ ਤੋਂ ਪਹਿਲੇ ਸਮੇਂ ਦਾ ਆਦਿ ਗੁਰੂ ਨਾਨਕ ਦੇਵ ਤੋਂ ਲੈ ਕੇ, ਲਾਹੌਰ ਦਰਬਾਰ ਦੇ ਸਿੱਖ ਰਾਜ ਦੇ ਅੰਗ੍ਰੇਜ਼ਾਂ ਦੁਆਰਾ ਹਥਿਆਏ ਜਾਣ ਤੱਕ ਦਾ ਇਤਿਹਾਸ, ਪਹਿਲੇ ਪੰਜ ਕੁ ਸੌ ਸਫ਼ਿਆਂ ਵਿਚ ਅੰਕਿਤ ਹੈ। ਇਉਂ ਉਸ ਪਿੱਠ-ਭੂਮੀ ਤੇ ਲੰਮਾ ਦ੍ਰਿਸ਼ਟੀਪਾਤ ਕੀਤਾ ਗਿਆ ਹੈ, ਜਿਸ ਕਾਰਨ ਸਿੱਖ ਰਾਜ ਗਿਆ ਅਤੇ ਨਾਮਧਾਰੀ ਸੰਤ ਖਾਲਸਾ ਸਿਰਜਣ ਦੀਆਂ ਪੂਰਵ-ਲੋੜਾਂ ਦਾ ਜ਼ਿਕਰ ਵੀ, ਇਕ ਵਿਵੇਕਸ਼ੀਲ ਇਤਿਹਾਸਕਾਰ ਦੀ ਪੈਨੀ ਦ੍ਰਿਸ਼ਟੀ ਨਾਲ ਕੀਤਾ ਗਿਆ ਹੈ। ਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਪ੍ਰਮੁੱਖ ਜੀਵਨ ਸਮਾਚਾਰਾਂ ਅਤੇ ਘਟਨਾਵਾਂ ਨੂੰ ਮਗਰਲੇ 400 ਸਫ਼ਿਆਂ ਵਿਚ ਸਮੇਟਿਆ ਗਿਆ ਹੈ। ਇਉਂ ਇਹ ਇਤਿਹਾਸ ਵਿਸਤ੍ਰਿਤ ਵੀ ਹੈ ਅਤੇ ਬੇਲੋੜੀ ਜਾਣਕਾਰੀ ਤੋਂ ਵੀ ਬਚਿਆ ਹੈ। ਲੇਖਕ ਦੇ ਸਰੋਤ ਪਰੰਪਰਾਗਤ ਨਾਮਧਾਰੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ, ਭਾਈ ਸੰਤੋਖ ਸਿੰਘ ਬਾਹੋਵਾਲ, ਭਾਈ ਧਿਆਨ ਸਿੰਘ ਕਾਦਰਾਬਾਦੀ, ਗਿਆਨੀ ਕਾਹਲਾ ਸਿੰਘ ਨੰਗਲ, ਕਵੀ ਚੰਦਾ ਸਿੰਘ, ਕਵੀ ਨਿਹਾਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚਕਰਵਰਤੀ, ਪ੍ਰੀਤਮ ਸਿੰਘ ਕਵੀ, ਤਰਨ ਸਿੰਘ ਵਹਿਮੀ, ਬਿਸ਼ਨ ਸਿੰਘ ਹਿਸਟੋਰੀਅਨ, ਮਾਸਟਰ ਨਿਹਾਲ ਸਿੰਘ, ਦਲੀਪ ਸਿੰਘ ਨਾਮਧਾਰੀ, ਪ੍ਰਿ: ਬੀਬੀ ਬੇਅੰਤ ਕੌਰ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਹਿਸਟੋਰੀਅਨ ਆਦਿ ਵੀ ਹਨ ਅਤੇ ਆਧੁਨਿਕ ਇਤਿਹਾਸਕਾਰ ਗੰਡਾ ਸਿੰਘ, ਨਾਹਰ ਸਿੰਘ, ਖੁਸ਼ਵੰਤ ਸਿੰਘ, ਫੌਜਾ ਸਿੰਘ ਬਾਜਵਾ, ਐਮ.ਐਮ ਆਹਲੂਵਾਲੀਆ ਅਤੇ ਕੂਕਿਆਂ ਬਾਰੇ ਸਰਕਾਰੀ ਦਾਸਤਾਵੇਜ਼ ਵੀ। ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤਕ ਦਾ ਤਕਰੀਬਨ ਅੱਧੀ ਸਦੀ ਦਾ ਨਾਮਧਾਰੀ ਇਤਿਹਾਸ ਬੜੀ ਮਿਹਨਤ, ਲਗਨ ਅਤੇ ਉਤਸ਼ਾਹ ਨਾਲ ਲਿਖ ਕੇ ਰੀਝ ਨਾਲ 'ਆਰਸੀ ਪਬਲਿਸ਼ਰਜ਼' ਵਾਲਿਆਂ ਤੋਂ ਛਪਵਾਇਆ ਗਿਆ ਹੈ।

ਇਸ ਰਚਨਾ ਵਿਚ ਵੀ ਕਸੇਲ ਜੀ ਦੇ ਵਿਸ਼ਵ ਦ੍ਰਿਸ਼ਟੀਕੋਣ ਦੇ ਦਰਸ਼ਨ ਹੁੰਦੇ ਹਨ। ਜਿਹਾ ਕਿ ਉਪਰ ਜ਼ਿਕਰ ਆ ਚੁੱਕਾ ਹੈ ਉਹ ਗ਼ਦਰ ਲਹਿਰ ਨਾਲ ਜੁੜੇ ਪਰਿਵਾਰ ਦੇ ਰੁਕਨ ਹੋਣ ਸਦਕਾ, ਹਮੇਸ਼ਾਂ ਹੀ ਸਾਮਰਾਜ ਵਿਰੋਧੀ ਅੰਦੋਲਨਾਂ ਵਿਚ ਪੇਸ਼ ਪੇਸ਼ ਰਹੇ ਸਨ। ਨਾਮਧਾਰੀ ਪੰਥ ਦਾ ਜਨਮ ਵੀ ਸਾਮਰਾਜ ਵਿਰੋਧ ਵਿਚੋਂ ਹੋਇਆ ਸੀ। ਇਸੇ ਲਈ ਕਸੇਲ ਜੀ ਨੇ 1964 ਈ. ਤੋਂ ਆਪਣੇ ਆਪ ਨੂੰ ਮੁਕੰਮਲ ਤੌਰ 'ਤੇ ਨਾਮਧਾਰੀ ਪੰਥ ਨਾਲ ਏਕੀਕ੍ਰਿਤ ਕਰ ਲਿਆ ਸੀ। ਇਹ ਉਹ ਸਮਾਂ ਸੀ ਜਦੋਂ ਤੀਜੀ ਜੰਗ ਦੇ ਬੱਦਲ ਵਿਸ਼ਵ ਤੇ ਮੰਡਰਾ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੁਨੀਆਂ ਦੀਆਂ ਪ੍ਰਗਤੀਸ਼ੀਲ ਯੁੱਧ-ਵਿਰੋਧੀ ਸ਼ਕਤੀਆਂ ਨਾਲ ਲੋਕ-ਪੈਂਤੜੇ ਤੋਂ ਇਸ ਨਵ-ਸਾਮਰਾਜਵਾਦੀ ਨੀਤੀ ਦਾ ਵਿਰੋਧ ਕਰ ਰਹੇ ਸਨ। ਇਸ ਲਈ ਗ਼ਦਰੀ ਬਾਬਿਆਂ, ਤੇਜਾ ਸਿੰਘ ਸੁਤੰਤਰ ਦੀ ਲਾਲ ਪਾਰਟੀ ਅਤੇ ਲੋਕ-ਪੱਖੀ ਪੰਜਾਬੀ ਆਲੋਚਨਾ ਪ੍ਰਣਾਲੀ ਦੇ ਬਾਨੀ ਸੰਤ ਸਿੰਘ ਸੇਖੋਂ ਦੇ ਪੈਰੋਕਾਰ, ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਦਾ ਨਾਮਧਾਰੀ ਦਰਬਾਰ ਨਾਲ ਜੁੜਨਾ ਮਹਿਜ਼ ਇਕ ਸੰਜੋਗ ਹੀ ਨਹੀਂ ਸੀ ਸਗੋਂ ਵੇਲੇ ਦੀਆਂ ਤਾਕਤਾਂ ਦੇ ਤੋਲ ਵਿਚ, ਆਪਣੀ ਉਸਾਰੂ ਭੂਮਿਕਾ ਨੂੰ ਕਿੱਥੇ ਵਰਤਿਆ ਜਾ ਸਕਦਾ ਸੀ, ਇਸ ਦਿਸ਼ਾ ਵਿਚ ਉਹਨਾਂ ਦਾ ਇਕ ਸੋਚ ਸਮਝ ਕੇ ਪੁੱਟਿਆ ਕਦਮ ਹੀ ਸੀ।

ਆਪਣੇ ਵਿਸ਼ਲੇਸ਼ਣ ਵਿਚ ਕਸੇਲ ਜੀ ਪ੍ਰੋੜ੍ਹ ਇਤਿਹਾਸਕਾਰਾਂ ਦੀਆਂ ਕੁਝ ਪੂਰਬ-ਨਿਰਧਾਰਤ ਸਥਾਪਨਾਵਾਂ ਦੇ ਸਮਾਂਨੰਤਰ, ਆਪਣੇ ਵਿਚਾਰ ਪੇਸ਼ ਕਰਨ ਦੀ ਦਲੇਰੀ ਤੋਂ ਪਾਸਾ ਵੱਟੇਦ ਨਜ਼ਰ ਨਹੀਂ ਆਉਂਦੇ। ਡਾ. ਫੌਜਾ ਸਿੰਘ ਦੇ ਇਸ ਕਥਨ ਕਿ ਗੁਰੂ ਬਾਲਕ ਸਿੰਘ ਦੀ ਜਗਿਆਸੀ ਅਭਿਆਸੀ ਲਹਿਰ ਦੀ ਥਾਂ ਸਿਆਸੀ ਤੌਰ ਤੇ ਕੂਕਾ ਲਹਿਰ ਨੂੰ ਭਾਈ ਮਹਾਰਾਜ ਸਿੰਘ ਦੇ ਖ਼ਾਲਸਾ ਰਾਸ਼ਟਰਵਾਦ ਤੋਂ ਵਧੇਰੇ ਪ੍ਰਭਾਵਿਤ ਹੋਈ ਮੰਨਿਆ ਜਾ ਸਕਦਾ ਹੈ। ਪ੍ਰੰਤੂ ਕਸੇਲ ਜੀ ਇਸ ਮਸਲੇ ਨੂੰ ਇਉਂ ਪੇਸ਼ ਕਰਦੇ ਹਨ: "ਸਤਿਗੁਰੂ ਰਾਮ ਸਿੰਘ ਭਾਈ ਮਹਾਰਾਜ ਸਿੰਘ ਦੀ ਪ੍ਰਸੰਸਾ ਤਾਂ ਕਰਦੇ ਹਨ, ਪਰ ਉਨ੍ਹਾਂ ਦਾ ਅਸਲੀ ਮਾਰਗ ਜੋ ਆਪ ਜੀ ਨੇ ਸੰਤ ਖ਼ਾਲਸਾ ਦੇ ਰੂਪ ਵਿਚ ਦ੍ਰਿੜਾਇਆ, ਉਸ ਦਾ ਮੁੱਖ ਆਧਾਰ ਅਧਿਆਤਮਕ ਜਾਗ੍ਰਿਤੀ ਹੀ ਸੀ। ਇਹ ਆਤਮਿਕ ਜਾਗ੍ਰਿਤੀ ਹੀ ਮੂਲ ਰੂਪ ਵਿਚ ਸਮਾਜਿਕ ਕ੍ਰਾਂਤੀਆਂ ਦਾ ਬੀਜ ਰੂਪ ਹੁੰਦਾ ਹੈ, ਜੋ ਅੱਗੋਂ ਜਾ ਕੇ ਸਮਾਜਿਕ ਲਹਿਰਾਂ ਦਾ ਰੂਪ ਧਾਰਨ ਕਰਦਾ ਹੈ।" 15

ਮਲੇਰ ਕੋਟਲੇ ਵਿਚ 66 ਨਾਮਧਾਰੀ ਸਿੰਘਾਂ ਨੂੰ ਬਿਨਾਂ ਮੁਕੱਦਮਾਂ ਚਲਾਏ ਤੁਰੰਤ ਮ੍ਰਿਤੂ ਦੰਡ ਦਿਤੇ ਜਾਣ ਕਾਰਨ ਜੋ ਵਿਵਾਦ ਪੰਜਾਬ ਤੇ ਭਾਰਤ ਸਰਕਾਰ ਵਿਚਾਲੇ ਦੋਸ਼ੀ ਅਧਿਕਾਰੀਆਂ ਨੂੰ ਬਚਾਉਣ ਬਾਰੇ ਉਪਜਿਆ, ਉਸ ਦਾ ਵਿਸ਼ਲੇਸ਼ਣ ਵੀ ਕਸੇਲ ਜੀ ਨੇ ਮੌਕੇ ਦੀਆਂ ਦਸਤਾਵੇਜ਼ੀ ਅਗਵਾਈਆਂ ਦੇ ਆਧਾਰ ਤੇ ਆਪਣੀ

ਤੀਖਣ-ਬੁੱਧੀ ਨਾਲ ਇਉਂ ਕੀਤਾ ਹੈ:

"ਭਾਵੇਂ ਕਾਵਨ ਦੀਆਂ ਕਾਰਵਾਈਆਂ ਨੂੰ ਪਸੰਦ ਨਹੀਂ ਸੀ ਕੀਤਾ ਗਿਆ। ਫਿਰ ਵੀ ਪੰਜਾਬ ਸਰਕਾਰ ਨੇ ਹਿੰਦ ਸਰਕਾਰ ਨੂੰ ਇਹ ਕਹਿ ਕੇ ਵਕਾਲਤ ਕੀਤੀ ਕਿ, "ਇਹ ਕਾਰਵਾਈ ਨੇਕ ਨੀਤੀ ਅਤੇ ਸਰਕਾਰ ਦੇ ਸਰਵੋਤਮ ਹਿਤਾਂ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ।" ਇਸ ਸਖ਼ਤ ਸਜ਼ਾ ਬਾਰੇ ਪਿਛੋਂ ਜਾ ਕੇ ਇਹ ਦਲੀਲ ਦਿੱਤੀ ਗਈ ਕਿ, "ਤੋਪਾਂ ਨਾਲ ਉਡਾ ਕੇ ਮੌਤ ਦੀ ਸਜ਼ਾ ਦੇਣੀ ਇਸ ਲਈ ਠੀਕ ਸਮਝੀ ਗਈ ਸੀ ਤਾਂ ਜੋ ਇਸ ਸਮੇਂ ਵੱਡੀ ਗਿਣਤੀ ਵਿਚ ਇਕੱਤਰ ਹੋਏ ਦਰਸ਼ਕਾਂ ਦੇ ਮਨ ਵਿਚ ਦਹਿਸ਼ਤ ਦਾ ਪ੍ਰਭਾਵ ਪਾਇਆ ਜਾ ਸਕੇ।" ਪਰ ਉਨ੍ਹਾਂ ਦਾ ਇਹ ਤਰਕ ਉਚਤਮ ਅਧਿਕਾਰੀਆਂ ਦੇ ਮਜ਼ਾਕ ਅਤੇ ਤਨਜ਼ ਦਾ ਕਾਰਨ ਬਣਿਆ। ਉਦਾਹਰਣ ਵਜੋਂ ਜਾਨ ਸਟਰੈਚੀ, ਜੋ ਵਾਇਸਰਾਏ ਦੀ ਕੌਂਸਲ ਦਾ ਮੈਂਬਰ ਸੀ, ਨੇ ਅਜਿਹੀ ਸਜ਼ਾ ਨੂੰ ਮਾਨਵਤਾ ਵਿਰੋਧੀ ਅਤੇ ਸਭਿਆ ਮਨੁੱਖ ਵਲੋਂ ਦਿਤੀ ਜਾਣ ਵਾਲੀ ਸਜ਼ਾ ਦੇ ਪ੍ਰਤੀਕੂਲ ਕਿਹਾ। ਉਸਨੇ ਇਹ ਵੀ ਕਿਹਾ ਕਿ "ਅਜਿਹੀ ਸਜ਼ਾ ਨੂੰ ਦਯਾ ਦ੍ਰਿਸ਼ਟੀ ਦੀ ਸੰਗਿਆ ਦੇਣੀ ਭਾਸ਼ਾ ਦੀ ਅਜੀਬ ਕੁਵਰਤੋਂ ਹੈ।" 16

ਨਾਮਧਾਰੀ ਸ਼ਹੀਦੀ ਸਾਕੇ, ਸਤਿਗੁਰੂ ਜੀ ਅਤੇ ਸੂਬਿਆਂ ਦੀ ਜਲਾਵਤਨੀ, ਇਹਨਾਂ ਸੂਬਿਆਂ ਨੇ ਕਿਹਨਾਂ ਕਠਿਨ ਹਾਲਤਾਂ ਵਿਚ ਕੈਦਾਂ ਕਟੀਆਂ, ਪਿਛੋਂ ਉਹਨਾਂ ਦੇ ਪਰਿਵਾਰਾਂ ਤੇ ਕੀ-ਕੀ ਸਖ਼ਤੀਆਂ ਦੇ ਝੱਖੜ ਝੁੱਲੇ, ਇਹ ਸਾਰੇ ਵੇਰਵੇ ਪਹਿਲੀ ਵੇਰ ਕਸੇਲ ਜੀ ਦੇ ਲਿਖੇ ਇਸ ਇਤਿਹਾਸਕ ਗ੍ਰੰਥ ਵਿਚ ਸਵਿਸਥਾਰ ਪੜ੍ਹਨ ਨੂੰ ਮਿਲਦੇ ਹਨ। ਸ੍ਰੀ ਗੁਰੂ ਹਰੀ ਸਿੰਘ ਜੀ ਦਾ ਸਮਾਂ ਵੀ ਨਾਮਧਾਰੀਆਂ ਵਾਸਤੇ ਕਠਿਨ ਪ੍ਰੀਖਿਆ ਦਾ ਸਮਾਂ ਸੀ। ਸਤਿਗੁਰਾਂ ਦੇ ਦਰਸ਼ਨਾਂ ਲਈ, ਪੰਜ ਸਿੰਘ ਅੱਠੀਂ ਪਹਿਰੀਂ ਪੁਲੀਸ ਚੌਕੀ ਦੀ ਇਜ਼ਾਜ਼ਤ ਨਾਲ ਗੁਰਦੁਆਰੇ ਦੇ ਅੰਦਰ ਦਾਖ਼ਲ ਹੁੰਦੇ ਸਨ। ਅਗਲੇ ਦਿਨ ਉਹ ਨਿਕਲ ਜਾਂਦੇ ਅਤੇ ਹੋਰ ਨਵੇਂ ਪੰਜ ਆਪਣੇ ਨਾਂ-ਪਤੇ ਲਿਖਾ ਕੇ ਹਾਜ਼ਰ ਹੁੰਦੇ। ਬਾਹਰ ਭੁੱਖੇ-ਭਾਣੇ ਸਿੰਘ, ਟਿੱਬਿਆਂ, ਢੱਕੀਆਂ, ਜੰਗਲਾਂ ਵਿਚ ਲੁਕੇ ਰਹਿੰਦੇ। ਗੁਰੂ ਹਰੀ ਸਿੰਘ ਆਪ ਭੁੱਖੇ-ਤਿਹਾਏ ਰਹਿ ਕੇ ਉਹਨਾਂ ਤਕ ਲੁਕ ਛਿਪ ਕੇ ਜਲ-ਪਰਸ਼ਾਦਾ ਪੁਚਾਉਂਦੇ। ਇਸੇ ਸਮੇਂ ਹੀ ਦਲੀਪ ਸਿੰਘ ਅੰਤਿਮ ਸਿਖ ਮਹਾਰਾਜਾ ਦੀ ਪੰਜਾਬ ਵਾਪਸੀ ਦੇ ਚਰਚੇ ਕੂਕਿਆਂ ਤਕ ਪੁੱਜਦੇ ਸਨ। ਸਤਿਗੁਰੂ ਰਾਮ ਸਿੰਘ ਦੇ ਰੂਸ ਸਰਕਾਰ ਨਾਲ ਪੱਤਰ ਗੁਰੂ ਹਰੀ ਸਿੰਘ ਦੁਆਰਾ ਪਹੁੰਚਾਏ ਜਾਂਦੇ, ਗੁਰੂ ਹਰੀ ਸਿੰਘ ਦੇ ਪੱਤਰਾਂ ਸਮੇਤ। ਹੁਤ ਸਾਰੇ ਇਨਕਲਾਬੀ ਕੂਕੇ ਸਿੰਘ ਇਹਨਾਂ ਯੋਜਨਾਵਾਂ ਵਿਚ ਆਪ ਦੇ ਨਿਰਦੇਸ਼ਨ ਹੇਠ ਜੁਟੇ ਹੋਏ ਸਨ। ਗੁਰੂ ਹਰੀ ਸਿੰਘ ਜੀ ਦੀ ਉੱਚ ਸ਼ਖ਼ਸੀਅਤ ਬਾਰੇ ਇਸ ਸਾਰ-ਗ੍ਰਭਿਤ ਟਿਪਣੀ ਦੇ ਨਾਲ ਗ੍ਰੰਥ ਦਾ ਪਹਿਲਾ ਭਾਗ ਸਮਾਪਤ ਹੁੰਦਾ ਹੈ: "ਥੋੜ੍ਹੇ ਸ਼ਬਦਾਂ ਵਿਚ ਜੇਕਰ ਸਤਿਗੁਰੂ ਹਰੀ ਸਿੰਘ ਜੀ ਦੇ ਪਾਵਨ ਵਿਅਕਤੀਤੱਵ ਬਾਰੇ ਕੁਝ ਕਹਿਣਾ ਹੋਵੇ ਤਾਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਆਪ ਬਾਬਾ ਫ਼ਰੀਦ ਜੀ ਦੇ ਸ਼ਲੋਕ ਦੇ ਸ਼ਬਦਾਂ :

'ਦਰਵੇਸ਼ਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ।' (ਸਲੋਕ ਫਰੀਦ 60, ਪੰਨਾ 1381)

'ਸਭਨਾਂ ਮਨ ਮਾਣਿਕ, ਠਾਹੁਣ ਮੂਲ ਮਚਾਂਗਵਾ

ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ।' (ਸਲੋਕ ਫਰੀਦ 129, ਪੰਨਾ 1384)

ਦੇ ਸਾਖਿਆਤ ਸਰੂਪ ਜਾਪਦੇ ਹਨ।" 17

ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਨ ਸਮਾਚਾਰ, ਉਹਨਾਂ ਦੇ ਸਰਬਤ ਗੁਰੂ ਨਾਨਕ ਨਾਮਲੇਵਾ ਸੰਗਤਾਂ ਨੂੰ ਇਕ ਸੂਤਰ ਵਿਚ ਪ੍ਰੋਣ ਦੇ ਉਪਰਾਲੇ, ਉਹਨਾਂ ਦੇ ਸਮੇਂ ਭਾਰਤ ਵਿਚ ਚੱਲਣ ਵਾਲੀਆਂ ਆਜ਼ਾਦੀ ਸੰਗਰਾਮ ਦੀਆਂ ਲਹਿਰਾਂ ਨਾਲ ਕੂਕਿਆਂ ਦਾ ਤਾਲਮੇਲ, ਗੁਰਬਾਣੀ ਗੁਰਮਤਿ ਸੰਗੀਤ ਪਰੰਪਰਾ ਲਈ ਆਪ ਦੀਆਂ ਵੱਡਮੁੱਲੀਆਂ ਸਰਗਰਮੀਆਂ, ਸੰਗਤ ਨੂੰ ਨਾਮ ਬਾਣੀ ਨਾਲ ਜੋੜਨਾ, ਸਖ਼ਤੀਆਂ ਦੇ ਦੌਰ ਬਾਅਦ ਕੂਕਾ ਫੁਲਵਾੜੀ ਨੂੰ ਫਿਰ ਮਹਿਕਾਉਣਾ, ਦੇਸ਼ ਵੰਡ ਬਾਅਦ ਪੁਨਰ-ਵਸੇਵੇ ਦਾ ਮਹਾਨ ਕਾਰਜ, ਜੀਵਨ ਨਗਰ ਦੀ ਸਥਾਪਨਾ ਆਦਿ ਸਭ ਘਟਨਾਵਾਂ - ਵਿਸ਼ਵ ਤੇ ਕੌਮੀ ਘਟਨਾਵਾਂ ਦੇ ਪਰਸੰਗ ਵਿਚ ਪੇਸ਼ ਕਰਕੇ ਕਸੇਲ ਜੀ ਨੇ ਇਸ ਇਤਿਹਾਸ ਦਾ ਦੂਜਾ ਭਾਗ ਮੁਕੰਮਲ ਕਰ ਦਿੱਤਾ ਹੈ ਜੋ ਪ੍ਰੈਸ ਵਿਚ ਜਾਣ ਹੀ ਵਾਲਾ ਹੈ। ਇਸ ਮਹਾਨ ਤਵਾਰੀਖ ਦੀ ਤੀਸਰੀ ਲੜੀ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਿਤ ਹੈ ਜਿਸ ਤੇ ਪ੍ਰੋ. ਕਸੇਲ ਕਾਰਜਸ਼ੀਲ ਹਨ।

ਇਕ ਨੇਤਰਹੀਨ ਵਿਅਕੀਤ, ਪੰਜਾਬੀ ਦੇ ਸਾਹਿਤਕ ਖੇਤਰ ਦਾ ਉੱਚ ਦੁਮਾਲੜਾ ਸਾਹਿਤਕਾਰ ਅਤੇ ਹੁਣ ਹਜ਼ਾਰਾਂ ਪੰਨਿਆਂ ਦਾ ਨਾਮਧਾਰੀ ਇਤਿਹਾਸ, ਨਾਮਧਾਰੀ ਸਾਹਿਤ, ਨਾਮਧਾਰੀ ਸੱਭਿਆਚਾਰ ਗੁਮਨਾਮੀ ਦੇ ਝਰੋਖੇ 'ਚੋਂ ਮੁਕਤ ਕਰਵਾਉਣ ਲਈ ਜੂਝ ਰਿਹਾ ਹੈ। ਕੀ ਇਸਨੂੰ ਕੋਹੀ ਮੁਅਜ਼ਜ਼ਾ ਹੀ ਸਮਝਿਆ ਜਾਵੇ ਜਾਂ ਇਕ ਕਰਮਸ਼ੀਲ ਸਾਹਿਤ ਸਾਧਕ ਦੀ ਕਠੋਰ ਸਾਧਨਾ ਦਾ ਫਲ ?

ਫੁੱਟ ਨੋਟ:

1. ਜੈਸਾ ਸਤਿਗੁਰ ਸੁਣੀਂਦਾ - 1996 - ਪਟਿਆਲਾ ਪੰਨੇ 12-13

2. ਅਭਿਨੰਦਨ ਗ੍ਰੰਥ (ਪ੍ਰੋ. ਕਿਰਪਾਲ ਸਿੰਘ ਕਸੇਲ) - 2003 - ਪਟਿਆਲਾ-ਸੰਪਾਦਕ ਸਤਿੰਦਰ ਸਿੰਘ ਨੰਦਾ - ਸਫ਼ਾ 553

3. ਉਹੀ - ਸਫ਼ਾ 580-81

4. ਜੈਸਾ ਸਤਿਗੁਰ ਸੁਣੀਂਦਾ - ਸਫ਼ਾ 10-11

5. ਉਹੀ – 17
6. ਉਹੀ – 26
7. ਉਹੀ – 31
8. ਉਹੀ – 42–43
9. ਉਹੀ – 46–47
10. ਉਹੀ – 54–55
11. ਉਹੀ – 73–74
12. ਉਹੀ – 100–101
13. ਚਾਲੀਸਾ ਸਤਿਗੁਰੂ ਜਗਜੀਤ ਸਿੰਘ – 1999 – ਸ੍ਰੀ ਭੈਣੀ ਸਾਹਿਬ- ਸਫ਼ਾ 7
14. ਉਹੀ – ਸਫ਼ਾ 44
15. ਤਵਾਰੀਖ ਸੰਤ ਖਾਲਸਾ – 2006- ਦਿੱਲੀ- ਸਫ਼ਾ 512
16. ਉਹੀ – ਸਫ਼ਾ 704
17. ਉਹੀ – ਸਫ਼ਾ 899–900

## ਉੱਚ ਦੁਮਾਲੜਾ ਕਵੀਸ਼ਰ ਸੰਤ ਜੀਵਨ ਸਿੰਘ 'ਕਾਵਿ-ਭੂਸ਼ਨ'

"ਜੰਮਣ ਭੌਂ ਅਵਤਾਰਾਂ ਤੇ ਆਰਫ਼ਾਂ ਦੀ,
ਹਠੀਆਂ ਤਪੀਆਂ ਤੇ ਰੂਹਾਂ ਮਸਤਾਨੀਆਂ ਦੀ।
ਸੂਰਬੀਰਾਂ, ਕਵੀਸ਼ਰਾਂ, ਪੰਡਿਤਾਂ ਦੀ,
ਭਗਤਾਂ, ਧਰਮੀਆਂ, ਬ੍ਰਹਮ-ਗਿਆਨੀਆਂ ਦੀ।
ਤੂੰ ਦਰਗਾਹ ਹੈਂ ਆਸ਼ਕਾਂ ਸਾਦਕਾਂ ਦੀ,
ਤੂੰ ਸਮਾਧ ਸਰਬੰਸ ਦੇ ਦਾਨੀਆਂ ਦੀ।
ਤੇਰੀ ਮਿੱਟੀ ਵਿਚ ਮਹਿਕ ਸ਼ਹੀਦੀਆਂ ਦੀ,
ਤੇਰੀਆਂ ਤਰਬਾਂ 'ਚ ਗੂੰਜ ਕੁਰਬਾਨੀਆਂ ਦੀ।"

ਪੰਜਾਬੀ ਸੱਭਿਆਚਾਰ ਦੇ ਜੀਵੰਤ ਚਿਤੇਰੇ ਅਤੇ ਸਾਡੇ ਕੌਮੀ ਕਵੀ, ਲਾਲਾ ਧਨੀ ਰਾਮ ਚਾਤ੍ਰਿਕ ਨੇ ਆਪਣੇ ਪਿਆਰੇ ਪੰਜਾਬ ਦੀ ਪਹਿਚਾਣ, ਜਿਨ੍ਹਾਂ ਲੋਕਾਂ ਨਾਲ ਜੋੜੀ ਹੈ, ਉਨ੍ਹਾਂ ਵਿਚ ਸੂਰਬੀਰ ਵੀ ਸ਼ਾਮਿਲ ਹਨ ਅਤੇ ਕਵੀਸ਼ਰ ਵੀ। ਇਹ ਦੋਵੇਂ ਗੁਣਾਂ ਵਾਲੇ ਲੋਕ ਦਰਅਸਲ ਇਕ ਦੂਜੇ ਦੇ ਪੂਰਕ ਹਨ। ਸੂਰਮੇ ਨੂੰ ਉਹਦੇ ਫ਼ਰਜ਼ ਲਈ ਵੰਗਾਰਨ ਦਾ ਕੰਮ ਕਵੀ ਦਾ ਹੈ। ਆਪਣੇ ਬਲੀਦਾਨ ਅਤੇ ਸੂਰਮਗਤੀ ਸਦਕਾ, ਕਵੀਸ਼ਰ ਦੇ ਰਚਨਾ ਸੰਸਾਰ ਵਿਚ ਆਪਣੇ ਖ਼ੂਨ ਨਾਲ ਰੰਗ ਭਰਨਾ ਸੂਰਬੀਰ ਦੇ ਹਿੱਸੇ ਆਇਆ। ਪੰਜਾਬੀ ਕਵਿਤਾ ਵਿਚ 'ਕਵੀਸ਼ਰੀ ਪਰੰਪਰਾ' ਜਿਸ ਵਿਚ ਕਵਿਤਾ ਦਾ ਸਮੂਹਿਕ ਗਾਇਨ ਹੁੰਦਾ ਹੈ ਅਤੇ ਜਥੇ ਦਾ ਆਗੂ ਕਵੀ ਵਿਆਖਿਆਕਾਰ ਵੀ ਹੁੰਦਾ ਹੈ, ਉਨ੍ਹੀਵੀਂ ਸਦੀ ਵਿਚ ਹੀ ਚੰਗੀ ਤਰ੍ਹਾਂ ਪ੍ਰਗਟ ਹੁੰਦੀ ਨਜ਼ਰ ਆਉਂਦੀ ਹੈ। ਇਹ ਪਰੰਪਰਾ ਵੀਹਵੀਂ ਸਦੀ ਵਿਚ ਆਪਣੇ ਪੂਰੇ ਜਲੌਅ ਵਿਚ ਸਰੋਤਾ ਵਰਗ ਦੇ ਸਨਮੁਖ ਹੁੰਦੀ ਹੈ। ਆਮ ਤੌਰ 'ਤੇ ਕਵੀਸ਼ਰੀ ਦਾ ਸ਼ੌਂਕ ਮਾਲਵਾ ਖਿੱਤੇ ਦਾ ਪਹਿਲਾ ਸ਼ੌਂਕ ਰਿਹਾ ਹੈ। ਮਾਲਵੇ ਦੇ ਲੋਕ-ਨਾਇਕਾਂ ਵਿਚ ਡਾਕੂ, ਸਾਧ ਜਾਂ ਕਵੀਸ਼ਰ ਨੂੰ ਹੀ ਗਿਣਿਆ ਜਾਂਦਾ ਸੀ।

ਬਾਬੂ ਰਜਬ ਅਲੀ ਅਤੇ ਮਾਘੀ ਸਿੰਘ ਜਿਹੇ ਪ੍ਰਸਿੱਧ ਕਵੀਸ਼ਰਾਂ ਦੇ ਸਾਹਿਤ ਦੇ ਖੋਜ ਕਰਨ ਵਾਲੇ ਵਿਦਵਾਨ ਅਜਮੇਰ ਸਿੰਘ ਹੋਰਾਂ ਦੇ ਮੁਤਾਬਿਕ ਕਵੀਸ਼ਰੀ ਵਿਚ ਕਾਵਿ ਦੇ ਨਿਆਰੇ ਸਰੂਪ ਤੇ ਗਾਇਨ ਦੀ ਸੁਤੰਤਰ ਸ਼ੈਲੀ ਮੌਜੂਦ ਹੈ। ਕਵੀਸ਼ਰੀ ਸ਼ਬਦ ਤੇ ਸੁਰ ਦੀ ਖੇਡ ਹੈ। ਛੰਦ, ਕਵੀਸ਼ਰੀ ਦਾ ਸਰੀਰ ਹੈ ਅਤੇ ਰਸ ਉਸ ਦੀ

ਆਤਮਾ ਹੈ। ਪਿੰਗਲ ਤੋਂ ਬਿਨਾਂ ਕਵੀਸ਼ਰੀ ਨਹੀਂ ਹੋ ਸਕਦੀ। ਕਵੀਸ਼ਰੀ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ-

"ਕਵੀਸ਼ਰੀ ਇਕ ਅਜਿਹਾ ਕਾਵਿ-ਰੂਪ ਹੈ ਜੋ ਲੋਕ ਭਾਸ਼ਾ ਤੇ ਲੋਕ-ਮੁਹਾਵਰੇ ਵਿਚ ਅਖਾੜੇ ਦੀ ਪ੍ਰਸਥਿਤੀ ਤੇ ਸੀਮਾ ਨੂੰ ਦ੍ਰਿਸ਼ਟੀਗੋਚਰ ਰੱਖਦਿਆਂ ਛੋਟੇ ਤੋਂ ਛੋਟੇ ਵਿਸ਼ੇ ਤੋਂ ਲੈ ਕੇ ਦੀਰਘ ਤੋਂ ਦੀਰਘ ਵਿਸ਼ੇ ਤੱਕ, ਪਿੰਗਲ ਦੇ ਛੰਦਾਂ, ਪਿੰਗਲ ਤੋਂ ਵਿਗਸਤ ਹੋਏ ਨਵੇਂ ਛੰਦਾਂ ਅਤੇ ਨਵੀਆਂ ਤਰਜ਼ਾਂ (ਲੋਕ ਗੀਤਾਂ ਦੇ ਰੂਪ ਬੋਲੀਆਂ, ਕਲੀਆਂ ਆਦਿ) ਦੇ ਆਧਾਰ ਉੱਤੇ ਸਿਰਜਿਆ, ਗਾਇਆ ਤੇ ਮਾਣਿਆ ਜਾਂਦਾ ਹੈ।

ਕਵੀਸ਼ਰੀ ਇਕ ਸੁਤੰਤਰ ਕਾਵਿ-ਰੂਪ ਹੈ। ਪੰਜਾਬ ਦੇ ਕਿਸੇ ਵੀ ਵਿਦਵਾਨ ਨੇ ਕਵੀਸ਼ਰੀ ਨੂੰ ਇਕ ਸੁਤੰਤਰ ਕਾਵਿ-ਰੂਪ ਦੇ ਤੌਰ ਉੱਤੇ ਨਾ ਵੇਖਿਆ ਹੈ ਨਾ ਪਰਖਿਆ ਹੈ। ਕਵੀਸ਼ਰੀ ਨੂੰ ਆਮ ਤੌਰ 'ਤੇ ਕਿੱਸਾ-ਕਾਵਿ ਨਾਲ ਰਲਗੱਡ ਕੀਤਾ ਜਾਂਦਾ ਰਿਹਾ ਹੈ। (ਮਾਘੀ ਸਿੰਘ ਕਵੀਸ਼ਰ: ਜੀਵਨ ਤੇ ਰਚਨਾ, ਸਫ਼ਾ ੨੯)

ਇਸ ਕਾਵਿ-ਰੂਪ ਬਾਰੇ ਚਰਚਾ ਛੇੜਨ ਤੋਂ ਬਾਅਦ ਅਸੀਂ ਵੀਹਵੀਂ ਸਦੀ ਦੇ ਦੂਜੇ ਅੱਧ ਦੇ ਇਕ ਉਸਤਾਦ ਕਵੀਸ਼ਰ ਸੰਤ ਜੀਵਨ ਸਿੰਘ ਕਵੀਸ਼ਰ ਦੀ ਗੱਲ ਕਰਨੀ ਚਾਹਵਾਂਗੇ। ਕਵੀਸ਼ਰ ਜੀ ਆਪਣੇ ਜੀਵਨ ਤੋਂ ਹੀ 'ਅਕਾਲ ਦੇ ਪੰਥ' ਨਾਮਧਾਰੀ ਪੰਥ ਨਾਲ ਜੁੜੇ ਹੋਏ ਸਨ। ਉਨ੍ਹਾਂ ਦਾ ਜੱਦੀ ਪਿੰਡ ਤਾਂ ਸਿੰਘਪੁਰਾ (ਅੰਮ੍ਰਿਤਸਰ) ਸੀ, ਜਿਸ ਦਾ ਪਹਿਲਾ ਨਾਲ ਫੈਜ਼ੁਲਾਪੁਰ ਸੀ। ਨਵਾਬ ਕਪੂਰ ਸਿੰਘ ਹੋਰਾਂ ਨੇ ਦਲ ਖਾਲਸੇ ਦੇ ਸਮੇਂ ਵਿਚ ਇਸ ਦਾ ਨਾਂ ਸਿੰਘਪੁਰਾ ਕਰ ਦਿੱਤਾ ਅਤੇ ਆਪਣੇ ਨਾਲ ਦੇ ਕੁਝ ਸਿੰਘਾਂ ਨੂੰ ਇੱਥੇ ਵਸਾ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਜਗੀਰੂ ਸੋਚ ਅਤੇ ਬਸਤੀਵਾਦੀਆਂ ਦੀ ਗ਼ੁਲਾਮੀ ਝੱਲ ਰਹੇ ਮਲੇਸ਼ ਖਾਲਸੇ ਨੂੰ ਸੰਤ ਖਾਲਸੇ ਵਿਚ ਪਰਵਰਤਿਤ ਕੀਤਾ ਤਾਂ ਸਿੰਘਪੁਰੇ ਵਿਚ ਵੀ ਸਿੱਖੀ ਦਾ ਬੂਟਾ ਮੁੜ ਪ੍ਰਫੁੱਲਿਤ ਹੋ ਗਿਆ। ਕਵੀਸ਼ਰ ਜੀ ਦਾ ਜਨਮ ੧੯੨੦ ਈ. ਵਿਚ ਸਿੰਘਪੁਰੇ ਦੇ ਕਾਰੀਗਰ ਸਿੰਘ ਭਾਈ ਤਾਰਾ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਹੋਇਆ। ਮਾਤਾ ਦੇ ਪੇਕੇ ਮਾਝੇ ਦੇ ਪ੍ਰਸਿੱਧ ਪਿੰਡ ਵਲਟੋਹੇ ਵਿਚ ਸਨ। ਇੱਥੇ ਵੀ ਸਿੱਖੀ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਸਨ। ਪਰਿਵਾਰਕ ਸਥਿਤੀ ਕੁਝ ਇਸ ਤਰ੍ਹਾਂ ਦੀ ਬਣ ਗਈ ਕਿ ਜੀਵਨ ਸਿੰਘ ਦੀ ਜੁਆਨੀ ਦਾ ਕਾਫ਼ੀ ਹਿੱਸਾ, ਉਸ ਦੇ ਨਾਨਕੇ ਪਿੰਡ, ਵਲਟੋਹੇ ਵਿਚ ਹੀ ਬਤੀਤ ਹੋਇਆ। ਇਸੇ ਸਮੇਂ ਪ੍ਰਾਇਮਰੀ ਤੱਕ ਦੀ ਮੁੱਢਲੀ ਵਿਦਿਆ ਸੁਰ ਸਿੰਘ ਤੋਂ ਪੜ੍ਹੀ ਅਤੇ ਫਿਰ ਪੱਟੀ ਦੇ ਨੇੜੇ ਪਿੰਡ ਆਸਲ ਉਤਾੜ ਦੇ, ਨਿਰਲਮੇ ਸੰਤਾਂ ਦੇ ਡੇਰੇ 'ਤੇ ਪੁੱਜ ਗਏ। ਸਾਧੂਆਂ ਦੇ ਇਹ ਡੇਰੇ ਵੀ ਤੱਤਕਾਲੀਨ ਪੰਜਾਬ ਵਿਚ ਧਾਰਮਿਕ ਵਿਦਿਆ ਦੇ ਕੇਂਦਰ ਸਨ। ਕੋਈ ਨਿਪਟ ਅਨਪੜ੍ਹ ਬੋਲੀਕਾਰ ਆਪਣੀ ਵਿਦਿਅਕ ਯੋਗਤਾ ਦੀ ਅਣਹੋਂਦ ਬਾਰੇ ਇਉਂ ਦੱਸਦਾ ਹੈ-

"ਨਾ ਮੈਂ ਮੇਲਣੇ ਪੜ੍ਹੀ ਗੁਰਮੁਖੀ,
ਨਾ ਬੈਠਾ ਸਾਂ ਡੇਰੇ।
ਨਿੱਤ ਨਵੀਆਂ ਮੈਂ ਜੋੜਾਂ ਬੋਲੀਆਂ,
ਉਠ ਕੇ ਮੂੰਹ ਹਨੇਰੇ।"

ਸੰਤਾਂ ਦੇ ਇਸ ਡੇਰੇ ਵਿਚੋਂ ਹੀ ਸਿੱਖ ਧਾਰਮਿਕ ਗ੍ਰੰਥਾਂ, ਰਾਮਾਇਣ, ਮਹਾਂਭਾਰਤ ਅਤੇ ਕੁਝ ਕੁਝ ਵੇਦਾਂਤ ਦਾ ਗਿਆਨ ਹਾਸਿਲ ਕਰਨ ਦੇ ਨਾਲ ਨਾਲ ਪਿੰਗਲ ਦਾ ਅਧਿਐਨ ਵੀ ਕੀਤਾ। ਇਸ ਤਰ੍ਹਾਂ ਕਵਿਤਾ ਦੀ ਚੇਟਕ ਵੀ ਇਥੇ ਹੀ ਲੱਗੀ ਅਤੇ ਹੁਣ ਛੰਦਾਬੰਦੀ ਵਿਚ ਮੁਹਾਰਤ ਵੀ ਹੋ ਗਈ। ਵਲਟੋਹੇ ਦੇ ਗਿਆਨੀ ਬਖ਼ਸ਼ੀਸ਼ ਸਿੰਘ ਸਫ਼ਰੀ, ਨਾਮਧਾਰੀ ਦਰਬਾਰ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਹੀ ਉੱਘੇ ਕਵੀ ਸਨ। ਉਨ੍ਹਾਂ ਦੀ ਸੰਗਤ ਨਾਲ ਜੀਵਨ ਸਿੰਘ ਦੀ ਪ੍ਰਤਿਭਾ ਵਿਚ ਛਿਪਿਆ ਹੋਇਆ ਕਵਿਤਾ ਦਾ ਸੋਮਾ ਫੁੱਟ ਪਿਆ। ਇਸੇ ਪਿੰਡ ਦੇ ਸਾਥੀ ਸਮੁੰਦ ਸਿੰਘ ਹੋਰਾਂ ਦੇ ਨਾਲ ਮਿਲ ਕੇ ਜੀਵਨ ਸਿੰਘ ਹੋਰਾਂ ਨੇ ੧੯੫੦ ਈ. ਵਿਚ ਆਪਣਾ ਪਹਿਲਾ ਕਵੀਸ਼ਰੀ ਜਥਾ ਸਿਰਜ ਲਿਆ। ਛੇਤੀ ਹੀ ਉਹ ਆਪਣੇ ਆਲੇ ਦੁਆਲੇ ਵਿਚ ਆਪਣੀ ਟੁੰਬਵੀਂ ਆਵਾਜ਼, ਪ੍ਰਸੰਗ ਦੀ ਠੋਸ ਅਤੇ ਠੇਠ ਪੇਸ਼ਕਾਰੀ ਸਦਕੇ ਇਕ ਵਧੀਆ ਕਵੀਸ਼ਰ ਜਿਉਂ ਸਥਾਪਿਤ ਹੋ ਗਏ। ਪੱਟੀ ਕੋਲ ਦੇ ਪਿੰਡ ਮੁਗ਼ਲਵਾਲ ਦੇ ਨੌਜਵਾਨ ਸਵਿੰਦਰ ਸਿੰਘ ਨਾਲ ੧੯੫੮ ਈ. ਵਿਚ ਉਨ੍ਹਾਂ ਦਾ ਸੰਪਰਕ ਹੋਇਆ ਅਤੇ ੧੯੬੩ ਈ. ਵਿਚ ਸੰਤਾਂਵਾਲੀ (ਜ਼ਿਲ੍ਹਾ ਸਿਰਸਾ) ਦੇ ਹਰਵੇਲ ਸਿੰਘ ਸ਼ਾਮਿਲ ਹੋਏ। ਤਿੰਨਾਂ ਦਾ ਇਹ ਜਥਾ ੧੫ ਮਾਰਚ ੨੦੦੦ ਈ. ਤੱਕ ਸੰਤਾਂ ਦੇ ਅਕਾਲ ਚਲਾਣੇ ਤੱਕ ਕਾਇਮ ਰਿਹਾ। ਵੈਸੇ ਸੰਤ ਜੀ ਲੱਕੜ ਦੇ ਵੀ ਬਹੁਤ ਵਧੀਆ ਕਾਰੀਗਰ ਸਨ ਅਤੇ ਕੁਝ ਸਮਾਂ ਪੱਟੀ ਵਿਚ ਕੰਮ ਵੀ ਕੀਤਾ ਸੀ।

੧੯੬੦ ਈ. ਵਿਚ ਆਪ ਨੇ ਜੀਵਨ ਨਗਰ ਵਿਖੇ ਡੇਰਾ ਲਾ ਲਿਆ। ਛੋਟੇ ਚੇਲੇ ਹਰਵੇਲ ਸਿੰਘ ਦੇ ਨਾਲ ੧੯੭੦ ਈ. ਵਿਚ ਸਿਰਸਾ ਸ਼ਹਿਰ ਵਿਖੇ ਜਾ ਬਿਰਾਜੇ ਜਿੱਥੇ ਉਹ ਤਕਰੀਬਨ ਪੰਝੀ ਵਰ੍ਹੇ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੀ ਬਿਰਧ ਅਵਸਥਾ ਨੂੰ ਧਿਆਨ ਰੱਖਦਿਆਂ ੧੯੯੪ ਈ. ਤੋਂ ਸ੍ਰੀ ਭੈਣੀ ਸਾਹਿਬ ਦੇ ਗੁਰੂਘਰ ਵਿਖੇ ਹੀ ਟਿਕ ਜਾਣ ਦਾ ਹੁਕਮ ਲਾ ਦਿੱਤਾ ਜਿੱਥੇ ਉਹ ਅੰਤਿਮ ਸਵਾਸਾਂ ਤੱਕ ਰਹੇ। ਉਨ੍ਹਾਂ ਦਾ ਸਪੁੱਤਰ ਅਰਜਨ ਸਿੰਘ 'ਆਜ਼ਾਦ' ਵੀ ਆਪਣੇ ਪਿਤਾ-ਪੁਰਖੀ ਗੁਣਾਂ ਸਦਕਾ ਵਧੀਆ ਕਵੀ ਅਤੇ ਸਾਹਿਤ ਰਸੀਆ ਹੈ। ਸਪੁੱਤਰੀ ਬੀਬੀ ਜੋਗਿੰਦਰ ਕੌਰ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਨਿਵਾਸ ਰੱਖਦੀ ਹੈ।

ਸੰਤ ਜੀਵਨ ਸਿੰਘ ਕਵੀਸ਼ਰ ਰਚਿਤ ਪ੍ਰਸੰਗਾਂ ਦੀ ਸੰਖਿਆ ੬੫ ਤੋਂ ੭੦

ਦੇ ਦਰਮਿਆਨ ਹੈ, ਜਿਨ੍ਹਾਂ 'ਚੋਂ ਕੁਝ ਕੁਨਾਂ ਇਸ ਤਰ੍ਹਾਂ ਹਨ – ਕਾਰੂੰ ਬਾਦਸ਼ਾਹ ਤੇ ਗੁਰੂ ਨਾਨਕ, ਵਲੀ ਕੰਧਾਰੀ, ਮਾਤਾ ਜੀਤੋ ਦਾ ਸੁਪਨਾ, ਖਾਲਸਾ ਸਾਜਨਾ, ਨਾਮਧਾਰੀ ਪੰਥ ਦੀ ਸਾਜਨਾ, ਮਲੇਰਕੋਟਲਾ, ਰਾਇਕੋਟ ਅਤੇ ਅੰਮ੍ਰਿਤਸਰ ਦੇ ਸ਼ਹੀਦੀ ਸਾਕੇ, ਕ੍ਰਿਸ਼ਨ ਸੁਦਾਮਾ, ਸ਼ਹੀਦ ਗੁਰੂ ਅਰਜਨ ਦੇਵ ਜੀ, ਸ਼ਹੀਦ ਗੁਰੂ ਤੇਗ ਬਹਾਦਰ ਜੀ, ਸਾਕਾ ਸਿਰਹੰਦ, ਸ਼ਹੀਦ ਭਾਈ ਮਨੀ ਸਿੰਘ, ਸ਼ਹੀਦ ਭਾਈ ਤਾਰੂ ਸਿੰਘ, ਬਾਬਾ ਦੀਪ ਸਿੰਘ ਦਾ ਪ੍ਰਸੰਗ, ਗੁਰੂ ਅਮਰਦਾਸ ਦਾ ਪ੍ਰਸੰਗ, ਤਪੇ ਦੀ ਸਾਖੀ, ਅਵਤਾਰ ਪਾਤਸ਼ਾਹੀ ਬਾਰ੍ਹਵੀਂ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੇਹਾਵਸਾਨ, ਸਾਕਾ ਚਮਕੌਰ, ਜੰਗ ਭੰਗਾਣੀ, ਮਹਾਰਾਣੀ ਜਿੰਦਾਂ, ਗੁਰਗੱਦੀ ਸਤਿਗੁਰੂ ਜਗਜੀਤ ਸਿੰਘ, ਛੱਬੀ ਵੈਸਾਖ ਦਾ ਪ੍ਰਸੰਗ, ਇੰਗਲੈਂਡ ਵਿਚ ਮੀਂਹ ਦੀ ਸਾਖੀ, ਭਾਈ ਰਾਇ ਸਿੰਘ ਦਾ ਪ੍ਰਸੰਗ ਇਤਿਆਦਿ। ਜ਼ਾਹਿਰ ਹੈ ਕਿ ਉਨ੍ਹਾਂ ਨੇ ਜ਼ਿਆਦਾਤਰ ਸਿੱਖ ਅਤੇ ਨਾਮਧਾਰੀ ਇਤਿਹਾਸ ਨੂੰ ਆਪਣੇ ਕਲੇਵਰ ਵਿਚ ਲੈਣ ਵਾਲੇ ਵਿਸ਼ਿਆਂ 'ਤੇ ਹੀ ਹੱਥ ਅਜ਼ਮਾਇਆ ਹੈ। ਕੌਮੀ ਆਜ਼ਾਦੀ ਦੇ ਪਰਵਾਨੇ ਸ਼ਹੀਦ ਭਗਤ ਸਿੰਘ ਦਾ ਪ੍ਰਸੰਗ ਵੀ ਉਨ੍ਹਾਂ ਆਪਣੇ ਵਿਲੱਖਣ ਅੰਦਾਜ਼ ਵਿਚ ਪੇਸ਼ ਕੀਤਾ ਹੈ। ਉਨ੍ਹਾਂ ਦੇ ਬਹੁਤ ਸਾਰੇ ਪ੍ਰਸੰਗ ਉਨ੍ਹਾਂ ਦੀ ਆਵਾਜ਼ ਵਿਚ ਰੀਕਾਰਡ ਵੀ ਹੋ ਚੁੱਕੇ ਹਨ ਤੇ ਹੱਥ ਲਿਖਤ ਪ੍ਰਸੰਗ ਸਾਰੇ ਦੇ ਸਾਰੇ ਨਾਮਧਾਰੀ ਦਰਬਾਰ ਦੀ ਸੁਰੱਖਿਆ ਵਿਚ ਪੁੱਜ ਗਏ ਹਨ।

ਨਾਮਧਾਰੀ ਜਗਤ ਸਮਕਾਲੀ ਦੇਹਧਾਰੀ ਸਤਿਗੁਰੂ ਵਿਚ ਭਰੋਸਾ ਰੱਖਦਾ ਹੈ ਜੋ ਉਨ੍ਹਾਂ ਨੂੰ ਸਿੱਖਾਂ ਦੇ ਦੂਜੇ ਫ਼ਿਰਕਿਆਂ ਨਾਲੋਂ ਵੱਖਰਿਆਉਂਦਾ ਹੈ। ਵਰਤਮਾਨ ਗੱਦੀਨਸ਼ੀਨ ਸਤਿਗੁਰੂ ਜਗਜੀਤ ਸਿੰਘ ਤੋਂ ਕਵੀਸ਼ਰ ਜੀ ਨੂੰ ਚੋਖਾ ਮਾਨ ਸਨਮਾਨ ਮਿਲਿਆ ਹੈ। ਸਿੱਖੀ ਦੀਆਂ ਬਰੀਕ ਰਮਜ਼ਾਂ ਨੂੰ ਆਪਣੇ ਹਲਕੇ ਫੁਲਕੇ ਢੰਗ ਨਾਲ ਸਿੱਧੀ ਸਾਦੀ ਠੇਠ ਮੁਹਾਵਰੇਦਾਰ ਟਕਸਾਲੀ ਪੰਜਾਬੀ ਵਿਚ ਸਮਝਾਉਣ ਸਦਕਾ ਅਤੇ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਮਜ਼ਬੂਤੀ ਪ੍ਰਦਾਨ ਕਰਨ ਵਾਲੇ ਉਨ੍ਹਾਂ ਦੇ ਯਤਨਾਂ ਸਦਕਾ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਅਜੋਕੇ ਯੁੱਗ ਦਾ ਭਾਈ ਗੁਰਦਾਸ ਕਹਿ ਕੇ ਉਚਿਆਇਆ ਹੈ। ਕਵੀਸ਼ਰ ਜੀ ਵੀ ਆਪਣੇ ਇਸ਼ਟ ਗੁਰੂ ਦੇਵ ਦੇ ਸਰਬਕਾਲੀ ਸਰਗੁਣ ਸਰੂਪ ਦਾ ਇਉਂ ਬਖਾਨ ਕਰਦੇ ਹਨ: –

"ਦਾਨੀਆਂ ਦੇ ਦਾਨੀ ਸਤਿਗੁਰੂ ਜਗਜੀਤ ਸਿੰਘ,
ਸਰਗੁਣ ਸਰੂਪ ਵਿਚ ਆਪ ਨਿਰੰਕਾਰ ਆ।
ਸੀਸ ਉੱਤੇ ਝੁੱਲਦਾ ਨਿਰੰਜਨੀ ਛਤਰ ਚੌਰ,
ਜੀਹਦੀ ਛਾਇਆ ਥੱਲੇ ਸੁਖੀ ਵੱਸੇ ਸੰਸਾਰ ਆ।
ਰੋਮ ਰੋਮ ਮਹਿਕ ਸਤੋ-ਗੁਣੀ ਖੇੜਾ ਖ਼ੁਸ਼ੀ ਟਹਿਕ,
ਸੱਚ ਸੁੱਚ ਸੰਜਮ ਦਾ ਪੁਤਲਾ ਸਾਕਾਰ ਆ।
ਚਿਹਰਾ ਨੂਰੋ ਨੂਰ ਨਾਮ ਨੇਤਰੀਂ ਸਰੂਰ ਸੁਖ,
ਝਲਕ ਪਲਕ ਠੰਡੀ-ਠਾਰ ਜਹੀ ਫੁਹਾਰ ਆ।
ਗਿਣਤੀ ਦਾ ਮਾਹਰ ਜੇ ਕੋਈ ਗਿਣੇ ਤਾਰੇ ਅੰਬਰਾਂ ਦੇ,
ਸਕਦਾ ਨਹੀਂ ਗਿਣ ਉਹ ਵੀ ਤੇਰੇ ਉਪਕਾਰ ਆ।
ਜਿਸ ਨੂੰ ਜਣਾਵੇਂ ਉਹੀ ਜਾਣਦਾ ਕਮਾਲ ਤੇਰਾ,
ਜਿਸ ਨੂੰ ਭੁਲਾਵੇਂ ਗੋਤੇ ਖਾਵੇ ਵਿਚਕਾਰ ਆ।
ਪਰਖ ਵਾਲਾ ਪਰਚਾ ਨਾ ਪਾਵੀਂ ਕਿਸੇ ਜੀਵ ਤਾਈਂ,
ਲੜ ਲੱਗਿਆਂ ਦੀ ਲਾਜ ਰੱਖਣੀ ਸੰਭਾਰ ਆ।
'ਜੀਵਨ' ਗੁਜ਼ਾਰਾਂ ਤੇਰੇ ਚਰਨਾਂ 'ਚ ਚਾਹ ਮੇਰੀ
ਰਹਾਂ ਪ੍ਰਲੋਕ ਵਿਚ ਤੇਰਾ ਸੇਵਾਦਾਰ ਆ।"

ਆਪਣੇ ਸਤਿਗੁਰੂ ਦੀ ਸਾਦਾ ਰਹਿਣੀ ਬਹਿਣੀ ਦੇ ਹਵਾਲੇ ਨਾਲ ਵੀ ਉਨ੍ਹਾਂ ਨੂੰ ਪ੍ਰਣਾਮ ਕੀਤੀ ਗਈ ਹੈ:-

"ਜੱਗ ਦੇ ਸ਼ਿੰਗਾਰ ਮਾਤ ਪਾਏ ਜੀਹਦੀ ਸਾਦਗੀ ਨੇ,
ਐਸੇ ਮਹਾਰਾਜ ਤਾਈਂ ਮੇਰੀ ਨਮਸਕਾਰ ਏ।"

ਸਤਿਗੁਰੂ ਅਰਾਧਨਾ ਵਾਸਤੇ, ਮੰਗਲਾਚਰਣ ਜੋ ਕਵੀਸ਼ਰੀ ਪਰੰਪਰਾ ਦਾ ਅਭਿੰਨ ਅੰਗ ਹੈ। ਇਸ ਵਿਚ ਉਹ ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਾਜ਼ਰ ਹਜ਼ੂਰ ਜੀ ਤੱਕ ਸਾਰੇ ਸਿੱਖ ਇਤਿਹਾਸ ਨੂੰ ਕਾਨੀਬੰਦ ਕਰ ਗਏ ਹਨ। ਸਿਰਫ਼ ਦੋ ਤੁਕਾਂ ਵਿਚ ਹੀ ਸਬੰਧਿਤ ਸਤਿਗੁਰੂ ਜੀ ਨਾਲ ਜੁੜੇ ਹੋਏ ਵਿਸ਼ੇਸ਼ ਗੁਣਾਂ ਦਾ ਗਾਇਨ ਕਰਦੇ ਹਨ। ਕਵੀਸ਼ਰੀ ਸਾਹਿਤ ਵਿਚ ਉਨ੍ਹਾਂ ਦੀ ਇਸ ਅਰਦਾਸ ਰੂਪੀ ਰਚਨਾ ਦਾ ਉੱਚ ਮੁਲੰਕਣ ਕੀਤਾ ਜਾਏਗਾ ਕਿਉਂ ਜੁ ਸੁਚੱਜੀ ਸ਼ਬਦ ਜੜ੍ਹਤ ਅਤੇ ਖ਼ਿਆਲ ਉਡਾਰੀ ਦੀ ਅਮੀਰੀ ਸਦਕਾ ਇਹ ਕਾਵਿ ਚਿਰ-ਸਥਾਈ ਮਹੱਤਵ ਬਣਾ ਲਵੇਗਾ। ਕੁਝ ਕੁ ਟੂਕਾਂ ਹਾਜ਼ਰ ਹਨ:

"ਪ੍ਰਿਥਮੇ ਸਿਮਰ ਭਗੌਤੀ ਨੂੰ
ਗੁਰੂ ਨਾਨਕ ਨਾਮ ਧਿਆਇਆ ਏ।
ਜਿਸ ਤੋੜ ਕੇ ਸੰਗਲ ਭਰਮਾਂ ਦੇ
ਇਨਸਾਨ ਆਜ਼ਾਦ ਕਰਾਇਆ ਏ।"
... ... ...
"ਰਾਮ ਦਾਸ ਗੁਰ ਸੋਢੀ ਦੇ
ਚਰਨਾਂ 'ਤੇ ਸੀਸ ਝੁਕਾਇਆ ਏ।

ਕਾਵਾਂ ਤੋਂ ਹੰਸ ਬਨਾਵਣ ਲਈ
ਜਿਸ ਸੁਧਾ ਸਰੋਵਰ ਲਾਇਆ ਏ।
ਪੰਜਵੇਂ ਗੁਰ ਸਾਗਰ ਸ਼ਾਂਤੀ ਦੇ
ਮਾਲਕ ਸਿਰਤਾਜ ਸ਼ਹੀਦਾਂ ਦੇ।
ਵੈਰੀ ਦਾ ਭੈ ਦੂਰ ਕਰੋ
ਤੇ ਅੰਗ ਸੰਗ ਰਹੋ ਗ਼ਰੀਬਾਂ ਦੇ।"
... ... ...
"ਤੇਗ ਬਹਾਦਰ ਹਿੰਦ ਦੀ ਚਾਦਰ
ਸਾਦਰ ਸੀਸ ਝੁਕਾਇਆ ਏ।
ਮੈਨੂੰ ਕਾਵਿ ਦੇ ਸਿੰਧ 'ਚੋਂ ਪਾਰ ਕਰੋ
'ਮੱਖਣ' ਨੂੰ ਜਿਵੇਂ ਤਰਾਇਆ ਏ।
ਦਸਵੇਂ ਗੁਰ ਦਾਤੇ ਅੰਮ੍ਰਿਤ ਦੇ
ਦੁਖੀਆਂ ਲਈ ਤੇਗ ਉਠਾਈ ਏ।
ਜਿਸ ਤੋਂ ਸ਼ਕਤੀ ਲੈ ਚਿੜੀਆਂ ਨੇ
ਬਾਜਾਂ ਦੀ ਅਲਖ ਮੁਕਾਈ ਏ।
... ... ...
"ਗੁਰੂ ਰਾਮ ਸਿੰਘ ਹੈ ਰਾਮ ਰੂਪ
ਧਰ ਬਾਹਰਵਾਂ ਜਾਮਾ ਆਇਆ ਏ।
ਆ ਗਊ ਗ਼ਰੀਬ ਦੇ ਕਸ਼ਟ ਹਰੇ
ਕਲਿਜੁਗ ਵਿਚ ਸਤਿਜੁਗ ਲਾਇਆ ਏ।
... ... ...
"ਪਰਨਾਮ ਮੇਰੀ ਉਸ ਖਾਲਸੇਨੂੰ
ਜੋ ਜਨਮਿਆਂ ਖੰਡੇ ਧਾਰ ਵਿਚੋਂ।
ਜੋ ਰਣ ਭੂਮੀ ਚਮਕੌਰ ਦੀ 'ਚੋਂ,
ਸਰਹਿੰਦ ਦੀ ਖ਼ਾਸ ਦੀਵਾਰ ਵਿਚੋਂ।"

ਆਪਣੇ ਪ੍ਰੇਰਣਾ ਸਰੋਤਾਂ ਤੋਂ ਗੁਰ ਇਤਿਹਾਸ ਦੀ ਸ਼ੁੱਧ ਅਤੇ ਸਪੱਸ਼ਟ ਜਾਣਕਾਰੀ ਅਤੇ ਕਵਿਤਾ ਦੀ ਦਾਤ ਕਵੀਸ਼ਰ ਜੀ ਇਉਂ ਮੰਗਦੇ ਹਨ:-

"ਅਨੁਭਵ ਦੀ ਤਾਕੀ ਖੋਹਲ ਦਿਓ
ਮੇਰੀ ਰੌਸ਼ਨੀ ਵਿਚ ਦਿਮਾਗ ਹੋਵੇ।
ਪੂਰੀ ਇਤਿਹਾਸ ਦੀ ਖੋਜ ਕਰਾਂ
ਬੁੱਧੀ ਦਾ ਤੇਜ਼ ਚਿਰਾਗ਼ ਹੋਵੇ।
ਫੁਰਨੇ ਦੀ ਤੇਜ਼ ਕਟਾਰੀ ਲੈ
ਵਿਘਨਾਂ ਨੂੰ ਮਾਰ ਮੁਕਾ ਦੇਵਾਂ।
ਸ਼ੁਭ ਗੁਣਾਂ ਦੇ ਪੌਦੇ ਲਾ ਲਾ ਕੇ
ਕਵਿਤਾ ਦਾ ਬਾਗ਼ ਸਜਾ ਦੇਵਾਂ।
... ... ...
ਫੁੱਲ ਫੁੱਲ ਤੇ ਭਵਰੇ ਕੋਇਲਾਂ ਜਿਉਂ
ਬਣ ਹੰਸ ਸਰੋਤੇ ਬਹਿ ਜਾਵਣ
'ਜੀਵਨ' ਦੇ ਕਾਵਿ ਬਗੀਚੇ 'ਚੋਂ
ਖ਼ੁਸ਼ਬੋ ਮਨ ਮੰਨੀ ਲੈ ਜਾਵਣ।"

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜਦੋਂ ਅਨੰਦਪੁਰ ਦੀਆਂ ਪਹਾੜੀਆਂ ਵਿਚ ਰਣਜੀਤ ਨਗਾਰਾ ਗੂੰਜਣ ਲੱਗਾ ਅਤੇ ਸਿੰਘ ਪਹਾੜੀ ਰਾਜਿਆਂ ਦੀਆਂ ਫੌਜਾਂ ਨਾਲ ਮਾਰਾ ਬਕਾਰਾ ਕਰਨ ਲੱਗੇ ਤਾਂ ਮੁਗ਼ਲ ਸੱਤਾ ਦੇ ਪਿਛਲੱਗ ਬਣੇ ਪਹਾੜੀ ਰਾਜਿਆਂ ਨੂੰ ਆਪਣੀ ਪ੍ਰਭੂ ਸੱਤਾ ਗੁਰੂ ਜੀ ਦੇ ਘੋੜਿਆਂ ਦੇ ਖੁਰਾਂ ਹੇਠ ਰੁਲਦੀ ਨਜ਼ਰ ਆਈ। ਨਾਲ ਹੀ ਜਨ ਸਾਧਾਰਨ ਵਿਚ ਕੌਮੀ ਸ੍ਵੈਮਾਨ ਦੀ ਚਿਣਗ ਲਗਾ ਕੇ, ਹਿੰਦੂ ਵਰਣ ਆਸ਼ਰਮ ਦੇ ਜਾਤਪਾਤੀ ਵਿਧਾਨ 'ਤੇ ਵੀ ਹੱਲਾ ਬੋਲਿਆ ਜਾ ਰਿਹਾ ਸੀ। ਕਥਿਤ ਨੀਵੀਆਂ ਜਾਤਾਂ ਦੇ ਲੋਕਾਂ ਨੇ ਉਹ ਮੁਆਜਜ਼ੇ ਵਿਖਾਉਣੇ ਸਨ ਕਿ ਰਾਜਪੂਤਾਂ ਦਾ ਜਾਤੀ ਅਭਿਮਾਨ ਢਹਿ ਢੇਰੀ ਹੋ ਜਾਣਾ ਸੀ। ਇਨ੍ਹਾਂ ਇਤਿਹਾਸਕ ਕਾਰਨਾਂ ਦੀ ਪੜਚੋਲ ਕਰਦਾ ਹੋਇਆ "ਜੰਗ ਭੰਗਾਣੀ ਦੇ ਪ੍ਰਸੰਗ" ਵਿਚ ਰਾਜਾ ਭੀਮ ਚੰਦ ਕਹਿਲੂਰੀਆ ਗੁਰੂ ਜੀ ਨੂੰ ਆਪਣੀ ਰਿਆਸਤ ਤੁਰੰਤ ਛੱਡ ਦੇਣ ਦਾ ਅਲਟੀਮੇਟਮ ਦਿੰਦਾ ਹੈ। ਕਿਉਂਕਿ ਅਨੰਦਪੁਰ ਕੋਟ ਕਹਿਲੂਰ ਦੀ ਰਿਆਸਤ ਵਿਚ ਸੀ। ਇਨ੍ਹਾਂ ਸਤਰਾਂ ਵਿਚ ਠੇਠ ਪੰਜਾਬੀ ਮੁਹਾਵਰਾ ਵਰਤਿਆ ਹੈ:-

"ਇਕ ਸੱਥ ਵਿਚ ਰਹਿਣ ਨਾ ਦੋ ਢੱਟੇ,
ਜੰਗਲ ਇਕ ਵਿਚ ਸ਼ੇਰ ਦੋ ਗੱਜਦੇ ਨਹੀਂ।
ਇਕ ਦੇਸ਼ ਵਿਚ ਰਹਿਣ ਨਾ ਦੋ ਰਾਜੇ,
ਰਾਜ ਇਕ ਨਗਾਰੇ ਦੋ ਵੱਜਦੇ ਨਹੀਂ।
ਖਹਿ ਕੇ ਵਾਂਸ ਦੇ ਵਾਂਗ ਨਾ ਅੱਗ ਲਾਵੀਂ
ਚੰਦਨ ਬਿਰਖ ਵਾਂਗੂੰ ਮਹਿਕਦਾਰ ਹੋ ਜਾ।
ਮੇਰੇ ਹੁਕਮ ਦੀ ਨਹੀਂ ਤਾਮੀਲ ਕਰਨੀ

ਮੇਰੀ ਰਾਜਧਾਨੀ ਵਿਚੋਂ ਬਾਹਰ ਹੋ ਜਾ।
... ... ...
ਮਹਿਰੇ ਜੱਟ ਤੇ ਨਾਈ ਤਰਖਾਣ ਛੀਂਬੇ,
ਇਨ੍ਹਾਂ ਸਾਥ ਕੀ ਤੇਰਾ ਨਿਭਾਵਣਾ ਏ।
ਰਾਜਪੂਤਾਂ ਦੇ ਧਨੁਸ਼ ਦੀ ਧਾਰ ਅੱਗੇ,
ਸੁੱਕੇ ਪੱਤਿਆਂ ਵਾਂਗ ਉੱਡ ਜਾਵਣਾ ਏ।
ਮਾਣ ਕਰੀਂ ਨਾ ਇਨ੍ਹਾਂ ਦੀ ਸ਼ਹਿ ਉੱਤੇ
ਵੇਲਾ ਸਾਂਭ ਕੇ ਤੇ ਪੱਬਾਂ ਭਾਰ ਹੋ ਜਾ।
ਮੇਰੇ ਹੁਕਮ ਦੀ ਨਹੀਂ ਤਾਮੀਲ ਕਰਨੀ
ਮੇਰੀ ਰਾਜਧਾਨੀ ਵਿਚੋਂ ਬਾਹਰ ਹੋ ਜਾ।"

ਵੈਸੇ ਤਾਂ ਕੋਈ ਵੀ ਕਵੀਸ਼ਰ ਜਦੋਂ ਵੀ ਸਿੱਖ ਇਤਿਹਾਸ ਦਾ ਵਰਣਨ ਕਰਦਾ ਹੈ ਤਾਂ ਹੱਥ ਕਿਸੇ ਨਾ ਕਿਸੇ ਖ਼ੂਨੀ ਪੱਤਰੇ 'ਤੇ ਹੀ ਜਾ ਪੈਂਦਾ ਹੈ; ਪ੍ਰੰਤੂ ਇਸ ਇਤਿਹਾਸ ਦਾ ਇਕ ਨਿਵੇਕਲਾ ਸਾਕਾ ਹੈ ਮਾਛੀਵਾੜੇ ਦਾ ਪ੍ਰਸੰਗ। ਪਰਿਵਾਰ ਅਤੇ ਸਿੰਘਾਂ ਪਿਆਰਿਆਂ ਤੋਂ ਵਿਛੜਨ ਤੋਂ ਬਾਅਦ ਜਿਸ ਚੜ੍ਹਦੀ ਕਲਾ ਵਿਚ ਗੁਰੂ ਜੀ ਆਪਣੇ ਮਿੱਤਰ ਪਿਆਰੇ ਨੂੰ ਸੰਬੋਧਿਤ ਹੁੰਦੇ ਹਨ, ਮਨੁੱਖੀ ਜੁਰਅਤ ਦੇ ਇਤਿਹਾਸ ਵਿਚ, ਇਸ ਤਰ੍ਹਾਂ ਦੀਆਂ ਮਿਸਾਲਾਂ ਬਹੁਤ ਘੱਟ ਹਨ। ਸਾਕਾ ਮਾਛੀਵਾੜੇ ਦਾ ਹੋਵੇ, ਕਲਮ ਕਵੀਸ਼ਰ ਜਿਊਣ ਸਿੰਘ ਦੀ ਹੋਵੇ ਅਤੇ ਬੋਲ ਸਵਿੰਦਰ ਸਿੰਘ ਅਤੇ ਹਰਵੇਲ ਸਿੰਘ ਦੇ ਹੋਣ ਸਮਾਂ ਫਿਰ ਕਿਵੇਂ ਨਾ ਖਲੋ ਜਾਵੇ: -

"ਕੋਈ ਹੱਥ ਲੇਫ 'ਚੋਂ ਕੱਢਦਾ ਨਹੀਂ
ਕਹਿਰਾਂ ਦਾ ਕੱਕਰ ਪੈਂਦਾ ਏ।
ਥਰ ਹੋਇਆ ਪਾਣੀ ਨਦੀਆਂ ਦਾ
ਅੱਗੇ ਨੂੰ ਮੂਲ ਨਾ ਵਹਿੰਦਾ ਏ।
ਹਰ ਇਕ ਨੂੰ ਸੀਤ ਸਤਾਇਆ ਏ
ਅੰਬਰ ਦੇ ਹੰਝੂ ਚੋਂਦੇ ਨੇ।
ਇਕ ਮਾਣਸ ਕੀ ਹੈ ਬਾਤ ਕਹਾਂ
ਹੋ ਬਿਰਛ ਨਿਮਾਣੇ ਰੋਂਦੇ ਨੇ।
... ... ...
ਕਰਨਾ ਸੀ ਵਾਂਗ ਫ਼ਕੀਰਾਂ ਦੇ
ਇਸ ਨੂੰ ਜੇ ਯਾਰ ਜ਼ਮਾਨੇ ਨੇ।
ਕਉਡੀ ਤੋਂ ਖੋਟੇ ਹੀਰੇ ਨੇ,
ਫਿਰ ਕੰਮ ਨਹੀਂ ਕਿਸੇ ਖ਼ਜ਼ਾਨੇ ਨੇ।
ਜੇ ਇਸ ਵਿਯੋਗੀ ਹੋਣਾ ਸੀ,
ਕੀ ਲੋੜ ਸੀ ਫੇਰ ਸੰਜੋਗਾਂ ਦੀ।
ਕਿਉਂ ਲਿਖੇ ਸੰਜੋਗ ਵਿਧਾਤਾ ਨੇ,
ਵਹਿ ਜਾਂਦੀ ਕਲਮ ਵਿਜੋਗਾਂ ਦੀ।
ਤਨ ਤੇ ਇਸ ਲੀਰਾਂ ਪਾ ਕੇ ਜੇ,
ਫਿਰਨਾ ਸੀ ਹੋ ਅਲਬੇਲਾ ਏ।
... ... ...
"ਤਖ਼ਤ ਤਾਜ ਤੇ ਬਾਜ ਕਿੱਥੇ,
ਕਿਥੇ ਪ੍ਰਸਾਦੀ ਹਾਥੀ ਏ?
'ਅਜੀਤ' ਕਿੱਥੇ 'ਜੁਝਾਰ' ਕਿੱਥੇ,
ਕਿੱਥੇ ਉਹ ਸੰਗੀ ਸਾਥੀ ਏ?
ਮਾਤਾ ਤੇ ਛੋਟੇ ਬਾਲਾਂ ਦਾ
ਹੁਣ ਹੋਣਾ ਫੇਰ ਨਾ ਮੇਲਾ ਏ।
ਲਾਹ ਭਾਰ ਸੀਸ ਤੋਂ ਤੁਰ ਆਇਆ
ਇਹ ਰਾਹੀ ਇਕ ਇਕੇਲਾ ਏ।"
... ... ...
"ਜੀਵਨ" ਜੀ ਦਾਤਾ ਜੀਵਨ ਦਾ,
ਜੀਵਨ ਦਾ ਰਾਹ ਨਿਵੇਲਾ ਏ।
ਪਾ ਪੂਰਨੇ ਪੂਰਨ ਪੁਰਖ ਰਿਹਾ,
ਇਹ ਰਾਹੀ ਇਕ ਇਕੇਲਾ ਏ।"

ਨਾਮਧਾਰੀ ਸਿੰਘਾਂ ਨੇ ਜਨਵਰੀ ੧੮੭੨ ਈ. ਵਿਚ ਮਲੇਰਕੋਟਲੇ ਦੇ ਰੱਕੜ ਵਿਚ ਫਿਰ ਪੁਰਾਤਨ ਸਿੱਖ ਸੂਰਬੀਰਾਂ ਦੇ ਇਤਿਹਾਸ ਦਾ, ਨਵੀਨੀਕਰਨ ਹੀ ਤਾਂ ਕੀਤਾ ਸੀ। ਕਵੀਸ਼ਰ ਜੀ ਦੇ ਜਨਮ ਪਿੰਡ ਦੇ ਆਲੇ ਦੁਆਲੇ ਪੂਹਲਾ, ਡੱਲਵਾਂ, ਪੋਹੂ ਵਿੰਡ ਆਦਿ ਪਿੰਡ ਵੱਸਦੇ ਹਨ ਜੋ ਅਠਾਰਵੀਂ ਸਦੀ ਦੇ ਸ਼ਹੀਦ ਸਿੰਘਾਂ ਦੀਆਂ ਚਰਨ ਧੂੜਾਂ ਨਾਲ ਵਰੋਸਾਏ ਸਨ। ਅਜਿਹੇ ਆਲੇ ਦੁਆਲੇ ਵਿਚ ਪਰਵਾਨ ਚੜ੍ਹਿਆ ਬਾਲਕ ਸ਼ਹੀਦੀਆਂ ਦੇ ਚਾਉ ਤੇ ਉਮਾਹ ਨਾਲ ਨਦਰੀ ਨਦਰਿ ਨਿਹਾਲ ਕਿਵੇਂ ਨਾ ਹੋਇਆ ਹੋਏਗਾ। ਇਸੇ ਲਈ ਸ਼ਹੀਦਾਂ ਦੇ ਪ੍ਰਸੰਗਾਂ ਦਾ ਵਰਣਨ ਕਰਨ ਲੱਗਿਆਂ ਉਨ੍ਹਾਂ ਦੇ ਚਿਹਰਿਆਂ 'ਤੇ ਲਾਲੀਆਂ ਚਮਕ ਜਾਂਦੀਆਂ ਸਨ ਅਤੇ ਬੀਰ ਰਸ ਕਵਿਤਾ ਦਾ ਪ੍ਰਮੁੱਖ ਰਸ ਬਣ ਜਾਂਦਾ ਸੀ। ਮਲੇਰ ਕੋਟਲੇ ਵਿਚ ਰੜ੍ਹ ਪਿੰਡ ਦੇ ਬਾਲ ਬਿਸ਼ਨ

ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਬੇਮੁੱਖ ਹੋ ਕੇ, ਜੁਆਨੀ ਮਾਨਣ ਦੇ ਮੌਕੇ, ਲੁਧਿਆਣੇ ਦੇ ਡੀ.ਸੀ. ਕਾਵਨ ਨੇ ਆਪਣੀ ਮੇਮ ਦੀ ਸਿਫ਼ਾਰਿਸ਼ ਤੇ ਦੇਣੇ ਚਾਹੇ। ਪ੍ਰੰਤੂ ਬਿਸ਼ਨ ਸਿੰਘ ਦੀ ਮਾਰਫ਼ਤ ਕਵੀਸ਼ਰ ਜੀ ਜੋ ਜੁਆਬ ਦਿੰਦੇ ਹਨ ਉਹ ਉਸ ਦੇ ਚਟਾਨੀ ਇਰਾਦੇ ਅਤੇ ਹਿਮਾਲੀਆ ਪਰਬਤ ਜਿਡੀ ਦ੍ਰਿੜ੍ਹਤਾ ਨੂੰ ਪ੍ਰਗਟਾਉਂਦਾ ਹੈ:

"ਠਰੇ ਸੂਰਜ ਤੇ ਰੇਤ 'ਚੋਂ ਤੇਲ ਨਿਕਲੇ,
ਸਾਗਰ ਕੁੱਜੇ ਦੇ ਵਿਚ ਸਮਾ ਜਾਵੇ।
ਦਿਨੇ ਚੜ੍ਹਨ ਤਾਰੇ ਰਾਤੀਂ ਧੁੱਪ ਨਿਕਲੇ,
ਵਹਿਣ ਨਦੀਆਂ ਦਾ ਮੂੰਹ ਭੰਵਾ ਜਾਵੇ।
ਜਤੀ ਜਤ ਛੱਡੇ ਸਤੀ ਸਤ ਛੱਡੇ,
ਤਮੋ ਗੁਣ ਅੰਦਰ ਵਿਸ਼ਣੂ ਆ ਸਕਦਾ।
'ਜੀਵਨ' ਹੋਣ ਅਨਹੋਣੀਆਂ ਸਭ ਗੱਲਾਂ,
ਬਿਸ਼ਨ ਸਿੰਘ ਨਹੀਂ ਧਰਮ ਵਟਾ ਸਕਦਾ।"

ਗਿਆਨੀ ਸੋਹਣ ਸਿੰਘ 'ਸੀਤਲ', ਜੋ ਪ੍ਰਸਿੱਧ ਢਾਡੀ, ਇਤਿਹਾਸਕਾਰ ਅਤੇ ਪੰਜਾਬੀ ਸਾਹਿਤ ਜਗਤ ਦੇ ਨਾਮਵਰ ਹਸਤਾਖ਼ਰ ਸਨ, ਉਨ੍ਹਾਂ ਨੇ ਜਦੋਂ ਜੀਊਣ ਸਿੰਘ ਹੋਰਾਂ ਤੋਂ 'ਜਿੰਦਾਂ ਮਹਾਰਾਣੀ' ਦਾ ਪ੍ਰਸੰਗ ਸੁਣਿਆ ਤਾਂ ਟਿੱਪਣੀ ਕੀਤੀ ਕਿ ਜਿਸ ਤਰ੍ਹਾਂ ਵਾਰਿਸ ਦੀ ਹੀਰ, ਹਾਸ਼ਮ ਦੀ ਸੱਸੀ, ਕਾਦਰ ਯਾਰ ਦਾ ਪੂਰਨ ਭਗਤ ਪ੍ਰਸਿੱਧ ਹੈ ਇਵੇਂ ਹੀ ਮਾਈ ਜਿੰਦਾਂ ਦੇ ਪ੍ਰਸੰਗ ਭਾਵੇਂ ਉਨ੍ਹਾਂ (ਸੀਤਲ ਜੀ) ਸਮੇਤ ਕਈਆਂ ਨੇ ਲਿਖੇ ਹਨ ਪਰ 'ਜਿੰਦਾਂ ਜੀਊਣ ਸਿੰਘ ਕਵੀਸ਼ਰ' ਵਾਲੀ ਹੀ ਮਕਬੂਲ ਹੋਵੇਗੀ। ਜਿੰਦਾਂ ਦਾ ਦੁਖਾਂਤ ਸਮੁੱਚੀ ਪੰਜਾਬੀ ਕੌਮ ਦਾ ਦੁਖਾਂਤ ਬਣ ਗਿਆ ਸੀ ਅਤੇ ਇਸ ਦਾ ਮਾਰਮਿਕ ਚਿਤਰਣ ਜਿਵੇਂ ਕਵੀਸ਼ਰ ਜੀ ਨੇ ਕੀਤਾ ਹੈ ਉਸ ਨਾਲ ਇਹਦਾ ਸੋਗੀ ਰੰਗ ਹੋਰ ਵੀ ਗੂੜ੍ਹਾ ਹੋ ਗਿਆ ਹੈ। ਪੰਜ ਦਰਿਆਵਾਂ ਦੀ ਰਾਣੀ ਨੂੰ ਫ਼ਕੀਰਨੀ ਬਣ ਕੇ ਮੰਗਣਾ ਵੀ ਪਿਆ, ਦੇਸ ਬਦਰ ਹੋਣਾ ਅਤੇ ਪੁੱਤਰ ਦੇ ਵਿਛੋੜੇ ਦਾ ਸੱਲ ਵੀ ਜਰਨਾ ਪਿਆ। ਜਦੋਂ ਮਹਾਰਾਣੀ ਨੂੰ ਅੰਗਰੇਜ਼ ਅਧਿਕਾਰੀ ਲਾਹੌਰ ਤੋਂ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਨਜ਼ਰਬੰਦ ਕਰਨ ਲਈ ਲਿਜਾ ਰਹੇ ਹਨ ਤਾਂ ਉਸ ਦੀ ਭਾਵੀ ਹੋਣੀ ਨੂੰ ਆਪ ਨੇ ਇਸ ਤਰ੍ਹਾਂ ਬਿਆਨਿਆ ਹੈ:

"ਜਾਂਦੀ ਜਿੰਦਾਂ ਨੂੰ ਆਈ ਆਵਾਜ਼ ਅਰਸ਼ੋਂ,
ਜਿੰਦਾਂ! ਪਰਤ ਲਹੌਰ ਵਿਚ ਆਵਣਾ ਨਹੀਂ।
ਜਿਹੜੇ ਕਿਲ੍ਹੇ ਦੀ ਬਣੀ ਸੈਂ ਮਹਾਰਾਣੀ,
ਓਸ ਕਿਲ੍ਹੇ ਵਿਚ ਪੈਰ ਆ ਪਾਵਣਾ ਨਹੀਂ।
ਜਾਂਦੀ ਵਾਰ ਦਲੀਪ ਨੂੰ ਪਿਆਰ ਦੇ ਲੈ,
ਮੱਥਾ ਚੁੰਮ ਕੇ ਫੇਰ ਖਿਡਾਵਣਾ ਨਹੀਂ।
ਹੁਣ ਰੋਂਦੇ ਦੇ, ਅੱਥਰੂ ਪੂੰਝ ਲੈ ਨੀ,
ਲੋਰੀ ਦੇ ਕੇ ਫੇਰ ਪਰਚਾਵਣਾ ਨਹੀਂ।"

ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੂਬਿਆਂ ਸਮੇਤ ਇਲਾਹਾਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਸਨ ਤਾਂ ਇਕ ਦਿਨ ਚਰਚਾ ਚਲ ਪਈ, ਨਾਮ ਵੱਡਾ ਹੈ ਜਾਂ ਬਾਣੀ ਵੱਡੀ ਹੈ। ਪੂਰਨਾ ਸਿਦਕ ਤੇ ਆ ਕੇ ਪਿਆ ਸੀ। ਇਥੋਂ ਹੀ ਸਤਿਗੁਰੂ ਜੀ ਤੇ ਉਨ੍ਹਾਂ ਦੇ ਸੂਬਿਆਂ ਨੂੰ ਵੱਖ-ਵੱਖ ਪਾਸੇ ਤੋਰ ਦਿੱਤਾ ਜਾਂਦਾ ਹੈ। ਸੂਬਿਆਂ ਲਈ ਦੇਸ ਦੇ ਵਿਛੋੜੇ ਤੋਂ ਵੀ ਵੱਡਾ ਹੋ ਕੇ ਆ ਗਿਆ ਸੀ, ਸਤਿਗੁਰੂ ਦਾ ਵਿਛੋੜਾ। ਉਸ ਪ੍ਰਸੰਗ ਦਾ ਅਤੇ ਪਿਉ ਪੁੱਤਰਾਂ ਵਾਲੇ ਵਿਛੋੜੇ ਦੇ ਦੁੱਖ ਦਾ ਬਿਆਨ ਸਮਰੱਥ ਕਵੀਸ਼ਰ ਦੀ ਕਲਮ ਨੇ ਇਉਂ ਕੀਤਾ ਹੈ:

"ਜੀਵਨ ਸਿੰਘਾ ਜੋ ਮਨ ਰਹਿੰਦਾ
ਸਿਦਕ ਭਰੋਸਿਉਂ ਖਾਲੀ।
ਉਸ ਦੀ ਸਾਰੀ ਬਿਰਥਾ ਜਾਂਦੀ
ਜਿਤਨੀ ਘਾਲ ਹੈ ਘਾਲੀ।
ਮੌਤ ਚੰਗੀ ਇਸ ਜ਼ਿੰਦਗੀ ਤੋਂ
ਜਿੰਦ ਕੱਢ ਲੈ ਨਾਲ ਇਸ਼ਾਰੇ ਦੇ
ਧਿਰਗ ਜੀਵਨ ਸੰਸਾਰ ਦੇ ਅੰਦਰ,
ਜਿਊਣਾ ਬਾਝ ਪਿਆਰੇ ਦੇ।"

ਸ਼ਹੀਦ ਭਗਤ ਸਿੰਘ ਦਾ ਪ੍ਰਸੰਗ ਦੋਹਾਂ ਪੰਜਾਬੀਆਂ ਅਤੇ ਹਿੰਦੁਸਤਾਨੀਆਂ ਦੀ ਕੌਮੀ ਅਣਖ ਦੀ ਵੀਰ ਗਾਥਾ ਬਣ ਚੁੱਕਾ ਹੈ। ਬਸਤੀਵਾਦੀ ਹਾਕਮਾਂ ਵਿਰੁੱਧ ਜੂਝਣ ਵਾਲੇ ਨਰੋਈ ਤੇ ਅੱਗੇ ਵਧੂ ਸੋਚ ਵਾਲੇ ਨੌਜੁਆਨਾਂ ਦਾ ਪ੍ਰਤੀਕ ਬਣ ਚੁੱਕਾ ਸੀ ਸਾਡਾ ਭਗਤ ਸਿੰਘ। ਭਾਵੇਂ ਉਹ ਸਿੱਧਾ ਪ੍ਰਭਾਵਤ ਕਰਤਾਰ ਸਿੰਘ ਸਰਾਭੇ ਦੀ ਸ਼ਹਾਦਤ ਤੋਂ ਹੋਇਆ ਐਪਰ ਸਤਿਗੁਰੂ ਰਾਮ ਸਿੰਘ ਜੀ, ਉਨ੍ਹਾਂ ਦੇ ਸੂਬਿਆਂ ਅਤੇ ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਵੀ ਉਹ ਆਦਰ ਸਹਿਤ ਆਪਣੀਆਂ ਲਿਖਤਾਂ ਵਿਚ ਕਰਦਾ ਸੀ। ਬਾਬੂ ਰਜਬ ਅਲੀ ਜਿਹੇ ਪ੍ਰਸਿੱਧ ਕਵੀਸ਼ਰਾਂ ਤੋਂ ਇਲਾਵਾ ਅਣਗਿਣਤ ਹੋਰ ਕਵੀਸ਼ਰਾਂ ਨੇ ਭਗਤ ਸਿੰਘ ਲਿਖਿਆ ਤੇ ਗਾਇਆ ਹੈ। ਪਰ ਜਿਨ੍ਹਾਂ ਨੇ ਸਾਡੇ ਕਵੀਸ਼ਰ ਜੀ ਤੋਂ ਵੀ ਭਗਤ ਸਿੰਘ ਦਾ ਸਾਕਾ ਸੁਣਿਆ ਹੈ, ਉਹ ਉਨ੍ਹਾਂ ਦੇ ਚੇਤਿਆਂ ਵਿਚ ਸਦਾ ਮਘਦਾ ਰਹੇਗਾ। ਉਨ੍ਹਾਂ ਦਾ ਵਰਣਨ ਬੜਾ ਸਜੀਵ ਹੁੰਦਾ ਸੀ। ਘਟਨਾ ਦੀਆਂ ਬਰੀਕੀਆਂ ਵਿਚ ਉਤਰ ਕੇ ਹਰ ਨੁਕਤੇ ਨੂੰ ਪੂਰਾ ਸਾਫ਼ ਕੀਤਾ ਹੁੰਦਾ ਸੀ। ਕਿਉਂਕਿ ਕਵੀਸ਼ਰ ਦਾ ਸਬੰਧ ਆਪਣੇ ਸਰੋਤਿਆਂ

ਨਾਲ ਸਿੱਧਾ ਹੁੰਦਾ ਹੈ। ਕਿੱਸੇ ਵਿਚ ਬੇਮਤਲਬ ਦੀ ਗੱਲ, ਲਮਕਾਉਣ ਲਈ ਪਾਈ ਜਾ ਸਕਦੀ ਹੈ ਪਰ ਕਵੀਸ਼ਰੀ ਨੀਰਸ ਬਿਆਨ ਅਤੇ ਅਕੇਵਾਂ ਬਰਦਾਸ਼ਤ ਨਹੀਂ ਕਰ ਸਕਦੀ। ਸਕਾਟ ਦੇ ਬਹਾਨੇ ਸਾਂਡਰਸ ਦਾ ਬੱਧ ਇਸ ਤਰ੍ਹਾਂ ਬਿਆਨਿਆ ਗਿਆ ਹੈ ਜਿਵੇਂ ਕਵੀ ਜੀ ਮੌਕੇ 'ਤੇ ਹੀ ਹਾਜ਼ਰ ਹੋਣ:-

"ਗੋਲੀ ਰਾਜਗੁਰੂ ਨੇ ਛੱਡੀ,
ਛਾਤੀ ਦੇ ਵਿਚ ਦੀ ਕੱਢੀ,
ਪਿਆ ਸੜਕ ਉੱਤੇ ਮੂੰਹ ਅੱਡੀ
ਚੱਲੇ ਜਿਉਂ ਖ਼ੂਨ ਫੁਹਾਰੇ ਆ।
ਭਾਰਤ ਦੇ ਤੁਰੇ ਦੁਲਾਰੇ ਆ।
ਭਗਤ ਸਿੰਘ ਜੀ ਹੋ ਕੇ ਨੇੜੇ,
ਕਰ ਫਾਇਰ ਨਬੇੜੇ ਝੇੜੇ
ਝੱਟ ਕਾਲ ਚੜ੍ਹਾਇਆ ਬੇੜੇ
ਠੰਢੀ ਕਰ ਦਿਲ ਦੀ ਲਾਟ ਦਿਓ,
ਜਿੰਦਾ ਨਾ ਜਾਣ ਸਕਾਟ ਦਿਓ।"

ਉਨ੍ਹਾਂ ਦੇ ਕਾਵਿ ਦੀ ਸੁਰ ਉਪਦੇਸ਼ਾਤਮਿਕ ਵੀ ਹੈ। ਇਸ ਲਈ ਉਹ ਮਨੁੱਖ ਨੂੰ ਸੰਸਾਰ ਯਾਤਰਾ ਸਾਰਥਕ ਬਨਾਉਣ ਲਈ ਪਰਉਪਕਾਰ ਵਿਚ ਰੁੱਝੇ ਰਹਿਣ ਲਈ ਆਖਦੇ ਹਨ:-

"ਬੰਦੇ ਨੇਕੀਆਂ ਦਾ ਵਣਜ ਕਮਾਵੀਂ
ਜੱਗ ਤੇ ਨਿਸ਼ਾਨ ਰਹਿਣਗੇ।
ਜਿੰਦ ਪਰਉਪਕਾਰ ਹਿੱਤ ਲਾਵੀਂ,
ਜੱਗ ਤੇ ਨਿਸ਼ਾਨ ਰਹਿਣਗੇ।"

ਕਵੀ ਲਈ ਆਦਰਸ਼ ਮਨੁੱਖ ਦਾ ਸੰਕਲਪ, ਸੁਅਸਥ ਸਰੀਰ ਵਿਚ ਕਵੀ ਮਨ ਦਾ ਨਿਵਾਸ, ਵਿਸ਼ਿਆਂ ਤੋਂ ਮੁਕਤ, ਸਾਫ਼ ਹਿਰਦਾ, ਨਿਮਾਣਿਆਂ ਨੂੰ ਮਾਣ ਦੇਣ ਵਾਲਾ, ਵਿਹਾਰ ਵਿਚ ਨਿਪੁੰਨ, ਸੁਆਲੀ ਦੀ ਲੋੜ ਪੂਰੀ ਕਰਨ ਵਾਲਾ ਪੁਰਖ ਹੈ:

"ਰੋਗ ਸੋਗ ਰਹਿਤ ਹੈ, ਸਰੀਰ ਜਿਸ ਆਦਮੀ ਦਾ
ਕਰਦੀ ਰਚਿਤ ਕਾਵਿ: ਜਿਸ ਦੀ ਜ਼ੁਬਾਨ ਹੈ।
ਹਿਰਦਾ ਸਵੱਛ ਕੀਤਾ, ਆਤਮਾ ਪ੍ਰਤੱਛ ਕੀਤਾ
ਵਿਸ਼ਿਆਂ ਨੂੰ ਭੱਛ ਕੀਤਾ, ਸਾਥੀ ਭਗਵਾਨ ਹੈ।
ਦਰ ਤੇ ਸਵਾਲੀ, ਆਇਆ ਮੋੜਦਾ ਨਹੀਂ ਖ਼ਾਲੀ,
ਕਿਤੇ ਅੱਡਦਾ ਨਹੀਂ ਤਾਲੀ, ਹੱਥੀਂ ਕਰਦਾ ਜੋ ਦਾਨ ਹੈ।
ਓਸ ਦੇ ਚਰਨ ਸਦਾ ਪੂਜੀਏ ਜਿਊਣ ਸਿੰਘਾ!
ਸੋਈ ਇਨਸਾਨ ਮਾਨੋਂ ਦੇਵਤੇ ਸਮਾਨ ਹੈ।"
... ... ...
"ਮਿੱਤਰ ਨੂੰ ਆਸ ਅਤੇ, ਸ਼ੱਤਰੂ ਨੂੰ ਭੈ ਜੀਹਦਾ,
ਮਾਣ ਹੈ ਨਿਮਾਣਿਆਂ ਨੂੰ, ਜਿਸ ਦੇ ਪਿਆਰ ਵਿਚ।
ਦੁੱਧ ਪੁੱਤ ਰੁੱਤ ਮੇਵਾ, ਚਾਕਰ ਕਰਨ ਸੇਵਾ,
ਚਲਦਾ ਵਿਹਾਰ ਰਹੇ, ਜਿਸ ਦਾ ਬਾਜ਼ਾਰ ਵਿਚ।
ਲਾਭ ਹੈ ਵਪਾਰਾਂ ਵਿਚ, ਕੀਰਤੀ ਹੈ ਯਾਰਾਂ ਵਿਚ
ਸ਼ੀਲ ਗੁਣ ਰੂਪ ਜਾਣੋ ਜਿਸ ਦੀ ਹੈ ਨਾਰ ਵਿਚ।
ਜਿਸ ਨੂੰ ਇਹ ਵਸਤਾਂ ਪ੍ਰਾਪਤ ਜਿਊਣ ਸਿੰਘਾ!
ਭੋਗਦਾ ਸੁਰਗ ਬੰਦਾ ਸਦਾ ਸੰਸਾਰ ਵਿਚ।"

ਇਕ ਗੱਲ ਤਾਲੂ ਤੱਤਾ ਕਰਵਾ ਦਿੰਦੀ ਹੈ ਅਤੇ ਇਕ ਗੱਲ ਬੰਦੇ ਨੂੰ ਅਸਮਾਨ 'ਤੇ ਪਹੁੰਚਾ ਦਿੰਦੀ ਹੈ। ਸਿਆਣਿਆਂ ਤੇ ਮੂਰਖਾਂ ਦੀ ਗੱਲ ਦੇ ਇਸ ਅੰਤਰ ਨੂੰ ਇਉਂ ਬਿਆਨ ਕਰਦੇ ਹਨ:-

"ਦਾਨਿਆਂ ਦੀ ਗੱਲ ਇਕ ਇਕ ਲੱਖ ਦੀ,
ਮੂਰਖ ਦੀ ਗੱਲ ਲੱਖ ਵੀ ਨਹੀਂ ਕੱਖ ਦੀ।
ਗੱਲ ਦਾ ਨਿਰਖ ਪਾਉਂਦੇ ਵਿਦਵਾਨ ਆ।
ਗੱਲ ਗੱਲ ਵਿਚ ਫ਼ਰਕ ਮਹਾਨ ਆ।"

ਕੌਮੀ ਮੁਕਤੀ ਅੰਦੋਲਨ ਦੌਰਾਨ ਇਸ ਨੂੰ ਕਮਜ਼ੋਰ ਕਰਨ ਲਈ ਵਿਦੇਸ਼ੀ ਹਾਕਮ ਸਾਡੇ ਲੋਕਾਂ ਦੀ ਏਕਤਾ ਛਿੰਨ ਭਿੰਨ ਕਰਨ ਲਈ ਆਪਣਾ ਚਿਰ ਪਰਖਿਆ ਫ਼ਿਰਕਾਪ੍ਰਸਤੀ ਦਾ ਹਥਿਆਰ ਵਰਤਿਆ ਕਰਦੇ ਸਨ। ਹੁਣ ਵੀ ਦੇਸ਼ ਦੇ ਵਿਕਾਸ ਨੂੰ ਪੁੱਠਾ ਗੇੜਾ ਦੇਣ ਵਾਲੀਆਂ ਤਾਕਤਾਂ ਫ਼ਿਰਕੂ ਸੋਚ ਤੇ ਟੇਕ ਰੱਖਦੀਆਂ ਹਨ। ਕਵੀ ਜਿਊਣ ਸਿੰਘ ਹੋਰਾਂ ਨੂੰ ਪ੍ਰਸਿੱਧ ਨਾਮਧਾਰੀ ਫ਼ਲਾਸਫ਼ਰ ਤੇ ਪ੍ਰਚਾਰਕ ਬਾਬਾ ਫ਼ਤਿਹ ਸਿੰਘ ਮਾਂਗਾ ਦੀ ਸੰਗਤ ਵਿਚੋਂ ਜੋ ਵਿਸ਼ਾਲ ਦ੍ਰਿਸ਼ਟੀ ਪ੍ਰਾਪਤ ਹੋਈ ਉਸ ਦਾ ਵਰਣਨ ਇਉਂ ਕਰਦੇ ਹਨ:-

"ਇਕ ਰਾਮ ਰਹੀਮ ਦਾ ਰੂਪ ਦਿਸੇ,
ਦੁਬਿਧਾ ਦੇ ਡੇਲੇ ਫੁੱਟ ਜਾਵਣ।
ਅਤੇ ਵੇਦ ਪੁਰਾਨ ਅੰਜੀਲਾਂ ਦੇ,
ਸਦੀਆਂ ਦੇ ਝਗੜੇ ਛੁੱਟ ਜਾਵਣ।
ਜਿੱਥੋਂ ਸਬਕ ਮਿਲੇ ਨਾ ਸਾਂਝਾਂ ਦਾ,

ਉਹ ਮੂੰਹ ਭੈੜੇ ਦਮ ਘੁੱਟ ਜਾਵਣ,
ਜੋ ਸੂਲਾਂ ਵਰਗੀਆਂ ਤਿੱਖੀਆਂ ਜੀਭਾਂ,
ਰੱਤੀ ਰੱਤੀ ਹੋ ਟੁੱਟ ਜਾਵਣ।
ਛੂਰ ਹੋ ਜਾਏ ਛੂਰੀ ਸ਼ਰੱਈਆਂ ਦੀ,
'ਜੀਵਨ' ਦਾ ਇਕ ਇਕਰਾਰ ਹੋਵੇ।
ਮਿਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।"

ਭਾਵੇਂ ਮਾਲਵੇ ਦੇ ਉਸਤਾਦ ਕਵੀਆਂ ਜਿਉਂ ਇਸ ਮਝੈਲ ਕਵੀਸ਼ਰ ਨੇ ਆਪਣੇ ਦੁਆਰਾ ਰਚਿਤ ਪਰਸੰਗਾਂ ਵਿਚ ਜ਼ਿਆਦਾ ਛੰਦਾਂ ਦੀ ਵਰਤੋਂ ਨਹੀਂ ਕੀਤੀ, ਉਹ ਬੈਂਤ, ਦੋਹਿਰਾ, ਦਵੱਈਆ, ਡਿਓਢ, ਝੋਕ, ਕੋਰੜਾ, ਪਉੜੀ, ਚਉਪਈ, ਕਬਿੱਤ, ਪਸਤੌਲ, ਕਲੀ ਆਦਿ ਛੰਦ ਵਰਤਦੇ ਹਨ। ਪਰ ਫਿਰ ਵੀ ਆਪਣੀ ਟਕਸਾਲੀ ਪੰਜਾਬੀ, ਖਿੱਚਪਾਊ ਸ਼ੈਲੀ, ਲੋਕ ਜੀਵਨ ਅਤੇ ਲੋਕ ਮੁਹਾਵਰੇ ਨਾਲ ਭਰਪੂਰ ਕਾਵਿ ਬਿੰਬਾਂ ਦੀ ਸਿਰਜਣਾ ਸਦਕਾ, ਆਪਣੀ ਰਚਨਾ ਦੇ ਵਸਤੂ ਅਤੇ ਰੂਪ ਗੁਣਾਂ ਦੇ ਸਦਕਾ, ਉਹ ਨਿਰਸੰਦੇਹ ਵੀਹਵੀਂ ਸਦੀ ਦੇ ਉੱਚ ਦੁਮਾਲੜੇ ਪੰਜਾਬੀ ਕਵੀਸ਼ਰਾਂ ਵਿਚ ਆਪਣਾ ਸਥਾਨ ਯਕੀਨੀ ਬਣਾ ਲੈਂਦੇ ਹਨ। ਨਾਮਧਾਰੀ ਭਾਈਚਾਰੇ ਨਾਲ ਸਬੰਧਿਤ ਬਹੁਤ ਸਾਰੇ ਲੋਕ ਵਿਸ਼ਵਾਸ਼ ਅਸੀਂ ਉਨ੍ਹਾਂ ਦੀ ਰਚਨਾ ਵਿਚੋਂ ਹੀ ਢੂੰਡਿਆ ਕਰਾਂਗੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੇ ਪੰਜਾਹ ਸਾਲ ਲੰਮੇ ਕਵੀਸ਼ਰੀ ਜੀਵਨ ਤੇ ਪੰਥਕ ਸੇਵਾਵਾਂ ਸਦਕਾ ਉਨ੍ਹਾਂ ਨੂੰ 'ਕਾਵਿ-ਭੂਸ਼ਨ' ਦੀ ਉਪਾਧੀ ਬਖਸ਼ਿਸ਼ ਕੀਤੀ ਸੀ। ਉਨ੍ਹਾਂ ਦੀਆਂ ਪੰਜਾਬੀ ਸਾਹਿਤ ਪ੍ਰਤੀ ਘਾਲਣਾਵਾਂ ਸਦਕਾ, ਉਨ੍ਹਾਂ ਨੂੰ ਪ੍ਰਸਿੱਧ ਨਾਮਧਾਰੀ ਇਤਿਹਾਸਕਾਰ ਅਤੇ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਦੇ ਨਾਂ ਤੇ ਕਾਇਮ ਕੀਤੇ, "ਸੰਤ ਤਰਨ ਸਿੰਘ ਵਹਿਮੀ ਸਾਹਿਤਕ ਪੁਰਸਕਾਰ" ਨਾਲ ੧੯੯੫ ਈ. ਵਿਚ ਨਿਵਾਜਿਆ ਗਿਆ ਸੀ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਜਦੋਂ ਸੰਤ ਜੀ ਦੀ ਕਵੀਸ਼ਰੀ ਸੁਣੀ ਤਾਂ ਕਹਿ ਦਿੱਤਾ ਕਿ ਤੁਸੀਂ ਜਦੋਂ ਵੀ ਚਾਹੋ ਸਾਡੇ ਗੁਰਦੁਆਰੇ ਵਿਚ ਆ ਕੇ ਦੀਵਾਨ ਲਾ ਸਕਦੇ ਹੋ। ਉਦੋਂ ਸੰਤ ਜੀ ਤਕਰੀਬਨ ਹਰ ਮਹੀਨੇ ਲੌਂਗੋਵਾਲ ਪਹੁੰਚਿਆ ਕਰਦੇ ਸਨ, ਜਥੇ ਸਮੇਤ। ਪੰਜਾਬ, ਹਰਿਆਣਾ, ਹਿਮਾਚਲ, ਰਾਜਸਥਾਨ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼, ਬਿਹਾਰ ਆਦਿ ਬਹੁਤ ਸਾਰੇ ਸੂਬਿਆਂ ਵਿਚ ਉਹ ਆਪਣੇ ਪ੍ਰੋਗਰਾਮ ਦਿਆ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਹੋਰਾਂ ਉਨ੍ਹਾਂ ਨੂੰ ਵਿਦੇਸ਼ੀ ਦੌਰਿਆਂ ਵਿਚ ਵੀ ਕਈ ਵਾਰ ਸ਼ਾਮਲ ਕੀਤਾ। ਸੰਤ ਲੌਂਗੋਵਾਲ ਜੀ ਨੇ ਹੀ ਜੀਵਨ ਸਿੰਘ ਹੋਰਾਂ ਨੂੰ 'ਉਸਤਾਦ ਕਵੀਸ਼ਰ' ਦਾ ਖ਼ਿਤਾਬ ਭੇਟ ਕੀਤਾ ਸੀ। ਸੰਤ ਜੀ ਵੀ ਸਤਿਗੁਰੂ ਜਗਜੀਤ ਸਿੰਘ ਹੋਰਾਂ ਜਿਉਂ ਕਵੀਸ਼ਰ ਹੋਰਾਂ ਨੂੰ ਵੱਡੇ ਚਾਅ ਅਤੇ ਉਮਾਹ ਨਾਲ ਸੁਣਿਆ ਕਰਦੇ ਸਨ। ਪੰਜਾਬੀ ਕਵੀਸ਼ਰੀ ਜਗਤ ਵਿਚ ਉਨ੍ਹਾਂ ਦਾ ਨਾਂ ਸਦਾ ਚਮਕਦਾ ਰਹੇਗਾ।

ਚੰਗਾ ਹੋਵੇ ਜੇ ਨਾਮਧਾਰੀ ਦਰਬਾਰ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਣੇ ਕਵੀਸ਼ਰ ਦੀ ਸਮੁੱਚੀ ਰਚਨਾ ਨੂੰ ਅੱਖਰਾਂ ਦਾ ਜਾਮਾ ਪੁਆ ਕੇ, ਭਾਵੀ ਪੀੜ੍ਹੀ ਲਈ ਸੁਰੱਖਿਅਤ ਕਰ ਦੇਵੇ।

ਸੰਤ ਜੀ ਦੀ ਯਾਦ ਨੂੰ ਢੋਏ ਵਜੋਂ ਇਹ ਰਚਨਾ ਪੇਸ਼ ਕਰਦਿਆਂ ਆਪਣੀ ਗੱਲ ਲਖਵਿੰਦਰ ਸਿੰਘ ਬਾਜਵਾ ਦੀਆਂ ਇਨ੍ਹਾਂ ਸਤਰਾਂ ਨਾਲ ਖ਼ਤਮ ਕਰਦਾ ਹਾਂ:

"ਉਹਦੀ ਕਲਮ ਨੂੰ ਰੱਬ ਤੌਫ਼ੀਕ ਬਖਸ਼ੀ,
ਜੀਵਣ ਚਿਤਰਿਆ ਜੀਵਨ ਸੈਂਸਾਰੀਆਂ ਦਾ।
ਏਸ ਗੱਲ ਵਿਚ 'ਬਾਜਵਾ' ਝੂਠ ਕੋਈ ਨਾ,
ਵਾਰਸ ਸ਼ਾਹ ਸੀ ਉਹ ਨਾਮਧਾਰੀਆਂ ਦਾ।"

## ਕੂਕਿਆਂ ਦੀ ਵਾਰ : ਹਰਸਾ ਸਿੰਘ ਚਾਤਰ

ਹਰਸਾ ਸਿੰਘ ਚਾਤਰ ਹੋਰਾਂ ਨੂੰ ਵੀਹਵੀਂ ਸਦੀ ਵਿਚ ਪੰਜਾਬੀ ਦਾ ਸਭ ਤੋਂ ਵੱਡਾ ਵਾਰਕਾਰ ਹੋਣ ਦਾ ਮਾਣ ਮਿਲਿਆ ਹੈ। ਭਾਵੇਂ ਉਨ੍ਹਾਂ ਦੇ ਸਮਕਾਲੀ ਹੋਰ ਪੰਜਾਬੀ ਕਵੀ ਹਰਿੰਦਰ ਸਿੰਘ ਰੂਪ, ਗੁਰਦੇਵ ਸਿੰਘ ਮਾਨ, ਹਜ਼ਾਰਾ ਸਿੰਘ ਮੁਸ਼ਤਾਕ, ਹਜ਼ਾਰਾ ਸਿੰਘ ਗੁਰਦਾਸਪੁਰੀ, ਇੰਦਰ ਸਿੰਘ ਚੱਕਰਵਰਤੀ, ਜਸਵੰਤ ਸਿੰਘ ਰਾਹੀ, ਪ੍ਰੋ. ਮੋਹਨ ਸਿੰਘ ਮਾਹਿਰ, ਕਰਤਾਰ ਸਿੰਘ ਬਲੱਗਣ ਆਦਿ ਨੇ ਗੁਣ ਤੇ ਗਿਣਤੀ ਪੱਖੋਂ ਕਈ ਵਾਰਾਂ ਰਚੀਆਂ ਸਨ ਪਰੰਤੂ ਇਹ ਚਾਤਰ ਜੀ ਹੀ ਸਨ ਜਿਨ੍ਹਾਂ ਨੂੰ ਪੰਜਾਬੀ ਪਿਆਰਿਆਂ ਨੇ 'ਵਾਰਾਂ ਦਾ ਬਾਦਸ਼ਾਹ' ਦੇ ਲਕਬ ਨਾਲ ਨਿਵਾਜ ਕੇ ਆਪਣੀ ਕ੍ਰਿਤੱਗਤਾ ਪ੍ਰਗਟ ਕੀਤੀ।

ਪ੍ਰਸਿੱਧ ਵਾਰਕਾਰ ਹਰਿੰਦਰ ਸਿੰਘ ਰੂਪ ਦੇ ਸ਼ਬਦਾਂ ਵਿਚ "ਵਾਰ ਪੰਜਾਬ ਦੀ ਕਾਢ ਤੇ ਪੰਜਾਬੀ ਅਨੁਭਵ ਦਾ ਚਮਤਕਾਰ ਹੈ।"[1] ਕਿਉਂਕਿ ਪੰਜਾਬ ਨੂੰ ਹਜ਼ਾਰਾਂ ਵਰ੍ਹਿਆਂ ਤੋਂ ਭਾਰਤ ਦੀ 'ਖੜਗ-ਭੁਜਾ' ਹੋਣ ਦਾ ਮਾਣ ਪ੍ਰਾਪਤ ਹੋਇਆ ਹੈ, ਇਥੋਂ ਦੇ ਵਸਨੀਕਾਂ ਨੂੰ ਵੀ ਕਾਬਲ ਦੇ ਜਾਇਆਂ ਜਿਉਂ ਨਿੱਤ ਮੁਹਿੰਮਾਂ ਵਿਚੋਂ ਲੰਘਣਾ ਪਿਆ ਹੈ, ਚੱਕਰਵਰਤੀ ਜੀ ਦੇ ਸ਼ਬਦਾਂ ਵਿਚ 'ਜਾ ਮਰਨਾ ਜਾਂ ਮਾਰਨਾ ਜਿੰਨ੍ਹਾਂ ਦੀ ਹੈ ਕਾਰ'। ਪ੍ਰੋ. ਮੋਹਨ ਸਿੰਘ ਹੋਰਾਂ ਨੇ ਕਦੇ ਕਿਹਾ ਸੀ-

'ਵਿਚ ਰੰਗ ਦੇ ਦੇਵੀ ਹੈ ਨਾਰ ਸਾਡੀ<br>
ਵਿਚ ਜੰਗ ਦੇ ਦੇਵੀ ਕਟਾਰ ਸਾਡੀ।'

ਪੰਜਾਬੀਆਂ ਦੇ ਸੁਭਾਉ ਵਿਚ 'ਸ਼ਿੰਗਾਰ ਰਸ' ਲਈ ਵੀ ਭਾਵੇ ਖਿੱਚ ਬਣੀ ਰਹਿੰਦੀ ਹੈ ਪਰ ਵੀਰ ਪੰਜਾਬੀਆਂ ਦੇ ਸੁਭਾਉ ਵਿਚ 'ਬੀਰ ਰਸ' ਵੀ ਉਨ੍ਹਾਂ ਦਾ ਮਨਭਾਉਂਦਾ ਰਸ ਹੈ। ਦਸਵੇਂ ਪਾਤਸ਼ਾਹ ਨੇ ਖਾਲਸੇ ਦੀ ਸਿਰਜਣਾ ਸਮੇਂ ਅੰਮ੍ਰਿਤ ਛਕਾਉਣ ਤੇ ਛਕਣ ਲਈ 'ਬੀਰ ਆਸਣ' ਦੀ ਮੁਦਰਾ ਹੀ ਬੈਠਣ ਲਈ ਨਿਸ਼ਚਿਤ ਕੀਤੀ ਸੀ। ਜੰਗਾਂ ਜੁੱਧਾਂ ਵਾਲੇ ਸਮਾਜ ਵਿਚ, 'ਧਰਮ ਜੁਧ ਕਾ ਚਾਓ' ਪੈਦਾ ਕਰਨ ਲਈ ਇਹੋ ਜਿਹੇ ਜੰਗਜੂ ਸਾਹਿਤ ਦੇ ਪਠਨ ਪਾਠਨ ਅਤੇ ਰਚਨ ਦੀ ਲੋੜ ਬਣੀ ਰਹਿੰਦੀ ਸੀ। ਇਹ ਸਾਹਿਤ, ਵਾਰ ਕਾਵਿ ਰੂਪ ਵਿਚ ਆਪਣੇ ਪੂਰੇ ਜਲੌਅ ਵਿਚ ਨਿੱਖਰ ਕੇ ਪੇਸ਼ ਹੁੰਦਾ ਹੈ। ਡਾ. ਜੀਤ ਸਿੰਘ ਸੀਤਲ ਜਿਹੇ ਖੋਜੀ ਵਿਦਵਾਨ ਦਾ ਮੱਤ ਹੈ, "ਪੰਜਾਬੀ ਸਾਹਿਤ ਇਤਿਹਾਸ ਵਿਚ ਵਾਰ ਅੱਜ ਤੋਂ ਹਜ਼ਾਰ ਸਾਲ ਪਹਿਲਾਂ ਤੋਂ ਮਿਲਦੀ ਹੈ। ਪੂਰਵ ਨਾਨਕ ਕਾਲ ਦੀਆਂ ਕੁਝ ਇਕ ਲੋਕ ਵਾਰਾਂ ਉਸ ਸਮੇਂ ਦੀਆਂ ਮਹੱਤਵਪੂਰਨ ਰਚਨਾਵਾਂ ਹਨ। ਇਨ੍ਹਾਂ ਦੇ ਸੰਕੇਤ ਆਦਿ ਗ੍ਰੰਥ ਵਿਚ ਵੀ ਮਿਲਦੇ ਹਨ ਜਿਵੇਂ:-

ਆਸਾ ਦੀ ਵਾਰ-ਟੁੰਡੇ ਅਸਰਾਜੈ ਕੀ ਧੁਨੀ, ਗੁਜਰੀ ਕੀ ਵਾਰ- ਸਿਕੰਦਰ ਇਬਰਾਹੀਮ ਕੀ ਵਾਰ ਕੀ ਧੁਨੀ, ਰਾਗ ਵਡਹੰਸ ਕੀ ਵਾਰ-ਲਲਾ ਬਹਿਲੀਮਾਂ ਕੀ ਧੁਨ ਗਾਵਣੀ, ਰਾਮਕਲੀ ਕੀ ਵਾਰ-ਜੋਧੈ ਵੀਰੈ ਪੁਰਬਾਣੀ ਕੀ ਧੁਨੀ, ਸਾਰੰਗ ਕੀ ਵਾਰ-ਰਾਇ ਮਹਿਮੈ ਹਸਨੇ ਕੀ ਧੁਨੀ, ਮਲਾਰ ਕੀ ਵਾਰ, ਰਾਣੈ ਕੈਲਾਸ਼ ਤਥਾ ਮਾਲਦੇਵੇ ਕੀ ਧੁਨਿ, ਕਾਨੜੇ ਕੀ ਵਾਰ-ਮੂਸੈ ਕੀ ਵਾਰ ਕੀ ਧੁਨੀ।

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਕਾਲ ਤੋਂ ਪਹਿਲਾਂ ਹਿੰਦੂ, ਮੁਸਲਮਾਨ ਰਾਜੇ ਰਾਣਿਆਂ, ਸ਼ਾਹ ਸਰਦਾਰਾਂ ਦੇ ਜੁੱਧਾਂ ਨੂੰ ਭੱਟ, ਡੂੰਮ, ਰਾਅ, ਢਾਡੀ, ਚਾਰਣ, ਵਾਰਾਂ ਦੇ ਰੂਪ ਵਿਚ ਗਾਉਂਦੇ ਤੇ ਆਪਣੇ ਮਿਹਰਬਾਨਾਂ ਦੀ ਪ੍ਰਸੰਸਾ ਕਰਦੇ। ਇਨ੍ਹਾਂ ਵਾਰਾਂ ਵਿਚੋਂ ਕੁਝ ਵਾਰਾਂ (ਡਾ. ਮੋਹਨ ਸਿੰਘ ਅਨੁਸਾਰ) ਤੁਗ਼ਲਕਾਂ ਤੇ ਲੋਧੀਆਂ ਸਮੇਂ ਰਚੀਆਂ ਗਈਆਂ। ਇਨ੍ਹਾਂ ਵਾਰਾਂ ਦੇ ਨਮੂਨੇ ਸਭ ਤੋਂ ਪਹਿਲਾਂ ਪੰਡਿਤ ਤਾਰਾ ਸਿੰਘ ਨਰੋਤਮ ਨੇ ਆਪਣੀ ਇਕ ਵਾਰਤਕ ਪੋਥੀ ਵਿਚ ਦਿੱਤੇ। ਉਨ੍ਹਾਂ ਦਾ ਉਤਾਰਾ ਡਾ. ਚਰਨ ਸਿੰਘ ਨੇ ਕੀਤਾ ਤੇ 'ਬਾਣੀ ਬਿਉਰਾ' ਵਿਚ ਕੁਝ ਨਮੂਨੇ ਦਿੱਤੇ। ਇਸ ਲਈ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਪੁਰਾਣੇ ਸਮੇਂ ਵਿਚ ਅਮੀਰ ਖੁਸਰੋ ਤੋਂ ਪਹਿਲਾਂ ਤੇ ਪਿਛੋਂ ਵਾਰਾਂ ਲਿਖੀਆਂ ਗਈਆਂ।"[2]

ਵਾਰ ਸ਼ਬਦ ਦੇ ਅਰਥ ਸਿਆਣਿਆਂ ਨੇ ਭਿੰਨ ਭਿੰਨ ਕੀਤੇ। ਮੂਲ ਰੂਪ ਵਿਚ ਦੋ ਤਰ੍ਹਾਂ ਦੇ ਅਰਥ ਠੀਕ ਮਲੂਮ ਹੁੰਦੇ ਹਨ। ਪਹਿਲਾ ਵਾਰ ਕਰਨਾ ਜਾਂ ਵਾਰ ਰੋਕਣਾ ਅਤੇ ਦੂਸਰਾ ਹੈ ਵਾਰਤਾ। ਵਾਰਤਾ ਤੋਂ ਭਾਵ ਬਿਆਨ ਕਰਨਾ ਹੈ। ਉਂਝ ਕਈਆਂ ਨੇ ਵੈਰੀ ਨੂੰ ਘੇਰਨ ਵਾਲੀ ਵਾਹਰ ਤੋਂ ਵੀ ਵਾਰ ਦੀ ਉਤਪਤੀ ਮੰਨੀ ਹੈ। ਹੱਲਾ ਕਰਨਾ, ਧਾਵਾ ਕਰਨਾ, ਸੱਟ ਮਾਰਨੀ, ਸਦਕੇ ਜਾਣਾ, ਜਸ ਗਾਉਣਾ ਆਦਿ ਵੀ ਸ਼ਬਦ ਵਾਰ ਨਾਲ ਸਬੰਧਿਤ ਹਨ। ਇਸ ਸਦਾ ਬਹਾਰ ਪੰਜਾਬੀ ਕਾਵਿ ਰੂਪ ਦੀ ਪ੍ਰਸਿੱਧੀ ਦਾ ਲਖਾਇਕ ਇਹ ਤੱਥ ਵੀ ਹੈ ਕਿ ਆਪਣੀ ਬਹੁ ਗਿਣਤੀ ਰਚਨਾ ਬ੍ਰਿਜ ਭਾਸ਼ਾ ਵਿਚ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਸੁਰ ਅਸੁਰ ਜੰਗਾਂ ਦਾ ਵਰਣਨ ਕਰਨ ਲਈ ਠੇਠ ਪੰਜਾਬੀ ਭਾਸ਼ਾ ਵਿਚ 'ਚੰਡੀ ਦੀ ਵਾਰ' ਦੀ ਰਚਨਾ ਕਰਦੇ ਹਨ। ਅਧਿਆਤਮਕ ਵਾਰਾਂ ਜੋ ਆਦਿ ਗ੍ਰੰਥ ਵਿਚ ਮਿਲਦੀਆਂ ਹਨ, ਉਨ੍ਹਾਂ ਵਿਚ ਮਨੁੱਖ ਦੇ ਮਨ ਮਸਤਕ ਵਿਚ ਨਿਰੰਤਰ ਹੋਣ ਵਾਲੇ ਨੇਕੀ ਤੇ ਬਦੀ ਦੀਆਂ ਸ਼ਕਤੀਆਂ ਦੇ ਅੰਤਰੀਵ ਦ੍ਵੰਦ ਨੂੰ ਬਿਆਨਿਆ ਗਿਆ ਹੈ। ਸਿੱਖ ਸੂਰਮਿਆਂ ਅਤੇ ਪੰਜਾਬੀ ਲੋਕ ਨਾਇਕਾਂ ਦੀਆਂ ਬੀਰ ਗਾਥਾਵਾਂ ਨੂੰ ਵਾਰ ਬੱਧ ਕਰਨ ਸਦਕਾ ਆਪਣੀ ਨਿਵੇਕਲੀ ਸ਼ੈਲੀ ਅਤੇ ਬਿਆਨ ਦੀ ਕਾਰੀਗਰੀ ਦੇ ਕਮਾਲ ਸਦਕਾ, ਸੁਚੱਜੀ ਸ਼ਬਦ ਚੋਣ

ਉਹਨਾਂ ਦੇ ਘਰ ਗੁਰ ਬਾਲਕ ਸਿੰਘ ਜੀ ਅਵਤਾਰ ਲਿਆ ਸੀ।
ਭਾਗ ਭਰੀ ਮਾਤਾ ਦੀ ਕੁੱਖੋਂ, ਹੀਰਾ ਚਮਕ ਪਿਆ ਸੀ।
ਠਾਰਾਂ ਸੌ ਇਕਤਾਲੀ ਸੰਮਤ, ਫੱਗਣ ਪੂਰਨਮਾਸ਼ੀ।
ਦਸਮ ਪਿਤਾ ਦੇ ਵਾਕ ਪੂਰਨ ਲਈ, ਜੋਤ ਇਹ ਸੀ ਪਰਗਾਸੀ।"[1]

ਵੇਲੇ ਦੇ ਪਾਂਧੇ ਪੰਡਿਤਾਂ ਦੀ ਭਵਿੱਖਬਾਣੀ ਗੁਰੂ ਜੀ ਬਾਰੇ ਕਰਵਾਈ ਗਈ ਹੈ, ਜਿਵੇਂ ਕਿ ਸਾਰੀਆਂ ਅਵਤਾਰੀ ਹਸਤੀਆਂ ਬਾਰੇ ਇਹ ਕੁਝ ਕਿਹਾ ਜਾਂਦਾ ਹੈ ਰਿਵਾਜਨ ਤੌਰ 'ਤੇ ਵੀ:-

ਜਿਧਰ ਵੀ ਸੁਤੇ ਸਿੱਧ ਹੀ, ਮਿਹਰ ਨਜ਼ਰ ਕਰ ਤਰਸਨ
ਮਿੱਟੀ ਸੁਵਰਨ ਰੂਪ ਹੋ ਜਾਸੀ, ਬਿਖ ਨੂੰ ਅੰਮ੍ਰਿਤ ਕਰਸਨ।[2]

ਉਹ ਘਰੋਂ ਵਸਤਾਂ ਲਿਜਾ ਕੇ ਲੋੜਵੰਦਾਂ ਵਿਚ ਵੰਡ ਦਿੰਦੇ ਹਨ। ਛੋਟੇ ਬੱਚਿਆਂ ਨੂੰ ਆਪਣੇ ਨਾਲ ਬਿਠਾ ਕੇ ਬੰਦਗੀ ਲਈ ਪ੍ਰੇਰਦੇ ਹਨ। ਉਹਨਾਂ ਦਾ ਟਿਕਾਣਾ ਕਿੱਥੇ ਹੁੰਦਾ ਹੈ? ਮਾਸਟਰ ਜੀ ਦੱਸਦੇ ਹਨ:

ਸਤਿਗੁਰੂ ਨਾਨਕ ਦੇਵ ਜੀ ਵਾਂਗੂੰ, ਆਪ ਜੀ ਦਾ ਵੀ ਡੇਰਾ।
ਜਾਂ ਕਬਰਾਂ ਜਾ ਮੜ੍ਹੀਆਂ ਅੰਦਰ, ਚਾਰੇ ਸ਼ਾਮ ਸਵੇਰਾ।[3]

ਬਾਬੇ ਦਿਆਲ ਸਿੰਘ ਨੇ ਇੱਕ ਹੱਟੀ ਛੋਈ ਪਿੰਡ ਵਿਚ ਵੀ ਪਾਈ ਸੀ। ਗੁਰੂ ਬਾਲਕ ਸਿੰਘ ਬਾਲ ਉਮਰਾ ਵਿਚੋਂ ਜਦੋਂ ਸਰਵਾਲੇ ਤੋਂ ਛੋਈ ਨੂੰ ਜਾਂਦੇ ਤਾਂ ਦੋ ਨਦੀਆਂ ਦੇ ਸੰਗਮ ਦੀ ਇਕ ਰਮਣੀਕ ਥਾਂ ਉਹਨਾਂ ਨੂੰ ਸਮਾਧੀ ਰਤ ਬਣਾ ਦਿੰਦੀ:

ਹਰੋਂ ਨਦੀ ਤੇ ਸਿੰਧ ਦਰਿਆ ਹਨ, ਜਿੱਥੇ ਆਕੇ ਮਿਲਦੇ।
ਵੇਖ ਕੇ ਇਹ ਰਮਣੀਕ ਨਜ਼ਾਰਾ, ਕੰਵਲ ਮਨਾਂ ਦੇ ਖਿਲਦੇ।
ਸਾਹਮਣੇ ਛੋਈ ਪਰਬੱਤ ਦਿੱਸੇ, ਅਕਾਸ਼ਾਂ ਨੂੰ ਛੂੰਹਦਾ।
ਕੁਦਰਤ ਰਸੀਆਂ ਦੇ ਦਿਲ ਤਾਈਂ, ਇਹ ਦ੍ਰਿਸ਼ ਖਿੱਚਦਾ ਧੂੰਦਾ।[4]

ਇਸੇ ਜਗ੍ਹਾਂ ਤੇ ਮਾਸਟਰ ਜੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੰਦੇ ਹਨ ਅਤੇ ਸੌਂਪੀ ਦਾਤ ਰਾਮ ਸਿੰਘ ਦੇ ਰੂਪ ਵਿਚ ਵਸੂਲ ਲੈਣ ਦਾ ਬਚਨ ਕਰਦੇ ਹਨ। ਹੁਣ ਉਹਨਾਂ ਦੇ ਵੱਡੇ ਭਾਈ ਮੰਨਾ ਸਿੰਘ ਨੇ ਹਜਰੋਂ ਹੱਟੀ ਪਾ ਲਈ ਤਾਂ ਗੁਰੂ ਬਾਲਕ ਸਿੰਘ ਸਮੇਤ ਪਰਿਵਾਰ ਉੱਥੇ ਟਿਕ ਗਏ।

ਰਾਵਲਪਿੰਡੀ ਤੋਂ ਸਾਈਂ ਜਵਾਹਰ ਮੱਲ ਜੀ ਕਲਾਲ (ਆਹਲੂਵਾਲੀਏ) ਹਜਰੋਂ ਆ ਕੇ ਸ਼ਰਾਬ ਦੀ ਦੁਕਾਨ ਕਰਦੇ ਸਨ। ਗੁਰੂ ਬਾਲਕ ਸਿੰਘ ਜੀ ਵੀ ਉਹਨਾਂ ਦੇ ਨਾਲ ਬਚਨ ਬਿਲਾਸ ਕਰਨ ਲਈ ਕਦੇ ਕਦੇ ਇਸ ਦੁਕਾਨ ਤੇ ਚਰਨ ਪਾਉਂਦੇ ਸਨ ਕਿਉਂਕਿ ਸਾਂਈਂ ਜੀ ਭਾਵੇਂ ਦਾਰੂ ਵੇਚਦੇ ਸਨ ਪਰ ਹਰ ਖਰੀਦਾਰ ਨੂੰ ਜਿਵੇਂ ਅੱਜ ਕੱਲ੍ਹ ਬੋਤਲ 'ਤੇ 'ਵਿਧਾਨਕ ਤਾੜਨਾ' ਲਿਖੀ ਹੁੰਦੀ ਹੈ, ਤਾੜਨਾ ਜ਼ਰੂਰ ਕਰਦੇ:

"ਆਹਲੂਵਾਲੀਏ ਸਾਂਈਂ ਜਵਾਹਰ, ਰਾਵਲਪਿੰਡੀ ਵਾਸੀ।
ਹਜਰੋਂ ਵਿਚ ਸ਼ਰਾਬ ਵੇਚਦੇ, ਚੱਲਦੀ ਹੱਟੀ ਖਾਸੀ।
ਗ੍ਰਹਿਸਤੀ ਹੁੰਦਿਆਂ ਪੂਰਨ ਸੰਜਮ, ਕੀਤੇ ਵੱਸ ਵਿਚ ਇੰਦਰੇ।
ਲੈਣ ਸ਼ਰਾਬ ਜੋ ਆਵੇ, ਉਸਦੇ ਖੋਲ੍ਹਣ ਮਨ ਦੇ ਜਿੰਦਰੇ।
ਕਹਿਣ ਭਾਈ! ਇਹ ਜ਼ਹਿਰ ਨਾ ਪੀਵੋ, ਜੋ ਐਸੀ ਮੱਤ ਮਾਰੇ।
ਆਪਣੇ ਅਤੇ ਪਰਾਏ ਅੰਦਰ ਫ਼ਰਕ ਮਿਟਾਵੇ ਸਾਰੇ।"[5]

ਗੁਰੂ ਬਾਲਕ ਸਿੰਘ ਜੀ ਨੇ ਹਜਰੋ ਵਿਚ ਸਰਾਫ਼ੀ ਦੀ ਹੱਟੀ ਪਾ ਲਈ ਅਤੇ ਇਸ ਦੁਕਾਨ ਦੇ ਮਾਧਿਅਮ ਰਾਹੀਂ ਅਭਿਆਗਤਾਂ ਦੀਆਂ ਲੋੜਾਂ ਪੂਰੀਆਂ ਕਰਦੇ। ਉਹ ਨਾ ਤਾਂ ਕਰਜ਼ ਦੀ ਰਕਮ ਦਾ ਕੋਈ ਵਿਆਜ ਲੈਂਦੇ ਸਨ ਨਾ ਕਿਸੇ ਸੁਆਲੀ ਨੂੰ ਵਾਪਸ ਮੋੜਦੇ ਸਨ। ਕਦੇ ਕਦੇ ਹੱਟੀ ਦੀ ਸਾਰੀ ਮਾਇਆ ਵੰਡ ਵੀ ਦਿਆ ਕਰਦੇ। ਸਾਂਈਂ ਜਵਾਹਰ ਮੱਲ ਜੀ ਆਪਣੇ ਆਦਮੀ ਭੇਜਕੇ ਗੁਰੂ ਜੀ ਦੁਆਰਾ ਵੰਡੀ ਮਾਇਆ ਮੋੜ ਲਿਆਉਂਦੇ। ਇਸ ਵਾਪਸ ਆਈ ਮਾਇਆ ਨੂੰ ਗੁਰੂ ਜੀ ਇਹ ਕਹਿ ਕੇ ਠੁਕਰਾ ਦਿੰਦੇ ਸਨ:

ਗੁਰਾਂ ਕਿਹਾ ਜੇ ਮੰਨੋ ਇਸਨੂੰ ਧਰਮ ਦੇ ਲੇਖੇ ਲਾਵੋ।
ਸਾਂਈਂ ਜੀ ਇਹ ਨਿਕਲਿਆ ਪਾਣੀ ਮੁੜ ਖੂਹੇ ਨਾ ਪਾਵੋ।[6]

ਭਾਈ ਮੁੱਖੇ ਦੀ ਬਾਗ਼ੀਚੀ ਵਿਚ ਖੂਹੀ ਲੱਗ ਗਈ। ਪਿਛਲੇ ਪਹਿਰ ਗੁਰੂ ਜੀ ਉੱਥੇ ਦੀਵਾਨ ਸਜਾਉਂਦੇ। ਗੁਰੂ ਦੀ ਮਹਿਮਾ ਦਾ ਉੱਤਮ ਬਖਾਨ ਕੀਤਾ ਗਿਆ ਹੈ:

ਸੰਗਤ ਦੇ ਵਿਚ ਬੈਠਿਆਂ ਸਤਿਗੁਰੂ ਸੋਭਾ ਪਾਵਨ ਐਸੀ।
ਵਿਚ ਤਾਰਿਆਂ ਚੰਦਰਮਾ ਦੀ ਦਿਸਦੀ ਹੈ ਛਬ ਜੈਸੀ।[7]

ਜ਼ੈਦੇ ਪਿੰਡ ਦੇ ਧਨੀ ਰਾਮ ਨੂੰ ਵੀ ਗੁਰੂ ਬਾਲਕ ਸਿੰਘ ਦੀ ਕ੍ਰਿਪਾ ਨਾਲ ਨਾਮ ਦੀ ਰੰਗਣ ਚੜ੍ਹ ਗਈ। ਉਹਨੇ ਠਾਕੁਰ ਪੂਜਾ ਛੱਡ ਦਿਤੀ ਅਤੇ ਗੁਰੂ ਨਾਲ ਮੇਲਣ ਵਾਲੇ ਸਿੱਖਾਂ ਦਾ ਜੱਸ ਗਾਉਣ ਲੱਗਾ:

ਧੰਨ ਉਹ ਸਿੱਖ ਨੇ ਗੁਰਾਂ ਨਾਲ ਜੋ ਸਿੱਖਾਂ ਤਾਈਂ ਮਿਲਾਂਦੇ।
ਧਨੀ ਰਾਮ ਵੀ ਧੰਨ ਧੰਨ ਹੋ ਕੇ, ਪਰਤ ਘਰਾਂ ਨੂੰ ਜਾਂਦੇ।[8]

ਇਸੇ ਤਰ੍ਹਾਂ ਓਡੇ ਪਿੰਡ ਦੇ ਰਾਮ ਸਹਾਇ ਨੂੰ ਵੀ ਗੁਰੂ ਬਾਲਕ ਸਿੰਘ ਨੇ ਨਿਹਾਲ ਕੀਤਾ-

ਫਿਰ ਹਰ ਰੋਜ਼ ਹੀ ਇਕ ਰਸ ਦਰਸ਼ਨ ਵਿਚ ਸਮਾਧੀ ਪਾਵੇ।
ਧੰਨ ਗੁਰੂ ਬਾਲਕ ਸਿੰਘ ਜਿਹੜਾ, ਇਹ ਵਿਧੀਆਂ ਸਮਝਾਵੇ।[9]

ਹੋਤੀ ਮਰਦਨ ਤੋਂ ਆਏ ਭਾਈ ਸੰਤ ਸਿੰਘ ਨੂੰ ਗੁਰੂ ਜੀ ਸਿਖੀ ਮਾਰਗ ਇਉਂ ਦ੍ਰਿੜ੍ਹ ਕਰਵਾਉਂਦੇ ਹਨ:

ਸੰਤ ਸਿੰਘ ਜੀ ਪਿੰਡ ਵਿਚ ਜਾ ਕੇ, ਧਰਮਸਾਲ ਬਣਵਾਓ।
ਧੁਰ ਕੀ ਬਾਣੀ ਗ੍ਰੰਥ ਸਾਹਿਬ ਦਾ ਵਿਚ ਪ੍ਰਕਾਸ਼ ਕਰਾਓ।
ਅੰਮ੍ਰਿਤ ਵੇਲੇ ਸਣਕੇਸੀਂ, ਇਸ਼ਨਾਨ ਕਰੋ ਗੁਰੂ ਧਿਆਓ।
ਨਾਮ ਅਭਿਆਸ ਕਰੋ ਹਰ ਵੇਲੇ, ਬਾਣੀ ਪੜ੍ਹੋ ਪੜ੍ਹਾਓ।
ਦਸਾਂ ਨੌਂਹਾਂ ਦੀ ਕਰੋ ਕਮਾਈ, ਜੀਵਨ ਸਫਲ ਬਣਾਓ।
... ... ... ...
ਕਿਰਤੀ ਸਿੱਖਾਂ ਲਈ ਹੁਕਮ ਹੈ ਸਾਧਕੇ ਘਰ ਦੇ ਧੰਦੇ।
ਗੁਰੂ ਆਗਿਆ ਮੰਨਣੀ ਹਰਦਮ ਮਾਰ ਮਨਾਂ ਨੂੰ ਜੰਦੇ।
ਭੁੱਖੇ ਨੂੰ ਅੰਨ ਦੇਣਾ ਬਸਤਰ ਦੇਣੇ ਨੰਗੇ ਤਾਈਂ।
ਦੁਖੀਏ ਦਾ ਦੁਖ ਦੂਰ ਕਰਨ ਹਿਤ ਉਦਮ ਕਰਨਾ ਭਾਈ।
ਸੱਚ ਬੋਲਣੋਂ ਕਦੀ ਨਾ ਟਲਿਓ ਸੰਤ ਸਿੰਘ ਜੀ ਸੁਣਨਾ।
ਪੂਜਾ-ਧਾਨ ਵਿਹੁ ਕਰ ਜਾਣੋ ਅੰਗੀਕਾਰ ਨਾ ਕਰਨਾ।
... ... ... ...
ਆਪਣੇ ਆਪ ਨੂੰ ਕਿੰਨਾ ਹੀ ਵੱਡਾ ਕੋਈ ਸਿੱਖ ਅਖਵਾਏ।
ਹੱਕ ਬਿਗਾਨਾ ਜੋ ਖਾਂਦਾ ਏ ਉਹ ਮੁਕਤੀ ਨਾ ਪਾਇ।[10]

ਸੋਢੀ ਹੁਕਮ ਸਿੰਘ, ਜੋ ਗੁਰੂ-ਕੁਲ ਵਿਚੋਂ ਹੋਣ ਦੇ ਮਾਣ ਨਾਲ ਗ਼ਰੂਰਿਆ ਫਿਰਦਾ ਸੀ, ਉਸਨੂੰ ਵੀ ਗੁਰੂ ਜੀ ਨੇ ਬੜੇ ਪਤੇ ਦੀ ਗੱਲ ਦੱਸੀ:

"ਜੋ ਕੁਲ ਦਾ ਅਭਿਮਾਨ ਨੇ ਕਰਦੇ, ਉਹ ਖ਼ਾਲੀ ਰਹਿ ਜਾਂਦੇ।
ਸੇਵਾ ਭਾਵ ਨਿੰਮ੍ਰਤਾ ਵਾਲੇ ਉਚ ਪਦਵੀਆਂ ਪਾਂਦੇ।
... ... ... ...
ਚਿੱਤ ਵਿਚੋਂ ਕੱਢ ਦੇਵੋ ਉੱਕਾ ਸਾਰੇ ਭਰਮ ਭੁਲੇਖੇ।
ਅਮਲਾਂ ਬਾਝ ਨਾ ਸੋਢੀ ਬੇਦੀ, ਲੱਗਣ ਕਿਧਰੇ ਲੇਖੇ।[11]

ਸਤਿਗੁਰੂ ਰਾਮ ਸਿੰਘ ਜੀ ਬਾਰੇ, ਗੁਰੂ ਬਾਲਕ ਸਿੰਘ ਜੀ ਕਿਸ ਤਰ੍ਹਾਂ ਦੇ ਬਚਨ ਕਰਦਿਆਂ ਉਹਨਾਂ ਦੀ ਉਡੀਕ ਵਿਚ ਰਹਿੰਦੇ ਸਨ, ਮਾਸਟਰ ਜੀ ਦੇ ਰੰਗ ਵੇਖੋ:

ਵਿਸ਼ੇ ਵਿਕਾਰਾਂ ਦੀ ਅਗਨੀ ਵਿਚ ਸੜਦੇ ਲੋਕਾਂ ਤਾਈਂ।
ਦਰਸ਼ਨ ਦੇ ਕੇ ਸ਼ਾਂਤ ਕਰਨਗੇ, ਬਿਲਕੁਲ ਬਰਫ਼ ਨਿਆਈਂ।
ਉਹਨਾਂ ਦੀ ਮਰਿਯਾਦਾ ਹੋਸੀ, ਖੰਡੇ ਵਰਗੀ ਤਿੱਖੀ।
ਰਿਖੀਆਂ ਵਾਲੀ ਰਹਿਤ ਰੱਖਣਗੇ, ਦੇਵਤਿਆਂ ਜਿਓਂ ਸਿੱਖੀ।[12]

ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਗੁਰੂ ਬਾਲਕ ਸਿੰਘ ਜੀ ਵੈਰਾਗੀ ਵੀ ਹੁੰਦੇ ਹਨ ਤੇ ਇਸ ਤਰ੍ਹਾਂ ਦੇ ਬਚਨ ਕਰਦੇ ਹਨ:

ਸਾਨੂੰ ਬੱਸ ਰਾਖੇ ਹੀ ਸਮਝੋ, ਅਸਲੀ ਮਾਲਕ ਭੈਣੀ।
ਆਵਨਗੇ ਤਾਂ ਲੈ ਜਾਵਣਗੇ, ਗੱਲ ਹੋਰ ਕੀ ਕਹਿਣੀ।
ਕਰ ਕਰ ਬਚਨ ਅਜਿਹੇ ਸਤਿਗੁਰ ਹੋਏ ਆਪ ਵੈਰਾਗੀ।
ਛੇਤੀ ਆਵਣ ਦਰਸ ਦਿਖਾਲਣ, ਪਿਆਸ ਦਰਸ ਦੀ ਲਾਗੀ।[13]

ਲਾਹੌਰ ਦਰਬਾਰ ਦੀ ਫੌਜ ਖ਼ਜ਼ਾਨਾ ਲੈ ਕੇ ਪਿਸ਼ਾਵਰ ਜਾ ਰਹੀ ਸੀ। ਗੁਰੂ ਰਾਮ ਸਿੰਘ ਜੀ ਵੀ ਇਸ ਸੈਨਾ ਵਿਚ ਸਨ। ਪ੍ਰੰਤੂ ਉਧਰਲੀ ਸੈਨਾ ਨੇ ਅਟਕ ਤੋਂ ਉਰ੍ਹਾਂ ਹੀ ਖ਼ਜ਼ਾਨਾ ਲੈ ਲਿਆ ਅਤੇ ਇਹ ਸੈਨਾ ਲਾਹੌਰ ਨੂੰ ਵਾਪਸ ਪਰਤ ਗਈ। ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੰਗੀ ਸਾਥੀ ਇਸ ਵਿਹਲ ਦਾ ਲਾਭ ਉਠਾ ਕੇ ਹਜ਼ਰੋਂ ਵਿਖੇ ਗੁਰੂ ਬਾਲਕ ਸਿੰਘ ਜੀ ਦੇ ਦਰਬਾਰ ਵਿਚ ਜਾ ਹਾਜ਼ਰ ਹੋਏ। ਪਹਿਲਾਂ ਨਾਮ ਦੀ ਦਾਤ ਉਹਨਾਂ ਤੋਂ ਬਾਬੇ ਜਮੀਅਤ ਸਿੰਘ ਗਿਲ ਨੇ ਪ੍ਰਾਪਤ ਕੀਤੀ:

ਪਹਿਲ ਜਮੀਤ ਸਿੰਘ ਜੀ ਬਾਬੇ ਗਿੱਲਾਂ ਵਾਲੇ ਕੀਤੀ।
ਦਰਸ਼ਨ ਕਰ ਗੁਰ ਬਾਲਕ ਸਿੰਘ ਦੇ, ਬੱਝ ਗਈ ਪਰਤੀਤੀ।[14]

ਦੋਹਾਂ ਸਤਿਗੁਰੂਆਂ ਦੇ ਮਿਲਣ ਨੂੰ ਮਾਸਟਰ ਜੀ ਨੇ ਬੜੇ ਕਲਾਤਮਕ ਢੰਗ ਨਾਲ ਚਿਤਰਿਆ ਹੈ:

"ਗੁਰੂ ਰਾਮ ਸਿੰਘ ਜੀ ਨੇ ਮੱਥਾ ਟੇਕ ਬੈਠਨਾ ਚਾਹਿਆ।
ਪਰ ਅੱਗੋਂ ਗੁਰੂ ਬਾਲਕ ਸਿੰਘ ਜੀ, ਉਚੀ ਬਚਨ ਸੁਣਾਇਆ।
ਆਓ ਜੀ, ਠਾਕੁਰ ਜੀ ਪਿਆਰੇ, ਰਹੇ ਉਡੀਕ ਤੁਹਾਨੂੰ।
ਮਿਹਰ ਹੋਈ ਅੱਜ ਦਰਸ਼ਨ ਦੇ ਕੇ, ਕਰੋ ਨਿਹਾਲ ਅਸਾਨੂੰ।"[15]

ਭਾਈ ਧਨੀ ਰਾਮ ਇਕ ਦਿਨ ਮਸਤਾਨੀ ਅਵਸਥਾ ਵਿਚ ਆ ਗਏ ਅਤੇ ਉਹ ਪਰਸ਼ਾਦਿਆਂ ਨਾਲ ਰੱਜ ਹੀ ਨਹੀਂ ਸਨ ਰਹੇ। ਉਹ ਮਾਈ ਨੂੰ ਕਹਿੰਦੇ ਕਿ ਟੋਕਰੀ ਵਾਲੇ ਸਾਰੇ ਪਰਸ਼ਾਦੇ ਦੇ ਦਿਓ ਫਿਰ ਛਕਾਂਗਾ। ਮਾਈ ਨੇ ਸਾਰੇ ਪਰਸ਼ਾਦੇ ਨਾ ਦਿੱਤੇ। ਧਨੀ ਰਾਮ ਹੱਥ ਵਿਚਲੇ ਵੀ ਧਰਤੀ 'ਤੇ ਸੁਟ ਕੇ ਨੰਸ ਗਿਆ, ਗੁਰੂ ਬਾਲਕ ਸਿੰਘ ਉਹਨੂੰ ਮਨਾਉਣ ਲਈ ਲੱਭਦੇ ਫਿਰਨ, ਪਿੱਛੇ ਪਿੱਛੇ ਕਿ ਪਰਸ਼ਾਦੇ ਹੁਣ ਸਾਰੇ ਹੀ ਲੈ ਜਾਓ। ਸਾਂਈ ਜਵਾਹਰ ਮੱਲ ਗੁਰੂ ਜੀ ਦੀ ਅਵਸਥਾ ਵੇਖ ਕੇ ਪਰੇਸ਼ਾਨ ਹੋ ਕੇ ਕਹਿੰਦਾ ਕਿ ਇਹਨਾਂ ਕਮਲਿਆਂ ਰਮਲਿਆਂ ਤੋਂ ਕਿਉਂ ਡਰਦੇ ਹੋ। ਗੁਰੂ ਜੀ ਜੁਆਬ, ਮਾਸਟਰ ਜੀ ਦੇ ਸ਼ਬਦਾਂ ਵਿਚ:

"ਪਰਮੇਸ਼ਰ ਨੇ ਸਾਡੇ ਪੱਲੇ ਮਸਤ ਲੋਕ ਹਨ ਪਾਏ।

ਅਸੀਂ ਤਾਂ ਕੀ ਹਾਂ ਪਰਮੇਸ਼ਰ ਵੀ ਖ਼ੌਫ਼ ਇਹਨਾਂ ਤੋਂ ਖਾਏ।"[16]

ਗੁਰੂ ਬਾਲਕ ਸਿੰਘ ਜੀ ਦਾ ਭਾਈ ਮੰਨਾ ਸਿੰਘ ਉਪਜ ਵਧਾਉਣ ਵਾਸਤੇ ਆਪਣੀ ਪੈਲੀ ਵਿਚ ਖੂਹ ਲੁਆਉਣ ਦੀ ਗੱਲ ਕਰਦਾ ਹੈ, ਪਰ ਗੁਰੂ ਜੀ ਉਹਨੂੰ ਕਹਿੰਦੇ ਹਨ ਫਿਰ ਕਦੇ ਮਾਲ੍ਹ ਬਣਵਾਓ ਕਦੇ ਟਿੰਡਾਂ, ਕਦੇ ਬੀ ਲਿਆਓ ਕਦੇ ਰਾਹਕ ਲਭੋ, ਕਦੇ ਪਸ਼ੂਆਂ ਦਾ ਉਜਾੜਾ। ਮਹਿਕਮਾ ਮਾਲ ਦੇ ਕਰਮਚਾਰੀ ਤਾਂ ਕਬੀਰ ਜੀ ਦੇ ਵੇਲੇ ਤੋਂ ਹੀ ਭਗਤ ਜਨਾਂ ਨੂੰ ਤੰਗ ਕਰਦੇ ਆਏ ਹਨ:

"ਪਟਵਾਰੀ ਦੇ ਅੱਗੇ ਪਿੱਛੇ, ਸਾਨੂੰ ਫਿਰਨਾਂ ਪੈਣਾਂ।
ਨਹੀਂ ਤੇ ਕੱਛ ਵਧੇਰੀ ਕਰ ਉਸ ਵੱਧ ਮਾਮਲਾ ਲੈਣਾ।
ਨੰਬਰਦਾਰ ਦੀ ਦੱਸੋ ਭਾਈ ਕਰੇ ਖ਼ੁਸ਼ਾਮਦ ਕਿਹੜਾ
ਐਸੇ ਦੁਖਾਂ ਨਾਲ ਅਸਾਡਾ ਭਰਿਆ ਰਹੇਗਾ ਵਿਹੜਾ।"[17]

ਅੰਗਰੇਜ਼ ਸਰਕਾਰ ਨੇ ਹਜਰੋਂ ਸਾਹਿਬ ਨੂੰ ਜਾਣ ਵਾਲੇ ਪੱਤਣਾਂ ਤੇ ਪਹਿਰੇ ਬੈਠਾ ਦਿੱਤੇ ਹਨ ਪਰ ਫਿਰ ਵੀ ਗੁਰੂ ਦਰਸ਼ਨਾਂ ਦੇ ਭੌਰੇ ਹੀਲੇ ਵਸੀਲੇ ਕਰ ਕੇ ਪੁਜ ਜਾਂਦੇ ਹਨ। ਵੱਡੇ ਵੱਡੇ ਅਭਿਮਾਨੀ ਗਿਆਨ ਚਰਚਾ ਲਈ ਆਉਂਦੇ ਹਨ ਅੱਖਾਂ ਨੀਵੀਆਂ ਕਰ ਕੇ ਜਾਂਦੇ ਹਨ। ਪੁਲੀਸ ਦਾ ਥਾਣੇਦਾਰ ਹੱਟੀਉਂ ਹੱਟੀ ਲਿਖਵਾਉਂਦਾ ਹੈ ਕਿ ਕੋਈ ਗੁਰੂ ਬਾਲਕ ਸਿੰਘ ਜੀ ਦਾ ਸਿੱਖ ਤਾਂ ਨਹੀਂ। ਭਾਈ ਮੁਖਾ ਜਦੋਂ ਇਹ ਇੰਕਸ਼ਾਫ਼ ਕਰਦਾ ਹੈ ਥਾਣੇਦਾਰ ਤੋਂ ਚੁਪੇੜਾਂ ਖਾਂਦਾ ਹੈ। ਭਾਈ ਮੰਨਾ ਸਿੰਘ ਭਰਾ ਵੀ ਹੈ ਪਰ ਗੁਰੂ ਕਿਰਪਾ ਕਰਕੇ ਸੂਤਰੀਆ ਬਣ ਜਾਂਦਾ ਹੈ ਭਾਈ ਧਨੀ ਰਾਮ ਦੀ ਬਖ਼ਸ਼ਿਸ਼ ਸਦਕਾ। ਗੁਰੂ ਰਾਮ ਸਿੰਘ ਜੀ ਤੇ ਗੁਰੂ ਬਾਲਕ ਸਿੰਘ ਜੀ ਦੇ ਦੋਬਾਰਾ ਮੇਲ ਦਾ ਪਰਸੰਗ ਵੀ ਲਿਖਿਆ ਹੈ। ਇਉਂ ਭਗਤੀ ਰਸ ਵਿਚ ਗੁੱਧੀ ਇਸ ਰਚਨਾ ਵਿਚ ਸ਼ਾਂਤ ਰਸ ਭਰਪੂਰ ਹੈ। ਗੁਰੂ ਬਾਲਕ ਸਿੰਘ ਜੀ ਵਰਗੇ ਮੁਕਾਬਲਤਨ ਘੱਟ ਜਾਣੇ ਜਾਂਦੇ ਇਤਿਹਾਸਕ ਵਿਅਕਤੀ ਦੇ ਜੀਵਨ ਵੇਰਵਿਆਂ ਦੀਆਂ ਤੰਦਾਂ ਫੜਨ ਲਈ ਅਤੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦੇ ਮਰਮ ਨੂੰ ਸਮਝਣ ਲਈ ਇਹ ਮਹਾਂਕਾਵਿ ਮੱਦਦਗਾਰ ਸਿੱਧ ਹੋਵੇਗਾ।

ਇਸ ਵਿੱਚ ਇਕੋ ਹੀ ਛੰਦ ਦਵੱਈਆ ਵਰਤਿਆ ਹੈ। ਇਸਨੂੰ ਸਰਗਾਂ ਦੀ ਬਜਾਏ ਛੋਟੇ ਕਾਂਡਾਂ ਵਿੱਚ ਵੰਡਿਆ ਗਿਆ ਹੈ। ਇਸ ਵਿਚ ਪ੍ਰਕਿਰਤੀ ਚਿਤਰਣ ਦੀ ਘਾਟ ਵੀ ਰੜਕਦੀ ਹੈ। ਕਥਾ ਰਸ ਦਾ ਬੱਝਵਾਂ ਪ੍ਰਭਾਵ ਨਹੀਂ ਪੈਂਦਾ ਜਿਸ ਦਾ ਕਾਰਨ ਇਹੋ ਹੈ ਕਿ ਗੁਰੂ ਬਾਲਕ ਸਿੰਘ ਜੀ ਦੇ ਜੀਵਨ ਵੇਰਵਿਆਂ ਦੇ ਸਰੋਤ ਬਹੁਤ ਘੱਟ ਮਿਲਦੇ ਹਨ। ਪ੍ਰੰਤੂੰ ਫਿਰ ਵੀ ਇਸ ਵਿੱਚ ਮਾਨਵਵਾਦ ਦੇ ਥਾਂ ਥਾਂ ਤੇ ਦਰਸ਼ਨ ਹੁੰਦੇ ਹਨ। ਨੇਕੀ ਤੇ ਬਦੀ ਦੀ ਜੰਗ ਵਾਂਗੂ, ਕੂੜ ਕੁਸੱਤ ਦੀ ਲੜਾਈ ਜਿਉਂ। ਇਸ ਵਿਚ ਦੁਨਿਆਵੀ ਲੋਭਾਂ ਲਾਲਚਾਂ ਦੇ ਮੁਕਾਬਲੇ ਤੇ ਆਤਮਿਕ ਸਰੂਰ ਮਾਨਣ ਵਾਲੀਆਂ ਹਸਤੀਆਂ ਦੀ ਫਤੇਹ ਨੂੰ ਚਿਤਰਿਤ ਕੀਤਾ ਗਿਆ ਹੈ। ਨਿਰੋਲ ਪ੍ਰਮਾਰਥ ਨੂੰ ਵਿਸ਼ਾ ਬਣਾ ਕੇ ਮਹਾਂ ਕਾਵਿ ਲਿਖਣ ਦੇ ਬਿਖੜੇ ਕਾਰਜ ਨੂੰ ਮਾਸਟਰ ਜੀ ਨੇ ਪਰਵਾਣ ਕੀਤਾ ਹੈ ਜਿਸ ਵਿਚ ਉਹ ਕਾਫ਼ੀ ਸਫ਼ਲ ਹੋਏ ਹਨ।

ਭਾਸ਼ਾ ਦੇ ਪੱਖੋਂ ਕੇਂਦਰੀ ਪੰਜਾਬੀ ਵਰਤੀ ਗਈ ਹੈ। ਪਾਤਰਾਂ ਨੂੰ ਜਿਊਂਦੇ ਪਾਤਰ ਬਨਾਉਣ ਲਈ ਕਿਤੇ ਕਿਤੇ ਪੋਠੋਹਾਰੀ ਦੇ ਸ਼ਬਦ ਵਿਚ ਆ ਜਾਂਦੇ ਤਾਂ ਹੋਰ ਵੀ ਸੋਨੇ 'ਤੇ ਸੁਹਾਗਾ ਹੁੰਦਾ। ਮਾਸਟਰ ਜੀ ਨੇ ਜਿੱਥੇ ਤੱਕ ਪੰਜਾਬੀ ਸ਼ਬਦ ਭੰਡਾਰ ਵਿਚੋਂ ਸਰ ਗਿਆ ਹੈ ਕੰਮ ਚਲਾਇਆ ਹੈ, ਸਿਰਫ਼ ਆਪਣੀ ਵਿਦਵਤਾ ਦੇ ਪ੍ਰਗਟਾਵੇ ਲਈ ਅੰਗਰੇਜ਼ੀ ਜਾਂ ਅਰਬੀ ਫ਼ਾਰਸੀ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ। ਉਹਨਾਂ ਦੀ ਸ਼ਬਦ ਚੋਣ ਮੌਕੇ ਮੁਤਾਬਕ ਢੁਕਵੀਂ ਅਤੇ ਵਜ਼ਨਦਾਰ ਹੁੰਦੀ ਹੈ। ਗੁਰਬਾਣੀ ਦੀਆਂ ਤੁਕਾਂ ਮੁੰਦਰੀ ਵਿਚ ਨਗਾਂ ਵਾਂਗੂੰ ਜੜੀਆਂ ਹਨ:

ਪਰ ਕਰਮਾਂ ਬਿਨ ਮਿਲਦਾ ਨਾਹੀਂ ਗੁਰਾਂ ਨੇ ਕਿਹਾ ਉਚਾਰ।
ਕਰਮ ਮਿਲੇ ਤਾਂ ਪਾਈਐ ਹੋਰ ਹਿਕਮਤ ਹੁਕਮ ਖੁਆਰ।[18]
ਸੇਜਲ ਨੇਤਰ ਨਾਲ ਗੁਰਾਂ ਨੇ ਦੱਸਿਆ ਹੋ ਬੇਧੀਰ।
ਲਾਗੀ ਹੋਇ ਸੁ ਜਾਨੈ ਪੀਰ। ਰਾਮ ਭਗਤ ਅਨਿਆਲੇ ਤੀਰ।[19]

ਪੰਜਾਬੀ ਮੁਹਾਵਰੇ ਨੂੰ ਵਧੀਆ ਤਰ੍ਹਾਂ ਬੰਨ੍ਹਿਆਂ ਗਿਆ ਹੈ:

ਗੁਰਾਂ ਕਿਹਾ ਇਹ ਮਾਈ ਹੀ ਨਹੀਂ ਠਾਕੁਰ ਜੀ ਤੋਂ ਡਰਦੀ।
ਇਸ ਸਭ ਦੁਨੀਆਂ ਇਹਨਾਂ ਅੱਗੇ ਡਰਦੀ ਹਰ ਹਰ ਕਰਦੀ।[20]

ਅਲੰਕਾਰਾਂ ਦੀ ਵਰਤੋਂ ਭਾਵੇਂ ਬਹੁਤੀ ਨਹੀਂ ਕੀਤੀ ਗਈ ਪਰ ਜਿੱਥੇ ਹੋਈ ਹੈ ਸੁਚੱਜੀ ਹੋਈ ਹੈ। ਅਨੁਪਰਾਸ ਅਲੰਕਾਰ ਨੂੰ ਵੇਖੋ:

ਆਖੇ ਮੈਂ ਅਨਭੋਲ ਗੁਰੂ ਜੀ ਗਿਆ ਮਾਰਿਆ ਤਾਂਹੀ।
ਅਪਰਾਧੀ ਅਗਿਆਨ ਅਵਸਥਾ, ਬਖਸ਼ ਲਵੋ ਖਿਨ ਮਾਂਹੀ।[21]

ਉਹਨਾਂ ਦੀਆਂ ਕੁਝ ਤੁਕਾਂ ਤਾਂ ਲੋਕ ਅਖਾਣਾਂ ਦਾ ਰੂਪ ਧਾਰਨ ਕਰਨ ਦੀ ਸਮਰੱਥਾ ਰੱਖਣ ਵਾਲੀਆਂ ਅਟੱਲ ਸੱਚਾਈਆਂ ਹਨ:

ਪਰ ਕੀ ਜਾਣੇ ਨੀਵੇਂ ਹੋਣਾ, ਉਚਿਆਂ ਦੀ ਨੀਸ਼ਾਨੀ।[22]
... ... ... ...
ਸਿਖ ਚਾਵਾਂ ਸੰਗ ਭਰ ਜਾਂਦੈ, ਜਦ ਸਰਨ ਗੁਰਾਂ ਦੀ ਜਾਏ।[23]
... ... ... ...
ਜਾਤ ਅਭਿਮਾਨ ਜੋ ਕਰਦਾ ਉਸਦਾ ਸਭ ਕੁਝ ਨਿਹਫ਼ਲ ਜਾਂਦਾ।
ਨਾ ਉਹਦਾ ਨਿਸਤਾਰਾ ਹੁੰਦਾ, ਨਾ ਉਹ ਮੁਕਤੀ ਪਾਂਦਾ।[24]
... ... ... ...

ਚੰਗੇ ਕੰਮ ਕਰੋ ਜੋ ਭਾਈ ਸੁਖ ਹੈ ਏਥੇ ਓਥੇ।
ਮੰਦੇ ਕੰਮੀਂ ਜਦ ਕਦ ਮੰਦਾ, ਪੜ੍ਹ ਵੇਖੋ ਸਭ ਪੋਥੇ।[25]

ਗੁਰਾਂ ਤੋਂ ਭੁੱਲ ਬਖਸ਼ਾਓ, ਨਹੀਂ ਤੇ ਕੀਤੀ ਕੱਤਰੀ ਜਾਣੀ।
ਗੁਰੂ ਬਿਨਾਂ ਹੈ ਭਗਤੀ, ਜੀਵਨ ਪਾਣੀ ਵਿਚ ਮਧਾਣੀ।[26]

ਗੁਰੂ ਦੀ ਵਿਲੱਖਣ ਹਸਤੀ ਦੀ ਮਹਿਮਾ ਨਾਲ ਵੀ ਇਹ ਰਚਨਾ ਭਰਪੂਰ ਹੈ, ਕਿਉਂ ਜੁ ਵੁਹ ਲੇਖੇ ਪਾੜ ਰਿਹਾ ਹੈ ਅਤੇ ਲੇਖਿਆਂ ਦੀ ਚਿੰਤਾ ਕਿਸ ਯੁੱਗ ਵਿਚ ਕਿਹਨੂੰ ਨਹੀਂ ਸਤਾਉਂਦੀ ਰਹੀ:

ਨਾਮ ਦਾਨ ਦੇ ਭਗਤੀ ਲਾਇਨ ਪਾੜ ਸੁੱਟੇ ਸਭ ਲੇਖੇ
ਬਖਸ਼ਣਹਾਰ ਗੁਰੂ ਜਿਸ ਸਾਡੇ ਔਗੁਣ ਕਦੇ ਨਾ ਵੇਖੇ।[27]

ਮਹਾਂਕਾਵਿ 'ਜਿਨ ਮਾਰਗ ਦੀਆ ਬਤਾਇ' ਦੇ ਭੂਮਿਕਾ ਲੇਖਕ ਸਾਧੂ ਸਿੰਘ ਕਿਸਾਨ ਨਾਲ ਸਹਿਮਤ ਹੋਇਆ ਜਾ ਸਕਦਾ ਹੈ ਕਿ ਇਸ ਰਚਨਾ ਸਦਕਾ, ਨਾਮਧਾਰੀ ਜਗਤ ਵਿਚ, "ਇਹ ਇਕੱਲੀ ਪੁਸਤਕ ਵੀ ਇਹਨਾਂ ਨੂੰ ਸਦਾ ਜੀਊਂਦੇ ਰੱਖਣ ਲਈ ਕਾਫ਼ੀ ਹੈ।"

ਪਰ ਆਓ ਆਪਾਂ ਆਸ ਰੱਖੀਏ ਕਿ ੧੯੪੭ ਤੋਂ ਬਾਅਦ ਦੇ ਇਸ ਉਥਲ-ਪੁਥਲ ਵਾਲੇ ਸਮੇਂ ਬਾਰੇ, ਜਦੋਂ ਮਾਸਟਰ ਜੀ ਕੋਈ ਨਵੀਂ ਰਚਨਾ ਸਾਡੀ ਝੋਲੀ ਪਾਉਣਗੇ, ਤਾਂ ਇਸ ਸਮੇਂ ਦੇ ਪਰਤੱਖ ਦਰਸ਼ੀ ਹੋਣ ਕਾਰਨ ਉਹਨਾਂ ਦਾ ਬਿਆਨ ਵਧੇਰੇ ਯਥਾਰਥਕ ਅਤੇ ਕਵਿਤਾ ਵੀ ਨਿੱਗਰ ਹੋਏਗੀ।

ਫੁੱਟ ਨੋਟ:

1. ਜਿਨ ਮਾਰਗ ਦੀਆ ਬਤਾਇ, ਸਫ਼ਾ ੧੩
2. ਉਹੀ, ਸਫ਼ਾ ੧੪
3. ਉਹੀ, ਸਫ਼ਾ ੧੬
4. ਉਹੀ, ਸਫ਼ਾ ੨੧
5. ਉਹੀ, ਸਫ਼ਾ ੨੫
6. ਉਹੀ, ਸਫ਼ਾ ੩੪
7. ਉਹੀ, ਸਫ਼ਾ ੪੨
8. ਉਹੀ, ਸਫ਼ਾ ੫੩
9. ਉਹੀ, ਸਫ਼ਾ ੫੭
10. ਉਹੀ, ਸਫ਼ਾ ੫੮-੫੯
11. ਉਹੀ, ਸਫ਼ਾ ੬੨
12. ਉਹੀ, ਸਫ਼ਾ ੬੮
13. ਉਹੀ, ਸਫ਼ਾ ੮੩
14. ਉਹੀ, ਸਫ਼ਾ ੧੧੭
15. ਉਹੀ, ਸਫ਼ਾ ੧੦੯
16. ਉਹੀ, ਸਫ਼ਾ ੧੧੮
17. ਉਹੀ, ਸਫ਼ਾ ੧੩੬
18. ਉਹੀ, ਸਫ਼ਾ ੨੬
19. ਉਹੀ, ਸਫ਼ਾ ੧੯
20. ਉਹੀ, ਸਫ਼ਾ ੧੨੫
21. ਉਹੀ, ਸਫ਼ਾ ੫੩
22. ਉਹੀ, ਸਫ਼ਾ ੬੦
23. ਉਹੀ, ਸਫ਼ਾ ੭੮
24. ਉਹੀ, ਸਫ਼ਾ ੧੦੧
25. ਉਹੀ, ਸਫ਼ਾ ੧੦੫
26. ਉਹੀ, ਸਫ਼ਾ ੮੭
27. ਉਹੀ, ਸਫ਼ਾ ੯੪

## ਜਗਦੀਸ਼ ਸਿੰਘ 'ਵਰਿਆਮ' ਦੀ ਸਾਹਿਤਕ ਪੱਤਰਕਾਰੀ

"ਫੁੱਲਾਂ ਦੀ ਡਾਲ ਹਾਂ ਕਦੇ ਖੰਡੇ ਦੀ ਧਾਰ ਹਾਂ,
ਦੇਖਣ ਨੂੰ ਐਵੇਂ ਕਾਲਿਆਂ ਹਰਫ਼ਾਂ ਦੀ ਡਾਰ ਹਾਂ।
ਉਹ ਜੰਗ ਜਿਹੜੀ ਹਰ ਸਮੇਂ ਬੰਦੇ ਦੇ ਮਨ 'ਚ ਹੈ,
ਯਾਰੋ ਮੈਂ ਓਸ ਜੰਗ ਦਾ ਨਾਮਾ-ਨਿਗਾਰ ਹਾਂ।
-ਸੁਰਜੀਤ ਪਾਤਰ

ਮੈਂ ਉਸ ਨੂੰ ਉਦੋਂ ਤੋਂ ਜਾਣਦਾ ਹਾਂ ਜਦੋਂ ਉਹ ਨਿਰਾ ਜਗਦੀਸ਼ ਸਿੰਘ ਜਾਂ ਜਗਦੀਸ਼ ਸਿੰਘ 'ਜੰਮੂ' ਹੁੰਦਾ ਸੀ। ਕਿਉਂ ਜੁ ਜਲੰਧਰ ਤੋਂ ਕਾਰੋਬਾਰ ਦੇ ਸਿਲਸਿਲੇ ਵਿਚ ਉਹ ਜੰਮੂ ਪੁੱਜ ਗਿਆ ਸੀ। ਸੰਨ ੧੯੬੫ ਈ. ਵਿਚ ਨਾਮਧਾਰੀ ਵਿਦਿਅਕ ਜਥੇ ਦਾ ਪਹਿਲਾ ਸੰਮੇਲਨ ਸ੍ਰੀ ਭੈਣੀ ਸਾਹਿਬ ਦੀ ਤਪੋ-ਭੂਮੀ ਵਿਖੇ ਹੋਇਆ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਮੇਲਨ ਤੇ ਪਹੁੰਚਣ ਦੇ ਹੁਕਮ ਦੀ ਉਲੰਘਣਾ ਜਥੇਦਾਰ ਨੱਥਾ ਸਿੰਘ ਢੇਹ ਵਾਲਿਆਂ ਦਾ ਪੁੱਤਰ ਨਾ ਕਰ ਸਕਿਆ ਅਤੇ ਰੁਜ਼ਗਾਰ ਖੁੱਸਣ ਦਾ ਗਿਲਾ ਵੀ ਕਿਸੇ ਨਾਲ ਨਾ ਕੀਤਾ। ਕਿਉਂ ਜੁ ੮-੧੦ ਦਿਨ ਨਵਾਂ ਧੰਦਾ ਜੇ ਬੰਦ ਕਰ ਦੇਈਏ ਤਾਂ ਦੁਬਾਰਾ ਕਦੋਂ ਚੱਲਦਾ ਹੈ? ਜਗਦੀਸ਼ ਸਿੰਘ ਨੂੰ ਆਪਣੀ ਹੋਣੀ ਦਾ ਅਹਿਸਾਸ ਹੋ ਗਿਆ ਸੀ। ਕੁਝ ਪਾਉਣ ਲਈ ਬਹੁਤ ਕੁਝ ਤਿਆਗਣਾ ਪੈਂਦਾ ਹੈ ਅਤੇ ਬੇਕਾਰੀ ਤਾਂ ਉਹ ਸਮੱਸਿਆ ਹੈ ਜੋ ਗੋਸਾਈਂ ਤੁਲਸੀ ਦਾਸ ਦੇ ਸਮੇਂ ਤੋਂ ਹੀ ਕਲਮਾਂ ਵਾਲਿਆਂ ਨੂੰ ਤੰਗ ਕਰਦੀ ਰਹੀ ਹੈ-

"ਜੀਵਿਕਾ ਵਿਹੀਨ ਲੋਗ ਸੀਧਯ ਮਾਨ ਸੋਚ ਬਸ
ਕਹੈਂ ਏਕ ਏਕਨ ਸੋ-"ਕਹਾਂ ਜਾਈ ਕਾ ਕਰੀ?"

ਪੰਜਾਬੀ ਵਿਚ ਪੱਤਰਕਾਰੀ ਅਤੇ ਉਹ ਵੀ ਸਾਹਿਤਕ ਪੱਤਰਕਾਰੀ ਦੇ ਬਿਖਮ ਮਾਰਗ ਤੇ ਚੱਲਣਾ, ਤਣੀ ਹੋਈ ਰੱਸੀ ਉੱਤੇ ਚੱਲਣ ਜਿਉਂ ਹੈ। ਮਲੇਰ ਕੋਟਲੇ ਦੇ ਕੂਕਾ ਸ਼ਹੀਦ ਵਰਿਆਮ ਸਿੰਘ ਨੂੰ ਮਧਰੇ ਕੱਦ ਦੇ ਬਹਾਨੇ ਛੱਡਿਆ ਜਾਣਾ ਸੀ। ਕਵੀ ਤਾਰਾ ਸਿੰਘ ਨੇ ਓਸੇ ਬਾਬਤ ਲਿਖਿਆ ਹੈ:

"ਜਿਨ੍ਹਾਂ ਦੇ ਕੱਦ ਛੋਟੇ ਸੀ,
ਉਹਨਾਂ ਚਾਰ ਇੱਟਾਂ ਰੱਖੀਆਂ ਪੈਰਾਂ ਤਲੇ,
ਤੇ ਹੋ ਗਏ ਬਾਲਗ।"

ਉਸ ਸ਼ਹੀਦ ਦੀ ਯਾਦ ਨੂੰ ਸਮਰਪਿਤ ਪਰਚਾ "ਵਰਿਆਮ" ਢਾਈ ਦਹਾਕੇ ਪਹਿਲੋਂ ਜਲੰਧਰੋਂ ਛਪਣਾ ਸ਼ੁਰੂ ਹੋਇਆ। ਪਹਿਲੇ ਪੰਜਾਂ-ਛੇਆਂ ਵਰ੍ਹਿਆਂ ਵਿਚ ਹੀ ਇਸ ਪਰਚੇ ਨੇ ਆਪਣੀ ਪਹਿਚਾਣ ਨਾ ਸਿਰਫ਼ ਦੇਸ਼ ਵਿਚ ਹੀ ਸਗੋਂ ਹੋਰਨਾਂ ਪੰਜਾਬੀ ਸਮਝੇ ਜਾਣ ਵਾਲੇ ਦੇਸ਼ਾਂ ਵਿਚ ਵੀ ਬਣਾ ਲਈ। ਜਗਦੀਸ਼ ਸਿੰਘ ਦੇ ਨਾਂ ਨਾਲ ਪਰਚਾ 'ਵਰਿਆਮ' ਇਸ ਕਦਰ ਜੁੜ ਗਿਆ ਕਿ ਜਗਦੀਸ਼ ਸਿੰਘ ਤੋਂ ਬਿਨਾਂ 'ਵਰਿਆਮ' ਦੀ ਅਤੇ 'ਵਰਿਆਮ' ਤੋਂ ਬਿਨਾਂ ਜਗਦੀਸ਼ ਸਿੰਘ ਦੀ ਹੋਂਦ ਸਵੀਕਾਰੀ ਹੀ ਨਹੀਂ ਜਾ ਸਕਦੀ। ਜਦੋਂ ਉਸ ਨੂੰ ਪਰਚਾ ਕੱਢਦਿਆਂ ਪੂਰੇ ਸੋਲ੍ਹਾਂ ਵਰ੍ਹੇ ਹੋ ਗਏ ਤਾਂ ਪੱਤਰਕਾਰੀ ਨਾਲ ਆਪਣੇ ਇਸ਼ਕ ਬਾਰੇ ਉਸ ਅਕਬਰ ਅਲਾਹਾਬਾਦੀ ਦੇ ਬਹਾਨੇ ਨਾਲ ਗੱਲ ਕੀਤੀ ਸੀ-

"ਕੁਝ ਨਤੀਜਾ ਨਾ ਸਹੀ ਇਸ਼ਕ ਕੀ ਉਮੀਦੋਂ ਕਾ,
ਦਿਲ ਤੋਂ ਬੜ੍ਹਤਾ ਹੈ ਤਬੀਅਤ ਤੋ ਬਹਲ ਜਾਤੀ ਹੈ।"

ਜਿਹੜੀਆਂ ਮੁਸ਼ਕਿਲਾਂ ਏਨੇ ਲੰਮੇ ਸਮੇਂ ਵਿਚ ਉਸਨੂੰ ਦਰਪੇਸ਼ ਆਈਆਂ, ਉਨ੍ਹਾਂ ਉੱਤੇ ਇਕ ਦਾਰਸ਼ਨਿਕ ਅੰਦਾਜ਼ ਵਿਚ ਟਿੱਪਣੀ ਕਰਦਿਆਂ ਉਸ ਲਿਖਿਆ:

"ਜੀਵਨ ਵਿਚ ਵਿਵਸਾਏ ਵਾਸਤੇ ਦੌੜ-ਭੱਜ, ਖੋਹ-ਖਿੱਚ, ਸੱਤ-ਅਸੱਤ ਦੇ ਭੇੜ, ਮੋਹ-ਮਾਇਆ, ਲਾਲਚ ਦੇ ਤਮਾਸ਼ੇ, ਮਾਨ-ਅਪਮਾਨ ਦੀ ਖੇਡ ਅਤੇ ਹੋਰ ਸ਼ਬਦਾਂ ਤੋਂ ਬਾਹਰੀਆਂ ਕਰਤੂਤਾਂ ਵੇਖ ਕੇ ਭਰਥਰੀ ਹਰੀ ਦੀ ਗੱਲ ਬੜੀ ਚੰਗੀ ਲੱਗਦੀ ਹੈ-

"ਵਿਧਾਤਾ ਨੇ ਆਪਣੇ ਲਿਲਾਟ ਫਲਕ 'ਤੇ ਜੋ ਥੋੜ੍ਹਾ ਬਹੁਤ ਧਨ ਲਿਖ ਦਿੱਤਾ ਹੈ ਉਹ ਉਸ ਨੂੰ ਰੇਗਿਸਤਾਨ ਵਿਚ ਵੀ ਮਿਲ ਜਾਂਦਾ ਹੈ ਅਤੇ ਇਸ ਤੋਂ ਵੱਧ ਮੇਰੂ ਪਰਬਤ, ਸੋਨੇ ਦੇ ਪਹਾੜ ਉੱਤੇ ਵੀ ਨਹੀਂ ਮਿਲ ਸਕਦਾ।

ਇਸ ਵਾਸਤੇ ਹੇ ਮਨੁੱਖ ਧੀਰਜਸ਼ਾਲੀ ਬਣੋ। ਧਨਵਾਨਾਂ ਦੇ ਅੱਗੇ ਬੇਅਰਥ ਆਪਣੀ ਦੀਨ ਬ੍ਰਿਤੀ ਮੱਤ ਕਰੋ।

ਵੇਖੋ ਘੜਾ ਖੂਹ ਅਤੇ ਸਮੁੰਦਰ ਵਿਚ ਵੀ ਬਰਾਬਰ ਪਾਣੀ ਗ੍ਰਹਿਣ ਕਰਦਾ ਹੈ।" (ਵਰਿਆਮ, ਨਵੰਬਰ, ੧੯੯੧)

ਜਗਦੀਸ਼ ਸਿੰਘ 'ਵਰਿਆਮ' ਇਕ ਬਹੁ-ਆਯਾਮੀ ਸ਼ਖਸੀਅਤ ਦੇ ਸਵਾਮੀ ਹਨ। ਪਹਿਲੀ ਗੱਲ ਉਨ੍ਹਾਂ ਬਾਰੇ ਇਹ ਕਹਾਂਗਾ ਕਿ ਪ੍ਰਿੰਸੀਪਲ ਤੇਜਾ ਸਿੰਘ ਦੇ "ਸਾਊਪੁਣੇ" ਵਾਲੇ ਲੇਖ ਦੀਆਂ ਸਾਰੀਆਂ ਸ਼ਰਤਾਂ 'ਤੇ ਉਹ ਖਰੇ ਉਤਰਦੇ ਹਨ। ਇਕ ਸਾਊ ਸੱਜਣ ਹਨ। ਬੋਲ-ਚਾਲ ਲੇਖਣੀ ਵਿਚ ਹਲੀਮੀ ਦਾ ਪੱਲਾ ਘੁੱਟ ਕੇ ਫੜੀ ਰੱਖਦੇ ਹਨ। ਨਿਮਰਤਾ ਦੀ ਮੂਰਤ ਦਾ ਨਾਂ ਹੈ ਜਗਦੀਸ਼ ਸਿੰਘ 'ਵਰਿਆਮ'।

ਉਹ ਬਹੁਤ ਵਧੀਆ ਸੰਗਠਨ-ਕਰਤਾ ਵੀ ਹੋ ਨਿੱਬੜੇ ਹਨ। ਇਕ ਸ਼ਾਨਦਾਰ

ਪਰਚੇ ਨੂੰ ਚੌਥਾਈ ਸਦੀ ਚਾਲੂ ਰੱਖ ਕੇ ਆਪਣੀ ਪ੍ਰਬੰਧ ਕੁਸ਼ਲਤਾ ਦਾ ਲੋਹਾ ਤਾਂ ਉਹਨਾਂ ਮੰਨਵਾ ਹੀ ਲਿਆ ਹੈ। ਨਾਮਧਾਰੀ ਵਿਦਿਅਕ ਜੱਥਾ, ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਲੇਖਕ ਸਭਾ, ਜਲੰਧਰ ਅਤੇ ਨਾਮਧਾਰੀ ਦਰਬਾਰ ਦੇ ਮੀਰੀ ਅਹੁਦਿਆਂ 'ਤੇ ਉਹ ਬਿਰਾਜਮਾਨ ਰਹੇ ਹਨ ਤੇ ਹੁਣ ਵੀ ਹਨ। ਮੇਰੀ ਜਾਣਕਾਰੀ ਦੇ ਘੇਰੇ ਤੋਂ ਬਾਹਰ ਵੀ ਉਹਨਾਂ ਦੇ ਕਈ ਕਾਰਜ-ਖੇਤਰ ਹਨ। ਜਲੰਧਰ ਦੀਆਂ ਪੰਜਾਬੀ ਲੇਖਕਾਂ ਦੀਆਂ ਮੀਟਿੰਗਾਂ, ਗੋਸ਼ਟੀਆਂ ਤੋਂ ਲੈ ਕੇ ਏਸ਼ੀਆ, ਯੂਰਪ, ਅਮਰੀਕਾ ਅਤੇ ਅਫ਼ਰੀਕਾ ਮਹਾਂਦੀਪਾਂ ਵਿਚ ਸਮੇਂ ਸਮੇਂ ਹੋਣ ਵਾਲੇ ਕੌਮਾਂਤਰੀ ਸੰਮੇਲਨਾਂ ਵਿਚ ਵੀ ਉਹਨਾਂ ਆਪਣਾ ਬਣਦਾ ਯੋਗਦਾਨ ਪਾਇਆ ਹੈ। ਨਾਮਧਾਰੀ ਸਮਾਜ ਨਾਲ ਜੁੜੇ ਹੋਣ ਕਾਰਨ ਹੋਲੇ ਮਹੱਲੇ, ਅੱਸੂ ਦੇ ਮੇਲੇ, ਸੰਗੀਤ ਸੰਮੇਲਨ, ਸ਼ਾਕਾਹਾਰੀ ਸੰਮੇਲਨ, ਪ੍ਰਸਿੱਧ ਨਾਮਧਾਰੀ ਸਾਹਿਤਕ ਅਤੇ ਇਤਿਹਾਸਕ ਵਿਅਕਤੀਆਂ ਦੇ ਸੰਮੇਲਨਾਂ ਵਿਚ ਉਹਨਾਂ ਦਾ ਸ਼ਾਮਲ ਹੋਣਾ ਗਰੰਟੀਸ਼ੁਦਾ ਹੁੰਦਾ ਹੈ। ਫੇਰ ਇਹਨਾਂ ਸਾਰਿਆਂ ਸੰਮੇਲਨਾਂ ਦੀ ਸੰਖੇਪ ਪਰ ਭਾਵਪੂਰਕ ਰਪਟ ਆਪਣੇ ਪਰਚੇ ਲਈ ਉਹ ਖ਼ੁਦ ਤਿਆਰ ਕਰਦੇ ਹਨ ਜਿਹਨੂੰ ਪੜ੍ਹਦਿਆਂ ਕਦੇ ਵੀ ਅਕੇਵਾਂ ਮਹਿਸੂਸ ਨਹੀਂ ਹੁੰਦਾ। ਦੇਸ਼ ਵਿਚਲੇ ਅਤੇ ਬਾਹਰਲੇ ਦੌਰਿਆਂ ਦੇ ਯਾਤਰਾ ਬਿਰਤਾਂਤ ਵੀ ਉਹਨਾਂ ਦੀ ਲੇਖਣੀ ਦਾ ਸ਼ਿੰਗਾਰ ਬਣਦੇ ਹਨ।

ਉਹ ਬਹੁਤ ਥੋੜ੍ਹਾ ਅਤੇ ਬਹੁਤ ਠੋਸ ਲਿਖਣ ਦੇ ਅਸੂਲ ਦੇ ਧਾਰਨੀ ਹਨ। ਉਹ ਉਹਨਾਂ ਸੰਪਾਦਕਾਂ ਵਿਚੋਂ ਨਹੀਂ ਜੋ ਸਾਰੇ ਪਰਚੇ 'ਤੇ ਖ਼ੁਦ ਹੀ ਛਾਏ ਰਹਿੰਦੇ ਹਨ। ਉਹ ਪਰਚੇ ਵਿਚ ਸੰਪਾਦਕੀ ਦੇ ਨਾਂ 'ਤੇ ਚਲੰਤ ਮਾਮਲਿਆਂ ਬਾਰੇ ਸਟੀਕ ਟਿੱਪਣੀਆਂ ਤਾਂ ਕਰਦੇ ਹਨ ਪਰ "ਵਰਿਆਮ" ਦੇ ਹਰ ਸਫ਼ੇ ਅਤੇ ਹਰ ਰਚਨਾ ਵਿਚ ਉਹਨਾਂ ਦੀ ਚੋਣ ਛਾਪ ਮੌਜੂਦ ਰਹਿੰਦੀ ਹੈ। ਇਹਨਾਂ ਸਮਕਾਲੀ ਘਟਨਾਵਾਂ ਬਾਰੇ ਲਿਖਣ ਨੂੰ ਕਈ ਵੱਡੇ ਲੇਖਕ ਛੋਟਾ ਕੰਮ ਸਮਝਦੇ ਹਨ। ਪ੍ਰਸਿੱਧ ਹਿੰਦੀ ਵਿਅੰਗਕਾਰ ਹਰੀ ਸ਼ੰਕਰ ਪਾਰਸਾਈ ਇਸ ਤਰ੍ਹਾਂ ਦੀ ਸੋਚ ਦੀ ਖਿੱਲੀ ਉਡਾਉਂਦੇ ਹਨ:

"ਮੈਨੂੰ ਗਿਆਨੀਆਂ ਨੇ ਲਗਾਤਾਰ ਸਲਾਹ ਦਿੱਤੀ ਕਿ ਕੁਝ ਸ਼ਾਸਵਤ ਲਿਖੋ। ਐਸਾ ਲਿਖੋ ਜੋ ਅਮਰ ਹੋ ਜਾਏ। ਇਸ ਤਰ੍ਹਾਂ ਦੀ ਸਲਾਹ ਦੇਣ ਵਾਲੇ ਕਦੋ ਦੇ ਮਰ ਗਏ ਹਨ। ਮੈਂ ਜ਼ਿੰਦਾਂ ਹਾਂ ਕਿਉਂਕਿ ਜੋ ਮੈਂ ਅੱਜ ਲਿਖਦਾ ਹਾਂ, ਕੱਲ੍ਹ ਮਰ ਜਾਂਦਾ ਹੈ। ਲੇਖਕਾਂ ਨੂੰ ਮੇਰੀ ਸਲਾਹ ਹੈ ਕਿ ਅਜਿਹਾ ਸੋਚ ਕੇ ਕਦੀ ਨਾ ਲਿਖੋ ਕਿ ਮੈਂ ਸ਼ਾਸਵਤ ਲਿਖ ਰਿਹਾ ਹਾਂ। ਸ਼ਾਸਵਤ ਲਿਖਣ ਵਾਲੇ ਤਾਂ ਤੁਰੰਤ ਮੌਤ ਦੇ ਮੂੰਹ ਵਿਚ ਚਲੇ ਜਾਂਦੇ ਹਨ। ਆਪਣਾ ਲਿਖਿਆ ਜੋ ਰੋਜ਼ ਮਰਦਾ ਵੇਖਦੇ ਹਨ ਉਹੀ ਅਮਰ ਹੁੰਦੇ ਹਨ। ਜੋ ਆਪਣੇ ਯੁੱਗ ਦੇ ਪ੍ਰਤੀ ਈਮਾਨਦਾਰ ਨਹੀਂ ਉਹ ਅਨੰਤਕਾਲ ਦੇ ਪ੍ਰਤੀ ਕੀ ਈਮਾਨਦਾਰ ਹੋਏਗਾ?" - ਹਿੰਦੀ "ਪਹਿਲ" ਦਾ ੫੨ਵਾਂ ਅੰਕ, ਸਫ਼ਾ ੧੮੭

ਉਹ 'ਪ੍ਰਦੂਸ਼ਣ ਦਾ ਦੈਂਤ' ਸੰਪਾਦਕੀ ਲਿਖ ਕੇ ਗੁਰੂ ਨਾਨਕ ਦੇਵ ਜੀ ਨਾਲ ਜੁੜੀ ਵੇਈਂ ਨਦੀ ਦੀ ਹਾਲਤ ਤੇ ਚਿੰਤਾ ਪ੍ਰਗਟ ਕਰਦੇ ਲਿਖਦੇ ਹਨ-

"ਪਿਛਲੇਰੇ ਸਾਲਾਂ ਵਿਚ 'ਵਰਿਆਮ' ਦਾ ਇਕ ਵਾਤਾਵਰਨ ਅੰਕ ਅਸੀਂ ਪ੍ਰਕਾਸ਼ਿਤ ਕਰ ਸਕੇ ਸਾਂ, ਜਿਸ ਦੇ ਮੁੱਖ ਪੰਨੇ 'ਤੇ ਸੁਖਵੰਤ ਆਰਟਿਸਟ ਦੇ ਬਣਾਏ ਚਿੱਤਰ ਦੇ ਨਾਲ ਉਸ ਦਾ ਇਕ ਸ਼ੇਅਰ ਵੀ ਛਪਿਆ ਸੀ ਜੋ ਸਾਰੀ ਗੱਲ ਨੂੰ ਪ੍ਰਤੀਕਾਤਮਕ ਤੌਰ 'ਤੇ ਉਜਾਗਰ ਕਰਦਾ ਸੀ -

"ਤਿੜਕੀ ਧਰਤੀ 'ਚੋਂ ਤੇਜ਼ਾਬੀ ਬੂ ਆਵੇ।
ਚੁੰਝ 'ਚ ਲੈ ਕੇ ਚੋਗ ਚਿੜੀ ਕਿਧਰ ਜਾਵੇ।"

ਆਪਣਾ ਤੋੜਾ ਏਥੇ ਝਾੜਦੇ ਹਨ-

"ਵਾਤਾਵਰਨ ਦੀ ਸਵੱਛਤਾ ਸਾਡਾ ਸਾਰਿਆਂ ਦਾ ਸਾਂਝਾ ਕਰਤੱਵ, ਧਰਮ, ਫ਼ਰਜ਼ ਹੋਣਾ ਚਾਹੀਦਾ ਹੈ। ਸਰਕਾਰ ਨੇ ਇਸ ਮੰਤਵ ਲਈ ਮਹਿਕਮੇ ਬਣਾਏ ਹਨ। ਕਾਨੂੰਨ ਬਣਾਏ ਹਨ, ਪਰ ਲਾਗੂ ਕਰਨ ਵਾਲੇ ਤਾਂ ਇਨਸਾਨ ਹੀ ਹਨ। ਇਹ ਕਾਰਜ ਤਾਂ ਸਾਨੂੰ ਆਪਣੇ ਤੋਂ, ਆਪਣੇ ਘਰ ਤੋਂ ਹੀ ਸ਼ੁਰੂ ਕਰਨਾ ਪਵੇਗਾ। ਇਸ ਸਮੱਸਿਆ ਨੂੰ ਮਨੋ ਗੰਭੀਰਤਾ ਨਾਲ ਕਬੂਲਣਾ ਪਵੇਗਾ। ਇਸ ਕਾਰਜ ਵਿਚ ਅਵੇਸਲਾਪਨ ਘਾਤਕ ਸਿੱਧ ਹੋ ਰਿਹਾ ਹੈ।" -(ਵਰਿਆਮ, ਜੂਨ, ੧੯੯੮)

ਏਸੇ ਤਰ੍ਹਾਂ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਲਾਗੂ ਕਰਨ ਦੇ ਅਣਵਿਗਿਆਨਕ ਫ਼ੈਸਲੇ ਦੀ ਚੀਰਫਾੜ ਕਰਦਿਆਂ ਆਪਣੀ ਗੱਲ ਇਸ ਤਰ੍ਹਾਂ ਦੇ ਅੰਦਾਜ਼ ਨਾਲ ਸਮਾਪਤ ਕਰਦੇ ਹਨ-

"ਸਾਡੀ ਅਰਦਾਸ ਹੈ, ਹੇ ਸੱਚਿਆ ਪਾਤਸ਼ਾਹ ਬਾਬਾ ਨਾਨਕ! ਆਪਣੇ ਸਿੱਖਾਂ 'ਤੇ ਕਿਰਪਾ ਕਰ...ਅਤੇ ਮਲੇਛ ਭਾਖਾ ਦੀ ਤਾਅਬੇਦਾਰੀ ਤੋਂ ਰੱਖਿਆ ਕਰ।" -(ਵਰਿਆਮ, ਉਹੀ...)

ਇਸ ਤਰ੍ਹਾਂ ਦੀ ਗੱਲ ਆਪਣੀ ਬੋਲੀ ਬਾਰੇ ਉਹੋ ਲੇਖਕ ਕਰ ਸਕਦਾ ਹੈ ਜੋ ਇਸ ਨਾਲ ਪੂਰੀ ਤਰ੍ਹਾਂ ਜੁੜਿਆ ਹੋਵੇ। ਇਸ ਦੇ ਵਿਕਾਸ ਅਤੇ ਪ੍ਰਚਾਰ ਪ੍ਰਸਾਰ ਲਈ ਸਰਕਾਰੀ ਅਦਾਰਿਆਂ ਦੀ ਖ਼ਾਮੋਸ਼ੀ ਤੁੜਵਾਉਣ ਲਈ ਜਿਸ ਨੇ ਜਲਸੇ-ਜਲੂਸ, ਮੁਜ਼ਾਹਰੇ-ਮੀਟਿੰਗਾਂ, ਧਰਨਿਆਂ ਅਤੇ ਸਤਿਆਗ੍ਰਹਿਆਂ ਵਿਚ ਹਿੱਸਾ ਲਿਆ ਹੋਵੇ ਅਤੇ ਆਪਣੇ ਦੇਸ਼ ਵਿਚ ਹੀ ਵਿਦੇਸ਼ੀ ਭਾਸ਼ਾ ਦੇ ਦਾਅਬੇ ਤੋਂ ਆਪਣੀ ਭਾਸ਼ਾ ਨੂੰ ਮੁਕਤ ਕਰਵਾਉਣ ਲਈ ਧੂਹ-ਘੜੀਸ ਬਰਦਾਸ਼ਤ ਕੀਤੀ ਹੋਵੇ।

ਦੁਰਘਟਨਾਵਾਂ ਜ਼ਿੰਦਗੀ ਦਾ ਇਕ ਜ਼ਰੂਰੀ ਭਾਗ ਬਣਦੀਆਂ ਜਾ ਰਹੀਆਂ ਹਨ। ਕਦੇ ਡੱਬਵਾਲੀ ਅਗਨੀ ਕਾਂਡ, ਕਦੇ ਕਿਸੇ ਦਰਿਆ ਵਿਚ ਕਿਸ਼ਤੀ ਉਲਟ ਜਾਣੀ, ਦਿੱਲੀ ਵਿਚ ਜਮਨਾ ਦਰਿਆ ਵਿਚ ਡਿੱਗ ਕੇ ਬੱਚੇ ਮਰੇ ਤਾਂ 'ਵਰਿਆਮ'

ਆਪਣੇ ਸੰਪਾਦਕੀ "ਬੱਚਿਆਂ ਨਾਲ ਦੁਰਘਟਨਾ" ਵਿਚ ਕੁਝ ਬਹੁਤ ਜ਼ਰੂਰੀ ਨੁਕਤੇ ਉਭਾਰਦਾ ਹੈ-

"ਅਸਾਂ ਕੁਝ ਸਮਾਂ ਪਹਿਲਾਂ ਇਸ ਪਾਸੇ ਧਿਆਨ ਦੁਆਇਆ ਸੀ ਕਿ ਤੁਸੀਂ ਸਵੇਰੇ-ਸਵੇਰੇ ਰਿਕਸ਼ਿਆਂ, ਬੱਘੀਆਂ ਨਾਲ ਲਟਕਦੇ ਬੱਚੇ ਜ਼ਹਿਰੀਲੇ ਧੂੰਏਂ ਵਿਚ ਜਾਂਦੇ ਆਮ ਵੇਖੇ ਹੋਣਗੇ। ਇਨ੍ਹਾਂ ਥਰੀ-ਵੀਲ੍ਹਰਾਂ ਵਿਚ ਅਕਸਰ ਮਿੱਟੀ ਦਾ ਤੇਲ ਪਾਇਆ ਜਾਂਦਾ ਹੈ। ਫਲਸਰੂਪ ਭਿਆਨਕ ਸ਼ੋਰ ਅਤੇ ਜ਼ਹਿਰੀਲਾ ਧੂੰਆਂ ਇਹਨਾਂ ਬੱਚਿਆਂ ਨੂੰ ਗ੍ਰਸ ਲੈਂਦਾ ਹੈ।... ਇਹ ਹੌਲੀ ਹੌਲੀ ਮੌਤ ਦੇ ਮੂੰਹ ਵੱਲ ਜਾ ਰਹੇ ਹੁੰਦੇ ਹਨ। ਇਕ ਇਕ ਰਿਕਸ਼ੇ ਵਿਚ ਵੀਹ ਵੀਹ ਨਿਆਣੇ। ਇਕ ਇਕ ਬੱਸ ਵਿਚ ਸਵਾ ਸੌ ਬੱਚਾ।... ਨਿਰੀਆਂ ਟਾਈਆਂ ਲੁਆ ਕੇ, ਸੈਂਕੜੇ ਰੁਪੈ ਦੀਆਂ ਫੀਸਾਂ ਦੇ ਕੇ ਅਤੇ ਅੰਗਰੇਜ਼ ਬਣਾਉਣ ਦਾ ਭਰਮ ਪੈਦਾ ਕਰਕੇ ਤਾਂ ਬੱਚਿਆਂ ਦਾ ਭਵਿੱਖ ਨਹੀਂ ਸੌਰ ਜਾਣਾ। ਹੈ ਕੋਈ ਇਹਨਾਂ ਦਾ ਸੱਚਾ ਹਮਦਰਦ, ਕੋਈ ਸਰਕਾਰ, ਕੋਈ ਲੀਡਰ, ਕੋਈ ਸਮਾਜ ਸੇਵਕ ਜੋ ਇਹਨਾਂ ਫੁੱਲਾਂ ਨੂੰ ਇਸ ਟਰੈਜਡੀ ਤੋਂ ਨਿਜਾਤ ਦੁਆਏ।" (ਵਰਿਆਮ, ਦਸੰਬਰ, ੧੯੯੧)

ਵਰਿਆਮ ਦੇ ਵਿਸ਼ੇਸ਼ ਅੰਕਾਂ ਨੇ ਪੰਜਾਬੀ ਪੱਤਰਕਾਰਿਤਾ ਵਿਚ ਆਪਣੀ ਵਿਸ਼ੇਸ਼ ਥਾਂ ਬਣਾ ਲਈ ਹੈ। ਸੂਬਾ ਸਾਹਿਬ ਸਿੰਘ ਅੰਕ ਦੇ ਸਰਵਰਕ 'ਤੇ ਛਪੇ ਚਿੱਤਰ ਤੇ ਉਕਰਿਆ ਸ਼ੇਅਰ ਕਿਸੇ ਵਿਆਖਿਆ ਦਾ ਮੁਥਾਜ ਨਹੀਂ:

"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿਟੀ ਕਰੇ,<br>
ਦੇਸ਼ ਦੀ ਸੁਆਧੀਨਤਾ ਪਲਦੀ ਲਹੂ ਦੇ ਆਸਰੇ।<br>
ਮਿਟ ਗਏ ਜੋ ਵਤਨ ਦੀ ਇੱਜ਼ਤ ਲਈ,<br>
ਯਾਦ ਉਹਨਾਂ ਦੀ ਸਦਾ ਸੱਜਰੀ ਰਹੇ, ਮਘਦੀ ਰਹੇ।"

"ਸੂਬਾ ਸਾਹਿਬ ਸਿੰਘ ਅੰਕ" ਭੇਜਣ ਦੀਆਂ ਚਿੱਠੀਆਂ ਅਬਦੁਲ ਗਫ਼ੂਰ ਕੁਰੈਸ਼ੀ ਵਰਗੇ ਪਾਕਿਸਤਾਨੀ ਲੇਖਕਾਂ ਵਲੋਂ ਵੀ ਆਈਆਂ। ਪੰਜਾਬੀ ਗਲਪ ਦੇ ਮੁੱਢਲੇ ਹਸਤਾਖ਼ਰ ਨਾਨਕ ਸਿੰਘ ਤੇ ਜੋ ਅੰਕ ਕੱਢਿਆ ਗਿਆ ਤਾਂ ਪੰਜਾਬੀ ਕਹਾਣੀ ਦੇ ਵਰਤਮਾਨ, ਵਰਿਆਮ ਸਿੰਘ ਸੰਧੂ ਬਾਰੇ ਵਰਿਆਮ ਦਾ ਵਿਸ਼ੇਸ਼ ਅੰਕ ਕਾਫ਼ੀ ਚਰਚਿਤ ਹੋਇਆ। ਪੰਜਾਬੀ ਟ੍ਰਿਬਿਊਨ ਵਿਚ ਸ਼ਾਮ ਸਿੰਘ ਲਿਖਦੇ ਹਨ-

ਪਰਚੇ 'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ 'ਸੱਜਣ ਸੇਈ ਨਾਲ ਮੈਂ...' ਵਿਚ ਆਪਣੇ ਵੱਲੋਂ ਲਿਖਦਿਆਂ ਲਿਖਿਆ ਕਿ ਅਠਾਰਾਂ ਸਾਲ ਪਹਿਲਾਂ ਵਰਿਆਮ ਰਸਾਲੇ ਦਾ ਜਨਮ ਹੋਇਆ। ਐਮਰਜੈਂਸੀ ਚਿਵ ਹਰ ਲਿਖਤ ਸੈਂਸਰ ਤੋਂ ਪਾਸ ਕਰਾਉਣੀ ਪੈਂਦੀ ਸੀ। ਇਕ ਦਿਨ ਇਕ ਦੋਸਤ ਸੈਂਸਰ ਅਧਿਕਾਰੀ ਨੇ ਪਤੇ ਦੀ ਗੱਲ ਸਮਝਾਈ- "ਤੁਸੀਂ ਭਲੇ ਆਦਮੀ ਹੋ ਤੱਤ ਦੀ ਗੱਲ ਮੈਂ ਤੁਹਾਨੂੰ ਦੱਸ ਦਿਆਂ। ਵਰਿਆਮ ਸੰਧੂ ਤੇ ਇਕ ਦੋ ਹੋਰ ਬੰਦਿਆਂ ਨੂੰ ਨਾ ਛਾਪੋ। ਅਸੀਂ ਇਹ ਹੀ ਕੱਟਾਂਗੇ। ਉਸ ਵੇਲੇ ਵਰਿਆਮ ਸੰਧੂ ਨੂੰ ਅਸੀਂ ਜਾਣਦੇ ਤੱਕ ਵੀ ਨਹੀਂ ਸਾਂ।"

ਕਮਾਲ ਇਹ ਹੈ ਕਿ ਇਸੇ ਮਾਸਿਕ ਪੱਤਰ 'ਵਰਿਆਮ' ਦਾ ਉਨ੍ਹੀਵੇਂ ਸਾਲ ਦਾ ਪਹਿਲਾ ਅੰਕ ਵਰਿਆਮ ਸਿੰਘ ਸੰਧੂ ਅੰਕ ਛਾਪਿਆ ਗਿਆ। -ਪੰਜਾਬੀ ਟ੍ਰਿਬਿਊਨ ੨੬-੧੧-੧੯੯੩

ਸੰਤ ਤਰਨ ਸਿੰਘ ਵਹਿਮੀ ਹੋਰਾਂ ਦੀ ਨਾਮਧਾਰੀ ਸਾਹਿਤ, ਇਤਿਹਾਸ, ਸਮਾਜ ਅਤੇ ਸੱਭਿਆਚਾਰ ਬਾਰੇ ਦੇਣ ਵਡਮੁੱਲੀ ਹੈ। ਉਹਨਾਂ ਦੇ ਜਿਊਂਦਿਆਂ "ਜਸ ਜੀਵਨ" ਦੀਆਂ ਦੋ ਜਿਲਦਾਂ ਹੀ ਛਪੀਆਂ ਸਨ ਅਤੇ ਜਿਸ ਤਰ੍ਹਾਂ ਦਾ ਹੁੰਗਾਰਾ ਲੇਖਕ ਉਡੀਕਦਾ ਸੀ ਉਹ ਵੀ ਆਲੇ-ਦੁਆਲੇ ਵਲੋਂ ਨਾ ਮਿਲਿਆ। ਉਹਨਾਂ ਦੀ ਦੂਸਰੀ ਬਰਸੀ ਦੇ ਸਮਾਗਮ ਬਾਰੇ ਜੋ ਪਿੰਡ ਬੁੱਢੀ ਮਾੜੀ ਜ਼ਿਲ੍ਹਾ ਸਿਰਸਾ ਵਿਚ ਪਰਿਵਾਰ ਵੱਲੋਂ ਕੀਤਾ ਗਿਆ ਸੀ, ਵਰਿਆਮ ਨੇ "ਵਹਿਮੀ ਸਮਾਗਮ" ਦੇ ਨਾਂ ਹੇਠ ਆਪਣੀ ਸੰਪਾਦਕੀ ਲਿਖੀ -

"ਕਿਸੇ ਲੇਖਕ ਦੀ ਯਾਦ ਵਿਚ ਸਲਾਨਾ ਸਮਾਗਮ ਕਰਨਾ ਬੜੀ ਹੀ ਚੰਗੀ ਪਿਰਤ ਹੈ। ਵਹਿਮੀ ਜੀ ਖ਼ੁਸ਼ ਕਿਸਮਤ ਸਨ ਕਿ ਉਹਨਾਂ ਦੇ ਪਰਿਵਾਰ ਨੂੰ ਉਹਨਾਂ ਦੀ ਲਖਤਾ ਹੈ। ਪਰਿਵਾਰ ਵਾਲੇ ਸਮਰੱਥ ਵੀ ਹਨ ਜਿਸ ਕਰਕੇ ਵੱਡਾ ਖ਼ਰਚ ਕਰਕੇ ਅਜਿਹਾ ਸਲਾਨਾ ਪ੍ਰੋਗਰਾਮ ਉਹਨਾ ਰੱਖਿਆ ਹੈ।

ਪਰ ਇਸ ਸਬੰਧ ਵਿਚ ਅਸੀਂ ਸੁਝਾਅ ਦਿਆਂਗੇ ਕਿ ਜੇ ਉਹ ਹਰ ਸਾਲ ਖ਼ਰਚ ਕਰਨ ਨੂੰ ਤਿਆਰ ਹਨ ਤਾਂ ਇਸ ਮੇਲੇ ਨੂੰ ਹੋਰ ਵੀ ਸਾਰਥਕ ਬਣਾਇਆ ਜਾ ਸਕਦਾ ਹੈ। ਵਹਿਮੀ ਜੀ ਦੀ ਘਾਲਣਾ ਦੇ ਨਾਲ ਨਾਲ ਹੋਰ ਵੀ ਲੇਖਕਾਂ ਨੂੰ ਯਾਦ ਕੀਤਾ ਜਾ ਸਕਦਾ ਹੈ। ਸਲਾਨਾ ਪੁਰਸਕਾਰ ਵੀ ਰੱਖਿਆ ਜਾ ਸਕਦਾ ਹੈ, ਅਤੇ ਗੋਸ਼ਟੀ ਵੀ ਹੋ ਸਕਦੀ ਹੈ ਅਤੇ ਕਾਫ਼ੀ ਕੁਝ ਪ੍ਰਕਾਸ਼ਿਤ ਵੀ ਕੀਤਾ ਜਾ ਸਕਦਾ ਹੈ। ... ਭਾਵੇਂ ਵਹਿਮੀ ਜੀ ਦਾ ਸਮਾਜਿਕ ਦਰਜਾ ਕਿੰਨਾ ਵੀ ਉੱਚਾ ਹੋਵੇ ਪਰ ਉਹਨਾਂ ਦੀ ਸਥਾਪਤੀ ਇਕ ਕਵੀ ਜਾਂ ਲੇਖਕ ਵਜੋਂ ਹੀ ਸੀ। ਇਸ ਵਾਸਤੇ ਉਹਨਾਂ ਨੂੰ ਵੱਡੀ ਸ਼ਰਧਾਂਜਲੀ ਸਾਹਿਤਕ ਪੱਧਰ ਤੇ ਹੀ ਹੋਵੇਗੀ। -(ਵਰਿਆਮ, ਸਤੰਬਰ ੧੯੮੦)

ਅਸੀਂ ਵੇਖਦੇ ਹਾਂ ਕਿ ਜਗਦੀਸ਼ ਸਿੰਘ ਹੋਰਾਂ ਦੇ ਉਪਰੋਕਤ ਸੁਝਾਵਾਂ ਨੂੰ ਭਵਿੱਖ ਵਿਚ ਮੂਰਤੀਮਾਨ ਕਰਦਿਆਂ ਤਕਰੀਬਨ ੧੮ ਸਾਲਾਨਾ ਸਾਤਿਹਕ ਸਮਾਗਮ ਪਰਿਵਾਰ ਨੇ ਕਰਵਾਏ ਜਿਹਨਾਂ ਵਿਚ ਪੰਜਾਬੀ ਸਾਹਿਤ ਜਗਤ ਦੀਆਂ ਨਾਮਵਰ ਸ਼ਖ਼ਸ਼ੀਅਤਾਂ ਅਤੇ ਉੱਚ ਪੰਥਕ ਹਸਤੀਆਂ ਸ਼ਾਮਲ ਹੁੰਦੀਆਂ ਰਹੀਆਂ। ਵਹਿਮੀ ਜੀ ਦੀ ਮੁਕੰਮਲ ਰਚਨਾ ਨੇ ਛਾਪੇ ਦਾ ਜਾਮਾ ਪਹਿਨਿਆ ਅਤੇ ਹੁਣ ਪਿਛਲੇ ਦੋ ਤਿੰਨ ਸਾਲਾਂ ਤੋਂ ਇਹ ਸਮਾਗਮ ਨਾਮਧਾਰੀ ਦਰਬਾਰ ਵੱਲੋਂ ਹੀ ਆਯੋਜਿਤ ਹੋਣ ਲੱਗ

ਪਿਆ ਹੈ। ਵਰਿਆਮ ਦੀਆਂ ਵੇਲੇ ਸਿਰ ਕੀਤੀਆਂ ਸਟੀਕ ਟਿੱਪਣੀਆਂ ਨੇ, ਭਾਵੀ ਸਮਾਗਮਾਂ ਦੀ ਰੂਪ ਰੇਖਾ ਵੀ ਉਲੀਕ ਦਿੱਤੀ ਅਤੇ ਪੰਥਕ ਜਜ਼ਬੇ ਵਿਚ ਗੜੂਦ ਇਕ ਰਚਨਾਕਾਰ ਨੂੰ ਵਿਸਿਮਰਤੀ ਦੇ ਗਰਭ ਵਿਚ ਜਾਣ ਤੋਂ ਵੀ ਬਚਾ ਲਿਆ।

ਜਗਦੀਸ਼ ਸਿੰਘ ਵਰਿਆਮ ਜਿਸ ਵਿਰਸੇ ਨੂੰ ਅੱਗੇ ਤੋਰਦਾ ਹੈ, ਸ੍ਰੀ ਵਹਿਮੀ ਜੀ ਦੇ ਪਹਿਲਕੇ ਨਾਮਧਾਰੀ ਲੇਖਕਾਂ, ਸੰਪਾਦਕਾਂ ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ ਉਸ ਦੇ ਪਹਿਲੇ ਪੜਾਅ ਹਨ। ਸੰਤ ਮੰਗਲ ਸਿੰਘ ਲਾਇਲਪੁਰੀ, ਅਮਰ ਭਾਰਤੀ, ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਮਾਸਟਰ ਨਿਹਾਲ ਸਿੰਘ 'ਪੰਥ ਰਤਨ', ਆਤਮਾ ਸਿੰਘ ਸਨਖ਼ਤਰਾ, ਰਜਿੰਦਰ ਸਿੰਘ ਗੁਰੂਸਰ ਉਸ ਵਿਰਸੇ ਦਾ ਦੂਜਾ ਦੌਰ ਹਨ। "ਵਰਿਆਮ" ਹੋਰਾਂ ਦੇ ਸਮਕਾਲੀਆਂ ਵਿਚ ਸ. ਸ. ਮਨਧੀਰ, ਸਰਬ ਸ਼ਕਤੀਮਾਨ, ਸੁਵਰਨ ਸਿੰਘ ਸਨੇਹੀ, ਦਲੀਪ ਸਿੰਘ ਨਾਮਧਾਰੀ, ਸੁਖਬੀਰ ਸਿੰਘ ਗੁਲਾਟੀ, ਨਰਿੰਦਰ ਸਿੰਘ ਆਦਿ ਸ਼ਾਮਲ ਹਨ।

ਜਗਦੀਸ਼ ਸਿੰਘ ਵਰਿਆਮ ਦੇ ਰਚਨਾ ਸੰਸਾਰ ਦਾ ਇਕ ਦਵੰਦ ਇਹ ਹੈ ਕਿ ਉਹ ਗੂਹੜ ਧਾਰਮਿਕ ਰੁਚੀਆਂ ਵਾਲਾ ਅਤੇ ਆਪਣੇ ਪੰਥ ਦੀਆਂ ਵੱਡੀਆਂ ਜ਼ਿੰਮੇਵਾਰੀਆਂ ਸੰਭਾਲਣ ਵਾਲਾ ਵਿਅਕਤੀ ਹੈ - ਪਰ ਜੀਵਨ ਪ੍ਰਤੀ ਉਸਦੀ ਪਹੁੰਚ ਉਸਨੂੰ ਜੀਵਿਤ ਸੰਸਾਰ ਜਾਂ ਯਥਾਰਥ ਬੋਧ ਦਾ ਪੱਲਾ ਘੁੱਟ ਕੇ ਫੜੀ ਰੱਖਣ ਲਈ ਪ੍ਰੇਰਦੀ ਹੈ। ਆਪਣੇ ਧਾਰਮਿਕ ਅਕੀਦਿਆਂ ਅਤੇ ਵਿਗਿਆਨਕ ਵਿਸ਼ਵ ਦ੍ਰਿਸ਼ਟੀ ਦੇ ਵਿਚਾਲੇ ਉਸ ਨੇ ਕਮਾਲ ਦਾ ਸਾਮੰਜਸ ਸਿਰਜਿਆ ਹੈ। ਉਹ ਕਿਸੇ ਇਕ ਪੱਖ ਵੱਲ ਵੀ ਉਲਾਰ ਨਹੀਂ ਹੁੰਦਾ ਸਗੋਂ ਆਪਣੇ ਬਿਰਤਾਂਤ ਨੂੰ ਮਾਨਵੀ ਸਰੋਕਾਰਾਂ ਦੀ ਪੁੱਠ ਲਾਈ ਰੱਖਦਾ ਹੈ। ਉਸ ਦੇ ਪਰਚੇ ਦੀ ਲੋਕਪ੍ਰਿਯਤਾ ਅਤੇ ਸਾਰਥਿਕਤਾ ਦਾ ਰਾਜ਼ ਵੀ ਇਹੀ ਹੈ। ਜੇ ਉਹ ਆਪਣੇ ਮਹਾਨ ਨਾਮਧਾਰੀ ਪੰਥ ਦੇ ਪ੍ਰਚਾਰਕਾਂ, ਜਥੇਦਾਰਾਂ ਬਾਰੇ ਲਿਖੇਗਾ ਤਾਂ ਉਸਦਾ ਆਪਣਾ ਹੀ ਇਕ ਵਿਲੱਖਣ ਰੰਗ ਅਤੇ ਅੰਦਾਜ਼ ਹੋਏਗਾ। ਉਸ ਦੇ ਛੋਟੇ ਛੋਟੇ ਵਾਕ ਨਾਮਧਾਰੀ ਮਸਤਾਨਿਆਂ ਦੀ ਮਸਤੀ ਵਿਚ ਓਤਪੋਤ ਹੋਏ ਹੋਣਗੇ। ਉਸ ਦੇ ਵਰਣਨ ਵਿਚੋਂ ਸੰਗੀਤ ਲਹਿਰੀਆਂ ਉੱਠਦੀਆਂ ਅਨੁਭਵ ਹੋਣਗੀਆਂ। ਉਸਦੇ ਕਥਨ ਵਿਚੋਂ ਢੋਲਕ ਛੈਣਿਆਂ ਦੀਆਂ ਗੂੰਜਾਰਾਂ ਪੈਂਦੀਆਂ ਸੁਣਾਈ ਦੇਣਗੀਆਂ। ਇਹੋ ਜਿਹੀ ਉਸਦੀ ਇਕ ਰਚਨਾ ਹੈ, "ਤੇ ਢੋਲਕ ਵੱਜਦੀ ਰਹੀ" ਜਿਸ ਵਿਚ ਜਥੇਦਾਰ ਗਿਆਨ ਸਿੰਘ ਵੀਰੋਕੇ ਵਾਲਿਆਂ ਬਾਬਤ ਇਉਂ ਵਰਣਨ ਕਰਦੇ ਹਨ -

"ਜਥੇਦਾਰ ਗਿਆਨ ਸਿੰਘ ਦਾ ਗੁਰਬਾਣੀ ਗਾਇਨ ਵਿਚ ਗੁਰਬਾਣੀ ਦੇ ਪ੍ਰਮਾਨ ਦੇਣ ਵਿਚ ਜਵਾਬ ਨਹੀਂ। ਇਹਨਾਂ ਦਾ ਦੀਵਾਨ ਫ਼ਲਸਫ਼ਾ ਪ੍ਰਧਾਨ ਹੁੰਦਾ ਹੈ। ਗੁਰਬਾਣੀ ਦੀਆਂ ਬਰੀਕੀਆਂ ਬਹੁਤ ਸਾਦੇ ਸ਼ਬਦਾਂ ਵਿਚ ਜਦੋਂ ਦੱਸਦੇ ਹਨ ਤਾਂ ਬਦੋਬਦੀ ਸਰੋਤਾ ਸਿਰ ਹਿਲਾਉਂਦਾ ਹੈ। ਆਵਾਜ਼ ਦੀ ਸੀਮਾ ਸਭ ਸਪਤਕਾਂ ਪਾਰ ਕਰਦੀ ਹੈ। ਗਾਇਨ ਵਿਚ ਸੁਰਾਂ ਦਾ ਉਤਰਾ ਚੜ੍ਹਾਅ ਆਰਾਮ ਨਾਲ ਕਰਦੇ ਹਨ।...ਹੱਲੇ ਦੀਆਂ ਧਾਰਨਾਵਾਂ ਦੀ ਘਨਘੋਰ ਵੀ ਅਸਮਾਨ ਛੂੰਹਦੀ ਹੈ। ਸੰਗਤਾਂ ਦੇ ਹਰਮਨ ਪਿਆਰੇ ਜਥੇਦਾਰ ਹਨ। ਆਸਾ ਦੀ ਵਾਰ ਵੀ ਲਾ ਲੈਂਦੇ ਹਨ। ਜੇ ਦੋ ਜਣੇ ਕੀਰਤਨ ਕਰਨ ਤਦ ਵੀ ਠੀਕ ਤੇ ਜੇ ਦੋ ਸੌ ਬੰਦੇ ਨਾਲ ਹੋਣ ਤਦ ਵੀ। ਸਬਰ ਸੰਤੋਖ ਵਾਲੇ ਸੰਤ ਹਨ। ਨਾਮਧਾਰੀ ਮੇਲਿਆਂ ਵਿਚ ਹੋਲਿਆਂ ਮਹੱਲਿਆਂ ਵਿਚ ਸੰਗਤਾਂ ਬਹੁਤ ਚਾਅ ਨਾਲ ਇਹਨਾਂ ਨੂੰ ਸੁਣਦੀਆਂ ਹਨ।" -(ਬਸੰਤ ਅੰਕ ਸਤਿਜੁਗ ੨੦੫੧ ਬਿਕ੍ਰਮੀ)

ਆਜ਼ਾਦੀ ਮਿਲਣ ਤੋਂ ਬਾਅਦ ਪੰਜਾਬ ਦੋ ਹਿੱਸਿਆਂ ਵਿਚ ਵੰਡਿਆ ਗਿਆ। ਪੂਰਬੀ ਪੰਜਾਬ ਭਾਰਤ ਵਿਚ ਅਤੇ ਪੱਛਮੀ ਪੰਜਾਬ ਪਾਕਿਸਤਾਨ ਵਿਚ ਚਲਾ ਗਿਆ। ਵੰਡ ਦੀ ਕਤਲੋ-ਗਾਰਤ, ਸਾੜ-ਫੂਕ ਬਾਅਦ ਲੋਕੀਂ ਵਲੂੰਧਰੇ ਜਜ਼ਬਿਆਂ ਨਾਲ ਪਿਓ ਦਾਦਿਆਂ ਦੀ ਭੋਇੰ ਤੋਂ ਜੋ ਹੇਰਵਾ ਲੈ ਕੇ ਵਿੱਛੜੇ ਅੱਧੀ ਸਦੀ ਮਗਰੋਂ ਵੀ ਉਹ ਮਿਟਦਾ ਨਹੀਂ ਸਗੋਂ ਵਧਦਾ ਜਾਂਦਾ ਹੈ। ਦੋਹਾਂ ਪੰਜਾਬਾਂ ਵਿਚਾਲੇ ਇਕ ਸਾਹਿਤਕ ਅਤੇ ਸੱਭਿਆਚਾਰਕ ਪੁਲ ਉਸਾਰਨ ਦਾ ਕੰਮ ਕਰ ਰਿਹਾ ਹੈ, ਲਾਹੌਰ ਤੋਂ ਸ਼ਾਹਮੁਖੀ ਵਿਚ ਪੰਜਾਬੀ ਭਾਸ਼ਾ ਵਿਚ ਛਪਣ ਵਾਲੇ ਪਰਚੇ 'ਰਵੇਲ' ਦਾ ਨੌਜੁਆਨ ਸੰਪਾਦਕ ਇਲਿਆਸ ਘੁੰਮਣ। ਉਹ ਇਧਰ ਆਵੇ ਤਾਂ ਵਰਿਆਮ ਚੁੱਪ ਕਿਵੇਂ ਰਹੇ। "ਇਲਿਆਸ ਦੀ ਹਿੰਦ ਫੇਰੀ" ਸੀਰਸ਼ਕ ਸੰਪਾਦਕੀ ਵਿਚ ਲਿਖਦੇ ਹਨ-

"ਇੰਜ ਲੱਗ ਰਿਹਾ ਸੀ ਕਿ ਏਧਰਲਾ ਪੰਜਾਬ ਉਧਰਲੇ ਪੰਜਾਬ ਦੇ ਗਲ ਲੱਗ ਕੇ ਪੰਜਾਹ ਸਾਲ ਪੁਰਾਣੇ ਦੁੱਖ ਨੂੰ ਰੋ ਰਿਹਾ ਸੀ। ਅਫ਼ਸੋਸ ਕਰ ਰਿਹਾ ਸੀ ਅਤੇ ਇਲਿਆਸ ਘੁੰਮਣ, ੩੬ ਸਾਲਾਂ ਦਾ ਜੁਆਨ ਇੰਨਜੀਨੀਅਰ ਮਾਧਿਅਮ, ਜ਼ਰੀਆ ਬਣਿਆ ਇਸ ਰੁਦਨ ਦਾ, ਇਸ ਅਫ਼ਸੋਸ ਦਾ। ਉਂਜ ਤਾਂ ਜੋ ਸੰਤਾਲੀ ਵਿਚ ਹੋਇਆ ਉਹਦਾ ਅਫ਼ਸੋਸ ਤਾਂ ਪੰਜਾਬੀਆਂ ਨੂੰ ਸਦੀਆਂ ਤੱਕ ਕਰਨਾ ਪਵੇਗਾ, ਪਰ ਇਸ ਘੱਲੂਘਾਰੇ ਤੋਂ ਪੰਜਾਹ ਸਾਲ ਬਾਅਦ ਵੀ ਜੇ ਇਸ ਪਾਸੇ ਨੂੰ ਮੋੜ ਪਿਆ ਹੈ ਤਾਂ ਚੰਗੀ ਕਿਸਮਤ ਹੈ।(ਵਰਿਆਮ ਮਈ ੧੯੫੭)

ਪੰਜਾਬ ਦੀ ਵੰਡ ਤੋਂ ਬਾਅਦ ਇਧਰਲੇ ਪੰਜਾਬ ਦੇ ਇਕ ਰੰਗ ਦੇ ਫ਼ਿਰਕੂਆਂ ਨੇ ਭਾਸ਼ਾ ਨੂੰ ਧਰਮ ਨਾਲ ਜੋੜ ਕੇ ਆਪਣੀ ਮਾਂ-ਬੋਲੀ ਨੂੰ ਕੰਡ ਵਿਖਾ ਦਿੱਤੀ ਅਤੇ ਦੂਜੇ ਰੰਗ ਦੇ ਫ਼ਿਰਕੂਆਂ ਨੇ ਧਰਮ ਨੂੰ ਆਪਣੀ ਸੌੜੀ ਸਿਆਸਤ ਨਾਲ ਜੋੜ ਕੇ ਫ਼ਿਰਕੂ ਵੰਡ ਨੂੰ ਗਹਿਰਾ ਕਰ ਦਿੱਤਾ ਸੀ। ਇਸ ਦਾ ਨਤੀਜਾ ਪੰਜਾਬ ਦੇ ਦੁਖਾਂਤ ਦੇ ਤੌਰ 'ਤੇ ਵਾਪਰਿਆ। ਇਸ ਦੁਖਾਂਤ ਤੋਂ ਕਈ ਵਰ੍ਹੇ ਪਹਿਲਾਂ ਪੰਥਕ ਬੇੜੇ ਦੇ ਕੁਚੱਜੇ

ਮੁਹਾਣਿਆਂ ਨੂੰ 'ਵਰਿਆਮ' ਆਪਣੀ ਸੰਪਾਦਕੀ 'ਪੰਜਾਬ ਸਥਿਤੀ ਤੇ ਇਕ ਝਾਤ' ਵਿਚ ਖਰੀਆਂ ਖਰੀਆਂ ਆਖ ਸੁਣਾਉਂਦੇ ਹਨ–

ਹੁਣ ਵੀ ਸੰਤ ਭਿੰਡਰਾਂ ਵਾਲਿਆਂ ਦੀ ਗ੍ਰਿਫ਼ਤਾਰੀ ਦੇ ਮਾਮਲੇ ਵਿਚ ਸਭ ਨੂੰ ਪਤਾ ਹੈ ਕਿ ਅਕਾਲੀ ਲੀਡਰਸ਼ਿਪ ਦੀ ਦੁਬਿਧਾ ਦਾ ਕੀ ਹਾਲ ਹੈ। ਮਨ ਹੋਰ ਮੁਖ ਹੋਰ ਹੁੰਦਾ ਹੈ। ਫੇਰ ਉਹ ਗੱਲ ਨੂੰ 'ਵਲਣ' ਵਾਸਤੇ ਕੁਝ ਹੋਰ ਹੁੰਦਾ ਹੈ। ਇਸ ਤਰ੍ਹਾਂ ਇਹਨਾਂ ਦੇ ਪੈਰੋਂ ਜ਼ਮੀਨ ਨਿਕਲਦੀ ਜਾ ਰਹੀ ਹੈ। ਆਪਸ ਵਿਚ ਪਾਟੋ–ਧਾੜ ਹੈ। ਸਿੱਖ ਸੰਗਤਾਂ ਇਕੱਲੇ ਇਕੱਲੇ ਲੀਡਰ ਦੇ ਕਿਰਦਾਰ ਤੇ ਬਹਿਸ ਕਰਦੀਆਂ ਤੇ ਚੰਗੀ ਪੁਣ–ਛਾਣ ਕਰਦੀਆਂ ਹਨ ਅਤੇ ਲੀਡਰ ਨਿਤ ਨਵਾਂ ਨਾਅਰਾ ਕਦੀ ਪੰਥ ਨੂੰ ਖ਼ਤਰਾ, ਕਦੀ ਪੰਥ ਨਾਲ ਵਿਤਕਰੇ ਦਾ ਲਾ ਕੇ, ਪੰਥ ਨੂੰ ਹਾਸੋ–ਹੀਣਾ ਬਣਾਉਂਦੇ ਹਨ। ਇਹ ਪ੍ਰਚਾਰ ਤਾਂ ਧਰਮ ਤੇ ਰਾਜਨੀਤੀ ਇਕ ਦਾ ਕਰਦੇ ਹਨ। ਪਰ ਅਮਲ ਵਿਚ ਧਰਮ ਤੋਂ ਕੋਹਾਂ ਦੂਰ ਰਾਜਨੀਤੀ ਦੀ ਦਲਦਲ ਵਿਚ ਬੁਰੀ ਤਰ੍ਹਾਂ ਫਸੇ ਹਨ ਅਤੇ ਇਸ ਖੇਤਰ ਵਿਚ ਝੂਠ ਅਤੇ ਮੱਕਾਰੀ ਦੀ ਸਿਆਸਤ ਵਿਚ ਇਨ੍ਹਾਂ ਤੋਂ ਵੱਡੇ ਆਗੂ ਬੈਠੇ ਹਨ ਜਿਨ੍ਹਾਂ ਤੋਂ ਮਾਤ ਖਾਣ ਬਾਅਦ ਫੇਰ ਇਹ ਧਰਮ ਦਾ ਵਾਸਤਾ ਪਾਉਂਦੇ ਹਨ। ਬੱਸ ਏਸੇ ਚੱਕਰ ਵਿਚ ਹੀ ਨਿਘਾਰ ਤੋਂ ਨਿਘਾਰ ਵੱਲ ਜਾ ਰਹੇ ਹਨ।

ਜੇ ਇਹ ਸਚਮੁੱਚ ਧਰਮ ਪਰਾਇਣ ਬਣ ਜਾਣ, ਸੱਚ ਦਾ ਪੱਲਾ ਫੜਣ ਤਾਂ ਰਾਜ ਮਿਲਖ ਸਿਕਦਾਰੀਆਂ ਇਹਨਾਂ ਦੇ ਪਿਛੇ ਲੱਗੀਆਂ ਫਿਰਨਗੀਆਂ ਜਿਵੇਂ ਧਰੂ ਪਿਛੇ ਲੱਗੀਆਂ ਸਨ।" –(ਵਰਿਆਮ, ਸਤੰਬਰ ੧੯੮੧)

ਸਾਡਾ ਇਹ ਲੇਖਕ ਸੰਸਾਰ ਅਮਨ, ਆਪਸੀ ਭਾਈਚਾਰੇ ਅਤੇ ਸਹਿਹੋਂਦ ਦੀਆਂ ਸ਼ਕਤੀਆਂ ਨਾਲ ਕਰਿੰਗੜੀ ਪਾ ਕੇ ਤੁਰਦਾ ਹੈ। ਉਸ ਦੀਆਂ ਅੱਖਾਂ ਵਿਚ ਇਕ ਭਵਿੱਖ–ਨਕਸ਼ਾ ਲਟਕਦਾ ਹੈ। ਗੁਰੂ ਨਾਨਕ ਦੇ ਹਲੀਮੀ ਰਾਜ ਦਾ, ਗੁਰੂ ਰਾਮ ਸਿੰਘ ਦੇ ਭੁੱਖ ਨੰਗ ਅਤੇ ਲੋੜਾਂ ਥੁੜਾਂ ਤੋਂ ਰਹਿਤ ਸਮਾਜ ਦਾ ਜਿਹਨੂੰ ਅੱਜ ਦੀ ਵਿਗਿਆਨਕ ਭਾਸ਼ਾ ਵਿਚ ਸਮਾਜਵਾਦ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਦੁਨੀਆਂ ਦੇ ਪਹਿਲੇ ਸਮਾਜਵਾਦੀ ਦੇਸ਼ ਦੇ ਟੁੱਟਣ ਤੇ "ਇਤਿ ਸੋਵੀਅਤ ਯੂਨੀਅਨ" ਦੀ ਸੰਪਾਦਕੀ ਸਭ ਕਾਸੇ ਤੇ ਘੋਖਵੀਂ ਨਿਗਾਹ ਮਾਰਦੀ ਹੈ–

"ਅਰਬਾਂ ਲੋਕਾਂ ਦੇ ਆਦਰਸ਼ਾਂ ਤੇ ਸੁਪਨਿਆਂ ਦਾ ਦੇਸ਼ ਜੇ ਅੱਜ ਦੁਨੀਆਂ ਦੇ ਨਕਸ਼ੇ ਤੋਂ ਅਲੋਪ ਹੋ ਗਿਆ ਹੈ ਤਾਂ ਇਹ ਇਕ ਜਬਰਦਸਤ ਭੂਚਾਲ ਵਾਲੀ ਗੱਲ ਹੈ। ਸਾਰੀ ਦੁਨੀਆਂ ਦਾ ਸੰਤੁਲਨ ਹਿਲ ਗਿਆ ਹੈ। ਜਿਵੇਂ ਧਰਤੀ ਹੇਠੋਂ ਬੌਲਦ ਨਿਕਲ ਗਿਆ ਹੋਵੇ।... ਪੱਛਮੀ ਦੇਸ਼ਾਂ ਨੇ ਗਰਬਾਚੋਬ ਸਾਹਿਬ ਨੂੰ ਅਮਨ ਸ਼ਾਂਤੀ ਦਾ ਨੋਬਲ ਇਨਾਮ ਤਾਂ ਦੇ ਦਿੱਤਾ ਪਰ ਸੋਵੀਅਤ ਯੂਨੀਅਨ ਨੂੰ ਆਰਥਿਕ ਸਹਾਇਤਾ ਨਾ ਦਿੱਤੀ... ਇੰਜ ਗਰਬਾਚੇਵ ਦੀ ਗੱਡੀ ਦਾ ਐਕਸੀਡੈਂਟ ਹੋ ਗਿਆ।"

ਕੋਈ ਵੀ ਰਾਜ ਪ੍ਰਬੰਧ ਜਾਂ ਸਿਸਟਮ ਕੇਵਲ ਵਿਚਾਰਧਾਰਾ ਦੇ ਆਸਰੇ ਪ੍ਰਵਾਨ ਨਹੀਂ ਚੜ੍ਹ ਸਕਦਾ ਜਿੰਨਾ ਚਿਰ ਉਸ ਵਿਚਾਰਧਾਰਾ ਦੇ ਪਿੱਛੇ ਭਰਪੂਰ ਅਮਲ ਨਾ ਹੋਵੇ। ਰਾਜ ਬਦਲਣ ਨਾਲ ਵਿਚਾਰਧਾਰਾ ਮਰਦੀ ਨਹੀਂ ਹੁੰਦੀ। ਸਮਾਜਵਾਦੀ ਰੂਸ ਬਣਨ ਨਾਲ ਪਹਿਲੀ ਵਿਚਾਰਧਾਰਾ ਖ਼ਤਮ ਨਹੀਂ ਸੀ ਹੋਈ ਅਤੇ ਹੁਣ ਸਮਾਜਵਾਦੀ ਸੋਵੀਅਤ ਯੂਨੀਅਨ ਖ਼ਤਮ ਹੋਣ ਨਾਲ ਸਮਾਜਵਾਦੀ ਨਹੀਂ ਖ਼ਤਮ ਹੋ ਜਾਣੇ। ਇਹ ਘੋਲ ਜਾਰੀ ਰਹਿੰਦਾ ਹੈ। ਚੰਗੇ ਅਮਲ ਤੇ ਤਜਰਬਿਆਂ ਨਾਲ ਅੱਗੇ ਤੋਂ ਨਵਾਂ ਪ੍ਰਬੰਧ ਸਿਰਜਣ ਵਿਚ ਮਨੁੱਖ ਲੱਗਾ ਰਹਿੰਦਾ ਹੈ। – (ਵਰਿਆਮ, ਦਸੰਬਰ ੧੯੯੧)

ਆਪਣੇ ਸੰਪਰਕ ਵਿਚ ਆਈਆਂ ਧਾਰਮਿਕ ਹਸਤੀਆਂ, ਲੇਖਕਾਂ, ਕਵੀਆਂ, ਰਾਜ–ਨੇਤਾਵਾਂ, ਜਥੇਦਾਰਾਂ, ਪ੍ਰਚਾਰਕਾਂ, ਸੰਪਾਦਕਾਂ, ਪੱਤਰਕਾਰਾਂ ਆਦਿ ਬਾਰੇ ਵੀ ਵਰਿਆਮ ਨੇ ਬੜਾ ਪੁਰ–ਖ਼ਲੂਸ ਲਿਖਿਆ ਹੈ। ਪੰਜਾਬੀ ਪੱਤਰਕਾਰੀ ਦੇ ਬਾਬਾ ਬੋਹੜ ਗੁਰਬਖ਼ਸ਼ ਸਿੰਘ ਬੰਨੋਆਣਾ ਬਾਰੇ ਲਿਖਦੇ ਹਨ–

"ਪਰ ਜਦੋਂ ਕਵੀ ਜੀ (ਪ੍ਰੀਤਮ ਸਿੰਘ) ਨੇ ਬਾਬਾ ਬੰਨੋਆਣਾ ਨਾਲ ਮੁਲਾਕਾਤ ਕਰਾਈ ਤਾਂ ਨਾ ਉਹ ਅਕਾਲੀ ਲੱਗਦਾ ਸੀ ਨਾ ਕੋਈ ਕਾਮਰੇਡ, ਨਾ ਬਾਬਾ ਅਤੇ ਨਾ ਹੀ ਸੀਨੀਅਰ ਪੱਤਰਕਾਰ। ਇਕ ਸਿੰਗਲ ਪਸਲੀ ਦਾ ਆਦਮੀ ਕਿਤਾਬਾਂ ਰਸਾਲਿਆਂ ਨੂੰ ਜੱਫੀ ਪਾਈ ਪ੍ਰੈਸ ਦਫ਼ਤਰ ਦੇ ਦਰ ਤੇ ਥੱਕਾ ਟੁੱਟਾ ਜਿਹਾ ਬੰਦਾ ਹੀ ਲੱਗਾ।

ਕਈ ਆਦਮੀ ਹੁੰਦੇ ਹਨ ਜਿਨ੍ਹਾਂ ਦਾ ਪਹਿਲੀ ਵਾਰ ਮਿਲਣ ਤੇ ਪ੍ਰਭਾਵ ਬਹੁਤ ਜਲਾਲੀ ਹੁੰਦਾ ਹੈ ਅਤੇ ਵਕਤ ਦੇ ਨਾਲ ਉਹ ਪ੍ਰਭਾਵ ਹੌਲੀ ਹੌਲੀ ਜ਼ੀਰੋ ਹੋ ਜਾਂਦਾ ਹੈ। ਕਈਆਂ ਦਾ ਪ੍ਰਭਾਵ ਮਨਫ਼ੀ ਤੋਂ ਸ਼ੁਰੂ ਹੋ ਕੇ ਅਕੀਦਤ ਦੀ ਹੱਦ ਤੱਕ ਪੁੱਜ ਜਾਂਦਾ ਹੈ। ਬਾਬਾ ਬੰਨੋਆਣਾ ਦੂਸਰੀ ਕਿਸਮ ਦੇ ਬੰਦਿਆਂ ਵਿਚੋਂ ਹੈ।"– ਵਰਿਆਮ, ਨਵੰਬਰ, ੧੯੮੨

ਜਦੋਂ ਅਜੇ ਵਰਿਆਮ ਨੂੰ ਛਪਦਿਆਂ ਦੋ ਕੁ ਵਰ੍ਹੇ ਹੀ ਹੋਏ ਸਨ। ਭਵਿੱਖ ਦ੍ਰਿਸ਼ਟੀ ਦੇ ਸੁਆਮੀ ਪ੍ਰੀਤਮ ਸਿੰਘ ਕਵੀ ਨੇ ਲੱਖਣ ਲਾ ਲਿਆ ਸੀ– ਸਮੁੱਚੇ ਤੌਰ 'ਤੇ ਜਗਦੀਸ਼ ਸਿੰਘ ਉਪਜਾਊ ਦਿਮਾਗ਼ ਦਾ ਮਾਲਕ ਹੈ। ਇਕ ਲੀਡਰ ਦੀ ਯੋਗਤਾ ਰੱਖਦਾ ਹੈ। –(ਵਰਿਆਮ, ਅਕਤੂਬਰ ੧੯੮੧)

ਪ੍ਰੀਤਮ ਸਿੰਘ ਕਵੀ ਹੋਰਾਂ ਦੀ ਇਕ ਨਵੀਂ ਸਾਹਿਤ ਵਿਧਾ ਰੋਜ਼ਨਾਮਚਾ ਵਿਚ ਲਿਖੀ ਰਚਨਾ "ਬੀਤੇ ਦੀਆਂ ਪੈੜਾਂ" ਪਹਿਲਾਂ ਪਹਿਲ ਵਰਿਆਮ ਦੇ ਪੰਨਿਆਂ 'ਤੇ ਹੀ ਛਪਣੀ ਸ਼ੁਰੂ ਹੋਈ ਸੀ। ਇਸੇ ਤਰ੍ਹਾਂ ਜਸਵੰਤ ਸਿੰਘ ਵਿਰਦੀ ਹੋਰਾਂ ਦੇ ਭਾਰਤ ਦੀਆਂ ਨਦੀਆਂ ਬਾਰੇ ਬੜੇ ਗਿਆਨ ਭਰਪੂਰ ਅਤੇ ਉੱਚ ਪਾਏ ਦੇ ਸਾਹਿਤਕ ਲੇਖ

ਵੀ ਵਰਿਆਮ ਨੇ ਛਾਪੇ। ਵਰਿਆਮ ਸਿੰਘ ਸੰਧੂ ਦੇ ਵਿਦੇਸ਼ੀ ਸਫ਼ਰਨਾਮੇ ਵੀ ਸਭ ਤੋਂ ਪਹਿਲਾਂ ਛਾਪਣ ਦਾ ਸ਼ਰਫ਼ ਵਰਿਆਮ ਨੂੰ ਹਾਸਲ ਹੋਇਆ। ਪ੍ਰੋ. ਮੋਹਨ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਸੰਤ ਤਰਨ ਸਿੰਘ ਵਹਿਮੀ, ਸ. ਸ. ਮੀਸ਼ਾ, ਯਾਤਰਾ ਸੰਸਮਰਣਾਂ ਨੂੰ ਸਮੇਟਦੇ ਅਫ਼ਰੀਕਾ ਅੰਕ, ਯੂ.ਕੇ. ਅੰਕ, ਵਿਦਿਅਕ ਸੰਮੇਲਨਾਂ ਬਾਰੇ ਅੰਕ, ਸੰਗੀਤ ਸੰਮੇਲਨ ਅੰਕ, ਬਸੰਤ ਅੰਕ ਆਦਿ ਪ੍ਰਭਾਵਸ਼ਾਲੀ ਅੰਕਾਂ ਤੋਂ ਇਲਾਵਾ ਸਤਿਗੁਰੂ ਜਗਜੀਤ ਸਿੰਘ ਅੰਕ ਵੀ ਕਾਫ਼ੀ ਚਰਚਿਤ ਹੋਏ।

ਹਰ ਵਿਅਕਤੀ ਦੀ ਪ੍ਰਤਿਭਾ ਨੂੰ ਨਿਖਾਰਨ ਵਿਚ ਜਿੱਥੇ ਉਸਦੇ ਚੌਗਿਰਦੇ ਦਾ ਯੋਗਦਾਨ ਹੁੰਦਾ ਹੈ ਉਥੇ ਉਸ ਦੇ ਪੂਰਵਜਾਂ ਦੀ ਕਿਰਤ ਕਮਾਈ ਵੀ ਉਸਦੀ ਸ਼ਖਸੀਅਤ ਦੀ ਉਸਾਰੀ ਵਿਚ ਸਹਾਈ ਹੁੰਦੀ ਹੈ। ਸਿਆਲਕੋਟ ਜ਼ਿਲ੍ਹੇ ਦੀ ਨਾਰੋਵਾਲ ਤਹਿਸੀਲ ਦੇ ਪਿੰਡ ਢੇਹ ਦੇ ਸੰਤ ਨੱਥਾ ਸਿੰਘ ਜੀ ਜੱਥੇਦਾਰ ਅਤੇ ਮਾਤਾ ਸੁਵਰਨ ਕੌਰ ਦੇ ਪਰਿਵਾਰ ਵਿਚ ਜਗਦੀਸ਼ ਸਿੰਘ ਹੋਰੀਂ ਪੈਦਾ ਹੋਏ। ਸਿਆਲਕੋਟ ਜ਼ਿਲ੍ਹੇ ਵਿਚ ਸਮੁੱਚੇ ਪੰਜਾਬ ਵਿਚੋਂ ਕੂਕਿਆਂ ਦੇ ਪਿੰਡਾਂ ਦੀ ਗਿਣਤੀ ਸਭ ਤੋਂ ਵੱਧ ਸੀ। ਇਹ ਕੂਕੇ ਮਸਤਾਨਿਆਂ ਦਾ ਜ਼ਿਲ੍ਹਾ ਸੀ ਜਿਹਨਾਂ ਵਿਚ ਝੰਡਾ ਸਿੰਘ ਮਿਲਖਾ ਸਿੰਘ ਆਦਿ ਨੇ ਬੜੀ ਪ੍ਰਸੱਧੀ ਪਾਈ। ਜਥੇਦਾਰ ਨੱਥਾ ਸਿੰਘ ਹੋਰਾਂ ਦੀ ਪਛਾਣ ਇਕ ਸੱਚੇ ਸੁੱਚੇ ਕਿਰਤੀ ਸਿੱਖ ਅਤੇ ਨਾਮ ਬਾਣੀ ਦੇ ਰਸੀਏ ਗੁਰਬਾਣੀ ਦੇ ਰਸਭਿੰਨੇ ਕੀਰਤਨੀਏ ਦੇ ਤੌਰ ਤੇ ਬਣ ਚੁੱਕੀ ਸੀ। ਉਹ ਸਿੱਧੀਆਂ ਸਾਦੀਆਂ ਧਾਰਨਾਵਾਂ ਵਿਚ ਸ਼ਬਦ ਪੜ੍ਹਦੇ ਸਨ। ਢੋਲਕੀ ਵਜਾਉਂਦੇ ਸਨ ਅਤੇ ਉਸ ਲੋਕ ਗੀਤ ਨੂੰ ਸਾਰਥਕ ਕਰਦੇ ਸਨ–

"ਉਹ ਘਰ ਕੂਕਿਆਂ ਦਾ
ਜਿਥੇ ਛੈਣੇ ਢੋਲਕੀ ਖੜਕੇ।"

ਪਿੰਡ ਢੇਹ ਦੀ ਭੰਗੜਾ ਟੀਮ ਅਤੇ ਹੱਲੇ ਦੇ ਦੀਵਾਨ ਲਾਉਣ ਵਾਲੀ ਨਾਮਧਾਰੀ ਸਿੰਘਾਂ ਦੀ ਟੀਮ ਆਲੇ ਦੁਆਲੇ ਪ੍ਰਸਿੱਧ ਸੀ। ਵੈਸੇ ਇਹ ਟੂ ਇਨ ਵਨ ਸੀ। ਭੰਗੜਾ ਟੀਮ ਵਾਲੇ ਜਦੋਂ ਚਾਦਰੇ ਖੋਹਲਕੇ ਮੋਢਿਆਂ ਤੇ ਧਰ ਲੈਂਦੇ ਤਾਂ ਹੇਠੋਂ ਕਛਹਿਰੇ ਨਿਕਲ ਆਉਂਦੇ ਅਤੇ ਫਿਰ ਉਹ ਢੋਲਕ ਛੈਣਿਆਂ ਦੇ ਦੁਆਲੇ ਹੋ ਜਾਂਦੇ। ਭੰਗੜੇ ਦੇ ਢੋਲ ਦੇ ਤਾਲ ਅਤੇ ਕੂਕਿਆਂ ਦੀ ਢੋਲਕੀ ਦੀਆਂ ਗੜਗੂੰਜਾਂ ਨੇ ਬਾਲ ਜਗਦੀਸ਼ ਨੂੰ ਇਸ ਤਰ੍ਹਾਂ ਦੀ ਸੁਰ ਸੂਝ ਦਾ ਸੁਆਮੀ ਬਣਾ ਦਿੱਤਾ ਕਿ ਉਹ ਬਹੁਤ ਵੱਡੇ ਵੱਡੇ ਸੰਗੀਤ ਸੰਮੇਲਨਾਂ ਵਿਚ ਘੰਟਿਆਂ ਬੱਧੀ ਬੈਠਕੇ ਇਹਨਾਂ ਨੂੰ ਮਾਣ ਸਕਦਾ ਹੈ ਅਤੇ ਅਧਿਕਾਰ ਪੂਰਵਕ ਇਹਨਾਂ ਦੀ ਰਪਟ ਵੀ ਲਿਖ ਸਕਦਾ ਹੈ।

ਵਰਿਆਮ ਦੀ ਨਿਰਮਾਣਤਾ, ਸਾਦਗੀ, ਹਲੀਮੀ, ਨੇਕਨੀਅਤੀ, ਈਮਾਨਦਾਰੀ, ਨਿਸ਼ਕਪਟ ਸੁਭਾਉ ਅਤੇ ਹੋਰ ਮਨੁੱਖੀ ਗੁਣਾਂ ਦੀ ਪੈੜ ਜਥੇਦਾਰ ਨੱਥਾ ਸਿੰਘ ਜੀ ਦੇ ਚਰਿਤਰ ਵੱਲ ਹੀ ਜਾਂਦੀ ਹੈ। "ਪਿਤਾ ਸ੍ਰੀ ਨੂੰ ਯਾਦ ਕਰਦਿਆਂ" ਉਹ ਲਿਖਦੇ ਹਨ–

ਉਹ ਲੱਕੜ ਦੀ ਫਰੜ (ਟੇਢ) ਪਛਾਣ ਲੈਂਦੇ ਸਨ। ਨਾ ਉਹ ਫਰੜੀ ਲੱਕੜ ਪਸੰਦ ਕਰਦੇ ਸਨ, ਨਾ ਉਹ ਫਰੜਾ ਵਿਅਕਤੀ ਅਤੇ ਨਾ ਹੀ ਫਰੜਾ ਨਿਜ਼ਾਮ। ਉਹਨਾਂ ਨੂੰ 'ਹਰਾਮ ਦੀ ਕਮਾਈ' ਤੋਂ ਸਖ਼ਤ ਨਫ਼ਰਤ ਸੀ। ਉੱਚਾ ਸੁੱਚਾ ਉਹਨਾਂ ਦਾ ਆਪਣਾ ਚਰਿੱਤਰ ਸੀ ਅਤੇ ਅਜਿਹੇ ਹੀ ਬੰਦੇ ਉਹਨਾਂ ਨੂੰ ਪਸੰਦ ਸਨ। ਉੱਚੇ ਚਰਿੱਤਰ ਦੀ ਪਛਾਣ ਤਾਂ ਬਹੁਤ ਸਾਰੇ ਲੋਕ ਕਰਦੇ ਹਨ ਪਰ ਇਹਨੂੰ ਆਪਣੇ ਜੀਵਨ ਵਿਚ ਅਮਲੀ ਰੂਪ ਦੇਣ ਤੋਂ ਘੌਲ ਕਰ ਜਾਂਦੇ ਹਨ।"

–(ਵਰਿਆਮ, ਮਾਰਚ ੧੯੯੮)

ਇਸ ਤਰ੍ਹਾਂ ਦੇ ਪਿਤਾ ਸ੍ਰੀ ਤੋਂ ਪ੍ਰਭਾਵਿਤ ਪੁੱਤਰ ਸਪੁੱਤਰ ਹੋ ਜਾਂਦੇ ਹਨ। ਸ਼ਾਇਦ ਸੰਤਾਂ ਦੀ ਇਹ ਸਿਖਿਆ ਹੇਠਲੇ ਸ਼ੇਅਰ ਵਿਚ ਜਗਦੀਸ਼ ਸਿੰਘ ਹੋਰਾਂ 'ਤੇ ਪੂਰੀ ਉਤਰੀ ਹੈ:

"ਦੋਗਲੇ ਸ਼ਬਦਾਂ ਦੀਆਂ ਖ਼ੁਸ਼ਖ਼ਤ ਲਿਖਤਾਂ ਨਾ ਦੇਖ,
ਹੱਕ ਦੀ ਆਵਾਜ਼ ਸੁਣ, ਸੱਚ ਦਾ ਪਰਚਮ ਲਹਿਰਾ।" –(ਫ਼ਤਹਿਜੀਤ)

ਆਪਣੇ ਜੀਵਨ ਦੇ ਛੇ ਦਹਾਕਿਆਂ ਅਤੇ ਸਾਹਿਤਕ ਸਫ਼ਰ ਦੇ ਢਾਈ ਦਹਾਕਿਆਂ ਵਿਚ ਇਹ "ਵਰਿਆਮ ਇਕੇਲਾ" ਬਣ ਕੇ ਪ੍ਰਗਟਿਆ ਹੈ। ਇਸ ਵਰਗਾ ਕੋਈ ਬਣਕੇ ਤੇ ਵੇਖੇ। ਵਿਅਕਤੀਗਤ, ਪਰਿਵਾਰਕ, ਭਾਈਚਾਰਕ, ਪੰਥਕ, ਸਾਹਿਤਕ, ਸੱਭਿਆਚਾਰਕ, ਸੂਬਾਈ ਅਤੇ ਕੌਮੀ ਕਿੰਨੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਣਾ। ਇਉਂ ਲੱਗਦਾ ਹੈ ਜਿਵੇਂ ਕੋਈ ਜਨਮਾਂ ਦੀ ਸੇਵਾ ਇਹ ਸੱਜਣ ਇਕ ਜਨਮ ਵਿਚ ਨਿਭਾ ਰਹੇ ਹਨ ਤੇ ਜਾਂ ਫਿਰ–

"ਛੋਟੀ ਸੀ ਨਿਜ ਜ਼ਿੰਦਗੀ ਮੇਂ ਜੀ ਲੀ ਹੈਂ ਜ਼ਿੰਦਗੀਆਂ ਅਨਗਿਨ,
ਜ਼ਿੰਦਗੀ ਹਰ ਏਕ ਜਵਲਿਤ ਚੰਦਨ ਦਾ ਈਂਧਨ ਹੈ।" –
ਮੁਕਤੀਬੋਧ

## 'ਖ਼ਿੱਲਰੇ ਪੱਤਰਿਆਂ' ਵਿਚ ਮੌਜੂਦ
## ਜਗਦੀਸ਼ ਸਿੰਘ 'ਵਰਿਆਮ' ਅਤੇ ਉਸਦਾ ਪੰਜਾਬ

ਇੱਕੀਵੀਂ ਸਦੀ ਦੇ ਪੰਜਵੇਂ ਵਰ੍ਹੇ ਦੀ ਪਹਿਲੀ ਤਿਮਾਹੀ ਵਿਚ ਜਿਸ ਗਲਪ ਰਚਨਾ ਨੇ ਪੰਜਾਬੀ ਪਾਠਕਾਂ ਅਤੇ ਪਾਰਖੂਆਂ ਦਾ ਧਿਆਨ ਆਪਣੇ ਵੱਲ ਖਿੱਚਿਆ, ਉਹ ਜਗਦੀਸ਼ ਸਿੰਘ ਵਰਿਆਮ ਦਾ 'ਸਜਿੰਦ ਬਿਰਤਾਂਤ' - "ਖਿੱਲਰੇ ਪੱਤਰੇ" ਹੈ। ਪੰਜਾਬੀ ਸ੍ਵੈਜੀਵਨੀ ਵਿਧਾ ਵਿਚ ਇਕ ਨਿੱਗਰ ਅਤੇ ਨਰੋਆ ਵਾਧਾ। ਵੇਰਵਾ ਤਾਂ ਇਸ ਵਿਚ ਬੀਤ ਗਈ ਸਦੀ ਦੇ ਪੰਜਵੇਂ ਅਤੇ ਛੇਵੇਂ ਦਹਾਕੇ ਦਾ ਹੀ ਹੈ, ਪਰੰਤੂ ਭਾਰਤੀ ਉਪ ਮਹਾਂਦੀਪ ਦਾ ਇਹ ਕਾਲ ਖੰਡ ਆਪਣੀਆਂ ਤਹਿਆਂ ਵਿਚ ਏਨਾ ਕੁਝ ਸਮੋਈ ਬੈਠਾ ਹੈ ਕਿ ਬੰਦਾ ਲਿਖਣ ਵਾਲਾ ਹੋਵੇ ਪੜ੍ਹਨ ਵਾਲੇ ਨੂੰ ਬਹੁਤ ਕੁਝ ਨਵਾਂ ਲੱਭ ਜਾਂਦਾ ਹੈ। ਦੇਸ ਉਜਾੜੇ ਦੀਆਂ ਜ਼ਿਆਦਾਤਰ ਬਾਤਾਂ ਪਾਉਣ ਵਾਲੇ ਜ਼ਿਆਦਾਤਰ ਲੋਕਾਂ ਦੇ ਉਲਟ ਜਗਦੀਸ਼ ਸਿੰਘ ਜਜ਼ਬਾਤੀ ਰੌਅ ਵਿਚ ਵਹਿ ਨਹੀਂ ਜਾਂਦਾ। ਉਹ ਘਟਨਾਵਾਂ ਦੇ ਠੋਸ ਧਰਾਤਲ ਉੱਤੇ ਵਿਚਰਦਾ ਹੈ। ਹੋਈ ਬੀਤੀ ਤੇ ਕਿਸੇ ਤ੍ਰਿਕਾਲ ਦ੍ਰਿਸ਼ਟਾ ਵਾਂਗੂੰ ਇਕ ਬਿਹੰਗਮ ਨਜ਼ਰ ਸੁੱਟਦਾ ਹੈ ਅਤੇ ਨਿਰੰਤਰ ਧਾਰਾ ਪ੍ਰਵਾਹ ਚੱਲ ਰਹੀ ਜ਼ਿੰਦਗੀ ਦੇ ਸਫ਼ਰ ਵਿਚ ਜੁਟੇ ਲੋਕਾਂ ਦੀ ਅਤੇ ਉਨ੍ਹਾਂ ਦੇ ਪੈਂਡਿਆਂ ਦੀ ਖ਼ੈਰ ਮੰਗਦਾ ਹੈ। ਇਸ ਦਾ ਮਤਲਬ ਇਹ ਵੀ ਨਹੀਂ ਕਿ ਉਹ ਭਾਵ ਵਿਹੂਣਾ ਹੈ ਜਾਂ ਜਜ਼ਬਿਆਂ ਤੋਂ ਸੱਖਣੀ ਰੂਹ ਹੈ। ਜਿਸ ਬਾਰੀਕੀ ਅਤੇ ਖ਼ੂਬੀ ਨਾਲ ਉਹ ਆਪਣੇ ਪਿੰਡ, ਇਸ ਦੇ ਚੌਗਿਰਦੇ ਅਤੇ ਲੋਕਾਂ ਦਾ ਜ਼ਿਕਰ ਕਰਦਾ ਹੈ ਉਹਦੇ ਸ਼ਬਦ ਡੂੰਘੀ ਸ਼ਰਧਾ ਅਤੇ ਗਹਿਰੀ ਵੇਦਨਾ ਨਾਲ ਸਰਾਬੋਰ ਹਨ। ਉਹ ਆਪਣੇ ਪੁਰਖਿਆਂ ਅਤੇ ਉਨ੍ਹਾਂ ਦੇ ਇਸ਼ਟਾਂ ਪ੍ਰਤੀ ਨਤ ਮਸਤਕ ਹੁੰਦਿਆਂ ਵੀ ਕੋਈ ਮਸੀਹੀ ਆਵਰਣ ਨਹੀਂ ਓੜ੍ਹਦਾ। ਉਸ ਨੂੰ ਦੇਵਤਿਆਂ ਜਾਂ ਫਰਿਸ਼ਤਿਆਂ ਨਾਲੋਂ ਆਪਣੀਆਂ ਔੜਾਂ ਥੁੜਾਂ ਲਈ ਜੱਦੋ ਜਹਿਦ ਕਰਦੇ ਲੋਕ ਵਧੇਰੇ ਆਕ੍ਰਸ਼ਿਤ ਕਰਦੇ ਹਨ। ਉਹ ਪਾਗ਼ਲ ਪੌਣਾਂ ਵਿਚ ਰੁਮਕਦੀ ਜਾ ਰਹੀ ਜ਼ਿੰਦਗੀ ਦੀ ਤੋਰ ਪਛਾਨਣ ਦੇ ਸਮਰੱਥ ਹੈ ਤੇ ਇਹੋ ਪਛਾਣ ਉਸ ਦੇ ਸਫ਼ਲ ਸ਼ਬਦ ਚਿਤੇਰੇ ਹੋਣ ਦੀ ਜ਼ਾਮਨੀ ਭਰਦੀ ਹੈ। ਕਿਸੇ ਵੀ ਚੰਗੀ ਪੁਸਤਕ ਜਿਉਂ "ਖਿੱਲਰੇ ਪੱਤਰੇ" ਨੂੰ ਵਾਰ ਵਾਰ ਪੜ੍ਹਨ ਵਾਲੇ ਪਾਠਕ ਨੂੰ ਹਰ ਪਾਠ ਵਿਚੋਂ ਕੁਝ ਨਾ ਕੁਝ ਹੋਰ ਨਵੇਲਾ ਲੱਭ ਜਾਂਦਾ ਹੈ। ਉਸ ਦੀਆਂ ਨਿੱਕੀਆਂ ਗੱਲਾਂ ਵੱਡੇ ਅਰਥ ਸਿਰਜਣ ਦੇ ਸਮਰੱਥ ਹਨ।

ਨਿੱਕੇ ਹੁੰਦਿਆਂ ਹੀ ਲੇਖਕ ਦੇ ਕੰਨਾਂ ਵਿਚ ਨਾਮਧਾਰੀ ਦੀਵਾਨਾਂ ਵਿਚ ਵੱਜਣ ਵਾਲੇ ਢੋਲਕੀ ਛੈਣਿਆਂ ਦੀਆਂ ਗੂੰਜਾਂ ਪੈਂਦੀਆਂ ਰਹੀਆਂ ਹਨ। ਇਸੇ ਕਾਰਨ ਉਸ ਦੇ ਸ਼ਬਦ ਵੀ ਲੈਅ-ਸੁਰ ਤਾਲ ਬੱਧ ਹਨ। ਇਕ ਸੰਗੀਤਕਤਾ ਇਨ੍ਹਾਂ ਵਿਚ ਵਿਦਮਾਨ ਹੈ। ਉਹ ਬੇਸੁਰੇ ਸ਼ਬਦਾਂ ਅਤੇ ਬੋਝਲ ਵਾਰਤਾਲਾਪ ਤੋਂ ਕੰਨੀ ਕੱਟ ਕੇ ਲਘ ਜਾਂਦਾ ਹੈ। ਜਗਦੀਸ਼ ਸਿੰਘ ਵਰਿਆਮ ਦੀ ਪੰਜਾਬੀ ਵਾਰਤਕ ਵਿਚ ਇਕ ਆਪਣੀ ਸ਼ੈਲੀ ਹੈ। ਕੇਂਦਰੀ ਟਕਸਾਲੀ ਪੰਜਾਬੀ, ਜਿਸ ਵਿਚ ਉਸ ਦੀਆਂ ਰਹਿਣ ਥਾਵਾਂ, ਨਾ ਪੋਠੋਹਾਰੀ ਅਤੇ ਨਾ ਦੁਆਬੀ ਉਪ ਭਾਖਾ ਦਾ ਕੋਈ ਰਲਾ ਹੈ। ਪਰ ਜਗਦੀਸ਼ ਸਿੰਘ ਦੀ ਇਸ ਠੇਠ ਆਪਣੀ ਸ਼ੈਲੀ ਦੀ ਸਿਰਜਨਾ ਕੋਈ ਇਕ ਦਿਨ ਵਿਚ ਨਹੀਂ ਹੋ ਗਈ। ਇਸ ਪਿੱਛੇ ਉਸ ਦਾ ਪੂਰੇ ਤੀਹ ਵਰ੍ਹੇ ਲੰਮਾ ਸਾਹਿਤਕ ਪੱਤਰਕਾਰੀ ਦਾ ਸਫ਼ਰ ਹੈ। ਇਕ ਇਕੱਲੀ ਜਾਨ ਦੇ ਬਲਬੂਤੇ ਪੰਜਾਬੀ ਵਿਚ ਸਾਹਿਤਕ ਪਰਚਾ ਕੱਢਣਾ ਅਤੇ ਉਸ ਪਰਚੇ ਨਾਲ ਜੁੜੀ ਸੰਪ੍ਰਦਾਇ ਦੇ ਜ਼ਿਆਦਾ ਸੱਜਣ ਵੀ ਜੇ ਅੱਖਰ ਪ੍ਰੇਮ ਤੋਂ ਮੁਕਤ ਹੋਣ ਤਾਂ ਫਿਰ ਵੀ ਇਸ ਪਰਚੇ ਦੁਆਰਾ ਤਹਿ ਕੀਤਾ ਲੰਮਾ ਪੈਂਡਾ ਜਗਦੀਸ਼ ਸਿੰਘ ਦੇ ਸਿਰੜ ਨੂੰ ਸਲਾਮ ਹੈ। ਉਸ ਦਾ ਪਰਚਾ 'ਵਰਿਆਮ' ਤੇ ਉਹ ਆਪ ਹੁਣ ਤਾਂ 'ਏਕ ਜੋਤਿ ਦੁਇ ਮੂਰਤੀ' ਵਾਲੀ ਦਸ਼ਾ ਦੇ ਲਖਾਇਕ ਬਣ ਗਏ ਹਨ। ਇਸੇ ਲਈ 'ਵਰਿਆਮ' ਜਗਦੀਸ਼ ਸਿੰਘ ਹੈ ਅਤੇ ਜਗਦੀਸ਼ ਸਿੰਘ 'ਵਰਿਆਮ' ਹੈ। ਖ਼ੈਰ ਪਰਚੇ ਦੀ ਗੱਲ ਤਾਂ ਚਲੰਤ ਪਰੰਪਰਾ ਵਿਚ ਆ ਗਈ ਹਾਲ ਦੀ ਘੜੀ ਅਸੀਂ ਉਨ੍ਹਾਂ ਦੀ ਪਲੇਠੀ ਪੁਸਤਕ (ਇਕ ਅੱਧ ਲਘੂ ਅਕਾਰੀ ਨੂੰ ਛੱਡ ਕੇ) 'ਖਿੱਲਰੇ ਪੱਤਰੇ' ਦੀ ਸਾਹਿਤਕ, ਸਮਾਜਿਕ, ਸੱਭਿਆਚਾਰਕ ਅਤੇ ਇਤਿਹਾਸਕ ਅਮੀਰੀ ਦਾ ਲੇਖਾ ਜੋਖਾ ਕਰਨਾ ਚਾਹਵਾਂਗੇ।

ਪੁਸਤਕ ਦਾ ਇਕ ਹੋਰ ਨਿਵੇਕਲਾ ਗੁਣ ਹੈ, ਕਿਰਤ ਸੱਭਿਆਚਾਰ ਨੂੰ ਸਮਰਪਿਤ ਰਚਨਾ। ਲੇਖਕ ਕਿਰਤੀ ਪਰਿਵਾਰ ਵਿਚੋਂ ਹੈ ਅਤੇ ਸਿੱਖਾਂ ਦੇ ਉਸ ਨਾਮਧਾਰੀ ਫ਼ਿਰਕੇ ਨਾਲ ਸਬੰਧਿਤ ਹੈ, ਜਿਸ ਦੇ ਮੋਢੀਆਂ ਨੇ ਆਪਣੇ ਪੰਥ ਵਿਚ ਵਿਹਲੜਾਂ ਅਤੇ ਮਖੱਟੂਆਂ ਦਾ ਪ੍ਰਵੇਸ਼ ਨਿਸ਼ੇਧ ਕਰਾਰ ਦਿੱਤਾ। ਗੁਰੂ ਨਾਨਕ ਦੀ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਪਰੰਪਰਾ ਨੂੰ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਪੂਰੀ ਤਨਦੇਹੀ ਨਾਲ ਨਿਭਾਇਆ। ਇਸੇ ਲਈ 'ਵਰਿਆਮ' ਦੀ ਇਸ ਰਚਨਾ ਵਿਚਲੇ ਪਾਤਰ ਨਿਰੋਲ ਪ੍ਰਭੂ ਦਰਸ਼ਨਾਂ ਲਈ ਜੋਦੜੀਆਂ ਨਹੀਂ ਕਰਦੇ ਸਗੋਂ ਉਹ ਹੱਡ ਮਾਸ ਦੇ ਪੁਤਲਿਆਂ ਵਿਚੋਂ ਹੀ ਜੀਵਨ ਦੇ ਅਰਥ ਲੱਭਦੇ ਹਨ। ਲੇਖਕ ਦਾ ਪਿਤਾ, ਚਾਚੇ ਤਾਏ ਅਤੇ ਹੋਰ ਭਾਈਚਾਰਾ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਨੂੰ ਪ੍ਰਣਾਏ ਹੋਏ ਹਨ। ਉਹ ਨਾ ਸਿਰਫ਼ ਆਪਣੀਆਂ ਲੋੜਾਂ ਦੀ ਪੂਰਤੀ

ਕਰਦੇ ਹਨ ਸਗੋਂ ਵੇਲੇ ਕੁਵੇਲੇ ਆਏ ਕਿਸੇ ਅਭਿਆਗਤ ਦੀਆਂ ਲੋੜਾਂ ਦੀ ਪੂਰਤੀ ਨੂੰ ਵੀ ਆਪਣੇ ਮਨੁੱਖੀ ਫ਼ਰਜ਼ ਦਾ ਹਿੱਸਾ ਸਮਝਦੇ ਹਨ। ਰੋਟੀ-ਰੋਜ਼ੀ ਦੀ ਭਾਲ ਵਿਚ ਨਿੱਤ ਨਵੇਂ ਪੈਂਡਿਆਂ ਦੀ ਤਲਾਸ਼ ਉਨ੍ਹਾਂ ਦੀ ਹੋਣੀ ਹੈ। ਉਹ ਦੇਸ਼ ਵਿਚੋਂ 'ਪਰਦੇਸੀ' ਹੋ ਜਾਂਦੇ ਹਨ ਅਤੇ 'ਪਰਦੇਸ' ਵਿਚ ਆਪਣਾ ਦੇਸ਼ ਸਿਰਜਣ ਦੀ ਸਮਰੱਥਾ ਰਖਦੇ ਹਨ। ਮੈਂ ਸਮਝਦਾ ਹਾਂ ਕਿ ਜਗਦੀਸ਼ ਸਿੰਘ ਦੀ ਟਾਬਰੀ ਦੇ ਲੋਕਾਂ ਨੂੰ ਹੀ ਪੰਜਾਬੀ ਕਵੀ ਪਾਸ਼ ਨੇ ਕਿਰਤ ਦੇ ਸੰਦਾਂ ਨਾਲ ਲਿਖੀ ਗਈ ਮਹਾਨ ਕਵਿਤਾ ਆਖਿਆ ਸੀ ਤੇ ਇਸ ਮਹਾਨ ਕਵਿਤਾ ਵਾਲੇ ਸਾਰੇ ਚਿੰਨ੍ਹ ਉਸ ਦੀ ਵਾਰਤਕ ਵਿਚ ਹਾਜ਼ਰ ਹਨ।

ਲੇਖਕ ਨੇ ਪੁਸਤਕ ਆਪਣੀ ਮਾਤਾ ਬੀਬੀ ਸੁਵਰਨ ਕੌਰ ਅਤੇ ਪਿਤਾ ਜਥੇਦਾਰ ਨੱਥਾ ਸਿੰਘ ਹੋਰਾਂ ਦੀ ਮਿੱਠੀ ਯਾਦ ਨੂੰ ਐਵੇਂ ਹੀ ਸਮਰਪਿਤ ਨਹੀਂ ਕੀਤੀ। ਇਸ ਪੁਸਤਕ ਦੇ ਪੰਨਿਆਂ ਉਤੇ ਅਤੇ ਜਗਦੀਸ਼ ਸਿੰਘ ਦੀ ਸ਼ਖਸੀਅਤ ਉੱਤੇ, ਉਨ੍ਹਾਂ ਦੇ ਆਪੂੰ ਕਮਾਏ ਕਿਰਦਾਰ ਦੀ ਬੁਲੰਦੀ ਛਾਈ ਹੋਈ ਹੈ। ਪਿਤਾ ਬਾਰੇ ਵਰਿਆਮ ਹੋਰਾਂ ਕਿਤੇ ਲਿਖਿਆ ਸੀ ਕਿ ਉਹ ਲੱਕੜ ਦੇ ਮਿਸਤਰੀ ਸਨ। ਉਨ੍ਹਾਂ ਨੂੰ ਨਾ ਫਰੜੀ ਲੱਕੜ, ਨਾ ਫਰੜਾ ਵਿਅਕਤੀ ਅਤੇ ਨਾ ਫਰੜਾ ਨਜ਼ਾਮ ਪਸੰਦ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹੋਰ ਜੋ ਮਰਜ਼ੀ ਹੋ ਜਾਵੇ ਪਰ ਉਹ ਫਰੜੇ ਨਿਜ਼ਾਮ ਦਾ ਪ੍ਰਸੰਸਕ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਇਹੋ ਹੀ 'ਵਰਿਆਮ' ਹੋਰਾ ਦਾ ਜੀਵਨ ਦਰਸ਼ਨ ਹੈ ਜਿਸ ਦੀਆਂ ਬਾਤਾਂ ਉਹ ਹੋਰਨਾਂ ਦੇ ਬਹਾਨੇ ਦੇ ਨਾਲ ਆਪਣੀ ਜੀਵਨ ਕਥਾ ਦੇ ਇਸ ਮੁੱਢਲੇ ਭਾਗ ਵਿਚ ਪਾਉਂਦੇ ਹਨ। ਕਿਤੇ ਕਿਤੇ ਉਹ 'ਆਖਾਂ ਧੀ ਨੂੰ ਸਮਝਾਵਾਂ ਨੂੰਹ ਨੂੰ' ਵਾਲਾ ਢੰਗ ਵੀ ਸੁਚੱਜ ਨਾਲ ਵਰਤਦੇ ਹਨ।

ਪੰਜਾਬੀਆਂ ਦੇ ਗਿਆਰਾਂ ਕੁ ਸਾਲ ਹੀ ਸ਼ਾਇਦ ਇਕ ਥਾਂ ਟਿਕ ਕੇ ਸੌਖਿਆਂ ਲੰਘਦੇ ਸਨ ਇਸ ਲਈ ਬਾਰ੍ਹਵੇਂ ਵਰ੍ਹੇ ਵਿਚ ਕਿਤੇ ਨਾ ਕਿਤੇ ਉਨ੍ਹਾਂ ਨੂੰ ਖੱਟਣ ਲਈ ਜਾਣਾ ਹੀ ਪੈਂਦਾ ਸੀ। ਲੇਖਕ ਦਾ ਪਿਤਾ ਅਤੇ ਉਸ ਦੇ ਸਕੇ ਸੋਧਰੇ ਸਿਆਲਕੋਟ ਜ਼ਿਲ੍ਹੇ ਦੇ ਆਪਣੇ ਪਿੰਡ ਤੋਂ ਰਾਵਲਪਿੰਡੀ ਪੁੱਜਦੇ ਹਨ ਜਿਸ ਨੂੰ ਉਹ ਆਪਣੀ ਬੋਲੀ ਵਿਚ ਰੌਲਪਿੰਡੀ ਸੱਦਦੇ ਹਨ। ਅੱਜ ਤਾਂ ਲੇਖਕ ਨੂੰ ਪੋਠੋਹਾਰ ਭਾਵੇਂ ਇਸ ਦੇ ਸੁਪ੍ਰਸਿੱਧ ਪੰਜਾਬੀ ਲੇਖਕਾਂ ਸਦਕਾ ਯਾਦ ਆਉਂਦਾ ਹੈ ਪਰ ਬਚਪਨ ਵਿਚ ਵੇਖੀ ਪਿੰਡੀ ਦੀ ਯਾਦ ਉਸ ਦੇ ਮਨ ਮਸਤਕ 'ਤੇ ਕਿਵੇਂ ਉੱਕਰੀ ਹੋਈ ਹੈ, ਉਸ ਦੇ ਆਪਣੇ ਸ਼ਬਦਾਂ ਵਿਚ, "ਇਸ ਡਾਹਢੀ ਸੋਹਣੀ ਪਿੰਡੀ ਵਿਚ ਮੈਂ ਨਾਰੋਵਾਲ ਸਿਆਲਕੋਟ ਦੇ ਇਕ ਪਸਿੱਤੇ ਜਿਹੇ ਪਿੰਡ ਵਿਚੋਂ ਛੇ ਕੁ ਸਾਲ ਦੀ ਉਮਰ ਵਿਚ ਹੀ ਪਹੁੰਚ ਗਿਆ ਸਾਂ ਅਤੇ ਕੁੱਲ ਸਮਾਂ ਦੋ ਢਾਈ ਸਾਲ ਦਾ ਹੀ ਉਥੇ ਮਾਣਿਆ। ਉਸ ਵੇਲੇ ਪਿੰਡੀ ਸਿਆਲਕੋਟੀ ਕਾਰੀਗਰਾਂ ਵਾਸਤੇ ਵਲੈਤ ਸੀ। ਅੱਜ ਜਦੋਂ ਮੈਂ ਵਲੈਤ ਵੀ ਅੱਖੀਂ ਵੇਖ ਚੁੱਕਾਂ ਹਾਂ ਤਾਂ ਰਾਵਲਪਿੰਡੀ ਅਸਲੀ ਵਲੈਤ ਨਾਲੋਂ ਵੀ ਅਸਲੋਂ ਹੀ ਸੋਹਣੀ ਅਜੇ ਵੀ ਦਿਸਦੀ ਪਈ ਹੈ। ਇਸ ਵਲੈਤੋਂ ਸੋਹਣੀ ਪਿੰਡੀ ਵਿਚ ਮੇਰੇ ਪਿਤਾ ਜੀ ਮੁਸਾਫ਼ਰੀ ਲਾਉਣ ਜਾਂਦੇ ਹੁੰਦੇ ਸਨ। ਅੱਜ ਜਿਵੇਂ ਇੰਗਲੈਂਡ ਦੇ ਸਾਊਥਾਲ ਵਿਚ ਇਕ ਪੰਜਾਬ ਹੀ ਵਸਿਆ ਹੋਇਆ ਹੈ, ਉਦੋਂ ਰਾਵਲਪਿੰਡੀ ਵਿਚ ਚਿੱਟੀਆਂ ਹੱਟੀਆਂ, ਕਮੇਟੀ ਮਹੱਲਾ ਤੇ ਛਾਛੀ ਮੁਹੱਲੇ ਵਿਚ ਸਿਆਲਕੋਟ ਹੀ ਵਸਿਆ ਹੋਇਆ ਸੀ। ਰਾਜਸ ਮਿਸਤਰੀ, ਤਰਖਾਣੇ, ਲੁਹਾਰੇ ਕੰਮ ਦੇ ਮਾਹਰ ਕਾਰੀਗਰਾਂ ਦੀ ਇਥੇ ਭਾਰੀ ਗਿਣਤੀ ਰਹਿੰਦੀ ਸੀ। ਇਥੇ ਇਨ੍ਹਾਂ ਦੇ ਦੋ ਗੁਰਦੁਆਰੇ ਵੀ ਸਨ। ਇਕ ਗੁਰਦੁਆਰਾ ਰਾਮਗੜ੍ਹੀਆ ਸਦਾਉਂਦਾ ਸੀ ਜਿਸ ਦੀ ਬਣਤਰ ਅਤੇ ਚਮਕ ਦਮਕ ਰਾਮਗੜ੍ਹੀਆਂ ਦੇ ਹੁਨਰ ਅਤੇ ਭਾਈਚਾਰਕ ਸਾਂਝ ਨੂੰ ਦਰਸਾਉਂਦੀ ਅਤੇ ਦੂਸਰਾ ਗੁਰਦੁਆਰਾ ਨਾਮਧਾਰੀਆਂ ਦਾ ਸੀ। ਇਸ ਦੀ ਸਾਦੀ ਅਤੇ ਸਫ਼ੈਦ ਇਮਾਰਤ 'ਚੋਂ ਅਕਸਰ ਦੇਸੀ ਘਿਓ ਦੇ ਕੜਾਹ ਪ੍ਰਸ਼ਾਦ ਅਤੇ ਹਵਨ ਦੀ ਸਮੱਗਰੀ ਦੀ ਖ਼ੁਸ਼ਬੋ ਆਉਂਦੀ ਰਹਿੰਦੀ ਸੀ। ਇਹ ਖ਼ੁਸ਼ਬੋ ਅੰਮ੍ਰਿਤ ਵੇਲੇ ਮਰੀ ਦੀ ਪਹਾੜੀ ਤੋਂ ਆਉਂਦੀ ਠੰਡੀ ਪੌਣ ਵਿਚ ਸ਼ਾਮਿਲ ਹੁੰਦੀ ਤਾਂ ਮਨ ਵਿਚ ਬਸੰਤ ਦਾ ਪ੍ਰਭਾਵ ਸਿਰਜਦੀ। ਖੇੜਿਆਂ ਖ਼ੁਸ਼ੀਆਂ ਅਤੇ ਨਿਤ ਨਰੋਏ ਪਨ ਦਾ ਅਹਿਸਾਸ ਕਰਾਉਂਦੀ।"[1]

ਕਿਰਤੀ ਪਿਤਾ ਦੀ ਇਹ ਰੀਝ ਸੀ ਕਿ ਕੌਮੀ ਚੇਤਨਾ ਦੇ ਇਸ ਪਰਚੰਡ ਹੋ ਰਹੇ ਦੌਰ ਵਿਚ, ਸਕੂਲੀ ਸਿੱਖਿਆ ਦੀ 'ਲਿਸ਼ਕੋਰ' ਉਸ ਦੇ ਬੱਚੇ ਦਾ ਚਿਹਰਾ ਮੁਹਰਾ ਰੁਸ਼ਨਾਏ। ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦੇ ਗਿਆਨ ਦੇ ਬਾਵਜੂਦ ਉਹ ਆਪਣੇ ਆਪ ਨੂੰ ਅਨਪੜ੍ਹ ਸਮਝਦੇ ਸਨ ਅਤੇ ਇਸ ਅਨਪੜ੍ਹਤਾ ਨੂੰ ਦੂਰ ਕਰਨ ਲਈ ਮਾਧਿਅਮ ਬਾਲ ਜਗਦੀਸ਼ ਸੀ, ਜਿਸ ਦੀ ਸਕੂਲੇ ਪਹਿਲੀ ਫੇਰੀ ਪੋਠੋਹਾਰੀ ਉਪ ਭਾਖਾ ਦੇ ਜਾਣੂੰ ਨਾ ਹੋਣ ਕਾਰਨ ਉਸ ਲਈ ਮਜ਼ਾਕ ਦਾ ਕਾਰਨ ਵੀ ਬਣਦੀ ਹੈ। ਛੇਤੀ ਹੀ ਉਹ ਆਪਣੇ ਹਮਜੋਲੀਆਂ ਵਿਚ ਰਚ ਮਿਚ ਜਾਂਦਾ ਹੈ। ਇਥੇ ਹੀ ਉਹ ਪਹਿਲੀ ਵੇਰ ਰੇਡੀਓ ਵੇਖਦਾ ਹੈ ਜੋ ਉਹਦੇ ਮੁਤਾਬਿਕ ਡੱਬੇ ਵਿਚੋਂ ਆਵਾਜ਼ ਆ ਰਹੀ ਹੁੰਦੀ। ਰੇਡੀਓ ਤੇ ਸੁਣੇ ਕੁਝ ਸ਼ਬਦਾਂ "ਜਰਮਨ, ਰੂਸ, ਬ੍ਰਤਾਨੀਆਂ, ਹਿਟਲਰ, ਗਾਂਧੀ, ਨਹਿਰੂ, ਪਟੇਲ ਤੇ ਜਿਨਾਹ" ਦੀ ਜਾਣਕਾਰੀ ਉਹ ਪਿਤਾ ਜੀ ਤੋਂ ਮੰਗਦਾ ਤਾਂ ਜਿੰਨਾ ਕੁ ਉਹ ਜਾਣਦੇ ਦੱਸ ਕੇ ਫਿਰ ਉਸ ਨੂੰ ਬਰਫ਼ੀ ਲੈ ਦਿੰਦੇ ਅਤੇ ਕਹਿੰਦੇ, "ਤੂੰ ਕੀ ਲੈਣੈ ਇਨ੍ਹਾਂ ਗੱਲਾਂ 'ਚੋਂ, ਤੂੰ ਬਰਫੀ ਖਾਹ।" ਜੇ ਕਿਤੇ ਜਗਦੀਸ਼ ਸਿੰਘ ਬਾਪੂ ਜੀ ਦੀ ਗੱਲ ਮੰਨ ਕੇ ਸਿਰਫ਼ ਬਰਫ਼ੀ ਖਾਣ ਵਿਚ ਹੀ ਧਿਆਨ ਰੱਖਦਾ ਤਾਂ ਸ਼ਾਇਦ ਉਹ ਸਫਲ ਕਾਰੋਬਾਰੀ ਵਿਅਕਤੀ ਬਣ ਜਾਂਦਾ, ਪਰ ਹਰ ਵਰਤਾਰੇ ਬਾਰੇ ਘੋਖਵੀਆਂ ਪੁੱਛਾਂ ਵਾਲੇ ਉਸ ਦੇ ਸੁਭਾਅ ਨੇ ਹੀ ਉਸ ਨੂੰ ਆਮ ਜਣਾ ਨਾ ਰਹਿਣ ਦਿੱਤਾ। ਇਹੋ ਉਸਦੀਆਂ ਬਾਅਦ ਵਿਚ ਪੇਸ਼ ਆਉਣ ਵਾਲੀਆਂ ਦੁਸ਼ਵਾਰੀਆਂ

ਅਤੇ ਮੁਸੀਬਤਾਂ ਦਾ ਮੁੱਢ ਬੱਝਣ ਦਾ ਆਰੰਭ ਸੀ। ਉਹ ਉਨ੍ਹਾਂ ਲੋਕਾਂ ਦੀ ਕਤਾਰ ਵਿਚ ਸ਼ਾਮਿਲ ਹੋ ਗਿਆ ਜੋ ਆਪਣੀ ਜ਼ਮੀਰ ਜਾਂ ਸਮਝ ਦੇ ਕੈਦੀ ਹੁੰਦੇ ਹਨ। ਕਵੀ ਹਾਸ਼ਮ ਦੇ ਸ਼ਬਦਾਂ ਵਿਚ – "ਤੈਨੂੰ ਹੁਸਨ ਖਰਾਬ ਕਰੇਂਦਾ ਅਤੇ ਸਾਨੂੰ ਸਮਝ ਸਤਾਇਆ।"

ਨਾਮਧਾਰੀ ਸੱਭਿਆਚਾਰ ਵਿਚ ਢੋਲਕੀ ਛੈਣਿਆਂ ਨਾਲ ਸਿੱਧੀਆਂ ਸਾਦੀਆਂ ਧਾਰਨਾਂ ਪੜ੍ਹ ਕੇ, ਲੱਗਣ ਵਾਲੇ ਹੱਲੇ ਦੇ ਦੀਵਾਨ ਦਾ ਬੜਾ ਮਹੱਤਵ ਹੈ। ਨਾਮਧਾਰੀ ਘਰਾਂ ਦੀ ਪਛਾਣ ਇਉਂ ਦੱਸੀ ਜਾਂਦੀ ਸੀ – 'ਉਹ ਘਰ ਕੂਕਿਆਂ ਦਾ, ਜਿਥੇ ਛੈਣੇ ਢੋਲਕੀ ਖੜਕੇ।' ਕੈਂਹ ਦੀਆਂ ਥਾਲੀਆਂ ਨੂੰ ਛੈਣਿਆਂ ਵਿਚ ਤਬਦੀਲ ਕਰਨ ਦਾ ਵੱਲ ਉਨ੍ਹਾਂ ਨੂੰ ਆਉਂਦਾ ਸੀ ਅਤੇ ਲੋਕ ਕਵੀ ਨੂੰ ਇਹੋ ਗੱਲ ਉਨ੍ਹਾਂ ਦਾ ਵੱਡਾ ਗੁਣ ਜਾਪਦੀ ਸੀ – 'ਥਾਲੀ ਭੰਨ ਕੇ ਬਣਾ ਲਏ ਛੈਣੇ, ਬੱਲੇ ਬੱਲੇ ਕੂਕਿਆਂ ਦੇ।' ਇਹ ਇਕ ਸੁਖਦ ਸੰਜੋਗ ਗਿਣਿਆ ਜਾਵੇਗਾ ਕਿ ਬਾਲ ਜਗਦੀਸ਼ ਦੇ ਪੈਦਾ ਹੋਣ ਦੀ ਖ਼ਬਰ ਜਦੋਂ ਰਾਵਲਪਿੰਡੀ ਪੁੱਜੀ ਉਨ੍ਹਾਂ ਦੇ ਸਿਆਲਕੋਟ ਵਾਲੇ ਪਿੰਡ ਤੋਂ ਤਾਂ ਪਿੰਡੀ ਦੀ ਸਾਰੀ ਨਾਮਧਾਰੀ ਸੰਗਤ ਜਥੇਦਾਰ ਨੱਥਾ ਸਿੰਘ ਦੇ ਨਿਵਾਸ 'ਤੇ ਜੁੜ ਕੇ ਦੀਵਾਨ ਸਜਾਉਂਦੀ ਹੈ। ਉਂਞ ਇਹ ਸੰਗਤ ਦੀਵਾਨ ਰੋਜ਼ ਰਾਤ ਨੂੰ ਲਾਉਂਦੀ ਹੀ ਲਾਉਂਦੀ ਹੈ, ਕਦੇ ਕਿਸੇ ਵੱਲ ਕਦੇ ਕਿਸੇ ਵੱਲ। ਇਨ੍ਹਾਂ ਦੀਵਾਨਾਂ ਵਿਚ ਜਥੇਦਾਰ ਨੱਥਾ ਸਿੰਘ ਹੋਰਾਂ ਜਿਹੇ ਸਥਾਨਕ ਜਥੇਦਾਰ ਵੀ ਹੁੰਦੇ ਅਤੇ ਅਤਰ ਸਿੰਘ ਸੰਭੜਆਲੀਏ ਵਰਗੇ ਪੀੜ੍ਹੀਆਂ ਬੀਤ ਜਾਣ ਬਾਅਦ ਵੀ ਚੇਤਿਆਂ ਵਿਚ ਵੱਸਣ ਵਾਲੇ ਜਥੇਦਾਰ ਵੀ ਕਦੇ ਕਦੇ ਆ ਦਰਸ਼ਨ ਦਿੰਦੇ। ਕਿਰਤ ਅਤੇ ਸੰਗੀਤ ਦਾ ਆਦਿ ਕਾਲ ਤੋਂ ਹੀ ਆਪਸੀ ਰਿਸ਼ਤਾ ਤੁਰਿਆ ਆਉਂਦਾ ਹੈ। ਸੰਤ ਅਤਰ ਸਿੰਘ ਦੇ ਦੀਵਾਨਾਂ ਨੂੰ ਲੋਕ ਫ਼ਿਰਕੂ ਵਲਗਣਾਂ ਤੋਂ ਉੱਪਰ ਉੱਠ ਕੇ ਸੁਣਦੇ ਸਨ। ਲੇਖਕ ਦੇ ਆਪਣੇ ਸ਼ਬਦਾਂ ਵਿਚ "ਸਾਰਾ ਦਿਨ ਕੰਮ ਕਰ ਕੇ ਜਦੋਂ ਇਹ ਲੋਕ ਥੱਕ ਜਾਂਦੇ ਤਾਂ ਏਸ ਥਕਾਣ ਨੂੰ ਲਾਹੁਣ ਵਾਸਤੇ ਘੰਟਿਆਂ ਬੱਧੀ ਖ਼ੂਬ ਢੋਲਕੀ ਛੈਣੇ ਵਜਾਉਂਦੇ ਤੇ ਉੱਚੀ-ਉੱਚੀ ਸ਼ਬਦ ਪੜ੍ਹਦੇ। ਚਿੱਟੀਆਂ ਹੱਟੀਆਂ ਇਲਾਕੇ ਵਿਚ ਵੱਡਾ ਚੌਂਕ ਸੀ। ਉਥੇ ਨਿੱਤ ਦੀਵਾਨ ਲੱਗਦੇ ਹੀ ਰਹਿੰਦੇ ਤੇ ਜਦ ਕਦੇ ਸਿਆਲਕੋਟ ਦੇ ਪਿੰਡਾਂ ਵੱਲੋਂ ਕੋਈ ਵੱਡਾ ਜਥੇਦਾਰ ਆ ਜਾਣਾ ਤਾਂ ਹੋਰ ਵੀ ਉਤਸ਼ਾਹ ਫੈਲ ਜਾਣਾ। ਜੇ ਕਿਤੇ ਜਥੇਦਾਰ ਅਤਰ ਸਿੰਘ ਦਾ ਆਉਣਾ ਸੁਣੀਂਦਾ ਤਾਂ ਸਾਰੇ ਇਲਾਕੇ ਵਿਚ ਨਾਮਧਾਰੀ, ਅਕਾਲੀ, ਹਿੰਦੂ, ਮੁਸਲਮਾਨ ਸਭ ਨੂੰ ਚਾਅ ਚੜ੍ਹ ਜਾਣਾ। ਸੰਤ ਅਤਰ ਸਿੰਘ ਹੋਰਾਂ ਹੱਥਾਂ ਵਿਚ ਲੱਕੜ ਅਤੇ ਘੁੰਗਰੂਆਂ ਵਾਲੀਆਂ ਖੜਤਾਲਾਂ ਵਜਾਉਣੀਆਂ, ਉਨ੍ਹਾਂ ਨਿਰਤ ਵੀ ਕਰਨਾ ਅਤੇ ਉਚੀ ਉਚੀ ਧਾਰਨਾਂ ਵੀ ਪੜ੍ਹਨੀਆਂ। ਉਹ ਸਾਦੀਆਂ ਸੌਖੀਆਂ ਧਾਰਨਾਂ ਪੜ੍ਹਦੇ ਜਿਵੇਂ 'ਕੋਈ ਗੁਣ ਨਾ ਗੁਰੂ ਜੀ ਵਿਚ ਮੇਰੇ, ਔਗੁਣਾਂ ਦਾ ਮੈਂ ਭਰਿਆ।' ਬਹੁਤ ਤਗੜਾ ਪਿੜ ਬੱਝਦਾ ਸੀ। ਢੋਲਕੀ ਛੈਣਿਆਂ ਦੀ ਭਰਵੀਂ ਗੂੰਜ ਵਿਚ ਸੰਤ ਅਤਰ ਸਿੰਘ ਨੇ ਸ਼ਬਦ ਪੜ੍ਹਨੇ। ਜਦੋਂ ਗੱਲਾਂ ਕਰਨੀਆਂ ਤਾਂ ਕਦੀ ਤਾਂ ਹਸਾ ਹਸਾ ਕੇ ਢਿੱਡੀਂ ਪੀੜਾਂ ਪਾ ਦੇਣੀਆਂ ਅਤੇ ਕਦੇ ਰੁਆ ਦੇਣਾ। ਜਦੋਂ ਉਹ ਵੈਰਾਗ ਵਿਚ ਹੁੰਦੇ ਤਾਂ ਆਪ ਵੀ ਬੇਸੁਧ ਤੇ ਸਰੋਤੇ ਵੀ। ਜਦੋਂ ਉਹ ਗੁਰੂ ਰਾਮ ਸਿੰਘ ਦੇ ਵਿਛੋੜੇ ਵਿਚ ਪੜ੍ਹ ਰਹੇ ਹੁੰਦੇ 'ਲੱਗੀਆਂ ਵਾਲੇ ਜਾਣਦੇ ਬੇਦਰਦਾਂ ਨੂੰ ਕੀਹ' ਤਾਂ ਕਠੋਰ ਹਿਰਦਾ ਵੀ ਪਿਘਲ ਜਾਂਦਾ ਤੇ ਅੱਖੀਆਂ 'ਚੋਂ ਹੰਝੂ ਪਰਲ ਪਰਲ ਵਗ ਤੁਰਦੇ। ਉਹ ਅਕਸਰ ਵੱਡੀਆਂ ਥਾਵਾਂ 'ਤੇ ਛਾਲ ਮਾਰ ਕੇ ਚੜ੍ਹ ਜਾਂਦੇ ਤੇ ਉਤਰ ਵੀ ਜਾਂਦੇ। ਚਿੱਟੀਆਂ ਹੱਟੀਆਂ ਚੌਂਕ ਵਿਚ ਇਕ ਵੱਡਾ ਸਾਰਾ ਖੂਹ ਸੀ। ਇਕ ਵਾਰ ਸੰਤਾਂ ਨੂੰ ਅਜਿਹਾ ਜੋਸ਼ ਚੜ੍ਹਿਆ ਦੌੜੇ ਦੌੜੇ ਗਏ ਅਤੇ ਛੜੱਪ ਖੂਹ ਵਿਚ ਛਾਲ ਮਾਰ ਦਿੱਤੀ।...ਨਾਮਧਾਰੀਆਂ ਦੇ ਮਸਤਾਨਿਆਂ ਨੇ ਕਈ ਵਾਰ ਹਵਨ ਕੁੰਡ ਦੀ ਅੱਗ ਵਿਚ ਛਾਲ ਮਾਰ ਦੇਣੀ। ਇਨ੍ਹਾਂ ਬਾਰੇ ਮਸ਼ਹੂਰ ਸੀ ਕਿ ਜਿਹੜੇ ਅਸਲੀ ਮਸਤਾਨੇ ਹੁੰਦੇ ਹਨ ਉਨ੍ਹਾਂ ਨੂੰ ਕੋਈ ਸੁਧ ਨਹੀਂ ਹੁੰਦੀ ਤੇ ਨਾ ਹੀ ਉਨ੍ਹਾਂ ਨੂੰ ਸੱਟ ਲੱਗਦੀ ਹੈ ਨਾ ਅੱਗ ਦਾ ਸੇਕ।[2]

ਇਸੇ ਧਰਤੀ 'ਤੇ ਲੇਖਕ ਨੇ ਭਾਈ ਮੋਤੀ ਮੁਸਲਮਾਨ ਰਬਾਬੀ ਦਾ ਉਪਰੋਕਤ ਦੋਹਾਂ ਗੁਰਦੁਆਰਿਆਂ ਵਿਚ ਵੱਡੇ ਉਤਸ਼ਾਹ ਨਾਲ ਸੁਣਿਆ ਜਾਂਦਾ ਕੀਰਤਨ ਵੀ ਸੁਣਿਆ ਅਤੇ ਲੋਕਾਂ ਦੀ ਫ਼ਰਮਾਇਸ਼ 'ਤੇ ਉਨ੍ਹਾਂ ਦਾ ਪ੍ਰਸਿੱਧ ਮਾਰਫ਼ਤ ਦਾ ਉਹ ਗੀਤ ਵੀ "ਕੋਈ ਹੋਰ ਨਾ ਚੁਬਾਰੇ ਵਿਚ ਬੋਲੇ, ਐਵੇਂ ਤੈਨੂੰ ਭਰਮ ਪਿਆ।"

ਰਾਵਲਪਿੰਡੀ ਦੀ ਰਈਸ ਦੰਪਤੀ ਸ. ਆਤਮਾ ਸਿੰਘ ਨਾਮਧਾਰੀ ਅਤੇ ਬੀਬੀ ਲੀਲਾਵੰਤੀ ਵੀ ਰਾਗੀਆਂ ਜਿਉਂ ਸਿੱਖਾਂ ਦੀਆਂ ਸਾਰੀਆਂ ਸਟੇਜਾਂ ਤੇ ਕੀਰਤਨ ਕਰਦੇ ਸਨ। ਇਸ ਸਰਦਾਰ ਨੇ ਰਾਵਲਪਿੰਡੀ ਵਿਚ ਨਾਮਧਾਰੀ ਹੋਲਾ ਮਹੱਲਾ ਵੀ ਕਰਵਾਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ, ਜਦੋਂ ਸਿਆਲਕੋਟ ਤੋਂ ਸਪੈਸ਼ਲ ਰੇਲ ਗੱਡੀ ਰਾਵਲ ਪਿੰਡੀ ਗਈ ਸੀ। ਆਜ਼ਾਦ ਭਾਰਤ ਦੀ ਸਿਰਸਾ ਸੀਟ ਤੋਂ ਲੋਕ ਸਭਾ ਦੀ ਪਹਿਲੀ ਚੋਣ ਇਸੇ ਸਰਦਾਰ ਨੇ ਜਿੱਤੀ ਸੀ ਪਰ ਛੇਤੀ ਹੀ ਉਹ ਚੱਲ ਵਸਿਆ ਸੀ। ਉਸ ਦੀ ਵਿਧਵਾ ਬੀਬੀ ਲੀਲਾਵੰਤੀ ਗੁਰੂ ਭਗਤੀ, ਨਾਮ ਸਿਮਰਨ, ਸੇਵਾ ਅਤੇ ਨਿਮਰਤਾ ਦੀ ਖ਼ੂਬਸੂਰਤ ਮੂਰਤ ਸੀ।' ਇਸੇ ਸ਼ਹਿਰ ਵਿਚ ਜਨਮ ਅਸ਼ਟਮੀ ਦੇ ਜਲੂਸ ਸਮੇਂ ਬਾਲ ਜਗਦੀਸ਼ ਇਕ ਵੇਰ ਗੁਆਚ ਗਿਆ ਸੀ ਪਰ ਕਿਸੇ ਜਾਣੂ ਬੰਦੇ ਨੇ ਉਹ ਦੀ ਬਾਂਹ ਫੜ ਲਈ। ਸ਼ਾਇਦ ਇਸੇ ਕਰ ਕੇ ਹੀ ਫਿਰ ਜਦੋਂ ਕਦੇ ਉਹ ਹਰਫ਼ਾਂ ਦੇ ਜਲੂਸ ਵਿਚ ਗੁਆਚਣ ਲੱਗਦਾ ਤਾਂ ਕੋਈ ਨਾ ਕੋਈ ਵਰਿਆਮ ਸਿੰਘ ਸੰਧੂ ਵਰਗਾ ਉਸ ਦੀ ਬਾਂਹ ਫੜਨ ਲਈ ਬਹੁੜ ਪੈਂਦਾ।

ਰਾਵਲਪਿੰਡੀ ਵਿਚ ਵੱਸਦੇ ਸਿਆਲਕੋਟੀਏ ਵੈਸਾਖੀ ਦੇ ਸਮੇਂ ਚਿੱਟੀਆਂ

ਹੱਟੀਆਂ ਰਾਵਲਪਿੰਡੀ ਵਿਖੇ ਆਪਣੇ ਭੰਗੜੇ ਦੀ ਪੇਸ਼ਕਾਰੀ ਵੀ ਕਰਦੇ। ਭੰਗੜਾ ਤਾਂ ਸਿਆਲਕੋਟੀਆਂ ਦੇ ਸਾਹਾਂ ਵਿਚ ਰਚਿਆ ਹੋਇਆ ਸੀ। ਪਰ ਲੇਖਕ ਉਸ ਭੰਗੜੇ ਦੀ ਮੌਲਿਕਤਾ ਬਿਆਨ ਕਰਦਾ ਹੈ ਅਤੇ ਹੁਣ ਭੰਗੜੇ ਦੇ ਨਾਂ 'ਤੇ ਹੁੰਦੀ ਹੁੱਲੜਬਾਜ਼ੀ ਨੂੰ ਪਸੰਦ ਨਹੀਂ ਕਰਦਾ। ਉਸ ਦੇ ਪਿੰਡ 'ਢੇ' ਵੀ ਭੰਗੜੇ ਦੀ ਟੀਮ ਟੂ ਇਨ ਵਨ ਸੀ। ਜਦੋਂ ਜੁਆਨ ਭੰਗੜਾ ਪਾ ਰਹੇ ਹੁੰਦੇ ਤਾਂ ਸੰਤ ਨਰਾਇਣ ਸਿੰਘ ਡੱਡੀਆਂ ਵਾਲੇ ਦੇ ਇਸ਼ਾਰੇ 'ਤੇ ਲਾਚੇ ਖੋਹਲ ਦਿੰਦੇ। ਹੇਠੋਂ ਗੁਰਮੁਖੀ ਕਛਹਿਰੇ ਨਿਕਲ ਆਉਂਦੇ। ਫਿਰ ਉਹ ਛੈਣੇ ਹੱਥਾਂ ਵਿਚ ਫੜ ਕੇ ਨਾਮਧਾਰੀ ਦੀਵਾਨ ਵਿਚ ਵਟ ਜਾਂਦੇ। ਸਾਡਾ ਲੇਖਕ ਪਿੰਡੀ ਦੀ ਸਫ਼ਾਈ ਤੋਂ ਅੱਕ ਕੇ ਪਿੰਡ ਦੀ ਮਿੱਟੀ ਨੂੰ ਯਾਦ ਕਰਦਾ ਹੈ, ਪਿੰਡ ਜੋ ਇਕ ਸਰੋਵਰ ਜਿਹੇ ਛੱਪੜ ਦੇ ਕੰਢੇ ਕੱਚੇ ਕੋਠਿਆਂ ਅਤੇ ਝੁੱਗੀਆਂ ਵਿਚ ਵੱਸਦਾ ਹੈ। ਪਿੰਡ ਭਾਵੇਂ ਛੋਟਾ ਹੈ ਪਰ ਇਸ ਦੇ ਫ਼ੌਜੀ ਦੇਸ ਦੇਸਾਂਤਰਾਂ ਵਿਚ ਲੱਗੀਆਂ ਜੰਗਾਂ ਵਿਚ ਭਾਗ ਲੈਣ ਵਾਲੇ ਹਨ। ਇਥੋਂ ਰਾਵੀ ਦਰਿਆ ਨੇੜੇ ਹੀ ਹੈ। ਇਸ ਲਈ ਪਿੰਡ ਵਾਰ ਵਾਰ ਢਹਿੰਦਾ ਹੋਵੇਗਾ। ਥੇਹ ਤੋਂ ਹੀ ਢੇਹ ਸ਼ਬਦ ਬਣ ਗਿਆ ਹੋਵੇ। ਪਿੰਡਾਂ ਦੇ ਨਾਵਾਂ 'ਤੇ ਦਰਿਆ ਦੀ ਸੰਸਕ੍ਰਿਤੀ ਦਾ ਅਸਰ ਹੈ। ਇਕ ਮਸ਼ਹੂਰ ਕਸਬਾ 'ਗੋਤਾ' ਲਾਗੇ ਹੀ ਸੀ ਤੇ ਹੋਰ ਨੇੜਲੇ ਪਿੰਡ 'ਪੂੰਗ' ਅਤੇ ਡੱਡੀਆਂ ਸਨ। ਗੋਤੇ ਦੇ ਭਾਟੜੇ ਇਸ ਨੂੰ 'ਗੌਤਮ ਨਗਰੀ ਧਾਰਾ ਨਦੀ ਦੇ ਕਿਨਾਰੇ' ਦੱਸਦੇ। ਧਾਰਾ ਨਦੀ ਭਾਵ ਰਾਵੀ ਹੁਣ ਵਹਿਣ ਬਦਲ ਕੇ ਦੂਰ ਚਲੀ ਗਈ ਸੀ। ਢੇ ਪਿੰਡ ਵਿਚ ਹਰ ਵਰ੍ਹੇ ਸਤਿਗੁਰੂ ਪ੍ਰਤਾਪ ਸਿੰਘ ਦੀ ਹਾਜ਼ਰੀ ਵਿਚ ਜੋੜ ਮੇਲਾ ਕਰਵਾਉਣ ਵਾਲਾ, ਇਕ ਛੋਟਾ ਕਿਸਾਨ, ਜਿਸ ਦੀ ਕੱਛ ਅਕਸਰ ਪਾਟੀ ਹੁੰਦੀ, ਬਾਬਾ ਰੂਸ ਵਾਲਾ ਪ੍ਰਸਿੱਧ ਸੀ ਸਾਰੇ ਦੜਪ ਵਿਚ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਮਹਾਰਾਜਾ ਦਲੀਪ ਸਿੰਘ - ਰੂਸ ਅਤੇ ਕੂਕਿਆਂ ਦੀ ਇਕ ਤਿਕੋਣ ਬਣਦੀ ਹੈ। ਇਸੇ ਲਈ ਹਰ ਕੂਕਾ ਰੂਸ ਨੂੰ ਉਡੀਕਦਾ ਸੀ। ਉਹ ਆਵੇ ਅਤੇ ਅੰਗਰੇਜ਼ਾਂ ਦਾ ਬਿਸਤਰਾ ਇਥੋਂ ਗੋਲ ਕਰੇ। ਨਾਮਧਾਰੀ ਪੰਥ ਵਿਚ ਇਕ ਤੋਂ ਵੱਧ ਅਜਿਹੇ ਬਾਬੇ ਸਨ ਜਿਨ੍ਹਾਂ ਦੀਆਂ ਰੂਸ ਵੱਲ ਲੱਗੀਆਂ ਆਸਵੰਦ ਨਜ਼ਰਾਂ ਕਾਰਨ ਲੋਕ ਉਨ੍ਹਾਂ ਦਾ ਅਸਲੀ ਨਾਂ ਤਾਂ ਭੁੱਲ ਗਏ ਤੇ ਉਹ "ਬਾਬਾ ਰੂਸ" ਹੀ ਬਣ ਗਏ। ਬਢਾਵੇ, ਛਲੇਡੇ ਅਤੇ ਅੰਗ-ਅੰਗ ਵੱਖ ਕਰ ਕੇ ਫਿਰ ਜੋੜ ਲੈਣ ਵਾਲੇ ਕਲਪਿਤ ਫਕੀਰਾਂ ਦੀ ਚਰਚਾ ਵੀ ਇਸ ਪਿੰਡ ਵਿਚ ਹੁੰਦੀ ਰਹਿੰਦੀ। ਲੋਕ ਵਿਸ਼ਵਾਸ ਤੇ ਲੋਕ ਮਨਾਉਤਾਂ ਸਾਰੇ ਪਿੰਡਾਂ ਵਿਚ ਰਲਦੀਆਂ ਮਿਲਦੀਆਂ ਹੀ ਹਨ।

ਖਾਰੇ ਪਿੰਡ ਦਾ ਜਥੇਦਾਰ ਈਸ਼ਰ ਸਿੰਘ ਖੜਤਾਲਾਂ ਵਜਾ ਕੇ ਦੀਵਾਨ ਲਾਉਂਦਾ। ਜਦੋਂ ਖੜਤਾਲਾਂ ਦੇ ਘੁੰਗਰੂਆਂ ਘੁੰਗਰੂਆਂ ਅਤੇ ਛੈਣਿਆਂ ਦੇ ਤਾਲ ਦਾ ਸੁਮੇਲ ਹੁੰਦਾ ਤਾਂ ਅਦਭੁਤ ਰਸ ਨਿਕਲਦਾ। ਜਥੇਦਾਰ ਦੀ ਆਪਣੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਵੈਰਾਗ ਵਿਚ ਭਿਜ ਕੇ ਧਾਰਨਾਂ ਪੜ੍ਹਦਾ। ਢੇ ਦੇ ਸਾਹਮਣੇ ਸੀ ਪਿੰਡ ਪੂੰਗ ਜਿਸ ਨੂੰ ਨਾਮਧਾਰੀ ਜਗਤ ਵਿਚ ਸੰਤ ਸੁੰਦਰ ਸਿੰਘ ਪੂੰਗਾਂ ਵਾਲਿਆਂ ਦੀ ਵਿਸ਼ੇਸ਼ ਕੀਰਤਨ ਸ਼ੈਲੀ ਸਦਕਾ ਪ੍ਰਸਿੱਧੀ ਮਿਲੀ। 'ਸੁਖਾ ਸਿੰਘ ਮਤਾਬ ਸਿੰਘ ਵੱਲੋਂ ਮੱਸੇ ਰੰਗੜ ਦਾ ਸਿਰ ਵੱਢਣ ਦਾ ਪ੍ਰਸੰਗ ਮੁਸਲਮਾਨ ਵੀ ਦਿਲਚਸਪੀ ਨਾਲ ਸੁਣਦੇ। ਸੰਤ ਜਦੋਂ ਆਪਣੀ ਨਿਵੇਕਲੀ ਸ਼ੈਲੀ ਵਿਚ 'ਮਾਰੀ ਖਿੰਚ ਤਲਵਾਰ ਮਤਾਬ ਸਿੰਘ ਨੇ, ਸਿਰ ਮੱਸੇ ਦਾ ਲਾਹ ਕੇ ਰੱਖ ਦਿੱਤਾ' ਸੁਣਾਉਂਦੇ ਤਾਂ ਰਣਭੂਮੀ ਦੀ ਸਜੀਵ ਚਿੱਤਰਕਾਰੀ ਪੇਸ਼ ਕਰ ਦਿੰਦੇ। ਉਨ੍ਹਾਂ ਦੀ ਆਸਾ ਦੀ ਵਾਰ ਉਤੇ ਪਕੜ ਤਾਂ ਏਨੀ ਵਿਖਿਆਤ ਹੋ ਗਈ ਕਿ ਲੋਕ-ਕਲਾਕਾਰ ਭੰਡ ਸੰਤਾਂ ਦੀ ਨਕਲ ਲਾਹੁਣੋਂ ਨਾ ਰਹਿ ਸਕੇ।

'ਮਜਮੇ 'ਚ ਇਕ ਭੰਡ ਕੁੜੀ ਬਣ ਗਿਆ। ਉਹ ਕੁੜੀ ਲੁਕਦੀ ਫਿਰੇ ਕਦੇ ਇਥੇ ਕਦੇ ਉਥੇ। ਇਕ ਹੋਰ ਭੰਡ ਨੇ ਡਾਂਟਿਆ, "ਕੁੜੀਏ, ਤੂੰ ਕੌਣ ਏ?" ਉਹਨੇ ਕੰਬਦੀ ਹੋਈ ਨੇ ਦੱਸਿਆ, "ਜੀ ਮੈਂ ਆਸਾ ਦੀ ਵਾਰ ਹਾਂ।' "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਏਂ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ, "ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਹਾਂ।"[3]

ਮੁਲਕ ਦਾ ਬਟਵਾਰਾ ਹੁਣ ਹਕੀਕਤ ਬਣਨ ਵਾਲਾ ਸੀ। ਪਾਕਿਸਤਾਨ ਬਣਨ ਦੀਆਂ ਕਨਸੋਆਂ ਆ ਰਹੀਆਂ ਸਨ। ਹਿੰਦੁਸਤਾਨ ਦੀ ਆਜ਼ਾਦੀ ਪੰਜਾਬ ਦਾ ਉਜਾੜਾ ਬਣ ਕੇ ਆਉਣ ਵਾਲੀ ਸੀ। ਬਾਲ ਜਗਦੀਸ਼ ਸਿੰਘ ਮਨੁੱਖੀ ਇਤਿਹਾਸ ਵਿਚ ਵਾਪਰੇ ਇਸ ਬੇਜੋੜ ਦੁਖਾਂਤ ਦਾ ਚਸ਼ਮਦੀਦ ਗਵਾਹ ਸੀ। ਉਸ ਨੇ ਨਾਮਧਾਰੀ ਜਥੇਦਾਰਾਂ ਦੀਆਂ ਭਾਣਾ ਵਰਤਣ ਦੀਆਂ ਭਵਿੱਖ ਬਾਣੀਆਂ ਅਕਸਰ ਸੁਣੀਆਂ ਸਨ ਜੋ ਆਪਣੇ ਦੀਵਾਨਾਂ ਵਿਚ ਇਹ ਧਾਰਨਾ ਅਕਸਰ ਪੜ੍ਹਿਆ ਕਰਦੇ ਸਨ। 'ਹੁਣ ਲੋਹੇ ਦੇ ਸੁਹਾਗੇ ਫਿਰਨੇ, ਬਾਰ੍ਹੀਂ ਕੋਹੀਂ ਦੀਵਾ ਬਲੇਗਾ' ਅਤੇ ਜਾਂ ਫਿਰ 'ਨੰਗੀ ਪੈਰੀਂ ਤੁਰਨਾ ਪੈ ਜਾਊ, ਜ਼ਮਾਨਾ ਬਦਲਣ ਵਾਲਾ ਏ।' ਲੇਖਕ ਆਪਣੇ ਪਿਤਾ ਜਥੇਦਾਰ ਨੱਥਾ ਸਿੰਘ ਤੋਂ ਸੁਣੀ ਇਸ ਧਾਰਨਾ ਨੂੰ ਵੀ ਇਸ ਜੁੱਗਗਰਦੀ ਦੇ ਸੰਦਰਭ ਵਿਚ ਰੱਖ ਕੇ ਮੁੜ ਚਿਤਵ ਰਿਹਾ ਹੈ 'ਸ਼ੇਰਾਂ ਨੂੰ ਘਾਹ ਖੁਆ ਦਏਂ, ਜਦ ਨਿਗ੍ਹਾ ਬਦਲ ਜਾਏ ਤੇਰੀ।'

ਇਸ ਬਦਲੀ ਫ਼ਿਜ਼ਾ ਵਿਚ ਹੀ ਜਦੋਂ ਭੁਜੰਗੀ ਜਥਾ 'ਹਿੰਦੁਸਤਾਨ ਜ਼ਿੰਦਾਬਾਦ', 'ਪਾਕਿਸਤਾਨ ਮੁਰਦਾਬਾਦ' ਦੇ ਨਾਅਰੇ ਮਾਰ ਰਿਹਾ ਹੈ। ਦੀਸ਼ੇ (ਜਗਦੀਸ਼ ਸਿੰਘ) ਪਾਸ ਇਕ ਮੁਸਲਮਾਨ ਬੱਚਾ ਰੌਣਕ ਮੇਲਾ ਵੇਖਣ ਆ ਖਲੋਤਾ। ਪਰ ਸ਼ੈਤਾਨ ਆਪਣਾ ਕੰਮ ਕਰ ਚੁੱਕਾ ਸੀ। ਫ਼ਿਰਕੂ ਜੋਸ਼ ਵਿਚ ਦੀਸ਼ੇ ਨੇ ਉਸ ਮੁੰਡੇ ਦੇ ਨੱਕ 'ਤੇ ਵੱਟ ਕੇ ਇਕ ਮੁੱਕਾ ਮਾਰਿਆ ਉਹਨੂੰ ਵਿਚਾਰੇ ਨੂੰ ਸਮਝ ਨਾ ਆਈ ਕਿ ਇਹ ਬੜਾ

ਸ਼ਰੀਫ਼ ਸਿੱਖ ਮੁੰਡਾ ਮੁਤੱਸਬੀ ਹੋ ਕੇ ਹਮਲਾਵਰ ਕਿਵੇਂ ਬਣ ਗਿਆ। ਇਸੇ ਤੇ ਉਸ ਮੁੰਡੇ ਦੀ ਮਾਤਾ ਤੋਂ ਮਿਲਣ ਵਾਲੇ ਉਲ੍ਹਾਮੇ ਤੋਂ ਲੇਖਕ ਦੀ 'ਮਾਤਾ ਨੂੰ ਖਲੋਣ ਜੋਗੀ ਥਾਂ ਨਹੀਂ ਸੀ ਲੱਭਦੀ।' ਇਸ ਮੁੱਕੇ ਨੂੰ ਜਗਦੀਸ਼ ਸਿੰਘ ਨੇ ਸਾਧਾਰਨ ਮੁੱਕਾ ਨਹੀਂ ਰਹਿਣ ਦਿੱਤਾ, ਇਹੋ ਉਸ ਦਾ ਕਲਾ ਕੌਸ਼ਲ ਹੈ। ਮੁਲਾਹਜ਼ਾ ਫੁਰਮਾਓ, "ਸਾਡੇ ਪਿੰਡ ਦੇ ਨਵੇਂ ਦੌਰ ਵਿਚ ਵੱਜਣ ਵਾਲਾ ਸ਼ਾਇਦ ਇਹ ਪਹਿਲਾ ਮੁੱਕਾ ਸੀ ਜਿਸ ਦੀ ਸ਼ੁਰੂਆਤ ਹੋਈ ਇਕ ਅਸਲੋਂ ਹੀ ਮਾਸੂਮ ਅਤੇ ਬੇਗੁਨਾਹ ਉੱਤੇ। ਇਹ ਬੇਗੁਨਾਹੀ ਅਤੇ ਮਾਸੂਮੀਅਤ ਸਦਾ ਹੀ ਅਸਲ ਸ਼ਿਕਾਰ ਬਣਦੀ ਰਹੀ ਹੈ।"[4]

ਲੇਖਕ, ਪਿਤਾ ਦੇ (ਹੁਣ ਤੱਕ ਬਹੁਤ ਚਰਚਿਤ ਹੋ ਚੁੱਕੇ) ਸਾਈਕਲ ਤੇ ਉਨ੍ਹਾਂ ਨਾਲ ਆਪਣੀ ਭੂਆ ਦੇ ਪਿੰਡ ਗਾਹੜੂਵਾਲ ਜਾਂਦਾ ਹੈ ਅਤੇ ਇਕ ਛੋਟੀ ਜਿਹੀ ਬਰਛੀ ਉਥੋਂ ਬਣਵਾ ਕੇ ਸੋਟੀ 'ਤੇ ਅੜੰਗ ਲੈਂਦਾ ਹੈ। "ਬਣ ਗਿਆ, ਪੂਰਾ ਸਿੰਘ, ਲੈ ਗਿਆ ਸਭ ਤੋਂ ਨੰਬਰ।" ਜ਼ਹਿਰੀ ਪੌਣਾਂ ਦਾ ਅਸਰ ਹਰ ਥਾਂ ਪਰਤੱਖ ਵੇਖਿਆ ਜਾ ਸਕਦਾ ਹੈ। ਪਹਿਲਾਂ ਲੋਕ ਸਮਝਦੇ ਹਨ ਕਿ ਚਲੋ ਅੰਗਰੇਜ਼ਾਂ ਦਾ ਰਾਜ ਮੁੱਕ ਕੇ ਮੁਸਲਮਾਨਾਂ ਦਾ ਆ ਜਾਵੇਗਾ ਸਾਨੂੰ ਕੀ ਫ਼ਰਕ ਪੈਂਦਾ ਹੈ ਅਸੀਂ ਤਾਂ ਇੱਥੇ ਹੀ ਵੱਸਣਾ ਹੈ ਪਰ ਓੜਕ ਹਾਲਾਤ ਮਾਰ ਧਾੜ, ਹਿੰਸਾ, ਲੁੱਟ ਖੋਹ, ਖ਼ੂਨ ਖਰਾਬੇ ਅਤੇ ਕਤਲੋ ਗਾਰਤ ਦੇ ਐਸੇ ਬਣ ਜਾਂਦੇ ਹਨ ਕਿ ਪੂਰਬੀ ਪੰਜਾਬ ਵਿਚੋਂ ਮੁਸਲਮਾਨ ਪਾਕਿਸਤਾਨ ਜਾਣੇ ਸ਼ੁਰੂ ਹੋ ਜਾਂਦੇ ਹਨ ਅਤੇ ਪੱਛਮੀ ਪੰਜਾਬ ਵਿਚੋਂ ਹਿੰਦੂ ਸਿੱਖ ਪਿਓ ਦਾਦੇ ਅਤੇ ਵੱਡ ਵਡੇਰਿਆਂ ਦੇ ਮੁਲਕ ਨੂੰ ਆਖ਼ਰੀ ਫ਼ਤਹਿ ਬੁਲਾ ਕੇ 'ਆਜ਼ਾਦ ਹੋਏ' ਹਿੰਦੁਸਤਾਨ ਵੱਲ ਵਹੀਰਾਂ ਘਤ ਲੈਂਦੇ ਹਨ। ਜਗਦੀਸ਼ ਸਿੰਘ ਦੇ "ਖਿੱਲਰੇ ਪੱਤਰੇ" ਇਸ ਇਤਿਹਾਸਕ ਘਟਨਾ ਦਾ ਬਿਆਨ ਬੜੇ ਕਲਾਮਈ ਅੰਦਾਜ਼ ਵਿਚ ਕਰਦੇ ਹਨ। ਇਸੇ ਲਈ ਬਹੁਤ ਸਾਰੇ ਆਲੋਚਕ ਇਸ ਪੁਸਤਕ ਨੂੰ ਬਟਵਾਰੇ ਉਤੇ ਰਚੇ ਗਏ ਸਾਹਿਤ ਵਿਚ ਇਕ ਨਿੱਗਰ ਵਾਧਾ ਦੱਸ ਰਹੇ ਹਨ। ਕਾਫ਼ਲਿਆਂ ਦੇ ਰੂਪ ਵਿਚ ਤਹਿ ਕੀਤੇ ਜਾਣ ਵਾਲੇ ਇਸ ਭਿਆਨਕ ਸਫ਼ਰ ਦਾ ਵੇਰਵਾ ਵੀ ਜਿਸ ਬਾਰੀਕੀ ਨਾਲ ਜਗਦੀਸ਼ ਸਿੰਘ ਕਰਦਾ ਹੈ ਉਹ ਪਹਿਲਾਂ ਕਿਸੇ ਦੇ ਹਿੱਸੇ ਨਹੀਂ ਆਈ। ਅੱਠ ਨੌਂ ਸਾਲ ਦੀ ਬਾਲ ਉਮਰੇ ਮਨ ਮਸਤਕ 'ਤੇ ਪਏ ਇਨ੍ਹਾਂ ਪ੍ਰਭਾਵਾਂ ਨੂੰ ਤਕਰੀਬਨ ਅੱਧੀ ਸਦੀ ਬਾਅਦ ਪੇਸ਼ ਕਰਨ ਲੱਗਿਆਂ ਉਨ੍ਹਾਂ ਪੂਰੀ ਸੁਹਿਰਦਤਾ ਤੋਂ ਕੰਮ ਲਿਆ ਹੈ। ਉਹ ਆਪਣੇ ਪਰਿਵਾਰ ਦੇ ਜੀਆਂ ਸਮੇਤ ਚੱਲ ਰਹੇ ਹਨ। ਪਿਤਾ ਜੀ ਪਾਸ ਉਹੋ ਪੁਰਾਣਾ ਸਾਈਕਲ। ਬਿਸਤਰਾ ਵੀ ਉਸੇ ਤੇ। ਨਵ ਜਨਮੀ ਬੱਚੀ ਅਤੇ ਮਾਤਾ ਵੀ ਉਸੇ 'ਤੇ। ਕਦੇ ਕਦੇ ਲੇਖਕ ਨੂੰ ਵੀ ਇਸੇ ਸਵਾਰੀ ਦਾ ਸੁੱਖ ਮਿਲਦਾ ਹੈ। ਜਦੋਂ ਹੋਰ ਲੋਕ ਸੋਚਦੇ ਹਨ ਕਿ ਚਾਰ ਦਿਨਾਂ ਦੇ ਠੰਡ ਠੰਡਾਉਰੇ ਬਾਅਦ ਉਹ ਫਿਰ ਆਪਣੇ ਪੁਰਾਣੇ ਘਰਾਂ ਵਿਚ ਆ ਜਾਣਗੇ, ਪਰ ਬਾਲ ਜਗਦੀਸ਼ ਬੋਝਲ ਉਦਾਸੀ ਦੇ ਭਾਰ ਹੇਠ ਦੱਬੀ ਫ਼ਿਜ਼ਾ ਵਿਚੋਂ ਕੁਝ ਪੜ੍ਹਨ ਦੇ ਸਮਰੱਥ ਹੋ ਗਿਆ ਸੀ ਤੇ ਮਾਤਾ ਜੀ ਨੂੰ ਉਸ ਕਿਹਾ ਸੀ – "ਅਸੀਂ ਵਾਪਸ ਨਹੀਂ ਆਉਣਾ।" ਤੇ ਹੁਣ ਜਦੋਂ ਉਹ ਚਿੱਕੜ ਚੋਭਿਆਂ ਵਿਚ ਸਾਈਕਲ ਰੇਹੜ ਰਹੇ ਸਨ, ਕਦੇ ਕਦੇ ਸੰਤ ਨੱਥਾ ਸਿੰਘ ਜੀ ਵੀ ਅੱਕ ਕੇ ਲੇਖਕ ਦੀ ਮਾਤਾ ਨੂੰ, ਨਵਜਾਤ ਬੱਚੀ ਬਾਰੇ "ਸੁੱਟ ਪਰ੍ਹਾਂ ਇਹਨੂੰ" ਕਹਿ ਚੁੱਕੇ ਸਨ ਤਾਂ ਇਹ ਬਾਲ ਜਗਦੀਸ਼ ਦਾ ਭੈਣ ਦੇ ਹੱਕ ਵਿਚ ਮਾਰਿਆ ਨਾਅਰਾ ਰੋਣ ਦੇ ਰੂਪ ਵਿਚ ਪ੍ਰਗਟ ਹੁੰਦਾ ਜਿਸ ਤੇ 'ਮਾਂ ਦੀ ਮਮਤਾ ਨੂੰ ਹੋਰ ਬਲ ਮਿਲ ਜਾਂਦਾ ਅਤੇ 'ਨਿੱਕੀ ਜਿੰਦ ਦੇ ਸਵਾਸ ਵਧ ਜਾਂਦੇ।' 'ਕਦੇ ਚਿੱਕੜ ਵਿਚੀਂ, ਕਦੇ ਆਡਾਂ ਦੇ ਉਤੋਂ ਦੀ, ਕਦੇ ਪਾਣੀ ਵਿਚ ਅਤੇ ਕਦੇ ਪਹਿਆਂ ਵਿਚ ਸਫ਼ਰ ਜਾਰੀ ਸੀ।'

ਬਦਲੇ ਹਾਲਾਤ ਲੋਕਾਂ ਦੇ ਮਨਾਂ ਵਿਚ ਕਿਵੇਂ ਤਬਦੀਲੀ ਲਿਆਉਂਦੇ ਹਨ। ਇਕ ਪਿੰਡ ਦਾ ਇਮਾਮ ਕਤਲ ਕਰਨ ਅਤੇ ਲੁੱਟਣ ਖੋਹਣ ਵਿਚ ਕੁਖਿਆਤ ਸੀ। ਹੁਣ ਜਦੋਂ ਕਾਫ਼ਲਾ ਉਹਦੇ ਸਾਹਮਣਿਓਂ ਲੰਘ ਰਿਹਾ ਸੀ ਤਾਂ ਉਹ ਚੁੱਪ ਚਾਪ ਵੇਖ ਰਿਹਾ ਸੀ। 'ਕਤਲ ਉਧਾਲੇ ਸਾਮਾਨ ਦੀ ਲੁੱਟ ਤਾਂ ਹਰ ਇਕ ਨੇ ਸੋਚੀ ਹੋਵੇਗੀ, ਪਰ ਪੂਰੇ ਦਾ ਪੂਰਾ ਇਲਾਕਾ ਆਪਣੇ ਘਰ ਘਾਟ ਛੱਡ ਕੇ ਚਲਾ ਜਾਵੇਗਾ, ਇਹ ਤਾਂ ਕਿਸੇ ਦੇ ਵਹਿਮੋ ਗੁਮਾਨ ਵਿਚ ਵੀ ਨਹੀਂ ਹੋਵੇਗਾ, ਹਮਲਾਵਰ ਵੀ ਹੈਰਾਨ ਹੋ ਗਏ ਸਨ।" ਅਤੇ ਸਾਧਾਰਨ ਮਿਹਨਤਕਸ਼ ਲੋਕ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨ ਵਾਲੇ ਅਜੇ ਕਿਤੇ ਕਿਤੇ ਫ਼ਿਰਕੂ ਬੁਖ਼ਾਰ ਦੀ ਲਪੇਟ ਵਿਚ ਨਹੀਂ ਸਨ ਆਏ। 'ਅੱਗੇ ਆਏ ਤਾਂ ਇਕ ਅਸਲੋਂ ਉਲਟ ਨਜ਼ਾਰਾ ਵੇਖਿਆ। ਇਕ ਪਿੰਡ ਦੇ ਬਾਹਰ ਕੁਝ ਮੁਸਲਮਾਨ ਕਾਮੇ ਖੜ੍ਹੇ ਸਨ। ਉਹ ਵਿਚਾਰੇ ਜਿਵੇਂ ਰੋ ਰਹੇ ਸਨ, "ਓ ਸਾਡੇ ਰਾਜਿਓ ਸਾਨੂੰ ਛੱਡ ਕੇ ਕਿੱਥੇ ਤੁਰ ਚੱਲੇ ਹੋ। ਅਸਾਂ ਤੇ ਤੁਹਾਡੇ ਆਸਰੇ ਰਾਜ ਕੀਤਾ। ਤੁਹਾਡੇ ਘਰਾਂ 'ਚੋਂ ਰੋਟੀਆਂ ਖਾਧੀਆਂ। ਤੁਸੀਂ ਦੇਸਾਂ ਵਾਲਿਓ, ਕਿੱਥੇ ਤੁਰ ਚੱਲੇ ਹੋ, ਸਾਨੂੰ ਛੱਡ ਕੇ।" ਅਜਿਹੀ ਸੁਹਿਰਦਤਾ ਦੀ ਕੰਨੀ ਫੜਕੇ ਹੀ ਹਿੰਦ ਪਾਕ ਰਿਸ਼ਤਿਆਂ ਦੀ ਕੱਲਰੀ ਧਰਤੀ ਨੂੰ ਸਮਝਦਾਰੀ ਦੇ ਪਾਣੀਆਂ ਨਾਲ ਸਿੰਜ ਕੇ ਮੁੜ ਦੋਸਤੀ ਦੀ ਬਾਸਮਤੀ ਮਹਿਕਾਈ ਜਾ ਸਕਦੀ ਹੈ।

ਤੇ ਇਸੇ ਸਫ਼ਰ ਵਿਚ ਲੇਖਕ ਦੇ ਛੋਟੇ ਭਰਾ ਕੁਲਦੀਪ ਲਈ ਜਦੋਂ ਪਿਤਾ ਸ੍ਰੀ ਨੇ ਪਕਾਉਣ ਵਾਲਿਆਂ ਤੋਂ ਰੋਟੀ ਮੰਗ ਕੇ ਉਸ ਨੂੰ ਵਿਰਾਉਣਾ ਚਾਹਿਆ ਤਾਂ ਬਹੁਤਿਆਂ ਦਾ ਜੁਆਬ ਸੀ 'ਰੋਟੀ ਫਾਲਤੂ ਨਹੀਂ ਹੈ।' ਪਰ ਇਕ ਬੀਬੀ ਵਿਚ ਪੰਜਾਬ ਦੀ ਆਤਮਾ ਜ਼ਿੰਦਾ ਹੋਈ ਜਿਸ ਬੱਚੇ ਲਈ ਰੋਟੀ ਮੁਹੱਈਆ ਕਰਵਾਈ। ਇਨ੍ਹਾਂ ਅਸਾਧਾਰਨ ਹਾਲਤਾਂ ਬਾਰੇ ਅਠਾਰ੍ਹਵੀਂ ਸਦੀ ਦੇ ਸਿੱਖ ਆਗੂ ਸ. ਜੱਸਾ ਸਿੰਘ ਰਾਮਗੜ੍ਹੀਏ ਦੁਆਰਾ ਪੜ੍ਹਿਆ ਜਾਂਦਾ ਕਬਿੱਤ ਲਿਖ ਕੇ, ਲੇਖਕ ਨੇ ਇਤਿਹਾਸ ਦੇ

ਦੁਹਰਾਉ ਨੂੰ ਪ੍ਰਗਟ ਕੀਤਾ ਹੈ–

"ਕਬਹੂੰ ਕਬਹੂੰ ਬਾਜ ਹਾਥ ਬਾਜਤੇ ਨਗਾਰੇ ਸਾਥ,
ਕਬਹੂੰ ਤੇ ਪਾਇ ਪਿਆਦੇ ਬੋਝ ਸੀਸ ਸਹੀਏ।
ਕਬਹੂੰ ਕਬਹੂੰ ਮੇਵੇ ਔ ਮਠਾਈ ਕੀ ਨਾ ਰੁਚੀ ਹੋਤ,
ਕਬਹੂੰ ਤੇ ਏਕ ਮੁੱਠੀ ਨਾਜ ਕੀ ਨਾ ਲਈਏ।
ਕਬਹੂੰ ਨਿਜ ਦੁਆਰ ਪਰ ਭਿਖਾਰੀਅਨ ਕੀ ਭੀਰ ਹੋਤ,
ਕਬਹੂੰ ਤੇ ਪਰ ਦੁਆਰ ਆਪ ਜਾਇ ਬਹੀਏ।
ਛੋਡੀਏ ਨਾ ਹਿੰਮਤ ਵਿਸਾਰੀਏ ਨਾ ਹਰੀ ਨਾਮ,
ਜਾਹੂੰ ਬਿਧ ਰਾਮ ਰਾਖੇ ਤਾਂਹੂੰ ਬਿਧ ਰਹੀਏ।"[5]

ਡੇਰਾ ਬਾਬਾ ਨਾਨਕ ਦੇ ਹਿੰਦੂ–ਮੁਸਲਿਮ ਏਕਤਾ ਦੇ ਪ੍ਰਤੀਕ ਬਾਬੇ ਨਾਨਕ ਦੇ ਗੁਰਦੁਆਰੇ ਕੋਲ ਹੀ ਮੁਸਲਮਾਨਾਂ ਦਾ ਇਕ ਵੱਡਾ ਕਾਫ਼ਲਾ ਜਨੂੰਨੀਆਂ ਵੱਲੋਂ ਤਹਿ ਤੇਗ ਕਰ ਦਿੱਤਾ ਗਿਆ ਸੀ। ਇਥੇ ਹੀ ਕਈ ਦਿਨਾਂ ਬਾਅਦ ਪੱਕਣ ਵਾਲੀਆਂ "ਰੋਟੀਆਂ ਦੀ ਮਹਿਕ" ਅਤੇ "ਲਾਸ਼ਾਂ ਦੀ ਬੋ" ਹੋਰਨਾਂ ਲੱਖਾਂ ਬਦਕਿਸਮਤਾਂ ਜਿਉਂ ਲੇਖਕ ਨੂੰ ਵੀ ਝੱਲਣੀ ਪਈ। ਆਪਣੇ ਸਮੇਂ ਵਿਚ ਸੈਦਪੁਰ ਦੀ ਕਤਲਾਮ ਤੇ ਗੁਰੂ ਬਾਰਬੇ ਨਾਨਕ ਦਾ ਕਵੀ ਹਿਰਦਾ ਦ੍ਰਵਿਤ ਹੋਇਆ ਸੀ ਤੇ ਉਸ ਲਿਖਿਆ ਸੀ "ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨ ਆਇਆ।"

"ਇਤਿਹਾਸ ਦਾ ਮਜ਼ਾਕ ਦੇਖੋ। ਰੱਬ ਨੂੰ ਤਾਅਨਾ ਮਾਰਨ ਵਾਲੇ ਸਾਂਝੇ ਗੁਰੂ–ਪੀਰ ਦੀ ਨਗਰੀ ਦੇ ਕੋਲ ਹੀ ਮਾਸਪੁਰੀ ਬਣੀ ਹੋਈ ਸੀ ਅਤੇ ਮਾਸ ਪੁਰੀ ਬਾਬੇ ਦੀ ਆਪਣੀ ਉੱਮਤ ਨੇ ਬਣਾਈ ਸੀ। ਜਿਵੇਂ ਬਾਲਿਆਂ ਨੇ ਮਰਦਾਨਿਆਂ ਨੂੰ ਮਾਰ ਦਿੱਤਾ ਹੋਵੇ।

"ਤਾਈ ਹਰਨਾਮ ਕੌਰ ਬਾਰ–ਬਾਰ ਇਹ ਹੀ ਕਹਿ ਰਹੀ ਸੀ 'ਨੀ ਭੈਣੇ ਮਾਰੇ ਗਏ ਓਧਰਲੇ ਸਿੱਖ (ਸਣੇ ਹਿੰਦੂਆਂ) ਤੇ ਇਧਰਲੇ ਮੁਸਲਮਾਨ, ਚੰਗੀ ਆਜ਼ਾਦੀ ਆਈ ਏ। ਭਰੇ ਭਰਾਏ ਘਰ ਛੱਡ ਕੇ ਆ ਗਏ ਹਾਂ। ਓਧਰ ਰਾਜ ਕਰਦੇ ਸਾਂ ਏਧਰ ਮੰਗਤੇ ਹੋ ਗਏ ਹਾਂ।"[6]

ਤੇ ਉਜੜ ਕੇ ਆਉਣ ਵਾਲਿਆਂ ਨੂੰ ਪਨਾਹਗੀਰ, ਰਿਫਿਊਜੀ ਜਾਂ ਸ਼ਰਨਾਰਥੀ ਆਦਿ ਸ਼ਬਦਾਂ ਨਾਲ ਕਿਵੇਂ ਤਰਸ ਦਾ ਪਾਤਰ ਬਣਾ ਕੇ ਪੇਸ਼ ਕੀਤਾ ਜਾਂਦਾ, ਇਹ ਸ਼ਬਦ ਉਨ੍ਹਾਂ ਦੀ ਆਤਮਾ ਨੂੰ ਪੱਛ ਜਾਂਦੇ। ਸਿਤਮ ਜ਼ਰੀਫੀ ਇਹ ਹੈ ਕਿ ਹੁਣ ਜਦੋਂ ਉਹ ਆਪੋ ਆਪਣੇ ਕੰਮਾਂ ਧੰਦਿਆਂ ਵਿਚ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੇ ਹਨ ਤਾਂ ੫੮ ਵਰ੍ਹੇ ਬੀਤਣ ਬਾਅਦ ਵੀ ਇਹ ਸ਼ਬਦ ਉਨ੍ਹਾਂ ਦੀ ਪਛਾਣ ਨਾਲ ਬਹੁਤ ਥਾਵਾਂ 'ਤੇ ਚੰਬੜੇ ਹੋਏ ਹਨ। ਜਿਸ ਕਰਕੇ ਉਨ੍ਹਾਂ ਨੂੰ ਉਥੋਂ ਦੀ ਮੁੱਖਧਾਰਾ ਵਿਚ ਸਮੋਣ ਦੇ ਕੁਦਰਤੀ ਮੌਕੇ ਤੋਂ ਵੀ ਵਿਰਵਾ ਰੱਖਿਆ ਜਾ ਸਕਦਾ ਹੈ।

ਤੇ ਲੇਖਕ ਦਾ ਪਰਿਵਾਰ, ਪਹਿਲੋਂ ਹੀ ਕਾਰੋਬਾਰ ਕਰ ਰਹੇ, ਜਲੰਧਰ ਵਿਚ ਸਿਆਲਕੋਟੋਂ ਆ ਕੇ ਟਿਕੇ ਹੋਏ, ਨਾਨਕਿਆਂ ਦੇ ਘਰ ਪੁਜ ਜਾਂਦਾ ਹੈ। ਇਕ ਦਿਨ ਮਾਮੇ ਦੇ ਇਕ ਪੁੱਤਰ ਨਾਲ ਜਲੰਧਰ ਵਿਚਲੇ ਮੁਸਲਮਾਨਾਂ ਦੀਆਂ ਧੁਆਂਖੀਆਂ ਦੁਕਾਨਾਂ ਦੇ ਮਲਬੇ ਵਿਚੋਂ ਕੁਝ ਲੱਭਣ ਲਈ ਜਗਦੀਸ਼ ਵੀ ਉਸ ਨਾਲ ਹੋ ਗਿਆ। "ਉਹ ਟੱਪ–ਟੱਪ ਕੇ ਇਵੇਂ ਡੱਬੇ ਲੱਭੇ ਅਤੇ ਫਰੋਲੇ ਜਿਵੇਂ ਕੁਕੜੀ ਮਿੱਟੀ 'ਚੋਂ ਦਾਣਾ ਚੁਗ ਲੈਂਦੀ ਹੈ। ਪਰ ਮੈਂ ਸਾਰਾ ਦਿਨ ਲਾ ਕੇ ਕੁਝ ਬਲੌਂਗੀ ਬਾਂਟੇ ਹੀ ਲੱਭ ਸਕਿਆਂ। ਸਾਡੀ ਕੋਸ਼ਿਸ਼ ਸਫ਼ਲ ਹੋ ਗਈ ਸੀ। ਜਿਵੇਂ ਸ਼ਿਕਾਰੀ ਨੂੰ ਸ਼ਿਕਾਰ ਮਿਲ ਗਿਆ ਹੋਵੇ। ਜੇ ਉਹ ਵੀ ਨਾ ਮਿਲਦੇ ਤਾਂ ਆਪਣੀ ਬੜੀ ਬੇਇਜ਼ਤੀ ਹੋਣੀ ਸੀ। ਆਪਣੀ ਕਿਸਮਤ ਹੈ ਜ਼ਿੰਦਗੀ ਵਿਚ ਸਦਾ ਬਾਂਟੇ ਹੀ ਹੱਥ ਲੱਗੇ ਹਨ।"[7]

ਇਸੇ ਸਮੇਂ ਲੇਖਕ ਕੁਝ 'ਸੂਰਮਿਆਂ' ਦੁਆਰਾ ਸੁੱਟੇ ਇਕ ਮੁਸਲਮਾਨ ਮੁੰਡੇ ਨੂੰ ਸਾਰੀ ਰਾਤ ਤਿਲ ਤਿਲ ਕਰ ਕੇ ਅੱਗ ਵਿਚ ਸੜਦੇ ਦੀਆਂ 'ਅੱਲ੍ਹਾ ਹੂ' ਦੀਆਂ ਆਵਾਜ਼ਾਂ ਸੁਣਦਾ ਰਿਹਾ। 'ਉਸ ਵੇਲੇ ਦੇ ਉਹ 'ਸੂਰਮੇ' ਬਾਅਦ ਵਿਚ ਵੀ ਮੈਂ ਵੇਖਦਾ ਰਿਹਾ – ਵੱਡੇ ਆਦਮੀ ਬਣ ਗਏ ਟਰਾਂਸਪੋਰਟ ਤੇ ਵਪਾਰੀ। ਇਕ ਗੁਰਦੁਆਰੇ ਦਾ ਪ੍ਰਧਾਨ ਵੀ ਬਣ ਗਿਆ।' ਇਹ ਉਸ ਸਮੇਂ ਦੀ ਹਵਾ ਦਾ ਹੀ ਅਸਰ ਸੀ ਕਿ ਆਪਣੀ ਸੂਰਮਗਤੀ ਸਿੱਧ ਕਰਨ ਲਈ ਕਈ ਲੋਕ ਝੂਠ ਹੀ ਆਖ ਦਿੰਦੇ ਕਿ ਉਹਨਾਂ ਵੀ ਇਕ ਦੋ ਮੁਸਲਮਾਨ ਮਾਰੇ ਹਨ। ਖ਼ੂਨ ਇਸ ਤਰ੍ਹਾਂ ਹੀ ਜਣੇ ਖਣੇ ਦੇ ਸਿਰ ਚੜ੍ਹ ਕੇ ਬੋਲ ਰਿਹਾ ਸੀ। ਜਲੰਧਰ ਰਹਿੰਦਿਆਂ ਹੀ ਲੇਖਕ ਦੇ ਪਿਤਾ ਨੂੰ ਇਕ ਫ਼ਰਨੀਚਰ ਦੀ ਦੁਕਾਨ ਵਾਲਾ ਮਾਲਕ, ਰਾਵਲਪਿੰਡੀ ਦੀ ਜਾਣਕਾਰੀ ਸਦਕਾ, ਹੋਰਨਾਂ ਤੋਂ ਇਕ ਰੁਪੈ ਵੱਧ, ਚਾਰ ਰੁਪਏ ਰੋਜ਼ਾਨਾ 'ਤੇ ਕੰਮ ਦੇ ਦਿੰਦਾ ਹੈ। ਲੇਖਕ ਚੌਥੀ ਵਿਚ ਦਾਖ਼ਲ ਹੋ ਜਾਂਦਾ ਹੈ ਤੇ ਜ਼ਿੰਦਗੀ ਫਿਰ ਮਹਿਕਣ ਲੱਗ ਪਈ ਹੈ। ਇਹ ਪੰਜਾਬੀ ਕਿਰਦਾਰ ਦੀ ਵਿਸ਼ੇਸ਼ਤਾ ਹੈ ਕਿ ਹਰ ਧਾੜੇ ਉਜਾੜੇ ਬਾਅਦ ਉਹ ਉਸ ਮਿਥਿਹਾਸਕ ਪੰਛੀ 'ਕਕਨੂਸ' ਜਿਉਂ ਆਪਣੇ ਹੀ ਖੰਭਾਂ ਦੀ ਅੱਗ ਨਾਲ ਸੜ ਜਾਂਦਾ ਹੈ ਅਤੇ ਫਿਰ ਇਸੇ ਆਪਣੀ ਹੀ ਰਾਖ ਵਿਚੋਂ ਮੁੜ ਜੀਵਿਤ ਹੋ ਉੱਠਦਾ ਹੈ।

ਮੁੜ ਵਸੇਬਾ (ਰੀ ਸੈਟਲਮੈਂਟ) ਵਿਭਾਗ ਜਲੰਧਰ ਵਿਚ ਹੀ ਹੋਣ ਕਾਰਨ ਕਲੇਮਾਂ ਦੀ ਭੱਜ ਦੌੜ ਵਿਚ ਸਾਰਾ ਪੰਜਾਬ ਹੀ ਜਲੰਧਰ ਤੁਰਿਆ ਫਿਰਦਾ ਸੀ। ਲੇਖਕ ਨੂੰ ਉਸ ਦੇ 'ਪਿੰਡ ਦਾ ਕੋਈ ਕਿਸਾਨ ਵੀ ਕਦੇ–ਕਦਾਈਂ ਮਿਲ ਪੈਂਦਾ। ਲੇਖਕ ਦੇ ਤਾਏ ਕਿਸ਼ਨ ਸਿੰਘ ਨਾਲ ਇਨ੍ਹਾਂ ਕਿਸਾਨਾਂ ਦੀ ਪੁਰਾਣੀ ਦੋਸਤੀ ਸੀ। ਸੋ ਬਾਹਰੋਂ ਆਉਣ ਵਾਲਿਆਂ ਲਈ ਪ੍ਰਸ਼ਾਦੇ ਵੀ ਤਿਆਰ ਹੁੰਦੇ ਅਤੇ ਰਾਤ ਨੂੰ ਮੰਜੇ ਵੀ ਗਲੀ ਵਿਚ ਡਾਹ ਦਿੱਤੇ ਜਾਂਦੇ। ਸੰਤ ਨੱਥਾ ਸਿੰਘ ਇਕ ਮੰਦਿਰ ਵਿਚ ਜਾ ਕੇ

ਕੀਰਤਨ ਵੀ ਕਰਨ ਲੱਗ ਪਏ। ਨਾਮਧਾਰੀਆਂ ਵਾਲੇ ਦੀਵਾਨਾਂ ਦੀਆਂ ਧਾਰਨਾਂ ਨਾਲ ਕ੍ਰਿਸ਼ਨ-ਲੀਲਾ ਪੇਸ਼ ਕਰਦੇ-

"ਕਾਹਨੂੰ ਛਾਲ ਜਮਨਾ ਵਿਚ ਮਾਰੀ,
ਨਿੱਕੀ ਜਿਹੀ ਗੇਂਦ ਬਦਲੇ।
... ... ...
ਜਦੋਂ ਬੰਸਰੀ ਵਜਾਈ ਨੰਦ ਲਾਲ ਨੇ,
ਰੁੱਖਾਂ ਵਿਚੋਂ ਰਸ 'ਚੋ ਪਿਆ।"

ਇਕ ਮਾਮੇ ਕਰਤਾਰ ਸਿੰਘ ਦੇ ਪੱਚੀ ਰੁਪਇਆਂ ਨਾਲ ਸੰਤ ਨੱਥਾ ਸਿੰਘ ਹੋਰਾਂ ਆਪਣੇ ਢੋਲਕੀ ਛੈਣੇ ਖਰੀਦ ਲਏ। ਇਸ ਤਰ੍ਹਾਂ ਹੁਣ ਸਿਆਲਕੋਟ ਰਾਵਲਪਿੰਡੀ ਦੀ ਬਜਾਏ, ਜਲੰਧਰ ਵਿਚ ਆ ਹਾਜ਼ਰ ਹੋਇਆ। ਨਾਮਧਾਰੀਆਂ ਦਾ ਸ਼ਬਦੀ ਜਥਾ ਬਣ ਗਿਆ ਸੀ। 'ਲੰਮ-ਸਲੰਮੇ ਸੰਤ ਉਜਾਗਰ ਸਿੰਘ ਦੇ ਹੱਥ ਵਿਚ ਖੂੰਡਾ ਹੁੰਦਾ ਤੇ ਸ਼ਬਦੀ ਜਥੇ ਦੇ ਕਿਸੇ ਪ੍ਰਾਰਥੀ ਸਿੱਖ ਦੇ ਘਰ ਦੀਵਾਨ ਲਾਉਣ ਜਾਣ ਸਮੇਂ, ਗ੍ਰਿਹ-ਪ੍ਰਵੇਸ਼ ਤੋਂ ਪਹਿਲਾਂ ਉਚੀ ਬਾਂਹ ਕਰ ਕੇ ਪੜ੍ਹਨਾ "ਘਰ ਸਾਧ ਪ੍ਰਾਹੁਣੇ ਆਏ, ਉੱਠ ਕੇ ਮਿਲ ਬਿਦਰਾ।" ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਇਹ 'ਬਿਦਰ', 'ਸੰਤ ਨੱਥਾ ਸਿੰਘ ਹੋਰੀਂ' ਹੀ ਸਨ। ਲੇਖਕ ਦੀ ਇਸੇ ਅਮੀਰ ਵਿਰਾਸਤ ਸਦਕਾ ਹੀ ਸਾਨੂੰ ਉਸ ਦੀ ਲੇਖਣੀ ਵਿਚੋਂ ਢੋਲਕੀ ਛੈਣਿਆਂ ਦੀ ਗੂੰਜ ਸੁਣਾਈ ਦਿੰਦੀ ਹੈ ਅਤੇ ਉਸ ਦੇ ਸ਼ਬਦਾਂ ਵਿਚੋਂ ਵੀ ਦੇਸੀ ਘਿਓ ਦੀ ਮਹਿਕ ਆਉਂਦੀ ਰਹਿੰਦੀ ਹੈ।

ਅਗਲੇ ਕਾਂਡਾਂ ਵਿਚ ਪੰਜਾਬੀ ਸੂਬਾ ਬਨਾਮ ਮਹਾਂ ਪੰਜਾਬ, ਸੰਸਾਰ ਅਮਨ ਲਹਿਰ ਆਦਿ ਸਿਆਸੀ ਅਤੇ ਸਭਿਆਚਾਰਕ ਸਰਗਰਮੀਆਂ, ਜਲੰਧਰ ਨੂੰ ਆਪਣੇ ਕਲਾਵੇ ਵਿਚ ਲੈ ਲੈਂਦੀਆਂ ਹਨ। ਪੰਜਾਬੀ ਲੇਖਕਾਂ ਨੇ ਵੀ ਇਸ ਸ਼ਹਿਰ ਨੂੰ ਵੱਡੀ ਗਿਣਤੀ ਵਿਚ ਭਾਗ ਲਾਏ। ਲੇਖਕ ਨੂੰ ਜਨਸੰਘੀ ਲੀਡਰਾਂ ਯੱਗ ਦੱਤ ਸ਼ਰਮਾ ਆਦਿ ਦੀਆਂ ਠੇਠ ਪੰਜਾਬੀ ਵਿਚ ਕੀਤੀਆਂ ਤਕਰੀਰਾਂ ਵੀ ਚੇਤੇ ਹਨ ਅਤੇ ਅੰਮ੍ਰਿਤਸਰ ਦੇ ਅਕਾਲੀਆਂ ਵੱਲੋਂ ਕੱਢੇ ਜਲੂਸ ਵਿਚ ਹਾਥੀ ਦੇ ਹੌਦੇ ਉਤੇ ਬੈਠਾ ਮਾਸਟਰ ਤਾਰਾ ਸਿੰਘ ਵੀ, ਜਿਸ ਦੀ ਜ਼ਿੰਦਗੀ ਵਿਚ ਉਸ ਦੇ ਜਲੌਅ ਦਾ ਸਿਖਰ ਉਹ ਜਲੂਸ ਹੀ ਸੀ। ਵਿਦਿਆਰਥੀ ਜੀਵਨ ਵਾਲੇ ਬਹੁਤ ਸਾਰੇ ਅਧਿਆਪਕਾਂ ਅਤੇ ਵਿਦਿਆਰਥੀਆਂ ਉੱਤੇ ਲੇਖਕ ਸਾਨੂੰ ਪੰਛੀ ਝਾਤ ਪੁਆਉਂਦਾ ਹੈ ਅਤੇ ਪ੍ਰਿੰਸੀਪਲ ਸਤਿਬੀਰ ਸਿੰਘ ਵਰਗੇ ਕੁਝ ਸੁਹਿਰਦ ਸੱਜਣਾਂ ਦੇ ਵਕਤੋਂ ਪਹਿਲਾਂ ਸੰਸਾਰ ਛੱਡ ਜਾਣ ਤੇ ਅਫ਼ਸੋਸ ਵੀ ਪ੍ਰਗਟ ਕਰਦਾ ਹੈ। ਉਹ ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਦਾ ਵਿਦਿਆਰਥੀ ਰਿਹਾ ਸੀ। ਲੇਖਕ ਵਿਅੰਗ-ਵਿਧਾ ਦੁਆਰਾ ਲਾਇਲਪੁਰ ਸ਼ਹਿਰ ਦੇ ਨਾਂ ਦੀ ਚੀਰ ਫਾੜ ਕਰਦਾ ਹੈ 'ਇਸ ਤਰ੍ਹਾਂ ਸ਼ਹਿਰ ਲਾਇਲਪੁਰ ਦਾ ਨਾਮ ਭਾਵੇਂ ਪਾਕਿਸਤਾਨ ਵਿਚ ਮਿਟ ਗਿਆ ਹੁਣ ਫ਼ੈਸਲਾਬਾਦ ਰੱਖ ਦਿੱਤਾ ਗਿਆ ਹੈ। ਪਰ ਜਲੰਧਰ ਵਿਚ ਜਿਊਂਦਾ ਰਿਹਾ। (ਲਾਇਲਪੁਰ ਦੀ ਕਿਸਮਤ ਸੀ ਕਿ ਪਹਿਲਾਂ ਨਾਮ ਇਕ ਅੰਗਰੇਜ਼ ਦੇ ਨਾਂਅ ਉੱਤੇ ਰੱਖਿਆ ਗਿਆ। ਬਾਅਦ ਵਿਚ ਸਾਊਦੀ ਅਰਬ ਦੇ ਹੁਕਮਰਾਨ ਦੇ ਨਾਂਅ ਉੱਤੇ) ਆਪਣਾ ਪੰਜਾਬੀ ਜਾਂ ਪਾਕਿਸਤਾਨੀ ਨਾਮ ਨਸੀਬ ਨਹੀਂ ਹੋਇਆ।"[8]

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੀ ਘਟਨਾ ਦਾ ਲੇਖਕ ਦੀ ਜ਼ਿੰਦਗੀ ਨਾਲ ਡੂੰਘਾ ਸਬੰਧ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿੱਤ ਹੋਏ ਸ਼ਰਧਾਂਜਲੀ ਸਮਾਗਮ ਤੋਂ ਅਗਲੇ ਹੀ ਦਿਨ ਸ੍ਰੀ ਭੈਣੀ ਸਾਹਿਬ ਚਿਵ ਲੇਖਕ ਦਾ ਵੀ ਅਨੇਕ ਹੋਰਨਾਂ ਜੋੜਿਆਂ ਜਿਉਂ ਨਵੇਂ ਨਵੇਂ ਗੱਦੀ ਨਸ਼ੀਨ ਹੋਏ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਅਨੰਦ ਕਾਰਜ ਹੁੰਦਾ ਹੈ। "ਸਤਿਗੁਰੂ ਪ੍ਰਤਾਪ ਸਿੰਘ ਤਾਂ ਸਾਰੇ ਨਾਮਧਾਰੀਆਂ ਦੀ ਜਿੰਦ ਜਾਨ ਸਨ। ਉਨ੍ਹਾਂ ਨੂੰ ਵੇਖ ਕੇ ਤਾਂ ਲੋਕਾਂ ਨੂੰ ਆਪਣੇ ਡੂੰਘੇ ਦੁੱਖ ਭੁੱਲ ਜਾਂਦੇ ਸਨ। ਇਹ ਤਾਂ ਕਿਸੇ ਚਿਤਵਿਆ ਨਹੀਂ ਸੀ ਕਿ ਉਹ ਕਦੀ ਵੀ ਲੋਕਾਂ ਦੀ ਜ਼ਿੰਦਗੀ 'ਚੋਂ ਲਾਂਭੇ ਹੋ ਜਾਣਗੇ।"[9]

ਉਨ੍ਹਾਂ ਦੀ ਯਾਦ ਵਿਚ ਇਕ ਬਹੁਤ ਭਾਰੀ ਇਕੱਠ ਭੈਣੀ ਸਾਹਿਬ ਵਿਖੇ ਹੋਇਆ, ਜਿੱਥੇ ਵੱਖੋ-ਵੱਖ ਮੱਤ-ਮਤਾਂਤਰਾਂ, ਸਮਾਜਿਕ, ਧਾਰਮਿਕ ਸੰਗਠਨਾਂ ਤੇ ਸਿਆਸੀ ਪਾਰਟੀਆਂ ਦੇ ਆਗੂ, ਹੋਰ ਸਮਕਾਲੀ ਪ੍ਰਸਿੱਧ ਹਸਤੀਆਂ ਉਨ੍ਹਾਂ ਨੂੰ ਆਪਣੇ ਸ਼ਰਧਾ ਪੁਸ਼ਪ ਭੇਟ ਕਰਨ ਲਈ ਪਹੁੰਚੀਆਂ ਸਨ। ਲੇਖਕ ਨੂੰ ਉੱਚਾ ਲੰਮਾ ਮਹਾਰਾਜਾ, ਪਟਿਆਲਾ (ਯਾਦਵਿੰਦਰ ਸਿੰਘ) ਅਤੇ ਮਾਸਟਰ ਤਾਰਾ ਸਿੰਘ ਦੇ ਇਕ ਦੂਜੇ ਨੂੰ ਕਾਟਵੇਂ ਸੁਰ ਵਿਚ ਕੀਤੇ ਭਾਸ਼ਣ ਵੀ ਚੇਤੇ ਹਨ ਅਤੇ ਪੰਜਾਬ ਦੇ ਇਕ ਰਹਿ ਚੁੱਕੇ ਵਜ਼ੀਰ ਗਿਆਨੀ ਕਰਤਾਰ ਸਿੰਘ ਜੋ ਸਿਰਫ਼ ਕਛਹਿਰੇ ਵਿਚ ਹੀ ਵਿਚਰਦੇ ਸਨ, ਦੁਆਰਾ ਖਲੋਤਿਆਂ ਹੀ ਸ਼ਰਲਾ ਛੱਡਣ ਦੀ ਕ੍ਰਿਆ ਵੀ ਚੇਤੇ ਹੈ। ਪਰ ਸ਼ਰਧਾਂਜਲੀ ਸਮਾਗਮ ਵਿਚ ਮੇਲਾ ਲੁੱਟਣ ਵਾਲੀ ਤਕਰੀਰ ਵੀ ਗਿਆਨੀ ਕਰਤਾਰ ਸਿੰਘ ਦੀ ਹੀ ਸੀ – "ਨਾਮਧਾਰੀਏ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਦੇ ਹਨ ਅਤੇ ਅਸੀਂ ਦਸਾਂ ਪਾਤਸ਼ਾਹੀਆਂ ਦੀ। ਇਸ ਗੱਲ ਤੋਂ ਲੜਾਈਆਂ ਵੀ ਹੋ ਜਾਂਦੀਆਂ ਸਨ। ਜਦ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਸੱਦੀ ਤਾਂ ਉਨ੍ਹਾਂ ਸਾਹਮਣੇ ਇਕ ਅੜਾਉਣੀ ਪਾ ਦਿੱਤੀ ਗਈ ਕਿ ਅਸੀਂ ਤਾਂ ਜਾਂਦੇ ਹਾਂ, ਜੇ ਤੁਸੀਂ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕਰੋ... ਬਾਬਾ ਪ੍ਰਤਾਪ ਸਿੰਘ ਜੀ ਨੇ ਆਪਣੇ ਕੇਂਦਰ ਵਿਚ ਇਹ ਅਰਦਾਸ ਕਰਾਉਣੀ ਪ੍ਰਵਾਨ ਕਰ ਲਈ, ਪਰ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਵਾਂ ਵਿਚ ਏਕਤਾ ਕਾਇਮ ਕਰ ਦਿੱਤੀ। ਇਹ ਉਨ੍ਹਾਂ ਦਾ ਬਹੁਤ ਵੱਡਾ ਪਰਉਪਕਾਰ ਸੀ।"[10]

ਜੇ ਕੌਮੀ ਕਵੀ ਸ਼ਾਹ ਮੁਹੰਮਦ ਨੇ ਪੰਜਾਬ ਦਾ ਦਸ ਸਾਲਾਂ ਦਾ ਇਤਿਹਾਸ ੪੨੦ ਸਤਰਾਂ ਵਿਚ ਕਾਨੀਬੰਦ ਕੀਤਾ ਹੈ ਤਾਂ ਜਗਦੀਸ਼ ਸਿੰਘ ਵਰਿਆਮ ਨੇ ਇਸ ਤੋਂ ਇਕ ਸਦੀ ਬਾਅਦ ਵਾਲੇ ਪੰਜਾਬ ਦਾ ਕੋਈ ਵੀਹ ਸਾਲਾਂ ਦਾ ਇਤਿਹਾਸ ੧੨੦ ਸਫ਼ਿਆਂ ਦੀ ਇਸ ਪੁਸਤਕ ਵਿਚ ਆਪਣੀ ਕਥਾ ਬਖਾਨਦਿਆਂ ਪੇਸ਼ ਕਰ ਦਿੱਤਾ ਹੈ। ਪੰਜਾਬੀ ਸਾਹਿਤ ਜਗਤ ਦਾ ਹੁਣ ਕੋਈ ਵੱਡਾ ਛੋਟਾ ਨਾਂ ਐਸਾ ਬਚਿਆ ਯਾਦ ਨਹੀਂ ਆ ਰਿਹਾ ਜਿਹਨੇ ਇਸ 'ਸ੍ਵੈਜੀਵਨੀ' ਦਾ ਨੋਟਿਸ ਨਾ ਲਿਆ ਹੋਵੇ। ਗਿਆਨੀ ਗੁਰਦਿੱਤ ਸਿੰਘ ਹੋਰਾਂ ਬਹੁਤ ਪਹਿਲਾਂ ਆਪਣੇ ਪਿੰਡ ਮਿੱਠੇਵਾਲ ਬਾਰੇ "ਮੇਰਾ ਪਿੰਡ" ਲਿਖ ਕੇ ਜਿਵੇਂ ਤਹਿਲਕਾ ਮਚਾ ਦਿੱਤਾ ਸੀ ਕੁਝ ਉਵੇਂ ਦਾ ਹੀ ਕੰਮ ਵਰਿਆਮ ਜੀ ਦਾ ਹੈ। ਪੰਜਾਬ ਦੇ ਪਿੰਡਾਂ ਬਾਰੇ ਲਿਖੇ ਸਾਹਿਤ ਵਿਚ ਇਹ ਠੋਸ ਵਾਧਾ ਹੈ। ਸਾਹਿਤ ਵਿਚ ਅਮਰਤਵ ਪ੍ਰਾਪਤ ਕਰਨ ਲਈ ਚੋਖੀਆਂ ਪੁਸਤਕਾਂ ਲਿਖਣੀਆਂ ਜ਼ਰੂਰੀ ਨਹੀਂ। ਜ਼ਰੂਰੀ ਹੈ ਚੱਜ ਦੀ ਲਿਖਤ ਹੋਣੀ।

ਅਹਿਮਦ ਯਾਰ ਹੋਰੀਂ ਵਾਰਿਸ ਸ਼ਾਹ ਦੀ ਇਕਲੌਤੀ ਰਚਨਾ ਹੀਰ ਨੂੰ ਕਿਵੇਂ ਵੇਖ ਰਹੇ ਹਨ ਆਪਣੇ ਨਾਲ ਤੁਲਨਾਅ ਕੇ - "ਮੈਂ ਕਿੱਸੇ ਲਿਖਦਿਆਂ ਵਰ੍ਹੇ ਪੰਜਾਹ ਸੱਠ, ਆਪਣੀ ਉਮਰ ਲੰਘਾਈ

ਤੇ ਉਸ ਇਨ੍ਹਾਂ ਕਿੱਸਿਆਂ ਵਿਚੋਂ, ਹਿਕਾ ਈ ਹੀਰ ਬਣਾਈ
ਜੋ ਅਟਕਲ ਮਜ਼ਮੂਨ ਬੰਨ੍ਹਣ ਦੀ ਉਸ ਸੋ ਮੈਂ ਨਹੀਂ ਰਾਈ
ਵੱਡਾ ਤੁਅੱਜਬ ਆਵੇ ਯਾਰੋ ਵੇਖ ਉਹਦੀ ਵਡਿਆਈ।"

ਤੇ ਇਹ ਮਜ਼ਮੂਨ ਬੰਨ੍ਹਣ ਦੀ ਅਟਕਲ ਜਗਦੀਸ਼ ਸਿੰਘ ਵਰਿਆਮ ਨੂੰ ਵੀ ਹੈ। ਇਸੇ ਲਈ ਆਸ ਕਰਦੇ ਹਾਂ ਕਿ ਉਮਰ ਦੇ ਬਾਕੀ ਪੰਧ ਦੀ ਬਾਤ ਜਦੋਂ ਉਹ ਪਾਏਗਾ ਤਾਂ ਹੋਰ ਸ਼ਾਹਕਾਰ ਪ੍ਰਗਟ ਹੋਣਗੇ। ਯੁੱਗ ਚੇਤਨਾ ਨਾਲ ਲੈਸ ਇਹ ਅੱਖਰ ਕਿੰਨਿਆਂ ਮੱਥਿਆਂ ਦੀ ਰੌਸ਼ਨੀ ਬਣਨਗੇ ਅਤੇ ਕਿੰਨਿਆਂ ਥੱਕਿਆਂ ਟੁੱਟਿਆਂ, ਸਾਹ ਸਤ ਹੀਣਾਂ ਨੂੰ ਮੁੜ ਪੈਂਡੇ ਪੈਣ ਦਾ ਬਲ ਬਖ਼ਸ਼ਣਗੇ। ਹਰ ਨਰੋਈ ਸੋਚ ਅਤੇ ਸੱਜਰੇ ਦਿਨ ਦਾ ਸਵਾਗਤ ਕਰਨਾ ਬਣਦਾ ਹੈ। 'ਵਰਿਆਮ' ਇਹੋ ਕੰਮ ਆਪਣੀ ਕਲਮ ਨਾਲ ਕਰੀ ਜਾ ਰਿਹਾ ਹੈ, ਰਾਹ ਦੀਆਂ ਮੁਸ਼ਕਿਲਾਂ ਤੋਂ ਬੇਧਿਆਨ, ਬੇਨਿਆਜ਼, ਤੁਰਦੇ ਪੈਰਾਂ ਦੀ ਬਾਤ ਹੀ ਸੁਣਨ ਵਾਲੇ ਕੰਨਾਂ ਨੂੰ ਸਕੂਨ ਬਖ਼ਸ਼ਦੀ ਹੈ। ਜਗਦੀਸ਼ ਸਿੰਘ ਦਾ ਜੀਵਨ-ਦਰਸ਼ਨ ਇਕ ਗਤੀਸ਼ੀਲ ਵਿਅਕਤੀਤਵ ਦੇ ਗਿਰਦ ਹੀ ਘੁੰਮਦਾ ਹੈ। ਇਹੋ ਉਸਦੀ ਸੀਮਾ ਹੈ ਤੇ ਇਹੋ ਉਸ ਦੀ ਪ੍ਰਾਪਤੀ।

ਫੁੱਟ ਨੋਟ

1. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੧੫
2. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੨੧
3. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੪੦
4. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੪੬
5. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੭੬
6. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੭੨
7. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੮੦
8. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੯੬
9. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੧੧੫
10. ਖਿੱਲਰੇ ਪੱਤਰੇ -੨੦੦੫ ਈ. , ਜਲੰਧਰ, ਸਫ਼ਾ ੧੨੦

## ਗੁਰਮਤਿ ਜੀਵਨ-ਜਾਂਚ ਦਾ ਇੰਜੀਨੀਅਰ
## ਸੰਤ ਦਲੀਪ ਸਿੰਘ ਨਾਮਧਾਰੀ

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਹੋਇਆਂ ਨੂੰ ਭਾਵੇਂ ਛੇਵਾਂ ਸਾਲ ਜਾ ਰਿਹਾ ਸੀ ਪਰ ਇਹ ਪਹਿਲੇ ਵੇਲਿਆਂ ਦਾ ਹੀ ਭੈਣੀ ਸਾਹਿਬ ਸੀ। ਮੇਰੀ ਜਨਮ ਭੂਮੀ ਹੋਣ ਕਾਰਨ ਵੀ ਅਤੇ ਬਾਪੂ ਜੀ ਤੋਂ ਉਨ੍ਹਾਂ ਦੇ ਅਤੇ ਦਾਦਾ ਜੀ ਦੇ ਜੀਵਨ ਦੇ ਭੈਣੀ ਸਾਹਿਬ ਨਾਲ ਸਬੰਧਿਤ ਸਮਾਚਾਰ ਕਾਫੀ ਮਾਤਰਾ ਵਿਚ ਸੁਣੇ ਹੋਣ ਕਾਰਨ, ਭੈਣੀ ਸਾਹਿਬ ਮੇਰੇ ਲਈ ਹਮੇਸ਼ਾ ਹੀ ਆਕਰਸ਼ਣ ਦਾ ਕੇਂਦਰ ਰਿਹਾ ਸੀ। ਸੰਨ 1955 ਈ. ਵਿਚ ਜਦੋਂ ਅਸੀਂ ਇੱਥੋਂ ਕਰੀਵਾਲਾ (ਸਿਰਸਾ) ਆ ਗਏ ਸਾਂ ਤਾਂ ਭੈਣੀ ਸਾਹਿਬ ਨੂੰ ਮੁੜ ਚੰਗੀ ਤਰ੍ਹਾਂ ਵੇਖਣ ਦੀ ਰੀਝ ਪ੍ਰਬਲ ਹੋ ਉਠਦੀ ਸੀ, ਕਿਉਂਜੁ ਸਵਾ ਕੁ ਛੇ ਸਾਲ ਦੀ ਉਮਰ ਵਿਚ ਇੱਥੋਂ ਪਿੰਡ ਜਾ ਵੱਸੇ ਸਾਂ। ਹੁਣ 1965 ਈ. ਦੀਆਂ ਗਰਮੀਆਂ ਵਿਚ ਨਾਮਧਾਰੀ ਵਿਦਿਅਕ ਜਥੇ ਦਾ ਪਹਿਲਾ ਵੱਡਾ ਸੰਮੇਲਨ ਇੱਥੇ ਹੋ ਰਿਹਾ ਸੀ ਅਤੇ ਬਾਪੂ ਜੀ ਦੇ ਹੁਕਮ ਮੁਤਾਬਕ ਤਲਵਾੜਾ ਝੀਲ (ਰਾਜਸਥਾਨ) ਤੋਂ ਗੱਡੀ ਚੜ੍ਹ ਕੇ ਅਗਲੀ ਸਵੇਰ ਤਕ ਅਸੀਂ ਇਤਿਹਾਸਕ ਨਗਰੀ ਵਿਚ ਕੁਝ ਹੋਰਨਾਂ ਸਹਿਪਾਠੀਆਂ ਸਮੇਤ ਪੁੱਜ ਗਏ ਸਾਂ। ਇਸ ਭੈਣੀ ਸਾਹਿਬ ਦੇ ਆਲੇ ਦੁਆਲੇ ਅਜੇ ਰੇਤੇ ਦੇ ਟਿੱਬੇ ਮੌਜੂਦ ਸਨ ਜਿਹਨਾਂ 'ਤੇ ਰਾਤ ਨੂੰ ਸਫ਼ਾਂ ਵਿਛਾ ਕੇ ਸੰਮੇਲਨ ਵਿਚ ਭਾਗ ਲੈਣ ਵਾਲੇ ਵਿਦਿਆਰਥੀ ਸੌਂ ਜਾਂਦੇ ਸਨ। ਸਾਰੀਆਂ ਇਤਿਹਾਸਕ ਇਮਾਰਤਾਂ ਅਜੇ ਆਪਣੇ ਪੁਰਾਤਨ ਸਰੂਪ ਵਿਚ ਹੀ ਸਨ। ਇਸ ਸੰਮੇਲਨ ਵਿਚ ਨਾਮਧਾਰੀ ਪੰਥ ਦਾ ਭੂਤ, ਭਵਿਖ ਅਤੇ ਵਰਤਮਾਨ ਹਾਜ਼ਰ ਸੀ। ਪ੍ਰਸਿੱਧ ਸਾਹਿਤਕਾਰ ਅਤੇ 'ਸਤਿਜੁਗ' ਦੇ ਲਾਸਾਨੀ ਸੰਪਾਦਕ ਰਹੇ ਸੰਤ ਇੰਦਰ ਸਿੰਘ ਚੱਕਰਵਰਤੀ ਨਵੀਂ ਪੀੜ੍ਹੀ ਨੂੰ ਆਪਣਾ ਥਾਪੜਾ ਦੇਣ ਲਈ ਮੌਜੂਦ ਸਨ। ਸੁਬਹਾ ਸ਼ਾਮ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕੱਤਰਤਾਵਾਂ ਹੁੰਦੀਆਂ ਅਤੇ ਵਿਚਾਰ ਚਰਚਾ ਵਿਚ ਪੰਥਕ ਵਿਦਵਾਨਾਂ ਤੋਂ ਬਿਨਾਂ ਯੁਵਾ ਨਾਮਧਾਰੀ ਵੀ ਭਾਗ ਲੈਂਦੇ। ਜਿਹੜੇ ਨੌਜਵਾਨ ਨਾਮਧਾਰੀ ਇਸ ਸੰਮੇਲਨ ਤੇ ਆਪਣੀ ਛਾਪ ਛੱਡ ਰਹੇ ਸਨ ਉਨ੍ਹਾਂ ਵਿਚੋਂ ਪ੍ਰੋ. ਹਾਕਮ ਸਿੰਘ, ਪ੍ਰੋ. ਇੰਦਰ ਸਿੰਘ, ਹਰਵਿੰਦਰ ਸਿੰਘ ਹੰਸਪਾਲ, ਜਗਦੀਸ਼ ਸਿੰਘ 'ਜੰਮੂ' (ਹੁਣ 'ਵਰਿਆਮ'), ਸੁਵਰਨ ਸਿੰਘ ਸਨੇਹ, ਜਗਦੀਸ਼ ਸਿੰਘ ਅੰਮ੍ਰਿਤਸਰ ਅਤੇ ਦਲੀਪ ਸਿੰਘ 'ਯਮੁਨਾ ਨਗਰ' ਆਦਿ ਪ੍ਰਮੁੱਖ ਸਨ। ਚਾਰ ਪੰਜ ਸਾਲ ਇਹ ਮੇਲ-ਜੋਲ ਗਰਮੀਆਂ ਦੀ ਰੁੱਤੇ ਕਦੇ ਮੰਡੀ (ਹਿਮਾਚਲ), ਕਦੇ ਸ੍ਰੀ ਜੀਵਨ ਨਗਰ ਅਤੇ ਕਦੇ ਸ੍ਰੀ ਭੈਣੀ ਸਾਹਿਬ ਹੀ ਬਣਿਆ ਰਿਹਾ। ਫਿਰ ਮਲੇਰਕੋਟਲੇ ਸ਼ਹੀਦੀ ਸਮਾਰਕ ਦੇ ਨੀਂਹ ਪੱਥਰ ਰੱਖਣ ਸਮੇਂ ਉਹਨਾਂ ਦੇ ਦਰਸ਼ਨਾਂ ਦਾ ਸਬੱਬ ਬਣਿਆ। ਪਰ ਇਸ ਦੌਰਾਨ ਕਿੰਨਾ ਕੁਝ ਬਦਲ ਗਿਆ ਸੀ। ਉਹ ਯਮੁਨਾ ਨਗਰ ਤੋਂ ਲੁਧਿਆਣੇ ਆ ਗਏ ਸਨ ਅਤੇ ਹੁਣ ਦਲੀਪ ਸਿੰਘ 'ਨਾਮਧਾਰੀ' ਦੇ ਨਾਮ ਹੇਠ, ਕੂਕਿਆਂ ਨਾਲ ਸਬੰਧਿਤ ਇਤਿਹਾਸਕ ਦਿਹਾੜਿਆਂ ਤੇ ਉਹਨਾਂ ਦੇ ਵਿਸ਼ੇਸ਼ ਲੇਖ ਨਾਮਵਰ ਪੰਜਾਬੀ ਅਖ਼ਬਾਰਾਂ ਦੇ ਪੰਨਿਆਂ ਦਾ ਸ਼ਿੰਗਾਰ ਹੁੰਦੇ ਸਨ।

ਦਲੀਪ ਸਿੰਘ ਨਾਮਧਾਰੀ ਨੇ 62 ਸਾਲਾਂ ਦੀ ਸਾਰਥਕ ਉਮਰ ਭੋਗ ਕੇ 30 ਅਪ੍ਰੈਲ, 2006 ਈ. ਨੂੰ ਅਕਾਲ ਚਲਾਣਾ ਕੀਤਾ। ਵਿਦਿਅਕ ਜਥੇ ਨਾਲ ਤਾਂ ਉਹ ਇਸ ਦੀ ਸਥਾਪਨਾ ਤੋਂ ਹੀ ਜੁੜੇ ਹੋਏ ਸਨ 1982 ਤੋਂ 1995 ਈ. ਤੱਕ ਉਹ 'ਵਿਸ਼ਵ ਨਾਮਧਾਰੀ ਵਿਦਿਅਕ ਜਥੇ' ਦੇ ਪ੍ਰਧਾਨ ਦੀ ਸੇਵਾ ਬਾਖ਼ੂਬੀ ਨਿਭਾਉਂਦੇ ਰਹੇ। ਸਿੱਖੀ ਦੀ ਪੰਡ ਖੁੱਲ੍ਹਣ ਵਾਲੇ ਜ਼ਿਲ੍ਹੇ ਸਿਆਲਕੋਟ ਦੀ ਨਾਰੋਵਾਲ ਤਹਿਸੀਲ ਦੇ ਪਿੰਡ ਕੰਧਾਲਾ ਵਿਖੇ 1994 ਈ. ਨੂੰ ਪਿਤਾ ਸੰਤ ਕਿਸ਼ਨ ਸਿੰਘ ਅਤੇ ਮਾਤਾ ਪ੍ਰੀਤਮ ਕੌਰ ਦੇ ਘਰ ਇਸ ਨਿਸ਼ਠਾਵਾਨ ਕੂਕੇ ਲੇਖਕ ਅਤੇ ਪ੍ਰਚਾਰਕ ਦਾ ਜਨਮ ਹੋਇਆ ਸੀ। ਜੀਵਨ ਵਿਚ ਜਿਹਨਾਂ ਲੋਕਾਂ ਦੇ ਸੰਗ ਸਾਥ ਤੇ ਬੰਦਾ ਥੋਹੜਾ ਗਰਵਿਤ ਮਹਿਸੂਸ ਕਰਦਾ ਹੈ, ਨਾਮਧਾਰੀ ਜੀ ਦਾ ਸ਼ੁਮਾਰ ਐਸੇ ਸੱਜਣਾਂ ਵਿਚ ਹੁੰਦਾ ਹੈ। ਪੰਜ ਭਰਾ ਤੇ ਤਿੰਨ ਭੈਣਾਂ ਆਪ ਦੇ ਪਰਿਵਾਰ ਦੇ ਹੋਰ ਜੀਅ ਸਨ। ਵੰਡ ਤੋਂ ਬਾਅਦ ਪਰਿਵਾਰ ਨੂੰ ਦਿੱਲੀ, ਸ੍ਰੀ ਜੀਵਨ ਨਗਰ ਅਤੇ ਯਮੁਨਾ ਨਗਰ ਰਹਿਣ ਦਾ ਸਮਾਂ ਮਿਲਿਆ। ਮਕੈਨੀਕਲ ਇੰਜਨੀਅਰਿੰਗ ਦਾ ਡਿਪਲੋਮਾ ਕਰਨ ਤੋਂ ਬਾਅਦ ਉਹਨਾਂ 1968-69 ਵਿਚ ਫਗਵਾੜੇ ਨੌਕਰੀ ਕੀਤੀ ਅਤੇ ਫਿਰ 1972 ਵਿਚਲੁਧਿਆਣੇ ਨਿਵਾਸ ਕਰਕੇ ਆਪਣਾ ਕਾਰੋਬਾਰ ਸ਼ੁਰੂ ਕਰ ਲਿਆ ਅਤੇ ਹੌਲੀ ਹੌਲੀ ਸਫਲਤਾ ਹਾਸਲ ਕਰ ਲਈ। 1996 ਈ. ਵਿਚ ਉਹ "ਸਤਿਗੁਰੂ ਪਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਚੇਅਰਮੈਨ ਵੀ ਬਣੇ। ਸਤਿਗੁਰੂ ਜਗਜੀਤ ਸਿੰਘ ਜੀ ਹੋਰਾਂ ਨਾਲ ਇਸ ਕਦਰ ਨਿਕਟਤਾ ਮਾਣੀ ਕਿ ਥਾਈਲੈਂਡ, ਹਾਂਗਕਾਂਗ, ਸਿੰਘਾਪੁਰ ਤੇ ਅਫ਼ਰੀਕਾ ਦੇ ਦੌਰਿਆਂ ਸਮੇਂ ਆਪ ਵੀ ਉਨ੍ਹਾਂ ਦੀ ਹਜ਼ੂਰੀ ਵਿਚ ਰਹੇ। ਨਾਮਧਾਰੀ ਸਾਹਿਤ, ਇਤਿਹਾਸ, ਮਰਿਆਦਾ ਆਦਿ ਬਾਰੇ 1983 ਈ. ਤੋਂ ਹੀ 'ਨਿਰੀਖਿਅਕ" ਨਾਮ ਦਾ ਇਕ ਛਿਮਾਹੀ ਪਰਚਾ ਵੀ ਕਈ ਸਾਲਾਂ ਤੱਕ ਆਪਣੇ ਯਾਦਗਾਰੀ ਅੰਕ ਲੈ ਕੇ ਆਪ ਦੀ ਸੰਪਾਦਨਾ ਹੇਠ ਆਉਂਦਾ ਰਿਹਾ। "ਸਤਿਜੁਗ" ਨਾਮਧਾਰੀ ਹਫ਼ਤਾਵਾਰ ਤੋਂ ਉਹਨਾਂ ਆਪਣਾ ਸਾਹਿਤਕ ਸਫ਼ਰ 1965 ਈ. ਦੇ ਲਾਗੇ ਚਾਗੇ ਹੀ ਸ਼ੁਰੂ ਕੀਤਾ ਸੀ, ਜਿਸ ਦੀ ਸੰਪੂਰਨਤਾ ਨਾਮਧਾਰੀ ਇਤਿਹਾਸ ਨਾਲ

ਸਬੰਧਿਤ ਉਹਨਾਂ ਦੀਆਂ ਪ੍ਰਸਿੱਧ ਪੁਸਤਕਾਂ – "ਗਾਥਾ ਸੁਤੰਤਰਤਾ ਸੰਗਰਾਮ ਦੀ" ਅਤੇ "ਕੂਕਾ ਲਹਿਰ" ਨਾਲ ਹੁੰਦੀ ਹੈ। ਨਾਮਧਾਰੀ ਗੁਰਸਿੱਖ ਜੀਵਨ ਫਲਸਫ਼ੇ ਬਾਰੇ ਉਹਨਾਂ ਦੀ ਪੁਸਤਕ "ਅੰਮ੍ਰਿਤ–ਨਾਮੁ" ਨੇ ਵੀ ਜਗਿਆਸੂਆਂ ਲਈ ਰਾਹ ਰੁਸ਼ਨਾਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਉਹਨਾਂ ਨੂੰ ਦੂਸਰੇ ਮਤਾਵਿਲੰਬੀਆਂ ਦੀਆਂ ਸਟੇਜਾਂ ਤੋਂ ਨਾਮਧਾਰੀ ਪੱਖ ਦੀ ਤਰਜਮਾਨੀ ਕਰਨ ਲਈ ਅਕਸਰ ਭੇਜਿਆ ਜਾਂਦਾ ਸੀ। ਉਹ ਆਪਣੀ ਮਿਕਨਾਤੀਸੀ ਸ਼ਖ਼ਸੀਅਤ, ਹਲੀਮੀ, ਵਿੱਦਵਤਾ, ਵਰਣਿਤ ਵਿਸ਼ੇ ਤੇ ਗਹਿਰੀ ਪੈਂਠ, ਸਾਊ ਦਿੱਖ, ਮਿਠਬੋਲੜੇ ਸੁਭਾਉ ਕਾਰਨ ਹਰ ਐਸੇ ਮੌਕੇ ਤੋਂ ਸਫਲਤਾਪੂਰਵਕ ਆਪਣੀ ਛਾਪ ਛੱਡ ਕੇ ਵਾਪਸ ਪਰਤਦੇ ਰਹੇ। ਉਹਨਾਂ ਨੂੰ ਤਹਿਰੀਰ ਤੇ ਤਕਰੀਰ ਦੇ ਧਨੀ ਵਿਰਲਿਆਂ ਪੁਰਖਾਂ ਦੀ ਕੋਟੀ ਵਿਚ ਰਖਿਆ ਜਾ ਸਕਦਾ ਹੈ। ਉਹ ਆਪਣੇ ਨਿਜ ਤੋਂ ਉਪਰ ਉਠ ਕੇ ਸਮੂਹ ਦੇ ਭਲੇ ਲਈ ਯਤਨਸ਼ੀਲ ਰਹਿੰਦੇ ਸਨ। ਇਹੋ ਵਜ੍ਹਾ ਸੀ ਕਿ ਜਿੰਨੀਆਂ ਸੰਸਥਾਵਾਂ ਸੰਗਠਨਾਂ ਅਤੇ ਸ਼ਖ਼ਸੀਅਤਾਂ ਨੇ ਦਲੀਪ ਸਿੰਘ ਨਾਮਧਾਰੀ ਦੀ ਆਖ਼ਰੀ ਰਸਮ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੈਣੀ ਸਾਹਿਬ ਭਾਗ ਲਿਆ, ਉਹ ਬੇਮਿਸਾਲ ਸੀ। ਪ੍ਰਸਿੱਧ ਸ਼ਾਇਰ ਸੁਰਜੀਤ ਪਾਤਰ ਨੇ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦਾ ਉਹਨਾਂ ਨੂੰ ਪੀ.ਆਰ.ਓ. ਕਹਿ ਕੇ ਯਾਦ ਕੀਤਾ। ਸਮਾਗਮ ਉਲੀਕਣੇ ਤੇ ਵਿਉਂਤਣੇ ਉਸਦਾ ਸ਼ੌਕ ਸੀ। ਉਹਨਾਂ ਦੀ ਜੀਵਨ ਸਾਥਣ ਬੀਬੀ ਰਜਵੰਤ ਕੌਰ ਆਪ ਦੇ ਚਲਾਣੇ ਤੋਂ ਕੁਝ ਕੁ ਵਰ੍ਹੇ ਪਹਿਲਾਂ ਹੀ ਪ੍ਰਲੋਕ ਗਮਨ ਕਰ ਗਏ ਸਨ। ਵੱਡਾ ਪੁੱਤਰ ਕੁਲਵੰਤ ਸਿੰਘ ਵਿਦੇਸ਼ ਵਿਚ ਸਥਾਪਿਤ ਹੈ ਅਤੇ ਛੋਟਾ ਨਵਤੇਜ ਸਿੰਘ ਨਾਮਧਾਰੀ ਵਿਦਿਅਕ ਜਥੇ ਦੀਆਂ ਮਹੱਤਵਪੂਰਨ ਜ਼ਿੰਮੇਵਾਰੀਆਂ ਨਿਬਾਹੁੰਦਿਆਂ ਪਿਤਾ ਪੁਰਖੀ ਲੀਹਾਂ 'ਤੇ ਚੱਲ ਰਿਹਾ ਹੈ। ਉਸਦੇ ਮਿੱਤਰ ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਦਲੀਪ ਸਿੰਘ ਹੋਰਾਂ ਬਾਰੇ, ਜੂਨ 2006 ਦੇ 'ਵਰਿਆਮ' ਦੇ ਸੰਪਾਦਕੀ ਵਿਚ ਲਿਖਿਆ ਸੀ – "ਜੇ ਉਤਸ਼ਾਹ, ਜੋਸ਼, ਉਮਾਹ ਅਤੇ ਜ਼ਜਬੇ ਦੀ ਗੱਲ ਕਰਨੀ ਹੋਵੇ ਤਾਂ ਉਸਦਾ ਨਾਂਅ ਸੀ ਦਲੀਪ ਸਿੰਘ ਨਾਮਧਾਰੀ। ਜੇ ਸਮਰਪਣ ਅਤੇ ਗੁਰੂ ਹੁਕਮ ਨੂੰ ਸਿਰ ਮੱਥੇ ਮੰਨਣ ਦੀ ਮਿਸਾਲ ਦੇਣੀ ਹੋਵੇ ਤਾਂ ਉਹ ਦਲੀਪ ਸਿੰਘ ਸੀ। ਨਾਮਧਾਰੀ ਪੰਥ ਲਈ ਦੌੜ–ਭੱਜ ਕਰਨਾ, ਇਸ ਦੀਆਂ ਸਫ਼ਲਤਾਵਾਂ ਉੱਤੇ ਖ਼ੁਸ਼ ਹੋਣਾ ਅਤੇ ਇਕ ਵਿਸਮਾਦ ਵਿਚ ਦੌੜੇ ਫਿਰਨਾ, ਇਹ ਦਲੀਪ ਸਿੰਘ ਦਾ ਸ਼ੌਕ ਸੀ।"

ਉਹਨਾਂ ਦੇ ਜੀਵਨ ਵੇਰਵੇ ਅਤੇ ਸੁਭਾਅ ਬਾਰੇ ਦੱਸਣ ਬਾਅਦ ਅਸੀਂ ਉਹਨਾਂ ਦੀਆਂ ਰਚਨਾਵਾਂ ਦੇ ਵੇਰਵੇ ਲਈ ਉਪਰ ਵਰਣਿਤ ਤਿੰਨਾਂ ਪੁਸਤਕਾਂ ਦੀ ਹੀ ਫੋਲਾ ਫਾਲੀ ਕਰਾਂਗੇ, ਭਾਵੇਂ ਨਾਮਧਾਰੀ ਰਹਿਤ ਮਰਿਆਦਾ, ਗਊ ਦੀ ਮਹਾਨਤਾ, ਗੁਰਸਿੱਖੀ ਵਿਚਾਰਧਾਰਾ, ਸਿੱਖ ਇਤਿਹਾਸ ਵਿਚੋਂ ਚੋਣਵੇਂ ਸਵਾਲ ਜਵਾਬ (ਅਜੀਤ ਸਿੰਘ ਨਾਮਧਾਰੀ ਦੇ ਸਹਿਯੋਗ ਨਾਲ), ਨਾਮਧਾਰੀ ਸੰਤ ਖਾਲਸਾ, ਜੰਗੇ ਆਜ਼ਾਦੀ ਦੇ ਨਾਮਧਾਰੀ ਸ਼ਹੀਦ ਆਦਿ ਪੁਸਤਕਾਂ ਵੀ ਉਨ੍ਹਾਂ ਦੀ ਕ੍ਰਿਤ ਹਨ। ਗਾਥਾ–ਸੁਤੰਤਰਤਾ ਸੰਗ੍ਰਾਮ ਦੀ" 2002 ਈ. ਵਿਚ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਜਿਸ ਦੇ ਉਹ ਸਕੱਤਰ ਵੀ ਸਨ, ਵੱਲੋਂ ਪ੍ਰਕਾਸ਼ਿਤ ਹੋਈ ਸੀ। ਇਸ ਪੁਸਤਕ ਦਾ ਸਿਰਲੇਖ ਇਸ ਗੱਲ ਦਾ ਲਖਾਇਕ ਹੈ ਕਿ ਨਾਮਧਾਰੀ ਇਤਿਹਾਸ ਜਾਂ ਕੂਕਾ ਅੰਦੋਲਨ ਦੀ ਤਾਰੀਖ ਨੂੰ ਅਜੇ ਤੱਕ ਇਤਿਹਾਸਕ ਚੌਖਟੇ ਵਿਚ ਰੱਖ ਕੇ ਵੇਖਣ ਪਰਖਣ ਦੀ ਪਿਰਤ ਕੁਝ ਕੁ ਯਤਨਾਂ ਨੂੰ ਛੱਡ ਕੇ ਨਹੀਂ ਪਈ ਸੀ। ਪੰਜਾਬ ਦੇ ਇਤਿਹਾਸ ਦੇ ਧੁਰੰਧਰ ਵਿਦਵਾਨ ਡਾ. ਗੰਡਾ ਸਿੰਘ ਹੋਰਾਂ ਦਾ ਇਹ ਮੱਤ ਸੀ ਕਿ ਨਿਰੰਕਾਰੀਆਂ ਜਿਉਂ ਨਾਮਧਾਰੀ ਜਾਂ ਕੂਕਾ ਲਹਿਰ ਵੀ ਇਕ ਧਾਰਮਿਕ ਜਾਂ ਸਮਾਜ ਸੁਧਾਰਕ ਲਹਿਰ ਸੀ। 1857 ਈ. ਦੇ ਗ਼ਦਰ ਤੋਂ ਡਰੇ ਹੋਏ ਅੰਗਰੇਜ਼ਾਂ ਨੇ ਇਸਦੀਆਂ ਕੁਝ ਕੁ ਹਥਿਆਰਬੰਦ ਕਾਰਵਾਈਆਂ ਨੂੰ ਵੱਡਾ ਨਾਉਂ (ਕੂਕਾ ਰੀਬੈਲੀਅਨ) ਦੇ ਕੇ ਇਹਨਾਂ ਉੱਤੇ ਸਿਆਸੀ ਮਨੋਰਥ ਆਰੋਪਿਤ ਕਰ ਦਿੱਤੇ ਸਨ। ਗੰਡਾ ਸਿੰਘ ਹੋਰਾਂ ਦੀ ਇਸ ਧਾਰਨਾ ਦਾ ਖੰਡਨ ਸੰਤ ਨਿਧਾਨ ਸਿੰਘ ਆਲਿਮ (ਜੁੱਗ ਪਲਟਾਊ ਸਤਿਗੁਰੂ), ਸੰਤ ਇੰਦਰ ਸਿੰਘ ਚੱਕਰਵਰਤੀ (ਮਹਾਂਕਾਵਿ –ਮਾਲਵੇਂਦਰ ਅਤੇ ਪੁਸਤਕ "ਕੂਕਿਆਂ ਬਾਰੇ"), ਨਾਹਰ ਸਿੰਘ ਐਮ.ਏ. (ਨਾਮਧਾਰੀ ਇਤਿਹਾਸ), ਡਾ. ਅਮਰ ਭਾਰਤੀ (ਸਿੱਖ ਇਤਿਹਾਸ ਅਤੇ ਕੂਕੇ – ਇਕ ਤੁਲਨਾਤਮਿਕ ਅਧਿਐਨ), ਪ੍ਰੀਤਮ ਸਿੰਘ ਪੰਛੀ (ਦਮਨ ਚੱਕਰ ਕੇ ਪਚਾਸ ਵਰਸ਼), ਤਾਰਾ ਸਿੰਘ ਅਨਜਾਣ (ਸਭਹਨ ਕੇ ਸਿਰਮੌਰ) ਆਦਿਕ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਕੀਤਾ ਹੈ। ਪੰਜਾਬੀ ਵਿਚ ਛਪੀਆਂ ਨਾਮਧਾਰੀ ਇਤਿਹਾਸਕਾਰਾਂ ਜਾਂ ਇਤਿਹਾਸ ਨਾਲ ਸਬੰਧਿਤ ਇਹਨਾਂ ਪੁਸਤਕਾਂ ਦੀ ਪਰੰਪਰਾ ਨੂੰ ਹੀ ਅੱਗੇ ਤੋਰਨ ਵਾਲੀ ਹੈ ਦਲੀਪ ਸਿੰਘ ਨਾਮਧਾਰੀ ਕ੍ਰਿਤ "ਗਾਥਾ – ਸੁਤੰਤਰਤਾ ਸੰਗਰਾਮ ਦੀ।"

144 ਸਫਿਆਂ ਤੇ ਫੈਲੀ ਇਸ ਪੁਸਤਕ ਵਿਚ ਸੁਤੰਤਰਤਾ ਸੰਗਰਾਮ ਦੀ ਗਾਥਾ ਤਾਂ ਪਹਿਲੇ 120 ਸਫਿਆਂ ਤੇ ਹੀ ਹੈ। ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਦੀ ਸੁਯੋਗ ਅਗਵਾਈ ਵਿਚ ਨਾਮਧਾਰੀ ਸਿੰਘ ਆਜ਼ਾਦੀ ਸੰਗਰਾਮ ਦੀਆਂ ਕੂਕਿਆਂ ਸਮੇਤ ਵਿਭਿੰਨ ਲਹਿਰਾਂ ਵਿਚ ਕੁੱਦਦੇ ਹਨ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਦੇਸ਼ ਅਤੇ ਸਮਾਜ ਦੀ ਪੁਨਰ ਉਸਾਰੀ ਵਿਚ ਜੁੱਟ ਜਾਂਦੇ ਹਨ। ਪੁਸਤਕ ਦੇ ਮੁੱਢਲੇ ਸ਼ਬਦਾਂ ਵਿਚ ਨਾਮਧਾਰੀ ਜੀ ਆਪਣੇ ਪਹਿਲੇ ਪ੍ਰੇਰਣਾਂ ਸਰੋਤ ਸਤਿਗੁਰੂ ਪਰਤਾਪ ਸਿੰਘ ਜੀ ਦਾ ਜ਼ਿਕਰ ਕਰਨ ਤੋਂ ਪਹਿਲਾਂ ਨਾਮਧਾਰੀ ਗੁਰੂ ਪਰੰਪਰਾ ਦੇ ਮੋਢੀ ਸਤਿਗੁਰੂ ਸਾਹਿਬਾਨ ਦਾ ਜੀਵਨ ਦਰਸ਼ਨ ਸੰਖੇਪ ਵਿਚ ਇਉਂ ਬਿਆਨਦੇ ਹਨ:

"ਚੂੰਕਿ ਕੌਮਾਂ ਦਾ ਆਤਮਿਕ, ਸਮਾਜਿਕ ਤੇ ਰਾਜਸੀ ਵਿਕਾਸ, ਉਹਨਾਂ ਮਹਾਂ ਪੁਰਖਾਂ ਉਤੇ ਹੀ ਨਿਰਭਰ ਹੋਇਆ ਕਰਦਾ ਹੈ ਅਤੇ ਅਜੇਹੇ ਮਹਾਂਪੁਰਸ਼ ਇਤਿਹਾਸ ਸਿਰਜਨ ਵਾਲੇ ਬਹੁਤ ਘੱਟ ਬਲਕਿ 'ਕੋਟਨ ਮੈਂ ਕੋਊ' ਹੀ ਹੋਇਆ ਕਰਦੇ ਹਨ। ... ਇਹੋ ਜਿਹੇ ਪਰਮ ਪੁਰਖਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਹੋਏ ਹਨ ਜੋ ਆਪਣੀ ਰੂਹਾਨੀ ਦੌਲਤ ਨੂੰ ਆਮ ਲੋਕਾਈ ਤੱਕ ਵੰਡਦੇ ਨਜ਼ਰ ਆਉਂਦੇ ਹਨ। ... ਉਹਨਾਂ ਵੱਲੋਂ ਵਿੱਢੇ ਗਏ ਕਾਰਜ ਦੀ ਪੂਰਤੀ ਕਰਨ ਵਾਲੇ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪਰਤਾਪ ਸਿੰਘ ਜੀ ਤੋਂ ਬਾਅਦ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਦੇ ਸਰੂਪ ਵਿਚ ਹੀ ਇਕ ਸੱਚੇ ਰਹਿਬਰ ਵਜੋਂ ਅਜੋਕੀ ਮਨੁੱਖਤਾ ਲਈ ਪ੍ਰੇਰਨਾ-ਸ੍ਰੋਤ ਬਣੇ ਆ ਰਹੇ ਹਨ।

"ਸਤਿਗੁਰੂ ਪਰਤਾਪ ਸਿੰਘ ਜੀ ਦੇ ਬਹੁਤ ਨੇੜਿਓਂ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਦੇ ਜੱਲਾਨੀ ਦਰਸ਼ਨ ਨੇ ਅਣਗਿਣਤ ਲੋਕਾਈ ਨੂੰ ਰੂਹਾਨੀ ਸਕੂਨ ਬਖ਼ਸ਼ਿਆ ਹੈ। ਨਾਮਧਾਰੀ ਸਿੰਘਾਂ ਨੂੰ ਮਜ਼ਬੂਤ ਬਣਾਉਣ ਲਈ... ਉੱਚ ਆਚਰਨ ਦੇ ਧਾਰਨੀ ਬਣਾਉਣ ਤੇ ਜ਼ੋਰ ਦਿੱਤਾ ਹੈ। ਸਮੁੱਚੀ ਸਿੱਖ ਸੰਪ੍ਰਦਾਇ ਨੂੰ ਇਕ ਪਲੇਟਫਾਰਮ ਤੇ ਇਕਜੁੱਟ ਕਰਨ ਦੇ ਉਪਰਾਲੇ ਕੀਤੇ। ਇਥੋਂ ਤੱਕ ਕਿ ਹਿੰਦੂ-ਸਿੱਖ-ਮੁਸਲਿਮ ਏਕਤਾ ਤੇ ਬਲ ਦਿੰਦੇ ਰਹੇ ਹਨ। ਇਸੇ ਸਾਂਝ ਨੂੰ ਨਿਰੂਪਦਿਆਂ, ਹਰ ਪ੍ਰਕਾਰ ਦੀ ਸੰਕੀਰਨਤਾ ਤੋਂ ਉਪਰ ਉਠਦਿਆਂ, ਹਰ ਉਸ ਆਦਮੀ ਤੇ ਸੰਸਥਾ ਦੀ ਕਦਰ ਕਰਦੇ ਸਨ ਜਿਸ ਵਲੋਂ ਮਨੁੱਖ ਜਾਤੀ ਦੇ ਕਲਿਆਣ ਲਈ ਮਨੁੱਖਤਾ ਦੇ ਭਲੇ ਲਈ ਨਿੱਗਰ ਰੂਪ ਵਿਚ ਕੁਝ ਕੀਤਾ ਜਾ ਰਿਹਾ ਹੋਵੇ। ਉਹ ਉੱਚੀਆਂ-ਸੁੱਚੀਆਂ ਮਨੁੱਖੀ ਕਦਰਾਂ ਕੀਮਤਾਂ ਦੇ ਧਾਰਨੀ ਸਨ, ਅਹਿੰਸਾ ਦੇ ਪ੍ਰੇਮੀ ਸਨ ਅਤੇ ਦੁਨੀਆਂ ਵਿਚ ਅਮਨ ਤੇ ਸ਼ਾਂਤੀ ਕਾਇਮ ਹੋਈ ਵੇਖਣ ਦੇ ਚਾਹਵਾਨ ਸਨ।"[1]

1857 ਈ. ਦੇ ਸਿਪਾਹੀਆਂ ਦੇ ਗ਼ਦਰ ਜਾਂ ਪਹਿਲੇ ਸੁਤੰਤਰਤਾ ਸੰਗਰਾਮ ਦੇ ਆਪ ਮੁਹਾਰੇ ਉਠ ਪੈਣ ਦੇ ਅਨੇਕ ਕਾਰਨਾਂ ਵਿਚੋਂ ਇਕ ਕਾਰਨ ਕੰਪਨੀ ਸਰਕਾਰ ਦੀ ਸ਼ਹਿ ਤੇ ਭਾਰਤ ਵਿਚ ਤੇਜ਼ੀ ਨਾਲ ਹੋ ਰਿਹਾ ਈਸਾਈਅਤ ਦਾ ਪਰਚਾਰ ਵੀ ਸੀ। ਨਾਮਧਾਰੀ ਜੀ ਵੀ ਕੂਕਾ ਅੰਦੋਲਨ ਦੀ ਪਿੱਠ ਭੂਮੀ ਵਿਚ ਇਸ ਨੂੰ ਵੀ ਇਕ ਕਾਰਨ ਵਜੋਂ ਵੇਖ ਰਹੇ ਸਨ - ""ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੀ ਸੰਨ 1834 ਈ. ਵਿਚ ਲੁਧਿਆਣਾ ਈਸਾਈ ਮਿਸ਼ਨਰੀਆਂ ਦਾ ਕੇਂਦਰ ਬਣ ਚੁੱਕਾ ਸੀ ਅਤੇ ਅਗਲੇ ਸਾਲ ਹੀ ਇਥੇ ਸਕੂਲ ਤੇ ਚਰਚ ਬਣਾ ਕੇ ਪ੍ਰਚਾਰ ਕਾਰਜ ਸ਼ੁਰੂ ਹੋ ਚੁੱਕਾ ਸੀ। ਸੰਨ 1849 ਈ. ਵਿਚ ਪੰਜਾਬ ਉੱਤੇ ਅੰਗਰੇਜ਼ ਰਾਜ ਕਾਇਮ ਹੋਣ ਉਪਰੰਤ ਇਨ੍ਹਾਂ ਇਸਾਈ ਮਿਸ਼ਨਰੀਆਂ ਨੂੰ ਸਰਕਾਰੀ ਸਹਾਇਤਾ ਅਤੇ ਸਮਰਥਨ ਮਿਲ ਜਾਣ ਕਾਰਨ ਇਹ ਪ੍ਰਚਾਰ ਸਾਰੇ ਪੰਜਾਬ ਅੰਦਰ ਵੱਡੇ ਪੱਧਰ ਤੇ ਹੋਣ ਲਗ ਪਿਆ ਸੀ। ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ 1850 ਈ. ਵਿਚ ਇਹ ਕਾਨੂੰਨ ਬਣਾ ਦਿੱਤਾ ਸੀ ਕਿ ਆਪਣਾ ਧਰਮ ਛੱਡਣ ਉਪਰੰਤ ਵੀ ਵਿਅਕਤੀ ਨੂੰ ਆਪਣੀ ਪਿਤਾ-ਪੁਰਖੀ ਜਾਇਦਾਦ ਦਾ ਹੱਕ ਪ੍ਰਾਪਤ ਰਹੇਗਾ। ਇਸ ਕਰਕੇ ਹੀ ਪੰਜਾਬ ਵਿਚ ਲੋਕ ਧੜਾ-ਧੜ ਇਨ੍ਹਾਂ ਦੇ ਪ੍ਰਚਾਰ ਦੇ ਅਸਰ ਹੇਠ ਆਉਣ ਲੱਗ ਪਏ ਸਨ। ਮਹਾਰਾਜਾ ਦਲੀਪ ਸਿੰਘ ਨੂੰ ਇਸਾਈ ਬਣਾਇਆ ਜਾ ਚੁੱਕਾ ਸੀ ਅਤੇ ਹੋਰ ਸਿੱਖ ਸਰਦਾਰ ਅਤੇ ਮੁਸਾਹਿਬ ਵੀ ਇਨ੍ਹਾਂ ਦੇ ਝੋਲੀ ਚੁੱਕ ਤੇ ਖ਼ੈਰ-ਖਾਹ ਬਣਦੇ ਜਾ ਰਹੇ ਸਨ। ਮੇਜਰ ਲੀਚ ਜੋ ਕਿ ਅੰਬਾਲਾ ਏਜੰਸੀ ਦਾ ਸੁਪਰਵਾਇਜ਼ਰ ਸੀ, ਲਿਖਦਾ ਹੈ ਕਿ "ਸਿੱਖ ਧਰਮ ਜਿਸਨੇ ਚਿਰਾਂ ਤੋਂ ਆਪਣੀ ਸ਼ਾਨ ਬਣਾਈ ਹੋਈ ਸੀ, ਹੁਣ ਪੂਰਨ ਰੂਪ ਵਿਚ ਢਹਿੰਦੀ ਕਲਾ ਵੱਲ ਜਾ ਰਿਹਾ ਹੈ।"[2]

ਆਪਣੇ ਕਥਨ ਦੀ ਪੁਸ਼ਟੀ ਲਈ ਨਾਮਧਾਰੀ ਜੀ ਪੁਸਤਕ ਵਿਚ ਦੇਸੀ ਬਦੇਸੀ ਲੇਖਕਾਂ ਦੇ ਹਵਾਲਿਆਂ, ਪੰਥ ਪ੍ਰਕਾਸ਼- ਗਿਆਨੀ ਗਿਆਨ ਸਿੰਘ, ਸਤਿਗੁਰੂ ਬਿਲਾਸ- ਭਾਈ ਧਿਆਨ ਸਿੰਘ ਕਾਦਰਾਬਾਦੀ, ਸਤਿਗੁਰੂ ਬਿਲਾਸ- ਭਾਈ ਸੰਤੋਖ ਸਿੰਘ ਬਾਹੋਵਾਲ, ਨਾਮਧਾਰੀ ਇਤਿਹਾਸ- ਨਾਹਰ ਸਿੰਘ ਐਮ.ਏ., ਹੁਕਮਨਾਮੇ- ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਬਾਰਾਂ ਮਾਂਹ - ਭਾਈ ਚੰਦਾ ਸਿੰਘ, ਬਾਰਾਂ ਮਾਂਹ - ਭਾਈ ਨਿਹਾਲ ਸਿੰਘ, 'ਨਾਮਧਾਰੀ ਸ਼ਹੀਦ ਬਿਲਾਸ' -ਭਾਈ ਕਾਹਲਾ ਸਿੰਘ ਨੰਗਲ, ਕੂਕਾ ਮੂਵਮੈਂਟ - ਡਾ. ਫੌਜਾ ਸਿੰਘ ਬਾਜਵਾ, ਕੂਕਾ ਮੂਵਮੈਂਟ- (ਦਸਤਾਵੇਜ਼ ਅੰਗਰੇਜ਼ੀ ਵਿਚ) ਸੰਗ੍ਰਹਿ ਕਰਤਾ- ਜਸਵਿੰਦਰ ਸਿੰਘ ਹਿਸਟੋਰੀਅਨ ਆਦਿ ਪੁਸਤਕਾਂ ਦੀ ਭਰਪੂਰ ਵਰਤੋਂ ਕਰਦੇ ਹਨ। 'ਪੰਜਾਬ ਦੇ ਇਤਿਹਾਸ' ਵਿਚੋਂ ਉਹ ਮੁਹੰਮਦ ਲਤੀਫ਼ ਨੂੰ ਇਉਂ ਉਦਰਿਤ ਕਰਦੇ ਹਨ ਤਾਂ ਕਿ ਕੂਕਿਆਂ ਦਾ ਅੰਗਰੇਜ਼ ਸਰਕਾਰ ਦਾ ਬਿਸਤਰਾ ਗੋਲ ਕਰਨ ਵਾਲਾ ਨਿਸ਼ਾਨਾ ਸਪਸ਼ਟ ਹੋ ਜਾਏ - "(ਗੁਰੂ) ਰਾਮ ਸਿੰਘ ਅਤੇ ਉਸਦੇ ਮੁਰੀਦਾਂ ਦੇ ਮੁੱਦੇ ਮਹਿਜ਼ ਧਾਰਮਿਕ ਹੀ ਨਹੀਂ ਸਨ, ਸਗੋਂ ਇਕ ਧਾਰਮਿਕ, ਸੁਧਾਰਕ ਅਤੇ ਸਦਾਚਾਰਕ ਨਸੀਹਤਾਂ ਦੇ ਬਾਣੇ ਵਿਚ ਉਸ ਨੇ ਡੂੰਘੇ ਰਾਜਨੀਤਕ ਮਨਸੂਬੇ ਬਣਾਏ।"[3]

ਹਰ ਲਹਿਰ ਜਿਸ ਧਰਾਤਲ ਤੋਂ ਉਠਦੀ ਹੈ, ਉਸ ਦੇ ਕੁਝ ਅੰਤਰ-ਵਿਰੋਧ ਹੁੰਦੇ ਹਨ, ਕੁਝ ਚਾਲਕ ਸ਼ਕਤੀਆਂ ਹੁੰਦੀਆਂ ਹਨ, ਸਮਾਜਿਕ ਆਰਥਕ ਪਰਿਪੇਖ ਹੁੰਦਾ ਹੈ ਅਤੇ ਲਹਿਰ ਦੇ ਆਗੂ ਦਾ ਕੰਮ ਸ਼ਕਤੀਆਂ ਦੇ ਸਹੀ ਤੋਲ ਨੂੰ ਵਿਕਸਤ ਕਰਕੇ, ਇਨਕਲਾਬੀ ਹਾਲਤਾਂ ਦੀ ਘੋਖ ਪੜਤਾਲ ਕਰਕੇ ਲਹਿਰ ਦਾ ਆਗੂ ਦਸਤਾ ਤਿਆਰ ਕਰਨਾ ਹੁੰਦਾ ਹੈ। ਇਸ ਨਜ਼ਰੀਏ ਤੋਂ ਕੂਕਾ ਸੰਗਰਾਮ ਨੂੰ ਸਮਝਣ ਲਈ, ਲੇਖਕ ਨੇ ਡਾ. ਪੀ. ਸੀ. ਰਾਏ ਦੀ ਲੰਮੀ ਟੂਕ ਦਿੱਤੀ ਹੈ - "ਪੁਰਾਤਨ ਧਰਮ ਵਿਚ ਪ੍ਰਪੱਕ ਹੋ ਚੁੱਕੀ ਨਾਮਧਾਰੀ ਸੰਸਥਾ ਅੰਦਰ ਅਸਹਿਯੋਗ ਤੇ ਨਾ-ਮਿਲਵਰਤਨ ਦਾ

ਐਸਾ ਸੰਚਾਰ ਕੀਤਾ ਕਿ ਉਸ ਵੇਲੇ ਸਿੱਖ ਸੰਪਰਦਾ ਵਿਚੋਂ ਇਕ ਬੇ-ਮਿਸਾਲ ਰਾਜਨੀਤਕ ਚੇਤਨਾ ਦ੍ਰਿਸ਼ਟੀਗੋਚਰ ਹੋਈ। ਅਨੇਕ ਤਰ੍ਹਾਂ ਦੇ ਇਤਿਹਾਸਕ ਉਤਰਾਵਾਂ-ਚੜ੍ਹਾਵਾਂ, ਹਮਲਿਆਂ ਤੇ ਜੁਆਬੀ ਹਮਲਿਆਂ ਦੇ ਨਤੀਜੇ ਵਜੋਂ ਪੰਜਾਬ ਦੇ ਹਾਲਾਤ ਵਿਚ ਤੇਜ਼ੀ ਨਾਲ ਤਬਦੀਲੀ ਆਈ। ਇਹੀ ਇਕ ਐਸਾ ਕਾਰਣ ਹੈ ਕਿ ਧਾਰਮਿਕ ਸੰਪਰਦਾ ਨੂੰ ਵੀ ਹਥਿਆਰਬੰਦ ਹੋਣਾ ਪਿਆ। ਬ੍ਰਿਟਿਸ਼ ਪੰਜੇ ਵਿਚੋਂ ਆਪਣੀ ਤੇ ਭਾਰਤ ਦੀ ਆਜ਼ਾਦੀ ਲਈ ਹੋਰ ਬਦੇਸ਼ੀ ਰਾਜਾਂ ਨਾਲ ਸਬੰਧ ਜੋੜ ਕੇ ਉਨ੍ਹਾਂ ਦੀ ਸਹਾਇਤਾ ਹਾਸਲ ਕਰਨ ਲਈ ਯਤਨ ਕਰਨਾ ਪਿਆ। ਸਿੱਖ ਰਾਜ ਦੇ ਖ਼ਾਤਮੇ ਕਰਕੇ ਖ਼ਾਲਸਾ ਫੌਜ ਦੇ ਬਹੁਤੇ ਸਿੱਖ ਬੇਕਾਰ ਹੋ ਗਏ ਸਨ। ਉਨ੍ਹਾਂ ਲਈ ਨਿਰਾ ਖੇਤੀਬਾੜੀ ਉੱਤੇ ਨਿਰਭਰ ਰਹਿਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਮੰਦੇ ਦਿਨਾਂ ਵਿਚ ਗੁਜ਼ਾਰਾ ਕਰਨ ਲਈ, ਖੇਤੀਬਾੜੀ ਦਾ ਕੰਮ ਸ਼ੁਰੂ ਕਰਨ ਤੇ ਵੀ ਇਕ ਫੌਜੀ ਜਾਤੀ ਲਈ ਇਸ ਕੰਮ ਵਿਚ ਪੂਰੀ ਤਰ੍ਹਾਂ ਮਨ ਲਗਾਉਣਾ ਸੰਭਵ ਨਹੀਂ। ਖ਼ਾਸ ਕਰਕੇ ਬਹੁਤੇ ਲੋਕ ਬੇਜ਼ਮੀਨੇ ਹਲ਼ ਵਾਹਕ ਸਨ - ਸੋ ਇਸ ਕੰਮ ਰਾਹੀਂ ਪਰਿਵਾਰ ਦਾ ਗੁਜ਼ਾਰਾ ਚਲਾਉਣਾ ਅਸੰਭਵ ਹੋ ਗਿਆ ਸੀ। ਸੋ ਇਸ ਜਾਤੀ ਵਿਚ ਬਹੁਤ ਹੀ ਜ਼ਿਆਦਾ ਬੇਚੈਨੀ ਦੀ ਹਾਲਤ ਪੈਦਾ ਹੋ ਗਈ। ਇਸ ਅਸੰਤੋਖ ਦੀ ਅੱਗ ਵਿਚ ਬਾਲਣ ਪਾਇਆ ਅੰਗਰੇਜ਼ਾਂ ਦੀ ਲੁੱਟ-ਖਸੁੱਟ ਦੀ ਨੀਤੀ ਨੇ। ਬੇ-ਜ਼ਮੀਨ ਕਿਸਾਨ ਸਮਾਜ ਨੇ ਨਾਮਧਾਰੀ ਸੰਪਰਦਾ ਦੇ ਇਸ ਮੁੜ ਜਾਗਰਨ ਦੀ ਯੋਜਨਾ ਵਿਚ ਪੂਰੀ ਤਰ੍ਹਾਂ ਮਨ ਲਗਾਇਆ ਤੇ ਇਸ ਅੰਦੋਲਨ ਵਿਚੋਂ ਆਪਣਾ ਆਜ਼ਾਦੀ ਦਾ ਰਾਹ ਲੱਭਿਆ ਅਤੇ ਖਾਸ ਕਰਕੇ ਕੂਕਾ ਸੰਪਰਦਾ ਦੇ ਜਨਕ ਗੁਰੂ ਬਾਲਕ ਸਿੰਘ ਦੇ ਉਤਰਾਅਧਿਕਾਰੀ ਜ਼ਿਲ੍ਹਾ ਲੁਧਿਆਣਾ ਦੇ ਗੁਰੂ ਰਾਮ ਸਿੰਘ ਜੀ ਦੀ ਅਸਾਧਾਰਨ ਸੰਗਠਨ ਪ੍ਰਤਿਭਾ ਭਾਸ਼ਣ ਕਲਾ ਤੇ ਅਡੋਲ ਸਿਦਕ ਨੇ ਇਸ ਅੰਦੋਲਨ ਦੀ ਨੀਂਹ ਪੱਕੀ ਕਰ ਦਿੱਤੀ ਤੇ ਹੌਲੀ-ਹੌਲੀ ਕੂਕਾ ਅੰਦੋਲਨ ਕਿਸਾਨ ਸਮਾਜ ਦਾ ਆਪਣਾ ਅੰਦੋਲਨ ਬਣ ਗਿਆ।"[4]

ਇਸੇ ਪਰੰਪਰਾ ਨੂੰ ਅੱਗੇ ਵਧਾਉਣ ਵਾਲੀ ਨਾਮਧਾਰੀ ਜੀ ਦੀ ਨਾਮਧਾਰੀ ਇਤਿਹਾਸ ਬਾਰੇ ਦੂਜੀ ਪ੍ਰਸਿੱਧ ਪੁਸਤਕ "ਭਾਰਤੀ ਸੁਤੰਤਰਤਾ ਇਤਿਹਾਸ ਦਾ ਸੁਨਹਿਰੀ ਪੰਨਾ - ਕੂਕਾ ਲਹਿਰ (1857 ਤੋਂ 1947 ਈ. ਤੱਕ) ਹੈ। ਇਸ ਨੂੰ ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਨੇ 2005 ਈ. ਵਿਚ ਲੇਖਕ ਦੇ ਚਲਾਣੇ ਤੋਂ ਛੇ ਕੁ ਮਹੀਨੇ ਪਹਿਲਾਂ ਹੀ ਪ੍ਰਕਾਸ਼ਿਤ ਕੀਤਾ ਸੀ। ਟਾਈਟਲ ਪੇਜ ਉੱਤੇ ਸਿਆਹੜ ਪਿੰਡ ਵਿਖੇ 1863 ਈ. ਵਿਚ ਮਾਈਆਂ ਨੂੰ ਅੰਮ੍ਰਿਤ ਛਕਾਉਣ ਵਾਲੀ ਘਟਨਾ ਦਾ ਮਹੱਤਵਪੂਰਨ ਕਲਮੀ ਚਿਤਰ ਹੈ। ਬੈਕ ਪੇਜ 'ਤੇ ਪੰਡਿਤ ਜਵਾਹਰ ਲਾਲ ਨਹਿਰੂ, ਮਾਸਟਰ ਤਾਰਾ ਸਿੰਘ, ਡਾ. ਸੈਫ਼ਦੀਨ ਕਿਚਲੂ ਅਤੇ ਮੌਲਾਨਾ ਹਬੀਬੁੱਲਾ ਦਾ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪਰਤਾਪ ਸਿੰਘ ਜੀ ਨਾਲ 1947 ਈ. ਤੋਂ ਪਹਿਲਾਂ ਕਿਸੇ ਦੀਵਾਨ ਵਿਚ ਬੈਠਿਆਂ ਦੀ ਫੋਟੋ, ਆਜ਼ਾਦੀ ਦੀ ਲੜਾਈ ਵਿਚ ਨਾਮਧਾਰੀ ਯੋਗਦਾਨ ਦੀ ਮੂੰਹ ਬੋਲਦੀ ਤਸਵੀਰ ਵੀ ਹੈ ਅਤੇ ਕੂਕਿਆਂ ਦੀ ਧਰਮ ਨਿਰਪੱਖਤਾ ਦੀ ਉਚ ਨੀਤੀ ਦਾ ਪ੍ਰਗਟਾਵਾ ਵੀ ਹੈ। ਪੁਸਤਕ ਬੜੀ ਰੀਝ ਨਾਲ ਛਾਪੀ ਗਈ। ਡਾ. ਕੁਲਵਿੰਦਰ ਕੌਰ ਮਿਨਹਾਸ ਦੀਆਂ ਬੈਕ ਕਵਰ ਤੇ ਟਿੱਪਣੀਆਂ ਪੁਸਤਕ ਅਤੇ ਇਸਦੇ ਲੇਖਕ ਬਾਰੇ ਕਾਫ਼ੀ ਕੁਝ ਕਹਿ ਜਾਂਦੀਆਂ ਹਨ -

"ਇਹ ਵਿਅਕਤੀ ਮੂਲ ਰੂਪ ਵਿਚ ਪਾਠਕ ਹੈ। ਪੜ੍ਹਨਾ ਤੇ ਸਮਝਣਾ, ਸੋਚਣਾ ਤੇ ਖੋਜਣਾ, ਪਰਖਣਾ ਤੇ ਵਿਚਾਰਨਾ, ਪੁਨਰ-ਵਿਚਾਰਣਾ ਤੇ ਸੋਧਣਾ ਆਦਿ ਸੰਤ ਦਲੀਪ ਸਿੰਘ ਦੇ ਅਧਿਅਨ-ਲੇਖਨ ਦੇ ਕਾਰਜ-ਪ੍ਰਕਾਰਜ ਹਨ। ਲਗਨ ਅਤੇ ਸੁਹਿਰਦਤਾ, ਡੂੰਘੇ ਅਧਿਅਨ ਅਤੇ ਗੰਭੀਰਤਾ ਦੁਆਰਾ ਵਿਕਸਿਤ ਹੋਏ ਗੁਣ ਹਨ। ਸੁਭਾਅ ਦੀ ਗੰਭੀਰਤਾ ਤੇ ਧਿਆਨ ਵਰਤਮਾਨ ਸਥਿਤੀ ਵਲ ਮੋੜਿਆ ਹੈ। ਵਰਤਮਾਨ ਨੂੰ ਭਲੀ-ਭਾਂਤ ਸਮਝਣ ਲਈ ਇਤਿਹਾਸ ਦੇ ਅਧਿਅਨ ਦੀ ਅਕਾਂਖਿਆ ਨੇ ਜਨਮ ਲਿਆ ਹੈ। ਇਹਨਾਂ ਨੂੰ ਹੌਲੀ ਹੌਲੀ ਇਤਿਹਾਸ ਦਾ ਮਹੱਤਵ ਭਵਿੱਖ ਦੇ ਨਿਰਮਾਣ ਲਈ ਅਵੱਸ਼ਕ ਪ੍ਰਤੀਤ ਹੋਣ ਲੱਗ ਪਿਆ ਹੈ।

"ਉਹਨਾਂ ਨੇ ਕਈ ਦਹਾਕੇਂ ਨਿਠ ਕੇ ਅਧਿਅਨ ਕੀਤਾ ਹੈ। ਫਲਸਰੂਪ ਆਤਮ ਵਿਸ਼ਵਾਸ਼ ਵਿਚ ਵਾਧਾ ਹੁੰਦਾ ਹੈ। ਤ੍ਰਿਪਤੀ ਵਾਸਤੇ ਨਵੀਂ ਨਵੀਂ ਪੁਸਤਕ, ਅਣ ਖਿਆਲੀ ਲਿਖਤ, ਦੂਰ ਪਈ ਦਸਤਾਵੇਜ਼ ਆਦਿ ਤੱਕ ਰਸਾਈ ਕੀਤੀ ਹੈ। ਇਹ ਸ਼ਲਾਘਾਯੋਗ ਵਿਅਕਤੀਗਤ ਗੁਣ ਹਨ ਹੀ, ਬਲਕਿ ਸਮਾਜ ਲਈ ਲਾਭਕਾਰੀ ਵੀ ਹਨ"

ਆਧਾਰਭੂਤ ਢਾਂਚਾ ਪਹਿਲੀ ਪੁਸਤਕ ਵਾਲਾ ਹੀ ਹੈ। ਨਿਸ਼ਚੇ ਹੀ ਇਸ ਵਿਚ ਕੁਝ ਨਵੇਂ ਸਰੋਤਾਂ ਦੀ ਵਰਤੋਂ ਕੀਤੀ ਗਈ ਹੈ। ਲੇਖਕ ਕਿਧਰੇ ਵੀ ਆਪਣੀ ਮੌਲਕ ਖੋਜ ਦਾ ਦੰਭ ਨਹੀਂ ਰਚਦਾ। ਇਉਂ ਪਾਠਕ ਨੂੰ ਕੂਕਾ ਲਹਿਰ ਬਾਰੇ ਬੇਸ਼ਕੀਮਤੀ ਸਮੱਗਰੀ ਸਰਕਾਰੀ ਦਸਤਾਵੇਜ਼ਾਂ ਦੀਆਂ ਟੂਕਾਂ, ਪ੍ਰਸਿੱਧ ਨਾਮਧਾਰੀ ਇਤਿਹਾਸਕਾਰਾਂ ਦੇ ਹਵਾਲੇ ਅਤੇ ਪੰਜਾਬ ਜਾਂ ਦੇਸ਼ ਦੇ ਹੋਰਨਾਂ ਮਹੱਤਵਪੂਰਨ ਸਾਹਿਤਕ ਤੇ ਇਤਿਹਾਸਕ ਵਿਅਕਤੀਆਂ ਜਿਹਾ ਕਿ ਭਾਈ ਵੀਰ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਮਾਸਟਰ ਤਾਰਾ ਸਿੰਘ, ਭਾਈ ਪਰਮਾਨੰਦ, ਪੰਡਿਤ ਜਵਾਹਰ ਲਾਲ ਨਹਿਰੂ, ਸ਼ਹੀਦੇ-ਆਜ਼ਮ ਭਗਤ ਸਿੰਘ, ਬਾਬਾ ਸੋਹਣ ਸਿੰਘ ਭਕਨਾ, ਨੇਤਾ ਜੀ ਸੁਭਾਸ਼ ਚੰਦਰ ਬੋਸ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਪੰਡਿਤ ਸੁੰਦਰ ਲਾਲ, ਡਾ. ਰਜਿੰਦਰ ਪ੍ਰਸ਼ਾਦ, ਸ੍ਰ. ਖੁਸ਼ਵੰਤ ਸਿੰਘ, ਸੰਤੋਖ ਸਿੰਘ ਧੀਰ, ਪ੍ਰੋ. ਕਿਰਪਾਲ ਸਿੰਘ ਕਸੇਲ ਆਦਿਕ ਦੇ ਇਸ ਲਹਿਰ ਅਤੇ ਇਸਦੇ ਆਗੂਆਂ ਪ੍ਰਥਾਇ ਵਿਚਾਰ ਇੱਕੋ ਪੁਸਤਕ ਵਿਚੋਂ ਉਪਲਬਧ ਹੋ ਜਾਂਦੇ

ਹਨ। ਕੂਕਿਆਂ ਬਾਰੇ ਇਸਨੂੰ ਸੰਦਰਭ ਪੁਸਤਕਾਂ ਦੀ ਸੂਚੀ ਵਿਚ ਰੱਖਿਆ ਜਾ ਸਕਦਾ ਹੈ। ਇਸ ਵਿਚ ਦੇਸ਼ ਦੀ ਆਜ਼ਾਦੀ ਵਾਸਤੇ ਕੂਕਿਆਂ ਦੁਆਰਾ ਰੂਸ, ਅਫ਼ਗਾਨਿਸਤਾਨ, ਨੈਪਾਲ ਆਦਿ ਗੁਆਂਢੀ ਦੇਸਾਂ ਨਾਲ ਜੁੜਵੇਂ ਯਤਨਾਂ ਲਈ ਹੰਭਲਾ ਮਾਰਨ ਦੇ ਦਿਲਚਸਪ ਵੇਰਵੇ ਵੀ ਦਰਜ ਹਨ। ਕੂਕਿਆਂ ਦੇ ਸਮਤਾਮੂਲਕ ਵਿਸ਼ਵ ਦ੍ਰਿਸ਼ਟੀਕੋਣ ਦੀ ਖੁੱਲ੍ਹ ਕੇ ਚਰਚਾ ਕਰਨ ਤੋਂ ਸਾਡਾ ਲੇਖਕ ਪਤਾ ਨਹੀਂ ਕਿਉਂ ਸੰਕੋਚ ਕਰ ਗਿਆ ਹੈ। ਇਸ ਤਰ੍ਹਾਂ ਲਹਿਰ ਨੂੰ ਨਵੇਂ ਦਿਸਹੱਦੇ ਅਤੇ ਨਵੇਂ ਆਯਾਮ ਹਾਸਲ ਹੁੰਦੇ ਹਨ ਅਤੇ ਇਹ ਅਤੀਤਮੁਖੀ ਨਾ ਰਹਿ ਕੇ ਵਰਤਮਾਨ ਦੇ ਹਾਣ ਦੀ ਬਣੀ ਜਾਂਦੀ ਹੈ। ਤਕਰੀਬਨ ਅੱਧੀ ਸਦੀ ਤਕ ਬਹੁਤੇਰੇ ਨਾਮਧਾਰੀ ਨਿਜੀ ਸੰਪਤੀਆਂ ਨੂੰ ਗੁਰੂ ਕੇ ਲੰਗਰ ਦੇ ਹਵਾਲੇ ਕਰਕੇ, ਸ੍ਰੀ ਭੈਣੀ ਸਾਹਿਬ ਵਿਚ ਇਕ ਕਮਿਊਨ ਜਿਉਂ ਵਿਚਰਦੇ ਰਹੇ। ਇਸ ਮਰਿਆਦਾ ਦੇ ਅੰਸ਼ ਅੱਜ ਵੀ ਕਿਤੇ ਕਿਤੇ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਅਤੇ ਮਗਰਲੇ ਸਤਿਗੁਰੂ ਸਾਹਿਬਾਨ ਦੀ ਸਿੱਖਿਆ ਦਾ ਕੇਂਦਰੀ ਨੁਕਤਾ 'ਗਊ ਅਤੇ ਗ਼ਰੀਬ ਦੀ ਰੱਖਿਆ' ਲਹਿਰ ਦੇ ਨਿਸ਼ਾਨੇ ਸਪਸ਼ਟ ਕਰਨ ਲਈ ਮਹੱਤਵਪੂਰਨ ਹੈ। ਕੋਈ ਵੀ ਲਹਿਰ ਆਪਣੇ ਜੀਵੰਤ ਜੀਵਨ ਮੁੱਲਾਂ ਸਦਕਾ ਹੀ ਆਪਣੀ ਸਾਰਥਿਕਤਾ ਸਿੱਧ ਕਰ ਸਕਦੀ ਹੈ।

ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਨੇ ਹੀ 2004 ਈ. ਵਿਚ ਲੇਖਕ ਦੀ 'ਅੰਮ੍ਰਿਤ-ਨਾਮ' ਨਾਮ ਦੀ ਪੁਸਤਕ ਛਾਪਣ ਦਾ ਸ਼ਰਫ ਖੱਟਿਆ। ਇਸ ਪੁਸਤਕ ਵਿਚ ਲੇਖਕ ਗੁਰੂਮੱਤ ਦੇ ਰਹੱਸਵਾਦੀ ਅਤੇ ਅਧਿਆਤਮਕ ਪੈਂਤੜੇ ਤੋਂ ਗੁਰੂ-ਸਿੱਖ ਦੇ ਸਬੰਧਾਂ ਨਾਲ ਜੁੜੇ ਮਸਲਿਆਂ ਤੇ ਗੁਰਬਾਣੀ ਅਤੇ ਗੁਰਮਤ ਸਾਹਿਤ ਦੀ ਰੌਸ਼ਨੀ ਵਿਚ ਝਾਤ ਪੁਆਉਂਦਾ ਹੈ। ਪਰ ਸਿੱਖੀ ਦੀ ਵਿਆਖਿਆ ਕਰਦਿਆਂ ਉਹ ਸੰਕੀਰਣ ਨਹੀਂ ਰਹਿੰਦਾ। ਪ੍ਰੋ. ਕਿਸ਼ਨ ਸਿੰਘ ਜਿਹੇ ਮਾਕਰਸਵਾਦੀ ਦ੍ਰਿਸ਼ਟੀ ਵਾਲੇ ਆਲੋਚਕ ਦੇ ਸਤਿਗੁਰੂ ਸਬੰਧੀ ਵਿਚਾਰਾਂ ਨੂੰ ਠੋਸ ਹਕੀਕਤ ਦੇ ਨੇੜੇ ਮੰਨ ਕੇ ਨਾਮਧਾਰੀ ਜੀ ਲਿਖਦੇ ਹਨ - "ਪ੍ਰੋ. ਕਿਸ਼ਨ ਸਿੰਘ 'ਗੁਰਬਾਣੀ, ਮਨੁੱਖ ਤੇ ਉਸ ਦੀ ਆਜ਼ਾਦੀ ਵਿਚ ਸਤਿਗੁਰੂ ਕਿਹੋ ਜਿਹਾ ਹੁੰਦਾ ਹੈ, ਦੇ ਬਾਰੇ ਲਿਖਦੇ ਹਨ:

"ਸਤਿਗੁਰੂ ਅਸਲ ਮਨੁੱਖ ਹੈ। ਉਹ ਐਸਾ ਇਨਸਾਨ ਹੈ ਜਿਸ ਨੂੰ ਇਹ ਪਤਾ ਹੈ ਕਿ ਮਨੁੱਖ ਮਾਇਆ ਦੇ ਬੰਧਨ ਵਿਚ ਕਿਸ ਤਰ੍ਹਾਂ ਪਿਆ, ਕਿਸ ਤਰ੍ਹਾਂ ਉਹ ਉਸ ਨੂੰ ਖਾ ਰਹੀ ਹੈ ਅਤੇ ਮਾਇਆ ਦੇ ਬੰਧਨ ਵਿਚੋਂ ਨਿਕਲਣ ਵਾਸਤੇ ਮਨੁੱਖ ਲਈ ਅਸਲੀ ਰਾਹ ਕੀ ਹੈ? ਮਾਇਆ ਦੇ ਨਿਜ਼ਾਮ ਨੂੰ ਖ਼ਤਮ ਕਰਨ ਵਾਸਤੇ ਸਤਿਗੁਰੂ ਦੀ ਚੇਤਨਾ ਇਨਕਲਾਬੀ ਹੈ। ਉਸ ਦਾ ਗਿਆਨ ਵਿਗਿਆਨਿਕ ਹੈ ਅਤੇ ਉਸ ਦੀ ਕਰਨੀ ਇਸ ਨੂੰ ਖ਼ਤਮ ਕਰ ਦੇ ਰਾਹ ਪਈ ਹੈ। ਸਤਿਗੁਰੂ ਕਿਉਂਕਿ ਉਹ ਇਨਸਾਨ ਹੈ, ਜਿਸ ਨੂੰ ਪਤਾ ਹੈ ਕਿ ਮਨੁੱਖ ਗ਼ੁਲਾਮ ਕਿਸ ਤਰ੍ਹਾਂ ਹੈ ਅਤੇ ਉਹ ਆਜ਼ਾਦ ਕਿਸ ਤਰ੍ਹਾਂ ਹੋ ਸਕਦਾ ਹੈ, ਇਸ ਲਈ ਉਹ ਮਾਇਆ ਦੇ ਨਿਜ਼ਾਮ ਦੇ ਵਿਰੁੱਧ ਇਨਕਲਾਬ ਦੇ ਸੱਚ ਦੀ ਜੋਤ ਹੈ। ਮਨੁੱਖ ਦੀ ਆਜ਼ਾਦੀ ਵਾਸਤੇ ਇਨਕਲਾਬ ਹੀ ਉਸਦੀ ਜ਼ਿੰਦਗੀ, ਜ਼ਿੰਦਗੀ ਦੀ ਸ਼ੁਭ ਕਰਨੀ ਤੇ ਉਸ ਦਾ ਵਿਕਾਸ ਹੈ। ਆਜ਼ਾਦੀ ਕਿਉਂਕਿ ਮਨੁੱਖ ਦਾ ਸਦਾ ਦਾ ਮਸਲਾ ਹੈ, ਇਸ ਲਈ ਸਰਬੱਤ ਦੀ ਆਜ਼ਾਦੀ ਸਦਾ ਰਹਿਣ ਵਾਲਾ ਸੱਚ ਹੈ, ਇਹ ਕਦੇ ਪੁਰਾਣਾ ਹੋਣ ਵਾਲਾ ਨਹੀਂ। ਸਤਿਗੁਰੂ ਕਿਉਂਕਿ ਹੈ ਹੀ ਉਹ ਜੋ ਇਸ ਸੱਚ ਦਾ ਮਨੁੱਖੀ ਸਰੂਪ ਹੈ।"[5]

ਭਾਰਤੀ ਪੌਰਾਣਿਕ ਸਾਹਿਤ ਵਿਚ ਮਿਸਾਲਾਂ ਦੇ ਕੇ ਨਾਮਧਾਰੀ ਜੀ ਨੇ ਪ੍ਰਤੀਪਾਦਿਤ ਵਿਸ਼ੇ ਦੀ ਪੁਸ਼ਟੀ ਕਰਨੀ ਚਾਹੀ ਹੈ, "ਜੀਵਨ ਦਾ ਸਾਰ ਧਿਆਨ ਨੂੰ ਸਥਿਰ ਕਰਨਾ" ਵਾਲੇ ਲੇਖ ਵਿਚ ਉਹ ਸੁਕਦੇਵ ਮੁਨੀ ਅਤੇ ਰਾਜੇ ਜਨਕ ਦੀ ਇਕ ਸਾਖੀ ਦਰਜ ਕਰਦੇ ਹਨ - "ਸੁਕਦੇਵ ਮੁਨੀ ਜੀ ਹੋਏ ਹਨ। ਉਹ ਗੁਰੂ ਧਾਰਨ ਕਰਨ ਲਈ ਪਿਤਾ ਬਿਆਸ ਜੀ ਦੇ ਕਹਿਣ ਤੇ ਰਾਜਾ ਜਨਕ ਜੀ ਨੂੰ ਗੁਰੂ ਧਾਰਨ ਕਰਨ ਲਈ ਰਾਜ ਦਰਬਾਰ ਵਿਚ ਪੁੱਜੇ ਤਾਂ ਕੀ ਦੇਖਦਾ ਹੈ ਕਿ ਰਾਜਾ ਜਨਕ ਜੀ ਇਕ ਐਸੀ ਅਵਸਥਾ ਵਿਚ ਖਲੋਤੇ ਹਨ ਕਿ ਉਨ੍ਹਾਂ ਨੂੰ ਦੇਖ ਮਨ ਵਿਚ ਸ਼ੰਕਾ ਉਪਜੀ। ਉਸੇ ਸਮੇਂ ਇਕ ਹੋਰ ਘਟਨਾ ਵਾਪਰੀ। ਰਾਜਦੂਤ ਨੇ ਰਾਜੇ ਨੂੰ ਖ਼ਬਰ ਕੀਤੀ ਕਿ ਸ਼ਹਿਰ 'ਚ ਅੱਗ ਲੱਗ ਗਈ ਹੈ ਤੇ ਸਾਰਾ ਸ਼ਹਿਰ ਸੜ ਰਿਹਾ ਹੈ। ਫਿਰ ਖ਼ਬਰ ਆਈ ਕਿ ਇਹ ਭਿਆਨਕ ਅੱਗ ਹੌਲੀ-ਹੌਲੀ ਕਿਲੇ ਦੇ ਮੁੱਖ ਦਰਵਾਜ਼ੇ ਤੱਕ ਪੁੱਜ ਰਹੀ ਹੈ। ਚੂੰਕਿ ਸੁਕਦੇਵ ਇਸੇ ਮੁੱਖ ਦਰਵਾਜ਼ੇ 'ਤੇ ਆਪਣੀ ਤੂੰਬੀ ਤੇ ਕਪੀਨ ਟੰਗ ਆਇਆ ਸੀ। ਉਸ ਵੱਲ ਖ਼ਿਆਲ ਚਲਾ ਗਿਆ ਕਿ ਕਿਤੇ ਸੜ ਕੇ ਸੁਆਹ ਨਾ ਹੋ ਜਾਵਣ। ਦੌੜਿਆ ਬਾਹਰ! ਰਾਜਾ ਜਨਕ ਜੀ ਨੇ ਉਸ ਨੂੰ ਆਵਾਜ਼ ਮਾਰੀ ਤੇ ਗੁੱਸੇ ਵਿਚ ਆਖਿਆ ਕਿ ਵਾਹ ਓਏ ਰਿਖੀ ਪੁੱਤਰ! ਬਾਰਾਂ ਸਾਲ ਮਾਂ ਪੇਟ ਵਿਚ ਭਗਤੀ ਕੀਤੀ, 24 ਵਰ੍ਹੇ ਬਾਹਰ ਆ ਕੇ ਸਮਾਧੀ ਲਾਈ। 36 ਵਰ੍ਹੇ ਬੀਤਣ 'ਤੇ ਵੀ ਮੋਹ-ਮਾਇਆ ਦਾ ਤਿਆਗ ਨਹੀਂ ਕਰ ਸਕਿਆ! ਕੀ ਕਰਦਾ ਰਿਹਾ? ਸਾਰਾ ਸ਼ਹਿਰ ਸੜਨ ਦੀ ਚਿੰਤਾ ਨਹੀਂ, ਇਕ ਤੂੰਬੀ ਕਪੀਨ ਦੀ ਚਿੰਤਾ?

ਕ੍ਰੋਧ ਵਸ ਵਾਪਸ ਪਿਤਾ ਕੋਲ ਪੁੱਜਾ ਤਾਂ ਪਿਤਾ ਨੇ ਸਮਝਾਇਆ ਕਿ ਕੋਈ ਅੱਗ ਨਹੀਂ ਸੀ ਲੱਗੀ, ਸਿਰਫ਼ ਤੇਰੀ ਪਰਖ ਕਰਨੀ ਸੀ, ਉਸ ਵਿਚ ਤੂੰ ਰਹਿ ਗਿਆ।"[6]

ਸਾਧਕ ਦੀ ਮਾਨਸਕ ਦਸ਼ਾ ਦੀ ਉਚਤਾ ਵਾਸਤੇ ਸਰੀਰਕ ਦਸ਼ਾ ਸੁਧਾਰਨ ਤੇ ਵੀ ਜ਼ੋਰ ਦਿੱਤਾ ਗਿਆ ਹੈ। ਸੋ ਨਾਮ ਦਾਨ ਇਸ਼ਨਾਨ ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਨਿੱਤਨੇਮ ਦਾ ਅਭਿਆਸੀ ਨੇਮਬੱਧ ਜੀਵਨ। ਅੰਤਹਕਰਨ ਵਿਚੋਂ

ਹਉਮੈ ਦੀ ਮੈਲ ਕੱਟਣੀ। ਗੁਰਬਾਣੀ ਦਾ ਕੀਰਤਨ ਵੀ ਇਸ ਅਵਸਥਾ ਲਈ ਸਹਾਈ ਹੁੰਦਾ ਹੈ। ਸਤਿਗੁਰੂ ਸਰੂਪ ਦਾ ਆਸਰਾ ਧਿਆਨ ਇਸਥਿਤ ਹੋਣ ਵਿਚ ਇਮਦਾਦੀ ਹੈ। ਉਹ ਗੁਪਤ ਨਾਮ ਜਪਣ ਤੇ ਜ਼ੋਰ ਦਿੰਦੇ ਹਨ। ਇਉਂ ਇਕ ਬੜੇ ਬਾਰੀਕ ਵਿਸ਼ੇ ਨੂੰ ਨਾਮਧਾਰੀ ਜੀ ਨੇ ਇਸ ਪੁਸਤਕ ਵਿਚ ਸਫਲਤਾ ਪੂਰਵਕ ਨਿਬਾਹਿਆ ਹੈ।

ਆਪਣੇ ਚਲਾਣੇ ਤੋਂ ਕੁਝ ਦਿਨ ਪਹਿਲਾਂ ਜਦੋਂ ਉਹਨਾਂ ਦੀ ਖ਼ਬਰ ਲੈਣ ਲੁਧਿਆਣੇ ਗਏ ਸਾਂ ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਮੈਂ - ਤਾਂ ਆਪਣਾ ਅੰਤ ਨੇੜੇ ਆਇਆ ਜਾਣ ਕੇ ਵੀ ਉਹ ਨਾਮਧਾਰੀ ਇਤਿਹਾਸ ਦੇ ਵਿਸਤਿਰਤ ਪੱਖਾਂ ਬਾਰੇ ਚਰਚਾ ਕਰਦੇ ਰਹੇ। ਆਪਣੇ ਮੰਤਵ ਦੀ ਸਪੱਸ਼ਟਤਾ ਕਾਰਨ ਉਹਨਾਂ ਨੂੰ ਕਦੇ ਦੁਬਿਧਾਗ੍ਰਸਤ ਨਹੀਂ ਸੀ ਵੇਖਿਆ। ਇਕ ਚੰਗਾ ਲੇਖਕ ਜਾਂ ਚੰਗਾ ਸਾਹਿਤਕਾਰ ਵਧੀਆ ਮਨੁੱਖ ਵੀ ਹੋ ਸਕਦਾ ਹੈ। ਇਸ ਧਾਰਨਾ ਨੂੰ ਨਾਮਧਾਰੀ ਜੀ ਨੇ ਆਪਣੀ ਕਰਨੀ ਦੁਆਰਾ ਬਲ ਬਖਸ਼ਿਆ ਹੈ। ਕਈ ਵੇਰ ਮੈਂ ਇਹ ਵੀ ਸੋਚਦਾ ਹਾਂ ਕਿ ਜੇ ਉਹ ਆਪਣੇ ਬਹੁਭਾਂਤੀ ਜ਼ਿੰਮੇਵਾਰੀਆਂ ਵਾਲੇ ਸੰਸਾਰ ਤੋਂ ਥੋਹੜਾ ਮੁਕਤ ਹੁੰਦੇ ਤਾਂ ਸਾਹਿਤ ਇਤਿਹਾਸ ਸਿਰਜਣਾ ਜਾਂ ਲੇਖਣ ਕਾਰਜ ਨੂੰ ਕੁਝ ਵੱਧ ਸਮਾਂ ਦੇ ਸਕਦੇ ਸਨ। ਆਪਣੀ ਹਲੀਮੀ, ਲਗਨ, ਦ੍ਰਿੜ੍ਹਤਾ, ਵਿਦਵਤਾ ਅਤੇ ਕਲਾਤਮਕ ਸੋਚ ਕਾਰਨ ਦਲੀਪ ਸਿੰਘ ਹੋਰਾਂ ਨੇ ਹਰ ਮੁਲਾਕਾਤੀ ਤੇ ਆਪਣੀ ਨਿਵੇਕਲੀ ਛਾਪ ਛੱਡੀ। ਉਹ ਗੁਰਮਤ ਜੀਵਨ ਜਾਚ ਦਾ ਵਧੀਆ ਇੰਨਜੀਨੀਅਰ ਸਿੱਧ ਹੋਇਆ ਹੈ।

### ਫੁੱਟ ਨੋਟ

1. ਗਾਥਾ ਸੁਤੰਤਰਤਾ ਸੰਗਰਾਮ ਦੀ- ਸ੍ਰੀ ਭੈਣੀ ਸਾਹਿਬ 2002 ਈ. ਸਫ਼ਾ 7-8
2. ਉਪਰੋਕਤ ਸਫ਼ਾ 13-14
3. ਉਪਰੋਕਤ ਸਫ਼ਾ 28-29
4. ਉਪਰੋਕਤ ਸਫ਼ਾ 45
5. ਅੰਮ੍ਰਿਤ ਨਾਮ - ਚੰਡੀਗੜ੍ਹ, 2004 ਈ. ਸਫ਼ਾ 39
6. ਉਪਰੋਕਤ ਸਫ਼ਾ 160

## ਨਾਮਧਾਰੀ ਜਗਤ ਦਾ ਵਿਸ਼ਵਕੋਸ਼

ਸੁਵਰਨ ਸਿੰਘ ਵਿਰਕ

ਪ੍ਰੀਤਮ ਸਿੰਘ ਪੰਛੀ ਨੂੰ ਨਾਮਧਾਰੀ ਚਾਣਕੀਆ ਕਹਿ ਕੇ ਯਾਦ ਕਰਿਆ ਕਰਦੇ ਸਨ, ਉਹ ਸੰਤ ਇੰਦਰ ਸਿੰਘ ਚੱਕਰਵਰਤੀ, ਆਪਣੇ ਅੰਗਰੇਜ਼ੀ ਭਾਸ਼ਾ ਦੇ ਗਿਆਨ ਦੇ ਵਿਗੋਚੇ ਦਾ ਝੋਰਾ ਅਕਸਰ ਝੁਰਿਆ ਕਰਦੇ ਸਨ। ਅੰਗਰੇਜ਼ ਅਧਿਕਾਰੀਆਂ ਦੁਆਰਾ ਦਸਤਾਵੇਜ਼ਾਂ ਵਿਚ ਦਰਜ ਨਾਮਧਾਰੀ ਇਤਿਹਾਸ ਤੱਕ ਸਿਧੀ ਰਸਾਈ ਹੋਣ ਦੀ ਅਸਮਰੱਥਾ ਉਹਨਾਂ ਨੂੰ ਉਮਰ ਭਰ ਖਲਦੀ ਰਹੀ। ਇਸੇ ਪ੍ਰਸੰਗ ਵਿਚ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਭ ਤੋਂ ਛੋਟੇ ਭਰਾਤਾ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਦੇ ਜੋਬਨ ਰੁੱਤੇ ਅਧਵਾਟੇ ਤੁਰ ਜਾਣ ਦਾ ਹੇਰਵਾ ਵੀ ਕਰਦੇ ਸਨ ਕਿਉਂਕਿ ਮਹਾਰਾਜ ਜੀ ਨੇ ਸਰਕਾਰੀ ਰੀਕਾਰਡ ਵਿਚ ਮੌਜੂਦ "ਕੂਕਾ ਆਊਟ ਬ੍ਰੇਕ" ਆਦਿ ਸਮੱਗਰੀ ਨੂੰ ਸਭ ਤੋਂ ਪਹਿਲਾਂ ਹਵਾ ਲੁਆਈ ਸੀ। ਮਹਾਰਾਜ ਅੰਗਰੇਜ਼ੀ ਦੇ ਚੰਗੇ ਗਿਆਤਾ ਸਨ। ਚੱਕਰਵਰਤੀ ਜੀ ਦੇ ਇਸ ਝੋਰਾ ਝੁਰਨ ਦਾ ਇਹ ਲਾਭ ਹੋਇਆ ਕਿ ਇਕ ਦਬੰਗ ਨਾਮਧਾਰੀ ਲੇਖਕ ਸੰਤ ਸੁਵਰਨ ਸਿੰਘ ਸਨੇਹੀ ਨੇ ਵਿਦਿਆਰਥੀ ਜੀਵਨ ਵਿਚ ਹੀ ਉਚ ਅੰਗਰੇਜ਼ੀ ਵਿਦਿਆ ਹਾਸਲ ਕਰਕੇ ਇਸ ਵਿਚ ਪਾਰੰਗਤ ਹੋਣ ਦਾ ਮਨ ਬਣਾ ਲਿਆ ਤਾਂ ਕਿ ਚੱਕਰਵਰਤੀ ਜੀ ਦੇ ਅਧੂਰੇ ਸੁਪਨਿਆਂ ਨੂੰ ਪੂਰਾ ਕਰਕੇ ਨਾਮਧਾਰੀ ਇਤਿਹਾਸ ਖੋਜ ਕਾਰਜ ਨੂੰ ਕੁਝ ਵਿਲੱਖਣਤਾ ਪ੍ਰਦਾਨ ਕੀਤੀ ਜਾ ਸਕੇ। ਨਾਮਧਾਰੀ ਇਤਿਹਾਸ ਨਾਲ ਡੂੰਘੀ ਮੱਸ ਰੱਖਣ ਵਾਲਿਆਂ ਲਈ, ਇਹ ਖ਼ੁਸ਼ੀ ਦੀ ਗੱਲ ਹੈ ਕਿ ਸਨੇਹੀ ਜੀ ਆਪਣੇ ਮਿਸ਼ਨ ਵਿਚ ਪੂਰਨ ਭਾਂਤ ਸਫ਼ਲ ਹੋਏ ਹਨ। ਉਹ ਕਵੀ, ਵਾਰਤਕ ਲੇਖਕ, ਇਤਿਹਾਸਕਾਰ, ਕਹਾਣੀ ਲੇਖਕ, ਇਤਿਹਾਸ ਖੋਜੀ, ਸਾਹਿਤ ਪਾਰਖੂ ਆਦਿ ਬਹੁ ਵਿਧਾਈ ਲੇਖਕ, ਅਨੁਵਾਦਕ ਅਤੇ ਕਈ ਪੁਸਤਕਾਂ ਦੇ ਸੰਪਾਦਕ ਦੇ ਤੌਰ ਤੇ ਸਥਾਪਿਤ ਹੋ ਚੁੱਕੇ ਹਨ। ਅੰਗਰੇਜ਼ੀ ਅਤੇ ਪੰਜਾਬੀ ਦੋਹਾਂ ਭਾਸ਼ਾਵਾਂ ਵਿਚ ਉਹ ਇੱਕੋ ਜਿਹੇ ਅਧਿਕਾਰ ਨਾਲ ਆਪਣੀ ਗੱਲ ਕਹਿ ਤੇ ਲਿਖ ਸਕਦੇ ਹਨ। ਲਗਾਤਾਰ ਹਰ ਵਰ੍ਹੇ ਇਤਿਹਾਸ ਕਾਨਫਰੰਸਾਂ, ਪੰਜਾਬ ਅਤੇ ਦੇਸ਼ ਪੱਧਰ ਦੀਆਂ ਵਿਚ ਆਪਣੇ ਖੋਜ ਪੱਤਰਾਂ (ਜ਼ਿਆਦਾਤਰ ਨਾਮਧਾਰੀ ਇਤਿਹਾਸ-ਸਾਹਿਤ-ਮਰਿਆਦਾ ਬਾਰੇ) ਦੁਆਰਾ ਹਾਜ਼ਰੀ ਭਰਨ ਸਦਕਾ ਉਹ ਦੇਸ਼ ਭਰ ਦੇ ਇਤਿਹਾਸਕਾਰਾਂ ਵਿਚ ਆਪਣੇ ਵਿਸ਼ੇ ਦੇ ਇਕ ਅਧਿਕਾਰਤ ਨਾਮ ਦੇ ਤੌਰ

ਤੇ ਜਾਣੇ ਜਾਂਦੇ ਹਨ।

ਸਨੇਹੀ ਜੀ ਬਹੁਤ ਸਫਲ ਖ਼ਾਨਦਾਨੀ ਵੈਦ ਵੀ ਹਨ ਜਿਹਨਾਂ ਦੇ ਮਰੀਜ਼ਾਂ ਦੀ ਸੰਖਿਆ ਦੇਸਾਂ-ਦੇਸਾਂਤਰਾਂ ਵਿਚ ਫੈਲੀ ਹੈ। ਆਪ ਦੇ ਪਿਤਾ ਵੈਦ ਦਲੀਪ ਸਿੰਘ ਨਾਮਧਾਰੀ ਵੰਡ ਤੋਂ ਪਹਿਲਾਂ ਜ਼ਿਆਦਾ ਸਮਾਂ ਪੱਛਮੀ ਪੰਜਾਬ ਦੀ ਸ਼ੇਖ਼ੂਪੁਰਾ-ਲਾਇਲਪੁਰ ਵਾਲੀ ਬਾਰ ਵਿਚ ਬਿਤਾਇਆ ਕਰਦੇ ਸਨ। ਕਿਉਂਕਿ ਬਾਰ ਵਿਚ ਆਪ ਇਕੱਲੇ ਹੀ ਰਹਿੰਦੇ ਸਨ ਇਸ ਲਈ ਬਰਤਾਨਵੀ ਸਰਕਾਰ ਦੇ ਖਿਲਾਫ਼ ਹਥਿਆਰਬੰਦ ਬਗ਼ਾਵਤ ਕਰਨ ਵਾਲੇ ਜਾਂਬਾਜ਼ ਨੌਜੁਆਨ ਤੇ ਹੋਰ ਅਕਸਰ ਵੇਲੇ ਕੁਵੇਲੇ ਟਿਕਣ ਲਈ ਆਉਂਦੇ ਰਹਿੰਦੇ ਸਨ ਅਤੇ ਇਉਂ ਆਪ ਦਾ ਬਾਰ ਵਾਲਾ ਟਿਕਾਣਾ ਦੁਆਬੇ ਦੇ ਬਹੁਤ ਸਾਰੇ ਜੁੱਗਗਰਦਾਂ ਅਤੇ ਹੋਰਨਾਂ ਦਾ ਵੀ ਸੁਰੱਖਿਅਤ ਅੱਡਾ ਸੀ। ਹਰ ਰੰਗ ਦੇ ਸੁਤੰਤਰਤਾ ਸੰਗਰਾਮ ਨੂੰ, ਸਮੇਤ ਕਮਿਊਨਿਸਟਾਂ ਦੇ, ਸਤਿਗੁਰੂ ਪਰਤਾਪ ਸਿੰਘ ਜੀ ਵੱਲੋਂ ਮਾਨਤਾ ਦਿੱਤੇ ਜਾਣ ਸਦਕਾ, ਉਹਨਾਂ ਦੀਆਂ ਸੰਗਤਾਂ ਦੇਸ਼ ਭਗਤਾਂ ਲਈ ਆਪਣੇ ਬੂਹੇ ਅੱਠੇ ਪਹਿਰ ਖੋਹਲੀ ਰੱਖਦੀਆਂ ਸਨ। ਇਹ ਸ਼ਾਇਦ ਫਰਾਲਾ ਨਾਂ ਦਾ ਪਿੰਡ ਸੀ ਅਤੇ ਗੁਆਂਢੀ ਪਿੰਡ ਮੁਠੱਡੇ ਦੇ ਇਨਕਲਾਬੀ ਕਵੀ ਲੱਖਾਂ ਸਿੰਘ ਜੌਹਰ ਨਾਲ ਆਪ ਮੀਟਿੰਗਾਂ ਵਿਚ ਵੀ ਸ਼ਾਮਲ ਹੁੰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਤੇ ਇਨਕਲਾਬੀਆਂ ਦੀ ਜੁੱਗ ਬਦਲੀ ਵਾਲੀ ਸਾਂਝ ਨੂੰ ਪਰਪੱਕ ਕਰਦੇ।

ਵੰਡ ਤੋਂ ਕੁਝ ਸਾਲ ਪਹਿਲਾਂ ਵੈਦ ਦਲੀਪ ਸਿੰਘ ਆਪਣੇ ਜੱਦੀ ਪਿੰਡ ਸ਼ਾਹਪੁਰ ਵਿਖੇ ਆ ਗਏ ਜਿੱਥੇ ਮਾਤਾ ਵਿਦਿਆ ਕੌਰ ਦੇ ਉਦਰ ਤੋਂ, ਜੋ ਅਪਰੇ ਪਿੰਡ ਨਾਲ ਸਬੰਧਿਤ ਸੀ, ਸਨੇਹੀ ਜੀ ਦਾ ਜਨਮ 14 ਅਗਸਤ, 1943 ਈ. ਨੂੰ ਹੋਇਆ। ਇਹ ਪੁਰਾਤਨ ਸਮੇਂ ਦਾ ਮਸ਼ਹੂਰ ਪਿੰਡ ਸੀ, ਜਿੱਥੇ ਸਿੱਖ ਰਾਜ ਵੇਲੇ ਇਕ ਕਿਲਾ ਵੀ ਹੁੰਦਾ ਸੀ, ਜੋ ਸਨੇਹੀ ਹੋਰਾਂ ਦੀ ਸੁਰਤ ਵਿਚ ਹੀ ਢਹਿ ਗਿਆ ਸੀ। ਫਲੌਰ ਤੇ ਗੁਰਾਏ ਦੇ ਵਿਚਾਲੇ ਵੱਸੇ ਇਸ ਪਿੰਡ ਦੀ ਕਾਵਿਕ ਜਾਣ ਪਛਾਣ ਸਨੇਹੀ ਜੀ ਇਉਂ ਕਰਵਾਉਂਦੇ ਹਨ-

"ਲੱਗਦੀ ਤਸੀਲ ਸਾਨੂੰ ਹੈ ਫਲੌਰ ਜੀ।
ਥਾਣੇ ਵਿਚ ਨੌਕਰਾਂ ਦਾ ਨਵਾਂ ਤੌਰ ਜੀ।
ਵੱਢੀ ਬਿਨਾਂ ਬਿਨੈ ਨਾਹੀਂ ਮਨਜ਼ੂਰ ਹੈ।
ਪਿੰਡ ਮੇਰਾ ਸ਼ਾਹਪੁਰ ਮਸ਼ਾਹੂਰ ਹੈ।
ਵੈਦ ਹੈ ਦਲੀਪ ਸਿੰਘ ਪ੍ਰਸਿੱਧ ਜੀ।
ਮੰਨਦੇ ਨੇ ਲੋਕ ਉਸ ਤਾਈਂ ਸਿੱਧ ਜੀ।
ਪੈਸੇ ਘੱਟ ਲੈਣਾ ਉਹਦਾ ਦਸਤੂਰ ਹੈ।
ਪਿੰਡ ਮੇਰਾ ਸ਼ਾਹਪੁਰ ਮਸ਼ਾਹੂਰ ਹੈ।

ਆਪ ਤੋਂ ਇਕ ਤਿੰਨ ਸਾਲ ਵੱਡੀ ਭੈਣ ਕੁਲਵੰਤ ਕੌਰ ਸੁਰਗਵਾਸੀ ਨੁਸ਼ਹਿਰੇ ਮੱਜਾ ਸਿੰਘ (ਗੁਰਦਾਸਪੁਰ) ਵਿਖੇ ਵਿਆਹੀ ਸੀ। ਦੋ ਛੋਟੀਆਂ ਭੈਣਾਂ ਕੁਲਵਿੰਦਰ ਕੌਰ, ਸਤਵੰਤ ਕੌਰ ਨੂਰਮਹਿਲ ਵੱਲ ਵਿਆਹੀਆਂ ਹਨ। ਆਪ ਤੋਂ ਦੋਵੇਂ ਛੋਟੇ ਭਾਈ ਗੁਰਚਰਨ ਸਿੰਘ, ਹਰਦੇਵ ਸਿੰਘ ਵੀ ਸ਼ਾਹਪੁਰ ਵਿਖੇ ਹੀ ਨਿਵਾਸ ਰੱਖਦੇ ਹਨ। ਸਨੇਹੀ ਜੀ ਦਾ ਪਹਿਲਾ ਅਨੰਦ ਉੱਧੜ ਗਿਆ ਸੀ। ਦੂਸਰਾ ਅਨੰਦ ਕਾਰਜ 1979 ਈ. ਵਿਚ ਰੇਰੂ (ਜਲੰਧਰ) ਦੇ ਸ੍. ਮਨਜੀਤ ਸਿੰਘ ਦੀ ਪੁੱਤਰੀ ਬੀਬੀ ਗੁਰਵਿੰਦਰ ਕੌਰ ਨਾਲ ਹੋਇਆ। ਦਸਿੰਦਰਜੀਤ ਸਿੰਘ, ਮਨਪ੍ਰੀਤ ਸਿੰਘ ਦੋ ਲੜਕੇ ਅਤੇ ਬਲਜੀਤ ਕੌਰ ਲੜਕੀ, ਤਿੰਨ ਸੰਤਾਨਾਂ ਹਨ।

ਅੰਮ੍ਰਿਤਸਰੋਂ ਬਾਲ-ਸਾਹਿਤ ਦਾ ਇਕ ਪੰਜਾਬੀ ਪਰਚਾ 'ਕੰਵਲ' ਛਪਿਆ ਕਰਦਾ ਸੀ। ਸਨੇਹੀ ਜੀ ਨੇ ਸਾਹਿਤਕ ਜੀਵਨ ਦੀ ਸ਼ੁਰੂਆਤ ਬਾਲ-ਸਾਹਿਤ ਦੁਆਰਾ ਕੀਤੀ ਅਤੇ ਉਪਰੋਕਤ ਪਰਚੇ ਵਿਚ 1957-58 ਈ. ਵਿਚ ਕਾਫ਼ੀ ਛਪੇ। ਜਲੰਧਰੋਂ ਛਪਦੇ ਪੰਜਾਬੀ ਅਖ਼ਬਾਰ "ਅਕਾਲੀ ਪੱਤਰਿਕਾ" ਦੇ ਹਫ਼ਤਾਵਾਰੀ ਕਾਲਮ 'ਬਾਲ ਦਰਬਾਰ' ਦੇ 1960-61 ਵਿਚ ਸੰਪਾਦਕ ਰਹੇ। ਇਸੇ ਸਮੇਂ ਹੀ ਪ੍ਰਸਿੱਧ ਸੁਤੰਤਰਤਾ ਸੰਗਰਾਮੀਏ ਅਤੇ ਕਾਵਿ-ਉਸਤਾਦ ਮੁਨਸ਼ਾ ਸਿੰਘ ਦੁਖੀ ਨੇ ਸਾਹਿਤ ਪੜ੍ਹਨ ਲਿਖਣ ਦੀ ਚੇਟਕ ਨੂੰ ਪਾਣ ਚਾੜ੍ਹ ਦਿੱਤੀ ਅਤੇ ਝੁਕਾਉ ਦੇਸ਼ ਭਗਤੀ ਅਤੇ ਦੇਸ਼ ਭਗਤਾਂ ਵੱਲ ਹੋਣਾ ਕੁਦਰਤੀ ਹੀ ਸੀ ਕਿਉਂ ਜੁ ਘਰ ਵਿਚ 'ਸਤਿਜੁਗ' ਵੰਡ ਤੋਂ ਪਹਿਲਾਂ ਹੀ ਆਉਂਦਾ ਸੀ। ਉਸ ਦੀਆਂ ਪੁਰਾਣੀਆਂ ਫਾਈਲਾਂ ਦੀ ਫੋਲਾ ਫਾਲੀ ਨੇ ਖੋਜੀ ਬਿਰਤੀ ਨੂੰ ਵਿਗਸਣ ਲਈ ਉਤਸਾਹਿਤ ਕੀਤਾ। ਦੁਖੀ ਜੀ ਤੋਂ ਬ੍ਰਿਜ ਭਾਸ਼ਾ ਅਤੇ ਕਾਵਿ ਦੀ ਛੰਦਾਬੰਦੀ ਦਾ ਗਿਆਨ ਬਾਅਦ ਵਿਚ ਪੁਰਾਤਨ ਗ੍ਰੰਥਾਂ ਦੇ ਅਧਿਐਨ ਸਮੇਂ ਸਹਾਇਕ ਸਿੱਧ ਹੋਇਆ।

ਅਕਾਦਮਿਕ ਵਿੱਦਿਆ ਵਜੋਂ ਸਨੇਹੀ ਜੀ ਅੰਗਰੇਜ਼ੀ ਅਤੇ ਇਤਿਹਾਸ ਦੀ ਐਮ.ਏ. ਹਨ। ਬੀ. ਏ. ਵਿਚ 'ਆਨਰਜ਼ ਇਨ ਪੰਜਾਬੀ' ਕੀਤੀ। ਲੰਡਨ ਦੇ ਇਕ ਇੰਸਟੀਚਿਊਟ ਤੋਂ 'ਰੇਡੀਓ ਲਿਖਤਾਂ' ਅਤੇ 'ਜਰਨਲਿਜ਼ਮ' ਤੇ ਡਿਪਲੋਮਾ ਕੀਤਾ। ਇਹ ਸਾਰੀ ਪੜ੍ਹਾਈ ਉਹਨਾਂ ਨੇ ਆਪਣੀ ਹਿੰਮਤ ਨਾਲ ਗ੍ਰਹਿਸਤੀ ਜ਼ਿੰਮੇਵਾਰੀਆਂ ਭੈਣਾਂ ਭਰਾਵਾਂ ਅਤੇ ਬੱਚਿਆਂ ਪ੍ਰਤੀ ਨਿਬਾਹੁੰਦਿਆਂ ਸ੍ਵੈ-ਅਧਿਅਨ ਦੁਆਰਾ ਕੀਤੀ ਹੈ। ਸੰਸਕ੍ਰਿਤ, ਉਰਦੂ ਅਤੇ ਹਿੰਦੀ ਭਾਸ਼ਾਵਾਂ ਦਾ ਗਿਆਨ ਵੀ ਉਹਨਾਂ ਵੱਖ ਵੱਖ ਸੰਸਥਾਨਾਂ ਦੇ ਇਮਤਿਹਾਨ ਪਾਸ ਕਰਕੇ ਹਾਸਲ ਕੀਤਾ ਹੈ।

ਵਿਸ਼ਵ ਸ਼ਾਂਤੀ ਅੰਦੋਲਨ ਨਾਲ 1965 ਤੋਂ ਜੁੜਿਆ ਹੈ ਜਦੋਂ ਸਾਡੇ ਸ਼ਹਿਰ ਸਿਰਸੇ ਵਿਚ ਪੰਜਾਬ ਹਰਿਆਣਾ ਦੀ ਅੰਤਿਮ ਸਾਂਝੀ ਰਾਜ ਕਾਨਫਰੰਸ ਹੋਈ ਸੀ

ਜਿੱਥੇ ਅਸੀਂ ਭੈਣੀ ਸਾਹਿਬ ਵਾਲੇ ਪਹਿਲੇ ਵਿਦਿਅਕ ਸੰਮੇਲਨ ਤੋਂ ਬਾਅਦ, ਫਿਰ ਇਕ ਦੂਜੇ ਦੇ ਕੁਝ ਲਾਗੇ ਹੋਏ ਸਾਂ। ਉਸਨੇ ਐਫਰੋ-ਏਸ਼ੀਅਨ ਲੇਖਕਾਂ ਦੀ 1979 ਈ. ਵਿਚ ਦਿੱਲੀ ਵਾਲੀ ਵਰਕਸ਼ਾਪ ਵਿਚ ਭਾਗ ਲੈ ਕੇ, ਕੂਕਾ ਲਹਿਰ ਦੀ ਸਾਮਰਾਜ ਵਿਰੋਧੀ ਭਾਵਨਾ ਨੂੰ ਹੋਰ ਪ੍ਰਚੰਡ ਕੀਤਾ ਸੀ। ਕਿਉਂਕਿ ਉਹ ਲੰਮਾ ਸਮਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਜੀ ਸਕੱਤਰ ਵੀ ਰਿਹਾ ਹੈ ਇਸ ਕਰਕੇ ਤੇ ਕੁਝ ਹੋਰ ਕਾਰਨਾਂ ਕਰਕੇ ਵੀ ਉਹਨੇ 1968 ਈ. ਤੋਂ 1994 ਈ. ਤੱਕ ਏਸ਼ੀਆ, ਅਫ਼ਰੀਕਾ ਅਤੇ ਯੂਰਪ ਦੇ ਡੇਢ ਦਰਜਨ ਦੇ ਕਰੀਬ ਦੇਸ਼ਾਂ ਦਾ ਅਤੇ ਕਨੇਡਾ, ਅਮਰੀਕਾ ਆਦਿ ਦੇਸ਼ਾਂ ਵਿਚ ਵਾਹਵਾ ਵਿਸ਼ਵ ਭਰਮਣ ਵੀ ਕੀਤਾ ਹੈ।

ਅਮਰੀਕਨ ਜੰਗ ਬਾਜ਼ ਹਾਕਮਾਂ ਦੁਆਰਾ ਦੂਜੇ ਸੰਸਾਰ ਜੰਗ ਤੋਂ ਬਾਅਦ ਇਕ ਬੰਨੇ ਹਥਿਆਰਾਂ ਦੀ ਦੌੜ ਅਤੇ ਠੰਢੀ ਜੰਗ ਤੇਜ਼ ਕੀਤੀ ਗਈ। ਸੋਵੀਅਤ ਸੰਘ, ਹੋਰ ਸਮਾਜਵਾਦੀ ਦੇਸ਼ਾਂ ਅਤੇ ਵਿਸ਼ੇਸ਼ ਕਰ ਤੀਤੀ ਦੁਨੀਆ ਦੇ ਦੇਸ਼ਾਂ ਦੀ ਘੇਰਾਬੰਦੀ ਜਾਰੀ ਰੱਖੀ। ਵੀਅਤਨਾਮ ਵਿਚ ਲੰਮਾ ਸਮਾਂ ਬੇਦੋਸਾ ਮਨੁੱਖੀ ਖ਼ੂਨ ਵਹਾਇਆ। 1969 ਈ. ਵਿਚ ਸਨੇਹੀ ਦੀ ਵੀਅਤਨਾਮ ਉੱਤੇ ਅਮਰੀਕੀ ਹਮਲੇ ਵਿਰੁੱਧ ਪੰਜਾਬੀ ਪੁਸਤਕ “ਰੱਤੇ ਵਹਿਣ” ਨੂੰ ‘ਸੋਵੀਅਤ ਲੈਂਡ ਨਹਿਰੂ ਅਵਾਰਡ” ਨਾਲ ਨਿਵਾਜਿਆ ਗਿਆ। ਭਾਰਤ ਸਰਕਾਰ ਦੇ ਬਾਲਕ ਸਿੱਖਿਆ ਦੇ ਪ੍ਰੋਗਰਾਮ ਤਹਿਤ, ਕੇਂਦਰੀ ਸਿੱਖਿਆ ਮੰਤਰਾਲੇ ਤੋਂ ਆਪਣੀਆਂ ਪ੍ਰਕਾਸ਼ਨਾਵਾਂ ਲਈ, ਭਾਸ਼ਾ ਵਿਭਾਗ, ਪੰਜਾਬ ਤੋਂ ਸਾਹਿਤਕ ਲੇਖ ਮੁਕਾਬਲਿਆਂ ਵਿਚ, ਛੋਟੀ ਕਹਾਣੀ ਮੁਕਾਬਲੇ, ਡਾ. ਗੰਡਾ ਸਿੰਘ ਮੈਮੋਰੀਅਲ ਟਰਸਟ, ਪੰਜਾਬ ਵੱਲੋਂ ਮਹਾਰਾਜਾ ਦਲੀਪ ਸਿੰਘ ਦੀ ਧਰਮ ਭਾਵਨਾ ਦਾ ਉਭਾਰ ਅਤੇ ਪੁਰਾਣੇ ਰਹਿਤਨਾਮਿਆਂ ਦਾ ਇਕ ਮੁਲੰਕਣ ਤੇ ਵੀ ਇਨਾਮ ਹਾਸਲ ਕੀਤੇ। ਉਸਨੇ ਬਦੇਸ਼ੀ ਪ੍ਰਸ਼ਨੋਤਰੀ ਮੁਕਾਬਲਿਆਂ ਵਿਚ ਇਨਾਮ ਜਿਤ ਕੇ ਆਪਣੀ ਪ੍ਰਤਿਭਾ ਦਾ ਲੋਹਾ ਮਨਵਾਇਆ। ਕੂਕਿਆਂ ਬਾਰੇ ਉਸ ਦੇ ਅੰਗਰੇਜ਼ੀ ਕਿਤਾਬਚੇ ਨੈਰੋਬੀ, ਲੰਡਨ ਅਤੇ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੋਏ। ਜਲੰਧਰ ਰੇਡੀਓ ਤੋਂ ਪੰਜਾਬੀ ਵਿਚ ਉਸਦੀਆਂ ਗੱਲਾਂ ਬਾਤਾਂ 1968 ਤੋਂ ਨਸ਼ਰ ਹੋ ਰਹੀਆਂ ਹਨ। ਉਹ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਅਤੇ ਭਾਰਤੀ ਇਤਿਹਾਸ ਕਾਂਗਰਸ, ਕਲਕੱਤਾ ਦਾ ਜੀਵਨ ਮੈਂਬਰ ਹੈ। ਪੰਜਾਬ ਹਿਸਟਰੀ ਕਾਨਫਰੰਸ, ਪਟਿਆਲਾ ਅਤੇ ਇੰਟਰਨੈਸ਼ਨਲ ਵੈਜੀਟੇਰੀਅਨ ਯੂਨੀਅਨ, ਇੰਗਲੈਂਡ ਦਾ ਸਹਿਯੋਗੀ ਮੈਂਬਰ ਹੋਣ ਤੋਂ ਇਲਾਵਾ ਭਾਰਤੀ ਸ਼ਾਕਾਹਾਰੀ ਕਾਂਗਰਸ, ਚੇਨਈ ਦਾ ਕਾਰਜਕਾਰਨੀ ਦਾ ਮੈਂਬਰ ਹੈ। ‘ਸਤਿਜੁਗ, ਸ੍ਰੀਜੀਵਨ ਨਗਰ ਅਤੇ ਸੁਨੇਹੜੇ, ਲੰਡਨ ਦੇ ਵਿਸ਼ੇਸ਼ ਅੰਕਾਂ ਦੇ ਸੰਪਾਦਨ ਦੀ ਸੇਵਾ ਵੀ ਉਹ ਨਿਭਾਅ ਚੁੱਕਾ ਹੈ। ਪੰਜਾਬ ਹਿਸਟਰੀ ਕਾਨਫਰੰਸ ਦੇ 1976 ਈ. ਤੋਂ 2004 ਈ. ਤੱਕ ਹੋਏ ਭਿੰਨ-ਭਿੰਨ ਸਾਲਾਨਾ ਸਮਾਗਮਾਂ ਵਿਚ ਉਹ ਕੂਕਿਆਂ ਬਾਰੇ 24 ਬਹੁਤ ਮਹੱਤਵਪੂਰਨ ਖੋਜ ਪੱਤਰ ਅੰਗਰੇਜ਼ੀ ਵਿਚ ਪੜ੍ਹ ਚੁੱਕਾ ਹੈ ਜਿਹਨਾਂ ਵਿਚ ਕੁਝ ਕੁ ਨਾਮ ਇਸ ਤਰ੍ਹਾਂ ਹਨ:

“ਬਰਤਾਨਵੀ ਦਸਤਾਵੇਜ਼ਾਂ ਵਿਚ ਕੂਕਾ ਲਹਿਰ ਬਾਰੇ ਅੰਤਰ ਵਿਰੋਧ, ਸਿੱਖ ਰਾਜ ਦੇ ਸਬੰਧ ਵਿਚ ਕੂਕੇ, ਉਨ੍ਹੀਵੀਂ ਸਦੀ ਦੇ ਕੂਕਿਆਂ ਦੀ ਸਿਆਸੀ ਚੇਤਨਾ, ਪੰਜਾਬ ਦਾ ਸਮਾਜਿਕ ਵਾਤਾਵਰਣ ਅਤੇ ਕੂਕਾ ਲਹਿਰ, 1871 ਦੇ ਬੁੱਚੜ ਬੱਧ ਕੇਸ ਵਿਚ ਜਾਲਸਾਜ਼ੀ, ਇਤਿਹਾਸਕਾਰੀ ਅਤੇ ਨਾਮਧਾਰੀ ਇਤਿਹਾਸ, ਨਾਮਧਾਰੀ ਇਤਿਹਾਸ ਦਾ ਭੰਡਾਰ - ਸਤਿਗੁਰੂ ਪਰਤਾਪ ਸਿੰਘ, ਫੂਲਕੀਆਂ ਮੁਖੀ ਅਤੇ ਨਾਮਧਾਰੀ ਬਗਾਵਤ, ਨਜ਼ਰਬੰਦ ਗੁਰੂ ਰਾਮ ਸਿੰਘ ਨਾਲ ਨਾਮਧਾਰੀਆਂ ਦਾ ਪੱਤਰ ਵਿਹਾਰ, ਕੂਕਾ ਮੁਕਦਮਿਆਂ ਦਾ ਸੁਆਲ, ਗੁਰੂ ਰਾਮ ਸਿੰਘ ਦੀ ਵਿਵਾਦਮਈ ਮ੍ਰਿਤੂ, ਕਾਂਗਰਸ ਦਾ 44ਵਾਂ ਸਮਾਗਮ ਅਤੇ ਨਾਮਧਾਰੀ, ਗੁਰੂ ਨਾਨਕ ਸਰਬ ਸਿੱਖ ਸੰਪ੍ਰਦਾਇ ਕਾਨਫਰੰਸ - 1934, 21ਵੀਂ ਸਦੀ ਵਿਚ ਨਾਮਧਾਰੀ ਇਤਿਹਾਸ, ਮਹਾਰਾਜਾ ਨਾਭਾ ਤੋਂ ਨਾਮਧਾਰੀਆਂ ਨੂੰ ਵਿਵਾਦਮਈ ਤੋਹਫ਼ਾ, ਨਾਮਧਾਰੀ ਇਤਿਹਾਸ ਦੇ ਸੋਮੇ...” ਇਤਿਆਦਿ। ਜ਼ਾਹਰ ਹੈ ਕਿ ਪਹਿਲੀ ਵੇਰ ਨਾਮਧਾਰੀ ਇਤਿਹਾਸ ਨੂੰ ਵਿਭਿੰਨ ਕੋਣਾਂ ਤੋਂ, ਇਸਦੀਆਂ ਬਰੀਕੀਆਂ ਵਿਚ ਜਾ ਕੇ ਫੋਲਾ ਫੁਲਾਈ ਕਰਨ ਦਾ ਬਿਖਮ ਕਾਰਜ ਸੁਵਰਨ ਸਿੰਘ ਸਨੇਹੀ ਦੇ ਹਿਸੇ ਆਇਆ ਹੈ। ਉਹ ਇਤਿਹਾਸ ਲੇਖਨ ਦੀ ਵਿਗਿਆਨਕ ਵਿਧਾ ਦਾ ਧਾਰਨੀ ਹੈ। ਗੱਲ ਦੀ ਪੁਸ਼ਟੀ ਵਾਸਤੇ ਠੋਸ ਹਵਾਲਿਆਂ ਨੂੰ ਪੇਸ਼ ਕਰਦਾ ਹੈ। ਅਟਕਲਪੱਚੂ ਦਲੀਲਾਂ ਤੇ ਮਗਜ਼ਪੱਚੀ ਕਰਨਾ ਉਸ ਦੇ ਸ਼ੌਂਕ ਦਾ ਹਿੱਸਾ ਨਹੀਂ। ਇਸ ਲਈ ਨਤੀਜੇ ਕੱਢਣ ਵਾਲੀਆਂ ਲਿਖਤਾਂ ਸਦਕਾ ਉਸ ਦੀ ਗੱਲ ਇਹਨਾਂ ਕਾਨਫਰੰਸਾਂ ਵਿਚ ਹਮੇਸ਼ਾਂ ਗੌਰ ਨਾਲ ਸੁਣੀ ਤੇ ਸਲਾਹੀ ਜਾਂਦੀ ਰਹੀ ਹੈ। ‘ਸਨੇਹੀ ਦੇ ਇਹ ਸਾਰੇ ਖੋਜ ਪੱਤਰ ਜੇ ਪੁਸਤਕ ਰੂਪ ਵਿਚ ਉਪਲਬਧ ਹੋ ਜਾਣ ਤਾਂ ਨਾਮਧਾਰੀ ਇਤਿਹਾਸ ਲੇਖਨ ਨੂੰ ਹੋਰ ਸਮਰਿਧ ਕੀਤਾ ਜਾ ਸਕਦਾ ਹੈ ਅਤੇ ਇਕ ਅਮੀਰ ਪਰੰਪਰਾ ਨਾਲ ਨਿਵਾਜਿਆ ਜਾ ਸਕਦਾ ਹੈ। ‘ਸਨੇਹੀ’ ਪੁਰਾਤਨਤਾ ਅਤੇ ਆਧੁਨਿਕਤਾ ਦਾ ਸੁਮੇਲ ਹੈ। ਇਸ ਲਈ ਉਸਦੀ ਇਤਿਹਾਸ ਦ੍ਰਿਸ਼ਟੀ ਭਰੋਸੇਯੋਗ ਹੈ। ਮੁੱਲਵਾਨ ਹੈ।

ਪੰਜਾਬੀ ਵਿਚ ਵੀ ਨਾਮਧਾਰੀ ਸਾਹਿਤ, ਇਤਿਹਾਸ, ਜੀਵਨ ਜਾਚ ਉੱਤੇ ਅਤੇ ਆਮ ਪੰਜਾਬੀ ਸਾਹਿਤ ਬਾਰੇ ਵੀ ਉਹ 23 ਦੇ ਕਰੀਬ ਖੋਜ ਪੱਤਰ ਲਿਖ ਚੁੱਕਾ ਹੈ ਜਿਹਨਾਂ ਵਿਚ ‘ਸਤਿਜੁਗ’ ਦੀ ਪ੍ਰਕਾਸ਼ਨ ਨੀਤੀ, ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ, ਨਾਮਧਾਰੀ ਗਲਪ ਸਾਹਿਤ, ਕਵੀਸ਼ਰੀ ਤੇ ਨਾਮਧਾਰੀ ਕਵੀਸ਼ਰੀ, ਪੰਜਾਬੀ ਕਾਵਿ ਦਾ ਧਾਰਮਕ ਮੁਹਾਵਰਾ - ਨਾਮਧਾਰੀ ਕਾਵਿ ਆਦਿ ਕਾਫੀ ਪ੍ਰਸਿੱਧ ਹੋਏ। ਪੰਜਾਬੀ ਵਿਚ ਉਸ ਦੀਆਂ ਛੋਟੀਆਂ ਵੱਡੀਆਂ 15 ਪ੍ਰਕਾਸ਼ਿਤ ਅਤੇ 7

ਅਪ੍ਰਕਾਸ਼ਿਤ ਪੁਸਤਕਾਂ ਪਈਆਂ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਅਵਤਾਰ ਸਿੰਘ ਆਜ਼ਾਦ ਅਤੇ ਮੁਨਸ਼ਾ ਸਿੰਘ 'ਦੁਖੀ' ਬਾਰੇ ਉਸ ਤੋਂ ਮੋਨੋਗਰਾਫ ਲਿਖਵਾਏ। ਪ੍ਰਾਣ ਪੂਜਾ, ਉਸ ਦੀ ਸੰਪਾਦਿਤ ਪੁਸਤਕ ਹੈ, ਜਿਸ ਵਿਚ ਸ਼ਾਕਾਹਾਰ ਦੇ ਹੱਕ ਵਿਚ ਨਵੇਂ ਪੁਰਾਣੇ ਉਭਰਦੇ ਲੇਖਕਾਂ ਦੀਆਂ ਰਚਨਾਵਾਂ ਆਪ ਨੇ ਕੋਈ ਚਾਰ ਦਹਾਕੇ ਪਹਿਲਾਂ ਸੰਗ੍ਰਹਿਤ ਕੀਤੀਆਂ ਸਨ। ਇਕ ਪੁਰਾਣੇ ਨਾਮਧਾਰੀ ਕਵੀ ਭਾਈ ਨਿਰੰਜਨ ਸਿੰਘ ਮ੍ਰਿਗੇਸ਼ ਲਿਖਤ ਸਾਕਾ ਮਲੇਰਕੋਟਲਾ ਦਾ ਖਰੜਾ ਸੁਵਰਨ ਸਿੰਘ ਵਿਰਕ ਤੋਂ ਪ੍ਰਾਪਤ ਕਰਕੇ ਆਪ ਨੇ ਸੰਪਾਦਿਤ ਕੀਤਾ ਹੈ। ਇਸ ਤੋਂ ਇਲਾਵਾ 'ਸਤਿਜੁਗ', 'ਵਰਿਆਮ', ਆਦਿਕ ਹਫ਼ਤਾਵਾਰੀ ਤੇ ਮਾਸਕ ਪਰਚਿਆਂ, 'ਰੋਜ਼ਾਨਾ ਅਜੀਤ', 'ਪੰਜਾਬੀ ਟ੍ਰਿਬਿਊਨ', 'ਨਵਾਂ ਜ਼ਮਾਨਾ' ਆਦਿ ਦੈਨਿਕ ਅਖ਼ਬਾਰਾਂ ਵਿਚ ਭਿੰਨ ਭਿੰਨ ਮਸਲਿਆਂ ਅਤੇ ਵਿਸ਼ਿਆਂ ਤੇ ਆਪ ਦੇ ਸੈਂਕੜੇ ਆਰਟੀਕਲ ਪ੍ਰਕਾਸ਼ਿਤ ਹੋ ਚੁੱਕੇ ਹਨ। ਉਹਨਾਂ ਨੇ ਆਯੁਰਵੇਦ ਪ੍ਰਣਾਲੀ ਦੀ ਵੈਦਗੀ ਅਤੇ ਪੱਤਰਕਾਰਤਾ ਨੂੰ ਹੀ ਕਿੱਤੇ ਦੇ ਤੌਰ ਤੇ ਅਪਣਾਇਆ ਹੈ। ਨਾਮਧਾਰੀ ਦਰਬਾਰ ਵੱਲੋਂ ਨਾਮਧਾਰੀ ਸਿੱਖਾਂ ਦੇ ਰੋਜ਼ਾਨਾ ਪਾਠ ਦੀਆਂ ਬਾਣੀਆਂ ਦੇ ਪ੍ਰਕਾਸ਼ਿਤ "ਨਾਮਧਾਰੀ ਨਿਤਨੇਮ" ਦੀ ਵਿਸਥਾਰਤ ਭੂਮਿਕਾ ਦੇ ਲੇਖਕ ਹੋਣ ਦਾ ਲਾਰਾ ਵੀ ਉਹ ਖੱਟ ਚੁੱਕੇ ਹਨ।

ਉਹਨਾਂ ਦੀਆਂ ਲੇਖਕੀਯ ਪ੍ਰਾਪਤੀਆਂ ਅਤੇ ਸੰਖੇਪ ਜੀਵਨ ਵੇਰਵੇ ਦੇਣ ਤੋਂ ਬਾਅਦ ਲਿਖਤਾਂ ਦੇ ਕੁਝ ਕੁ ਵੇਰਵੇ ਪਾਠਕਾਂ ਨਾਲ ਸਾਂਝਿਆ ਕਰਦੇ ਹਾਂ। ਮੇਰਾ ਖ਼ਿਆਲ ਹੈ ਕਿ ਨਾਮਧਾਰੀ ਪਰਚੇ 'ਸਤਿਜੁਗ' ਵਿਚ ਸਨੇਹੀ ਜੀ ਤੇ ਮੈਂ ਪ੍ਰੀਤਮ ਸਿੰਘ ਕਵੀ ਹੋਰਾਂ ਦੀ ਸੰਪਾਦਨਾ ਦੇ ਸਮੇਂ 1964-65 ਈ. ਵਿਚ ਇਕੱਠੇ ਹੀ ਛਾਪਣ ਲੱਗੇ ਸਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਸੌ ਸਾਲਾ ਪ੍ਰਕਾਸ਼ ਪੁਰਬ ਸ਼ਤਾਬਦੀ ਸਮੇਂ 'ਸਤਿਜੁਗ' ਨੇ ਜਨਵਰੀ 1967 ਵਿਚ 'ਦਸ਼ਮੇਸ਼ ਅੰਕ' ਸੀ ਜੀਵਨ ਨਗਰ (ਸਿਰਸਾ) ਤੋਂ ਪ੍ਰਕਾਸ਼ਿਤ ਕੀਤਾ ਜਿਸ ਵਿਚ ਸਨੇਹੀ ਜੀ ਦਾ "ਦਸਮੇਸ਼ ਤੇ ਸਾਡਾ ਭਵਿੱਖ" ਨਾਮੇ ਲੇਖ ਛਪਿਆ ਸੀ। ਰਵਾਲਸਰ (ਹਿਮਾਚਲ ਪ੍ਰਦੇਸ਼) ਅਤੇ ਸਹੇਵਾ ਸਾਹਿਬ (ਰਾਜਸਥਾਨ) ਸਥਾਨਾਂ ਦੀ ਦਸਮ ਪਾਤਸ਼ਾਹ ਦੀ ਯਾਤਰਾ ਨੂੰ, 'ਸ੍ਰੀ ਗੁਰੂ ਪਰਤਾਪ ਸੂਰਜ' ਅਤੇ 'ਸੌ ਸਾਖੀ' ਆਦਿ ਪੁਰਾਤਨ ਪੁਸਤਕਾਂ ਦੇ ਹਵਾਲੇ ਨਾਲ ਭਵਿੱਖਤ ਵਾਕਾਂ ਦੇ ਸੰਦਰਭ ਵਿਚ ਪੇਸ਼ ਕਰਨ ਤੋਂ ਪਹਿਲਾਂ ਸਾਡਾ ਲੇਖਕ, ਪੱਛਮੀ ਪੱਧਤੀ ਦੇ ਅੰਨ੍ਹੇ ਪੈਰੋਕਾਰਾਂ ਦੇ ਬਖੀਏ ਉਧੇੜਦਿਆਂ ਆਪਣੀ ਗੱਲ ਇਉਂ ਪੇਸ਼ ਕਰਦਾ ਹੈ - "ਲਗ ਪਗ ਦਸ ਦਹਾਕੇ ਉਨ੍ਹਾਂ ਅੰਗਰੇਜ਼ਾਂ ਦੇ ਅਧੀਨ ਰਹਿਣ ਕਾਰਨ, ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਭੰਨਣ ਤੋੜਨ, ਵਿਗਾੜਨ ਤੇ ਅਸਲੋਂ ਹੀ ਖ਼ਤਮ ਕਰਨ ਲਈ ਸਿੱਖਾਂ ਨੂੰ ਹੀ ਵਰਤਿਆ ਹੋਵੇ, ਪੱਛਮੀ ਰੀਤਾਂ ਰਸਮਾਂ ਸਾਡੇ ਭਾਰਤੀਆਂ ਵਿਚ ਇੰਨਾ ਘਰ ਕਰ ਗਈਆਂ ਹਨ ਕਿ ਅਸੀਂ ਕਦੇ ਭਾਰਤੀ ਹੋਣ ਦੇ ਨਾਤੇ ਸੋਚ ਵੀ ਨਹੀਂ ਸਕਦੇ। ਸਾਡਾ ਖਾਣ ਪੀਣ, ਰਹਿਣ ਸਹਿਣ, ਪੜ੍ਹਨ ਪੜ੍ਹਾਉਣ, ਗੱਲ ਕੀ ਸਭ ਕੁਝ ਹੀ ਪੱਛਮੀ ਤਰਜ਼ ਦਾ ਹੋ ਗਿਆ ਹੈ। ਭਾਵੇਂ ਅਸੀਂ ਹਰ ਬਦੇਸ਼ੀ ਗੱਲ ਅਪਨਾਉਣ ਵਿਚ ਮਾਣ ਅਨੁਭਵ ਕਰਦੇ ਹੋਈਏ, ਪਰ ਅਸੀਂ ਬਦੇਸ਼ੀ ਚੰਗਿਆਈਆਂ ਨਹੀਂ ਸਗੋਂ ਬੁਰਿਆਈਆਂ ਹੀ ਗ੍ਰਹਿਣ ਕਰਨ ਤੇ ਹੀ ਲੱਕ ਬੰਨਿਆ ਹੋਇਆ ਹੈ ਤੇ ਇਸ ਨਿਤ ਵਧਦੇ ਬਦੇਸ਼ੀ ਪਰਛਾਵੇਂ ਦੇ ਪ੍ਰਭਾਵ ਥੱਲੇ ਅਸੀਂ ਇੰਨੇ ਕੁ ਆ ਗਏ ਹਾਂ ਕਿ ਇਖਲਾਕੀ ਪੁਸਤਕਾਂ ਦੇ ਹੁੰਦਿਆਂ ਵੀ ਸਾਨੂੰ ਡਰ ਹੈ ਕਿ ਮਨੁੱਖਾਂ ਦੇ ਮਨ ਧਰਮ ਤੋਂ ਖ਼ਾਲੀ ਰਹਿਣਗੇ।"1

ਰਵਾਲਸਰ ਅਤੇ ਸੁਹੇਵਾ ਸਾਹਿਬ ਨੂੰ 'ਭਾਣੇ ਦੇ ਸਮੇਂ' ਕੂਕਿਆਂ ਵੱਲੋਂ ਸੁਰੱਖਿਅਤ ਕਿਉਂ ਸਮਝਿਆ ਜਾਂਦਾ ਸੀ, ਪੁਰਾਤਨ ਗ੍ਰੰਥਾਂ ਅਤੇ ਸਾਖੀਆਂ ਦੇ ਹਵਾਲੇ ਨਾਲ ਸਨੇਹੀ ਸਾਹਿਬ ਨੇ ਇਹ ਗੁੱਥੀ ਸੁਲਝਾਉਣ ਦੀ ਆਪਣੇ ਢੰਗ ਨਾਲ ਕੋਸ਼ਿਸ਼ ਕੀਤੀ ਹੈ। "ਛਾਪਿਆਂ ਅਤੇ ਸੇਵਾ ਦਾ ਮੁੱਲ" 1966 ਈ. ਦੇ ਬਸੰਤ ਅੰਕ (ਸਤਿਜੁਗ, ਸ੍ਰੀ ਜੀਵਨ ਨਗਰ) ਕਿਸੇ ਵਿਸ਼ੇਸ਼ ਅੰਕ ਵਿਚ ਛਪੀ ਸ਼ਾਇਦ ਪਹਿਲੀ ਰਚਨਾ ਹੈ ਜਿਸ ਵਿਚ ਪ੍ਰੀਤਮ ਸਿੰਘ 'ਕਵੀ' ਹੋਰਾਂ, ਪੁੰਗਰਦੇ ਲੇਖਕਾਂ ਨੂੰ ਉਤਸ਼ਾਹਿਤ ਕਰਨ ਵਾਲੇ ਆਪਣੇ ਸੁਭਾਉ ਤਹਿਤ, ਇਹ ਸੰਪਾਦਕੀ ਟਿੱਪਣੀ ਦਰਜ ਕਰਕੇ, ਭਵਿੱਖ ਦੇ ਇਕ ਸਫਲ ਲੇਖਕ ਨੂੰ ਆਪਣੇ ਪਾਠਕਾਂ ਸਾਹਵੇਂ ਲਿਆ ਖਲਿਹਾਰਿਆ - "ਸ੍ਰੀ ਸਨੇਹੀ ਉਨ੍ਹਾਂ ਜੁਆਨਾਂ 'ਚੋਂ ਹਨ ਜੋ ਬੇਸਰੋ ਸਾਮਾਨ ਮਨ ਆਈ ਮੁਹਿੰਮ ਵਿਚ ਕੁੱਦ ਪੈਂਦੇ ਹਨ। ਅਭਾਵ ਸਨੇਹੀ ਜੀ ਨੂੰ ਹੇਠਾਂ ਖਿੱਚ ਰਿਹਾ ਹੈ, ਸੁਭਾਵ ਉਨ੍ਹਾਂ ਨੂੰ ਉਤਾਂਹ ਵਲ ਵਧਣ ਦੀ ਪ੍ਰੇਰਣਾ ਦਿੰਦਾ ਹੈ। ਇਸ ਜਰਨਲਿਸਟ ਬਣਨ ਦੀ ਚਾਹ ਰੱਖਣ ਵਾਲੇ ਵਿਅਕਤੀ ਦੀ ਕਲਮ ਅਤੇ ਕਰਮ ਨੂੰ ਵੇਖੋ!" ਇਸ ਲੇਖ ਵਿਚ ਰੁੜਕੇ ਖੁਰਦ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਫੇਰੀ ਸਮੇਂ ਧਰਮੇਂ ਜੱਟ ਵੱਲੋਂ ਜਿੱਥੇ ਸਤਿਗੁਰੂ ਜੀ ਬੈਠੇ ਸਨ, ਉਸ ਕਿੱਕਰ ਦੇ ਛਾਪੇ ਵੱਢ-ਵੱਢ ਹੇਠਾਂ ਸੁੱਟਣ ਵਾਲੇ ਜਟਕੇ ਅਵੈੜੇ ਸੁਭਾਉ ਦਾ ਚਿਤਰਨ ਤੇ ਨਤੀਜਨ ਉਸ ਵਡ-ਪਰਵਾਰੀ ਦਾ ਛੇਤੀ ਹੀ ਖ਼ਾਤਮਾ ਦੱਸਿਆ ਗਿਆ ਹੈ ਅਤੇ ਦੂਜੇ ਸ੍. ਈਸ਼ਰ ਸਿੰਘ ਹੋਰਾਂ ਦੀ ਸੇਵਾ ਭਾਵਨਾ ਕਰਕੇ ਇੱਕੋ ਲਿੰਘ ਜਿਹੀ ਉਸ ਦੇ ਇੱਕੋ ਪੁੱਤਰ ਦਾ ਪਰਿਵਾਰ ਬਹੁਤ ਫੈਲਣ ਦਾ ਕਨਟਰਾਟਸ ਚਿਤਰਿਆ ਗਿਆ ਹੈ। ਇਸ ਅੰਕ ਵਿਚ ਸੁਵਰਨ ਸਿੰਘ ਵਿਰਕ ਅਤੇ ਸੁਵਰਨ ਸਿੰਘ ਸਨੇਹੀ ਦੇ ਦੋ ਆਰਟੀਕਲ ਸ਼ਾਮਲ ਕਰਦਿਆਂ, ਇਕ ਬਜ਼ੁਰਗ ਨਾਮਧਾਰੀ ਸਾਹਿਤਕਾਰ ਨੂੰ ਅੰਕ ਵਿਚ ਥਾਂ ਨਾ ਦੇ ਸਕਣ ਦੀ ਮਜਬੂਰੀ ਨੂੰ, ਕਵੀ ਜੀ ਨੇ ਨਵੀਂ ਪੌਂਦ ਨੂੰ ਸ਼ਾਮਲ ਕੀਤੇ ਬਿਨਾਂ ਉਹਨਾਂ ਨੂੰ ਸੰਤੋਖ ਨਾ ਆਉਣਾ ਦੱਸਿਆ ਸੀ। ਨਵੀਆਂ ਕਲਮਾਂ ਲਾਉਣ ਵਾਲੇ ਹੀ ਬਾਗ਼ ਬਗ਼ੀਚਿਆਂ ਦੀ ਨੁਹਾਰ ਬਦਲਿਆ ਕਰਦੇ ਹਨ।" ਕੂਕਿਆਂ ਸਬੰਧੀ ਸਰਕਾਰੀ ਲਿਖਤਾਂ ਵਿਚ

ਪ੍ਰਸਪਰ ਵਿਰੋਧ", 'ਸਤਿਜੁਗ' ਦੇ "ਪ੍ਰਦੇਸ ਗਵਨ ਸ਼ਤਾਬਦੀ ਅੰਕ" - 1972 ਈ. ਵਿਚ ਛਪਿਆ ਸਨੇਹੀ ਹੋਰਾਂ ਦਾ ਇਕ ਮਹੱਤਵ ਪੂਰਨ ਲੇਖ ਹੈ ਜਿਸ ਵਿਚ ਉਹਨਾਂ ਨੇ ਦਸਤਾਵੇਜ਼ਾਂ ਅਤੇ ਸਮਕਾਲੀ ਨਾਮਧਾਰੀ ਲੇਖਕਾਂ ਦੀਆਂ ਟਿਪਣੀਆਂ ਦੁਆਰਾ ਵੀ ਇਹ ਮੱਤਭੇਦ ਪ੍ਰਗਟ ਕੀਤੇ ਹਨ ਅਤੇ ਵੱਖ ਵੱਖ ਸਰਕਾਰੀ ਅਧਿਕਾਰੀਆਂ ਦੀਆਂ ਵੱਖ ਵੱਖ ਰੀਪੋਰਟਾਂ ਵਿਚੋਂ ਝਲਕਦੇ ਵਖਰੇਵੇਂ ਵੀ ਜੱਗ ਜ਼ਾਹਰ ਕੀਤੇ ਹਨ, ਮਿਸਾਲ ਵਜੋਂ ਉਹ ਲਿਖਦੇ ਹਨ - "ਸਤਿਗੁਰੂ ਰਾਮ ਸਿੰਘ ਦੇ ਨਿਜੀ ਨਿਤ ਕਰਮ ਬਾਰੇ, ਹੁਸ਼ਿਆਰਪੁਰ ਪੁਲਸ ਦਾ ਇਨਸਪੈਕਟਰ ਫਜ਼ਲ ਹੁਸੈਨ ਲਿਖਦਾ ਹੈ: "(ਗੁਰੂ) ਰਾਮ ਸਿੰਘ ਦਿਨ ਵਿਚ ਤਿੰਨ ਵਾਰ ਇਸ਼ਨਾਨ ਕਰਦੇ ਹਨ, ਤੇ ਹਰ ਰੋਜ਼ ਤੜਕੇ ਦੋ ਵਜੇ ਗ੍ਰੰਥ (ਸਾਹਿਬ) ਦਾ ਪਾਠ ਕਰਦੇ ਹਨ - ਜਿਸ ਦੀ ਉਨ੍ਹਾਂ ਨੂੰ ਪੂਰੀ ਸਮਝ ਤੇ ਗਿਆਨ ਹੈ। ਉਹ ਹਰ ਭੈੜੀ ਚੀਜ਼ ਨੂੰ ਨਫ਼ਰਤ ਕਰਦੇ ਹਨ।" ਪੰਜਾਬ ਪੁਲਿਸ ਦਾ ਇੰਸਪੈਕਟਰ ਜਨਰਲ 19 ਜਨਵਰੀ 1871 ਦੀ ਆਪਣੀ ਚਿੱਠੀ ਵਿਚ ਉਨ੍ਹਾਂ ਦੇ ਪਰਚਾਰ ਨੂੰ ਭ੍ਰਸ਼ਟਾਚਾਰੀ ਕਹਿੰਦਾ ਹੈ, ਪਰ ਦੂਜੇ ਪਾਸੇ ਲੁਧਿਆਣੇ ਦਾ ਕਾਇਮ ਮੁਕਾਮ ਡੀ. ਸੀ. ਚਾਰਲਸ ਇਲੀਅਟ ਇਸ ਪਰਚਾਰ ਨੂੰ ਧਾਰਮਕ ਤੇ ਸਦਾਚਾਰਕ ਮੰਨਦਾ ਹੈ। ਗੁਰੂ ਰਾਮ ਸਿੰਘ ਜੀ ਦਾ ਮੁੱਖ ਉਪਦੇਸ਼ ਜਨਵਰੀ 1867 ਦੇ ਯਾਦ ਪੱਤਰ ਅਨੁਸਾਰ ਇਹ ਸੀ ਕਿ 'ਚੋਰੀ ਨਾ ਕਰੋ, ਝੂਠ ਜਾਂ ਮੰਦਾ ਨਾ ਬੋਲੋ, ਕਿਸੇ ਬੁਰੇ ਦੀ ਸੰਗਤ ਨਾ ਕਰੋ ਤੇ ਨਾ ਹੀ ਕਿਸੇ ਦੇ ਐਬ 'ਤੇ ਪਰਦਾ ਪਾਓ', ਤਾਂ ਫਿਰ ਉਹ ਆਪ ਪੰਜਾਬ ਦੀ ਵੱਡੀ ਰਕਮ ਮਾਰ ਕੇ ਕਿਵੇਂ ਜਾ ਸਕਦੇ ਹਨ, ਜਿਸ ਦਾ ਜ਼ਿਕਰ ਫਰਵਰੀ 1867 ਵਿਚ ਥਾਰੰਟਨ ਕਰਦਾ ਹੈ ? ਮੈਕਨਬ ਦਾ ਵਿਸ਼ਵਾਸ ਸੀ ਕਿ "ਇਸ ਪੰਥ ਦੇ ਮੁੱਢਲੇ ਮੰਤਵਾਂ ਵਿਚੋਂ ਇਕ ਸੀ ਭ੍ਰਿਸ਼ਟਾਚਾਰ ਤੇ ਬਦਫੈਲੀ ਦੀ ਸਖਤ ਮਨਾਹੀ ਕਰਨੀ। ਉਨ੍ਹਾਂ (ਗੁਰੂ ਰਾਮ ਸਿੰਘ) ਦੇ ਆਪਣੇ ਚਰਿਤਰ ਵਿਰੁੱਧ ਮੈਂ ਕੋਈ ਦੋਸ਼ ਨਹੀਂ ਸੁਣਿਆ।"2

ਬਦੇਸ਼ੀ ਸਰਕਾਰ ਦੀ ਇਹ ਨੀਤੀ ਹੁੰਦੀ ਸੀ ਕਿ ਉਹ ਲੋਕ ਲਹਿਰਾਂ ਦੇ ਆਗੂਆਂ ਨੂੰ ਲੋਕਾਂ ਦੀਆਂ ਨਜ਼ਰਾਂ ਵਿਚ ਬਦਨਾਮ ਕਰਨ ਲਈ ਤਰ੍ਹਾਂ ਤਰ੍ਹਾਂ ਦੀਆਂ ਭਰਾਂਤੀਆਂ ਫੈਲਾ ਦਿੰਦੇ ਸਨ। ਲੋਕ ਮਨਾਂ ਵਿਚੋਂ ਕਿਸੇ ਬਿੰਬ ਨੂੰ ਤਿੜਕਾਉਣ ਵਾਸਤੇ। ਜਹਾਂਗੀਰ ਬਾਦਸ਼ਾਹ ਦੇ ਸਮੇਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਭਾਂਡਾ, ਚੰਦੂ ਦੀਵਾਨ ਦੀ ਪੁੱਤਰੀ ਦਾ (ਗੁਰੂ) ਹਰਗੋਬਿੰਦ ਜੀ ਲਈ ਰਿਸ਼ਤਾ ਅਪ੍ਰਵਾਨ ਕਰਨ ਸਿਰ ਭੰਨਿਆ ਜਾਣਾ। ਅੰਗਰੇਜ਼-ਸਿੱਖ ਜੰਗਾਂ ਸਮੇਂ ਮਹਾਰਾਣੀ ਜਿੰਦਾਂ ਨੂੰ ਸਰ੍ਹੋਂ ਬਾਰੂਦ ਦੀ ਥਾਂ ਭੇਜਣ ਲਈ ਬਦਨਾਮ ਕਰਨਾ ਅਤੇ ਹੁਣ ਸਤਿਗੁਰੂ ਜੀ ਅਤੇ ਉਹਨਾਂ ਦੇ ਸੂਬਿਆਂ ਬਾਰੇ ਮਨਘੜਤ ਕੂੜ ਘਾੜਤਾ ਦਾ ਪਾਜ ਸਨੇਹੀ ਜੀ ਨੇ ਉਪਰੋਕਤ ਲੇਖ ਵਿਚ ਖੋਹਲਦਿਆਂ ਇਸਨੂੰ ਦਾਲ ਵਿਚੋਂ ਦਾਣਾ ਟੋਹਣ ਵਾਲੀ ਕਹਾਵਤ 'ਤੇ ਹੀ ਘਟਾਇਆ ਹੈ ਕਿਉਂਕਿ ਚੱਕਰਵਰਤੀ ਜੀ ਦੇ ਸ਼ਬਦਾਂ ਵਿਚ -

"ਕੂੜ ਮਾਰਨੋਂ ਡਰਨ ਨਾ ਇਹ ਅੰਗਰੇਜ਼ ਸ਼ੈਤਾਨ।
ਜਿਨ੍ਹਾਂ ਦੇ ਦਿਲ ਵਿਚ ਨਹੀਂ, ਧਰਮ ਨੇਮ ਈਮਾਨ।"

ਇਕ ਹੋਰ 'ਬਸੰਤ ਅੰਕ' ਵਿੱਚ ਛਪੇ ਲੇਖ" ਨਾਮਧਾਰੀ ਇਤਿਹਾਸ ਤੇ ਉਸਦੇ ਲੇਖਕ" ਵਿਚ ਸਨੇਹੀ ਸਾਹਿਬ ਪੱਖਪਾਤੀ ਇਤਿਹਾਸਕਾਰਾਂ ਦੇ ਪਰਖਚੇ ਉਡਾਉਂਦੇ ਹਨ ਜਿਹਨਾਂ ਨੇ ਕੂਕਾ ਇਤਿਹਾਸ ਨੂੰ - ਅੰਗਰੇਜ਼ ਲੇਖਕਾਂ ਦੀਆਂ ਨਜ਼ਰਾਂ ਵਿਚੋਂ ਹੀ ਵੇਖਣ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਆਪਣੇ ਆਪ ਲਈ ਵਰਤੇ ਸ਼ਬਦ "ਮੈਂ ਤਾਂ ਰਪਟੀਏ ਕੀ ਮਾਫ਼ਕ ਹਾਂ" ਨੂੰ ਬੇਜਾ ਉਦਰਿਤ ਕਰਨ ਲਈ ਉਹਨਾਂ ਇਕ 'ਪ੍ਰਸਿੱਧ' ਇਤਿਹਾਸਕਾਰ ਨਾਲ ਦਸਤਪੰਜਾ ਲਿਆ ਅਤੇ ਉਸਨੂੰ ਚਾਰੇ ਖ਼ਾਨੇ ਚਿੱਤ ਕੀਤਾ। ਸਨੇਹੀ ਜੀ ਦੀ ਇਤਿਹਾਸ ਦ੍ਰਿਸ਼ਟੀ ਉਹਨਾਂ ਦੇ ਹੇਠਲੇ ਸ਼ਬਦਾਂ ਵਿਚ ਝਲਕਦੀ ਹੈ - "ਵਿਸ਼ਵ ਦੇ ਪ੍ਰਸਿੱਧ ਵਿਚਾਰਕ ਬੇਕਨ ਅਨੁਸਾਰ 'ਇਤਿਹਾਸ ਲੋਕਾਂ ਨੂੰ ਸੂਝਵਾਨ ਬਣਾਉਂਦਾ ਹੈ' ਪਰ ਇਹ ਗੱਲ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਇਤਿਹਾਸ ਆਪ ਸਹੀ ਹੋਵੇ ਤੇ ਲਿਖਿਆ ਸਹੀ ਢੰਗ ਨਾਲ ਗਿਆ ਹੋਵੇ। ਪੱਖਪਾਤ ਦੀ ਐਨਕ ਲਾ ਕੇ ਲਿਖਿਆ ਇਤਿਹਾਸ ਨਾ ਸਹੀ ਇਤਿਹਾਸ ਕਿਹਾ ਜਾ ਸਕਦਾ ਹੈ ਤੇ ਨਾ ਹੀ ਸੂਝ ਦਾਤਾ। ਉਹ ਵਿਨਾਸ਼ਕਾਰੀ ਸਿੱਧ ਹੋ ਸਕਦਾ ਹੈ ਤੇ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਐਚ. ਜੀ. ਵੈਲਜ਼ ਦੇ ਸ਼ਬਦ ਕਿ 'ਮਨੁੱਖੀ ਇਤਿਹਾਸ ਵਿਦਿਆ ਅਤੇ ਵਿਨਾਸ਼ ਦੇ ਵਿਚਕਾਰ ਵੱਧੋ ਵੱਧ ਦੌੜ ਬਣੀ ਹੋਈ ਹੈ,' ਇਸ ਤਰ੍ਹਾਂ ਦੇ ਇਤਿਹਾਸ ਉਪਰ ਠੀਕ ਢੁਕ ਸਕਦੇ ਹਨ।"3

'ਸਤਿਜੁਗ' ਦੇ ਅਟੱਲ ਪ੍ਰਤਾਪੀ ਆਗਮਨ-ਸ਼ਤਾਬਦੀ ਅੰਕ- 1990 ਵਿਚ ਸਨੇਹੀ ਹੋਰਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਭਾਰਤ ਦੇ ਪਹਿਲੇ ਪਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਪ੍ਰਸਪਰ ਸਬੰਧਾਂ, ਜਿਹਨਾਂ ਨੂੰ ਕੂਕਾ-ਕਾਂਗਰਸ ਸਬੰਧਾਂ ਦੇ ਵਿਆਪਕ ਘੇਰੇ ਵਿਚ ਵੀ ਪੜਤਾਲਿਆ ਗਿਆ ਹੈ, ਬਾਰੇ ਇਕ ਤੁਲਨਾਤਮਕ ਅਤੇ ਸਾਰਗ੍ਰਭਿਤ ਵਿਵੇਚਨ ਪੇਸ਼ ਕੀਤਾ ਗਿਆ ਹੈ। ਲੇਖ ਦਾ ਨਾਮ ਹੈ - "ਦੋਸਤ ਦੋ, ਵਖਰੇਵੇਂ ਕਈ"। ਦੋਹਾਂ ਦੀ ਦੋਸਤੀ ਤਾਂ ਕੌਮੀ ਮੁਕਤੀ ਅੰਦੋਲਨ ਦਰਮਿਆਨ ਬਰਤਾਨਵੀ ਸਾਮਰਾਜ ਵਿਰੋਧੀ ਭਾਵਨਾਵਾਂ ਕਰਕੇ ਵਿਕਸਿਤ ਹੋਈ ਸੀ। ਨਹਿਰੂ ਕਾਂਗਰਸ ਦੇ ਉੱਘੇ ਰੁਕਨ ਸਨ, ਸਤਿਗੁਰੂ ਜੀ ਦੇਸ਼ ਆਜ਼ਾਦੀ ਲਈ ਚੱਲੀ ਮਹਾਨ ਕੂਕਾ ਲਹਿਰ ਦੇ ਉਤਰਾਧਿਕਾਰੀ ਸਨ। 1929-39 ਈ. ਦੇ ਹੰਗਾਮਾ ਭਰੇ ਅਨੇਕ ਮੋੜਾਂ 'ਤੇ ਆਪ ਨੇ ਆਪਣੇ ਪੰਥ ਦੀ ਧਿਰ ਕਾਂਗਰਸ

ਦੇ ਆਜ਼ਾਦੀ ਪ੍ਰਾਪਤੀ ਦੇ ਯਤਨਾਂ ਨਾਲ ਜੋੜੀ। ਕਾਂਗਰਸ ਲਈ ਕੋਰੇ ਚੈੱਕ ’ਤੇ ਦਸਤਖ਼ਤ ਕਰਨ ਦੀ ਗੱਲ ਵੀ ਕੀਤੀ ਪਰ ਫਿਰ ਵੀ ਵਖਰੇਵੇਂ ਦੋਹਾਂ ਦੀ ਸਮਾਜਿਕ ਆਰਥਿਕ ਪਿੱਠਭੂਮੀ ਵਿਚੋਂ ਵੀ ਉਪਜੇ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਵਿਆਪਕ ਸਮਤਾਮੂਲਕ ਸਿੱਖਿਆ ਦੇ ਪ੍ਰਭਾਵ ਵਿਚੋਂ ਵੀ ਨਿਕਲੇ। ਨਹਿਰੂ ਜੀ ਦਿਲ ਦਿਮਾਗ਼ ਤੋਂ ਸ਼ੁੱਧ ਅੰਗਰੇਜ਼ ਸਨ ਜਦੋਂ ਕਿ ਸਤਿਗੁਰੂ ਜੀ ਭਾਰਤੀ ਸੰਸਕ੍ਰਿਤੀ ਦੇ ਅਲੰਬਰਦਾਰ। ਆਜ਼ਾਦੀ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੀ ਚਿਤਵੀ ‘ਗਊ ਗ਼ਰੀਬ ਦੀ ਰਾਖੀ ਵਾਲੀ’ ਆਜ਼ਾਦੀ ਨਾ ਆਉਣ ਕਾਰਨ ਸਤਿਗੁਰੂ ਪਰਤਾਪ ਸਿੰਘ ਜੀ ਦਾ ਨਹਿਰੂ ਜੀ ਤੋਂ ਮੋਹਭੰਗ ਹੋਣਾ ਲਾਜ਼ਮੀ ਸੀ। ਸਨੇਹੀ ਜੀ ਨੇ ਇਸਨੂੰ ਬੜਾ ਢੰਗ ਨਾਲ ਸਮੇਟਿਆ ਅਤੇ ਸੂਤਰਬੱਧ ਕੀਤਾ ਹੈ – “ਹੋਰ ਵੀ ਕਿੰਨੀਆਂ ਗੱਲਾਂ ਸਨ ਜਿਹਨਾਂ ਵਿਚ ਸਤਿਗੁਰੂ ਜੀ ਦੀ ਵਿਚਾਰਧਾਰਾ ਤੇ ਨੀਤੀਆਂ ਦਾ ਨਹਿਰੂ ਜੀ ਦੀ ਨੀਤੀ ਤੇ ਵਿਚਾਰਧਾਰਾ ਨਾਲ ਵਿਰੋਧ ਸੀ, ਜਿਵੇਂ, ਵਿਦਿਅਕ ਨੀਤੀ, ਸੰਸਕ੍ਰਿਤੀ, ਨਸ਼ਾਬੰਦੀ ਆਦਿ ਜਿਸ ਕਰਕੇ ਜਾਪਦਾ ਹੈ ਬਰਤਾਨਵੀ ਰਾਜ ਸਮੇਂ ਦੀ ਗੰਢੀ ਦੋਸਤੀ, ਸੁਤੰਤਰਤਾ ਪ੍ਰਾਪਤੀ ਪਿੱਛੋਂ ਜੇ ਪੂਰੀ ਤਰ੍ਹਾਂ ਟੁੱਟੀ ਨਹੀਂ ਵੀ ਸੀ, ਤਦ ਟੁੱਟਣ ਦੇ ਨੇੜੇ ਜ਼ਰੂਰ ਪਹੁੰਚ ਗਈ ਸੀ।”4

ਅਟੱਲ ਪ੍ਰਾਪਤੀ.. ਆਗਮਨ ਸ਼ਤਾਬਦੀ ਅੰਕ ਭਾਗ ਦੂਜਾ – 1991 ਈ. ਜੋ ‘ਸਤਿਜੁਗ’ ਵੱਲੋਂ ਸ੍ਰੀ ਜੀਵਨ ਨਗਰ ਤੋਂ ਹੀ ਪ੍ਰਕਾਸ਼ਿਤ ਹੋਇਆ ਸੀ – ਵਿਚ ਸਨੇਹੀ ਜੀ ਦੀ ਇਕ ਹੋਰ ਮਹੱਤਵਪੂਰਨ ਰਚਨਾ “ਸ੍ਰੀ ਜੀਵਨ ਨਗਰ ਕਿਉਂ ਤੇ ਕਿਵੇਂ?” ਸਨਖਤਰਾ ਜੀ ਦੀ ਸੰਪਾਦਕੀ ਸਮੇਂ ਪ੍ਰਕਾਸ਼ਿਤ ਹੋਈ ਸੀ। ‘ਸਤਿਜੁਗ’ ਦੇ ਸ੍ਰੀ ਜੀਵਨ ਨਗਰੋਂ ਛਪਣ ਦੇ ਇਹ ਅੰਤਿਮ ਦੋ ਤਿੰਨ ਸਾਲ ਹੀ ਸਨ। ਫਿਰ ਇਸ ਦਾ ਪ੍ਰਕਾਸ਼ਨ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਹੋਣਾ ਸ਼ੁਰੂ ਹੋ ਗਿਆ ਸੀ। ਸਨੇਹੀ ਜੀ ਨੇ ਪਹਿਲੇ ਸਤਿਗੁਰੂ ਸਾਹਿਬਾਨ ਦੁਆਰਾ ਵਿਭਿੰਨ ਨਗਰ ਜਿਹਾ ਕਿ ਕਰਤਾਰਪੁਰ, ਚੱਕ ਗੁਰੂ (ਅੰਮ੍ਰਿਤਸਰ), ਕਰਤਾਰਪੁਰ (ਜਲੰਧਰ), ਅਨੰਦਪੁਰ ਆਦਿ ਆਬਾਦ ਕਰਨ ਦੀ ਲੜੀ ਵਿਚ ਹੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ ਪੰਜਾਬ–ਰਾਜਸਥਾਨ (ਉਸ ਸਮੇਂ ਰਿਆਸਤ ਬੀਕਾਨੇਰ) ਸੀਮਾ ਤੇ ਸ੍ਰੀ ਜੀਵਨ ਨਗਰ ਵਸਾਉਣ ਦੇ ਸਬੰਧ ਵਿਚ ਹੇਠਲੇ ਕਾਰਨ ਗਿਣਾਏ ਸਨ – “ਕਿਸੇ ਵੀ ਨਗਰ ਦੀ ਸਥਾਪਨਾ ਪਿਛੇ ਸਮੇਂ ਦੀ ਲੋੜ ਮੁੱਖ ਕਾਰਨ ਹੁੰਦਾ ਹੈ। ਨਿਕਟ ਭਵਿਖ ਵਿਚ ਪੈਦਾ ਹੋਣ ਵਾਲੀ ਸੰਕਟ ਸਥਿਤੀ ਦਾ ਅਨੁਮਾਨ ਤੇ ਉਸ ਦਾ ਸਾਹਮਣਾ ਕਰਨ ਦੀ ਵਿਉਂਤਬੱਧ ਦੂਰੰਦੇਸ਼ੀ, ਸ੍ਰੀ ਜੀਵਨ ਨਗਰ ਦੀ ਸਥਾਪਨਾ ਦਾ ਮੁੱਖ ਉਦੇਸ਼ ਸੀ। ਮਹਾਂ ਪੁਰਖਾਂ ਨੇ ਅੱਗ ਲੱਗਣ ਦੀ ਸੰਭਾਵਨਾ ਨੂੰ ਧਿਆਨ ਵਿਚ ਰੱਖਕੇ ਉਸ ਤੋਂ ਪਹਿਲਾਂ ਹੀ ਖੂਹ ਪੁੱਟ ਲੈਣ ਵਾਲੇ ਵਿਅਕਤੀ ਨੂੰ ਸੂਝਵਾਨ ਵਿਅਕਤੀ ਮੰਨਿਆ ਹੈ। ਸਤਿਗੁਰੂ ਦੀ ਬੁੱਧੀ ਤੇ ਦੂਰੰਦੇਸ਼ੀ ਆਮ ਵਿਅਕਤੀ ਨਾਲੋਂ ਕਿਤੇ ਅਗੇਰੇ ਹੁੰਦੀ ਹੈ। ਇਸ ਪੱਖੋਂ ਸ੍ਰੀ ਜੀਵਨ ਨਗਰ ਦੀ ਸਥਾਪਨਾ ਪਿੱਛੇ ਲੁਕੇ ਕਾਰਨ ਨੂੰ ਅਸੀਂ ਦੋ ਰੂਪਾਂ ਵਿਚ ਵਾਚ ਸਕਦੇ ਹਾਂ। ਇਕ ਹੈ ‘ਭਾਣਾ’ ਤੇ ਦੂਜਾ ਪੰਜਾਬ ਦਾ ਬਟਵਾਰਾ।’ ਅੱਗੇ ਆਪ ‘ਭਾਣੇ’ ਦੀ ਵਿਆਖਿਆ ਇਉਂ ਕਰਦੇ ਹਨ –

‘ਭਾਣਾ’ ਅਸਲ ਵਿਚ ਅਕਾਲ ਪੁਰਖ ਦੀ ਰਜ਼ਾ ਨੂੰ ਕਿਹਾ ਜਾਂਦਾ ਹੈ, ਪਰ ਨਾਮਧਾਰੀ ਪੰਥ ਵਿਚ ਭਾਣੇ ਤੋਂ ਉਸ ਸੰਕਟ ਸਥਿਤੀ ਦਾ ਭਾਵ ਲਿਆ ਜਾਂਦਾ ਹੈ ਜਿਸ ਵਿਚ ਵਿਸ਼ਵ ਤਬਾਹੀ ਦੀ ਭਵਿੱਖਬਾਣੀ ਕਰਦਿਆਂ ਬੜੀ ਹੀ ਭਿਆਨਕ ਸਥਿਤੀ ਦਾ ਬਿਆਨ ਕੀਤਾ ਗਿਆ ਗ੍ਰੰਥਾਂ ਵਿਚ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਵਾਲਸਰ ਯਾਤਰਾ ਦੇ ਪ੍ਰਸੰਗ ਵਿਚ ਇਸ ਭਾਣੇ ਦੇ ਸੰਕੇਤ ਬੜੇ ਸਪਸ਼ਟ ਮਿਲਦੇ ਹਨ।”5

ਇਸੇ ਲੇਖ ਵਿਚ ਸਨੇਹੀ ਜੀ ਨੇ ਸ੍ਰੀ ਰਾਮ ਜੀ ਦੁਆਰਾ ਸੀਤਾ ਸਵੰਬਰ ਸਮੇਂ ਧਨੁਖ ਤੋੜੇ ਜਾਣ ਕਾਰਨ ਕਵੀ ਹਿਰਦੇ ਰਾਮ ਭੱਲਾ ਦੁਆਰਾ ਵੀਹ ਹੋਰ ਘਟਨਾਵਾਂ ਲੰਕਾ ਦਹਿਨ ਆਦਿ ਘਟਿਤ ਹੁੰਦੀਆਂ ਵਿਖਾਕੇ ਜੀਵਨ ਨਗਰ ਦੀ ਸਥਾਪਨਾ ਬਾਅਦ ਵੀ ਨਾਮਧਾਰੀਆਂ ਅਤੇ ਸੱਤਾਧਾਰੀ ਕਾਂਗਰਸ ਵਿਚਾਲੇ ਦੁਖਦਾਈ ਸਬੰਧਾਂ ਦੀ ਲਪੇਟ ਵਿਚ ਆਏ, ਭਾਈ ਘਸੀਟਾ ਸਿੰਘ ਦਾ ਕਤਲ, ਕੰਧਾਰਾ ਸਿੰਘ ਵਰਨ ਦੀ ਫਾਂਸੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਦੁਖਦਾਈ ਅਤੇ ਸਮੇਂ ਤੋਂ ਪਹਿਲਾਂ ਵਿਛੋੜਾ ਆਦਿ ਗਿਣਕੇ ਇਸਨੂੰ ਵੀ ਭਾਣੇ ਦੇ ਸੰਕਲਪ ਵਿਚ ਹੀ ਮੂਰਤੀਮਾਨ ਹੁੰਦਾ ਵਿਖਾਇਆ ਹੈ। ਲੇਖਕ ਦੀ ਪੈਨੀ ਦ੍ਰਿਸ਼ਟੀ ਹੀ ਘਟਨਾਵਾਂ ਦੇ ਤੁਲਨਾਤਮਕ ਅਧਿਐਨ ਲਈ ਜ਼ਿੰਮੇਵਾਰ ਹੈ।

ਸਿਰਹਾਲੀ ਪਰਿਵਾਰ ਨਾਲ ਸਬੰਧਿਤ ਕਵੀ ਨਿਰੰਜਨ ਸਿੰਘ ‘ਮ੍ਰਿਗੇਸ਼’ ਦੀ ਰਚਨਾ “ਸਾਕਾ ਮਲੇਰਕੋਟਲਾ” ਸਨੇਹੀ ਜੀ ਦੀ ਸੁਯੋਗ ਸੰਪਾਦਨਾ ਹੇਠ ਮ੍ਰਿਗੇਸ਼ ਪਰਿਵਾਰ, ਅੰਮ੍ਰਿਤਸਰ ਖੁਰਦ (ਹਰਿਆਣਾ) ਨੇ 2005 ਈ. ਵਿਚ ਪ੍ਰਕਾਸ਼ਿਤ ਕੀਤੀ। ਇਸ ਵਿਚ ਸਨੇਹੀ ਜੀ ਦੇ ਦੋ ਆਰਟੀਕਲ ਬੇਸ਼ਕੀਮਤੀ ਹਨ। ਪਹਿਲਾ ‘ਸਾਕਾ ਮਲੇਰਕੋਟਲਾ ਤੇ ਇਤਿਹਾਸਕਾਰ’ ਅਤੇ ਦੂਜਾ ‘ਮ੍ਰਿਗੇਸ਼’ ਕਵੀ ਰਚਿਤ ਸਾਕਾ ਮਲੇਰਕੋਟਲਾ ਦਾ ਸੰਖੇਪ ਆਲੋਚਨਾਤਮਕ ਅਧਿਐਨ’। ਪਹਿਲੇ ਲੇਖ ਵਿਚ ਸਨੇਹੀ ਜੀ ਇਸ ਗੱਲ ਨੂੰ ਬੜੀ ਨਿਡਰਤਾ ਅਤੇ ਦਲੇਰੀ ਨਾਲ ਸਿੱਧ ਕਰਦੇ ਹਨ ਕਿ ਨਾਮਧਾਰੀਆਂ ਦਾ ਇਤਿਹਾਸ ਉਹਨਾਂ ਤੋਂ ਬੇਹਤਰ ਹੋਰ ਕਿਹੜਾ ਲਿਖ ਸਕਦਾ ਹੈ। ਭਾਵੇਂ ਇਸ ਵਿਚ ਕੁਝ ਅਤੀਸ਼ਯੋਕਤੀ ਵੀ ਹੋ ਸਕਦੀ ਹੈ ਫਿਰ ਵੀ ਸਨੇਹੀ ਜੀ ਦੀਆਂ ਦਲੀਲਾਂ ਅਕੱਟ ਹਨ – “ਸਿੱਖਾਂ ਦੀ ਇਹ ਬਦਕਿਸਮਤੀ ਰਹੀ ਕਿ ਉਹ ਇਤਿਹਾਸ ਬਣਾਉਣ ਵਿਚ ਤਾਂ ਸਿਰ ਧੜ ਦੀ ਬਾਜ਼ੀ ਲਾ ਕੇ ਵੀ ਲੱਗੇ ਰਹੇ ਪਰ ਇੰਨੀ ਮਿਹਤਨ

ਨਾਲ ਤੇ ਲਹੂ ਡੋਲ੍ਹ ਕੇ ਬਣਾਏ ਹੋਏ ਇਤਿਹਾਸ ਨੂੰ ਕਲਮਬੰਦ ਕਰਨ ਦਾ ਬਹੁਤਾ ਕੰਮ ਗ਼ੈਰ ਸਿੱਖਾਂ ਜਾਂ ਵਿਰੋਧੀਆਂ ਤੇ ਛੱਡਦੇ ਰਹੇ। ਇਸ ਦਾ ਇਕ ਕਾਰਣ ਇਹ ਵੀ ਹੈ ਕਿ ਇਤਿਹਾਸ ਲਿਖਣ ਦੀ ਕਲਾ ਦੀ ਗੱਲ ਤਾਂ ਕਿਤੇ ਰਹੀ ਸਿੱਖ ਤਾਂ ਤਵਾਰੀਖ਼ ਤੋਂ ਹੀ ਅਨਜਾਣ ਸਨ। ਸਿੱਖ ਇਤਿਹਾਸ ਨੂੰ ਸਮਰਪਿਤ ਇਕ ਹੋਰ ਪ੍ਰੇਮੀ ਨੇ ਗਿਆਨੀ ਜੀ (ਗਿ: ਗਿਆਨ ਸਿੰਘ) ਤੋਂ ਮਗਰੋਂ ਵੀ ਅਜਿਹਾ ਕੌੜਾ ਸੱਚ ਹੀ ਬਿਆਨ ਕਰਦਿਆਂ ਲਿਖਿਆ ਹੈ, "ਅਸੀਂ ਬੜੇ ਦੂਰ ਬੈਠੇ ਹਾਂ ਤੇ ਅਵੇਸਲੇ ਬੈਠੇ ਹਾਂ ਤੇ ਸਮਝ ਰਹੇ ਹਾਂ ਕਿ ਅਸੀਂ ਮੰਜ਼ਿਲ ਮਾਰੀ ਬੈਠੇ ਹਾਂ। ਸੱਚ ਇਹ ਹੈ ਕਿ ਅਸਾਂ ਅਜੇ ਤੱਕ ਇਤਿਹਾਸ ਦੇ ਦਰਸ਼ਨ ਵੀ ਨਹੀਂ ਕੀਤੇ।" ਇਸੇ ਕਰਕੇ ਸਿੱਖਾਂ ਨਾਲ ਅਨਿਆਇ ਹੋਣਾ ਸੁਭਾਵਕ ਵੀ ਸੀ ਤੇ ਜ਼ਰੂਰੀ ਵੀ।" ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਕੌਮੀ ਇਤਿਹਾਸ ਨੂੰ ਉਸ ਕੌਮ ਦਾ ਬੰਦਾ ਹੀ ਠੀਕ ਲਿਖ ਸਕਦਾ ਹੈ। ਦੂਜੀ ਕੌਮ ਦਾ ਆਦਮੀ ਅੰਦਰਲੀਆਂ ਗੱਲਾਂ ਨੂੰ ਸਮਝ ਹੀ ਨਹੀਂ ਸਕਦਾ।" ਗਰੈਂਡ ਡਫ ਨੇ ਮਰਹੱਟਿਆਂ ਦਾ ਇਤਿਹਾਸ ਲਿਖਿਆ ਤੇ ਸੁਹਣਾ ਲਿਖਿਆ ਪਰ ਮਰਹੱਟਾ ਆਦਰਸ਼ ਨੂੰ ਉਹ ਸਮਝ ਨਾ ਸਕਿਆ।" ਇਹੋ ਵਿਚਾਰ ਗਿਆਨੀ ਗਿਆਨ ਸਿੰਘ ਦੇ ਸਨ।"6

ਸਨੇਹੀ ਜੀ ਨੂੰ ਗਿਲਾ ਹੈ ਕਿ ਅੰਗਰੇਜ਼ਾਂ ਨੇ ਤਾਂ ਆਪਣੇ ਘੋਸ਼ਿਤ ਸ਼ੱਤਰੂਆਂ ਕੂਕਿਆਂ ਦਾ ਇਤਿਹਾਸ ਵਿਗਾੜਣਾ ਹੀ ਸੀ, ਹੁਣ ਕੁਝ ਆਪਣੇ ਵੀ ਇਸੇ 'ਨੇਕ ਕੰਮ' ਵਿਚ ਜੁਟੇ ਹਨ। ਉਹ ਗਿਆਨੀ ਹੀਰਾ ਸਿੰਘ ਦਰਦ ਹੋਰਾਂ ਦੇ ਹਵਾਲੇ ਨਾਲ ਉਨ੍ਹਾਂ ਦੀ ਪੁਖ਼ਤਾ ਰਾਇ ਇਉਂ ਦਰਜ ਕਰਦੇ ਹਨ - "ਪਰ ਜਿਨ੍ਹਾਂ ਕੌਮਾਂ ਦੇ ਇਤਿਹਾਸ ਅਲੋਪ ਹੋ ਜਾਂਦੇ ਹਨ ਜਾਂ ਉਨ੍ਹਾਂ ਵਿਚ ਮਿਲਾਵਟ ਕਰਕੇ ਵਿਗਾੜ ਦਿਤੇ ਜਾਂਦੇ ਹਨ ਜਾਂ ਉੱਗੜ ਦੁੱਗੜ ਜਾਂ ਨਿਰੀ ਸ਼ਰਧਾ ਭਗਤੀ ਨਾਲ ਲਿਖੇ ਜਾਂਦੇ ਹਨ, ਉਹ ਕੌਮਾਂ ਅਵਨਤੀ ਦੀਆਂ ਖੱਡਾਂ ਵਿਚ ਹੀ ਧੱਕੇ ਖਾਂਦੀਆਂ ਰਹਿੰਦੀਆਂ ਹਨ।"7

ਦੂਸਰੇ ਆਰਟੀਕਲ ਵਿਚ ਇਸ ਸਾਕੇ ਨੂੰ ਭਾਰਤੀ ਕਾਵਿ ਪਰੰਪਰਾ, ਪਿੰਗਲ ਛੰਦ-ਵਿਧਾਨ ਆਦਿ ਦੇ ਸਰੂਪ ਵਿਚ ਰੱਖ ਕੇ ਸਨੇਹੀ ਜੀ ਨੇ ਪਰਖਣ ਨਿਰਖਣ ਦਾ ਸਫ਼ਲ ਉਪਰਾਲਾ ਕੀਤਾ ਹੈ ਅਤੇ 266 ਪਾਦ ਟਿੱਪਣੀਆਂ ਨਾਲ ਮੂਲ ਰਚਨਾ ਦੀ ਅਮੀਰੀ ਨੂੰ ਹੋਰ ਵਿਸਥਾਰਿਆ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਸਨੇਹੀ ਜੀ ਦਾ ਲਿਖਿਆ ਅਵਤਾਰ ਸਿੰਘ ਆਜ਼ਾਦ - ਜੀਵਨ ਤੇ ਰਚਨਾ - ਮੋਨੋਗ੍ਰਾਫ਼ 1992 ਈ. ਵਿਚ ਪ੍ਰਕਾਸ਼ਿਤ ਹੋਇਆ ਹੈ। ਸਨੇਹੀ ਵੀ ਆਜ਼ਾਦ ਹੋਰਾਂ ਤੋਂ ਥਾਪੜਾ ਹਾਸਲ ਕਰ ਚੁੱਕਿਆ ਸੀ ਕਿਉਂ ਜੁ ਵਿਦਿਆਰਥੀ ਜੀਵਨ ਸਮੇਂ ਜਲੰਧਰ ਰਹਿਣ ਵੇਲੇ ਉਹ ਆਜ਼ਾਦ ਜੀ ਦੇ ਲੜਕੇ ਦਾ ਸਹਿਪਾਠੀ ਰਹਿ ਚੁਕਾ ਸੀ। ਉਮਰ ਵਿਚ ਭਾਵੇਂ ਢੇਰ ਫ਼ਰਕ ਸੀ ਪਰ ਇਕ ਹੋਰ ਗੁਣ ਸਨੇਹੀ ਤੇ ਆਜ਼ਾਦ ਵਿਚ ਸਾਂਝਾ ਸੀ - ਸਮੇਂ ਸਮੇਂ ਨਾਮਧਾਰੀ ਪਰਚੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਦੀ ਤਿਆਰੀ ਸਮੇਂ ਦੋਹਾਂ ਨੇ ਹੀ ਵੱਖ-ਵੱਖ ਸਮੇਂ 'ਮਹਿਮਾਨ ਸੰਪਾਦਕ' ਦੀ ਸੇਵਾ ਨਿਭਾਈ ਸੀ। ਸਨੇਹੀ ਨਾਮਧਾਰੀ ਸੀ ਅਤੇ ਆਜ਼ਾਦ ਨਾਮਧਾਰੀਆਂ ਤੋਂ ਬਹੁਤ ਪ੍ਰਭਾਵਿਤ ਸੀ। ਇਸ ਲਈ ਆਜ਼ਾਦ ਜੀ ਬਾਰੇ ਲਿਖਦਿਆਂ ਸਨੇਹੀ ਦੀ ਕਲਾ ਕੌਸ਼ਲ ਬੁਲੰਦੀਆਂ ਛੂੰਹਦਾ ਪ੍ਰਤੀਤ ਹੋ ਰਿਹਾ ਹੈ। ਸੁਣ ਸੁਣਾਕੇ ਲਿਖਣਾ ਅਤੇ ਜਿਸ ਵਿਅਕਤੀ ਦੀ ਬਜ਼ੁਰਗਾਨਾ ਤੇ ਵਿਦਵਾਨਾਂ ਵਾਲੀ ਸ਼ਖ਼ਸੀਅਤ ਦੇ ਕੋਲੋਂ ਹੋ ਕੇ ਦਰਸ਼ਨ ਦੀਦਾਰੇ ਕੀਤੇ ਹੋਣ, ਉਸ ਬਾਰੇ ਲਿਖਣਾ ਵੱਖਰੀ ਗੱਲ ਬਣ ਜਾਂਦੀ ਹੈ। ਅਵਤਾਰ ਸਿੰਘ ਆਜ਼ਾਦ ਪੰਜਾਬੀ ਸਾਹਿਤ ਜਗਤ ਦੀ ਇਕ ਵਿਲੱਖਣ ਸ਼ਖ਼ਸੀਅਤ ਸਨ। ਸਤਿਗੁਰੂ ਸਾਹਿਬਾਨ ਅਤੇ ਪੰਜਾਬ ਦੇ ਲੋਕ ਨਾਇਕਾਂ ਬਾਰੇ ਉਹਨਾਂ ਦੇ ਮਹਾਂਕਾਵਿ ਬੇਜੋੜ ਹਨ। ਪੰਜਾਬੀ ਪੱਤਰਕਾਰਤਾ ਵਿਚ ਦੇਸ਼ ਭਗਤੀ ਵਾਲੀਆਂ ਬੇਬਾਕ ਲਿਖਤਾਂ ਲਈ ਉਹਨਾਂ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਉਹਨਾਂ ਦੀ ਕਵਿਤਾ ਦਾ ਸਰੋਦੀ ਅੰਸ਼ ਕਿਤੇ ਨਾ ਕਿਤੇ ਨਾਮਧਾਰੀ ਜਥੇਦਾਰਾਂ ਦੇ ਗੁਰਬਾਣੀ ਆਧਾਰਿਤ ਕੀਰਤਨ ਵਾਲੇ ਪਿਛੋਕੜ ਨਾਲ ਵੀ ਜਾ ਜੁੜਦਾ ਹੈ। ਇਸ ਪ੍ਰਣਾਲੀ ਵਿਚ ਆਜ਼ਾਦ ਹੋਰਾਂ ਦਾ ਸਥਾਨ 'ਸਨੇਹੀ' ਨੇ ਇਉਂ ਸੁਨਿਸ਼ਚਿਤ ਕੀਤਾ ਹੈ। - "ਸੰਤ ਸੁੰਦਰ ਸਿੰਘ ਪੂੰਗਾਂ ਵਾਲੇ ਤੇ ਸੰਤ ਲਾਲ ਸਿੰਘ ਭੂਰੇ ਗਿੱਲਾਂ ਵਾਲੇ ਦੇ ਕੀਰਤਨ ਤੋਂ ਅਵਤਾਰ ਸਿੰਘ ਬੜਾ ਪ੍ਰਭਾਵਤ ਸੀ। ਕੀਰਤਨ ਵਿਚ ਉਸਦੀ ਦਿਲਚਸਪੀ ਦਾ ਅਸਲ ਕਾਰਨ ਇਹਨਾਂ ਸੰਤਾਂ ਦੇ ਕੀਰਤਨ ਦਾ ਰਸਮਈ ਹੋਣਾ ਹੀ ਸਮਝਿਆ ਜਾ ਸਕਦਾ ਹੈ। ਕੀਰਤਨ ਸਬੰਧੀ ਆਪਣੇ ਉਦਗਾਰ ਪ੍ਰਗਟ ਕਰਦਿਆਂ ਉਹ ਲਿਖਦਾ ਹੈ, "ਮੈਂ ਵੇਖਿਆ ਹੈ ਅਸਲ ਕੀਰਤਨ ਦਾ ਸੁਆਦ ਤਦੇ ਹੀ ਆ ਸਕਦਾ ਹੈ, ਜੇਕਰ ਕੀਰਤਨ ਕਰਨ ਵਾਲਾ ਕੀਰਤਨੀਆ ਸੱਜਣ ਸ਼ਬਦ ਦੇ ਅਰਥਾਂ ਵਿਚ ਗੜੂੰਦ ਹ ਕੇ ਕੀਰਤਨ ਕਰ ਰਿਹਾ ਹੋਵੇ ਅਤੇ ਉਹ ਕੀਰਤਨ ਸੁਆਦ ਨਾਲ ਭਰਪੂਰ ਹੋ ਗਿਆ ਹੋਵੇ।" ਨਾਮਧਾਰੀਆਂ ਵੱਲੋਂ ਕੀਰਤਨ ਦੀ ਪੁਰਾਤਨ ਗੁਰ ਰੀਤੀ ਦੀ ਕੀਤੀ ਗਈ ਸੰਭਾਲ ਨੂੰ ਉਹ ਉਨ੍ਹਾਂ ਵੱਲੋਂ ਸਿੱਖੀ ਨੂੰ ਦਿੱਤੀ ਗਈ ਮਹਾਨ ਦੇਣ ਸਮਝਦਾ ਸੀ ਤੇ ਨਾਮਧਾਰੀ ਸਮਾਗਮਾਂ ਵਿਚ ਹੁੰਦੇ ਕੀਰਤਨ ਨੂੰ ਅਖੰਡ ਕੀਰਤਨ, ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਤੇ ਦੀਵਾਨਾਂ ਵਿਚ ਹੁੰਦਾ ਸੀ। "ਨਾਮਧਾਰੀ ਦੀਵਾਨਾਂ ਵਿਚ ਅਖੰਡ ਕੀਰਤਨ ਹੁੰਦਾ ਹੈ ਜਿਸ ਵਿਚ... ਨਾਮਧਾਰੀਆਂ ਨੇ ਇਸ ਪਰੰਪਰਾ ਨੂੰ ਅੱਗੇ ਤੋਰਿਆ ਹੈ, ਵਿਸ਼ੇਸ਼ ਕਰਕੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰ ਕੇ ਇਸ ਦੀ ਵਡਿਆਈ ਨੂੰ ਉਜਾਗਰ ਕਰਨ ਦਾ ਭਰਪੂਰ ਜਤਨ ਵੀ ਕੀਤਾ ਹੈ।"8

ਸਨੇਹੀ ਜੀ ਦੇ ਮੁਤਾਬਿਕ ਸਿੱਖੀ ਅਤੇ ਸਤਿਗੁਰੂ ਸਾਹਿਬਾਨ ਵਿਚ ਪੂਰਨ ਵਿਸ਼ਵਾਸ ਰੱਖਣ ਵਾਲਾ 'ਆਜ਼ਾਦ' ਸਿੱਖ ਰਹੁਰੀਤਾਂ ਵੱਲੋਂ ਵੀ ਕਦੇ ਕਦੇ ਆਜ਼ਾਦ

ਹੋ ਜਾਂਦਾ ਸੀ। ਇਸ ਮੌਜੀ ਤਬੀਅਤ ਦਾ ਜੀਵਨ ਵਿਚ ਉਸਨੂੰ ਨੁਕਸਾਨ ਵੀ ਹੋਇਆ ਅਤੇ ਅਖ਼ਬਾਰਾਂ ਵਿਚ ਉਸਦੇ ਪਤਿਤ ਹੋਣ ਦੀ ਚਰਚਾ ਜਦੋਂ ਜ਼ੋਰਾਂ 'ਤੇ ਸੀ ਤਾਂ ਉਸਦੇ ਕਿਸੇ ਹਮਦਰਦ ਦੇ ਇਹ ਲਿਖਣ ਤੇ ਕਿ ਉਹ ਸਾਬਤ ਸੂਰਤ ਹੈ, ਪੁਰਾਣੀ ਫੋਟੋ ਛਾਪ ਦਿੱਤੀ ਸੀ, ਉਸ ਮਿੱਤਰ ਨੂੰ ਹੁਣ ਹੇਠੀ ਤੋਂ ਬਚਾਉਣ ਲਈ ਆਜ਼ਾਦ ਹੋਰਾਂ ਨੂੰ ਕਈ ਮਹੀਨੇ ਸ੍ਰੀ ਭੈਣੀ ਸਾਹਿਬ ਦਾ 'ਗੁਪਤ ਵਾਸ' ਵੀ ਕੱਟਣਾ ਪਿਆ ਤਾਂ ਕਿ 'ਸਾਬਤ ਸੂਰਤ' ਹੋ ਕੇ ਉਹ ਬਾਹਰਲੇ ਸਿੱਖ ਸੰਸਾਰ ਵਿਚ ਪ੍ਰਗਟ ਹੋ ਸਕਣ।

ਆਜ਼ਾਦ ਦੇ ਰਚਨਾ ਸੰਸਾਰ ਅਤੇ ਨਿਜੀ ਜੀਵਨ ਵਿਚ 'ਸਨੇਹੀ' ਨੂੰ ਕੋਈ ਦਵੰਦ ਨਜ਼ਰ ਨਹੀਂ ਆਉਂਦਾ। ਉਹ ਲਿਖਦਾ ਹੈ – "ਸਾਡੀ ਜਾਚੇ ਅਸਲੀਅਤ ਇਹ ਸੀ ਕਿ ਅਵਤਾਰ ਸਿੰਘ ਜੇਲ੍ਹਾਂ ਕੱਟਣ ਤੇ ਡਾਂਗਾਂ ਖਾਣ ਵਾਲਾ ਕਵੀ ਸੀ, ਜਿਸ ਦੀਆਂ ਦੋ ਪੁਸਤਕਾਂ... ਸਰਕਾਰ ਨੇ ਲੋਕਾਂ ਦੇ ਹੱਥਾਂ ਵਿਚ ਜਾਣ ਤੋਂ ਇਸ ਕਰਕੇ ਰੋਕ ਲਈਆਂ ਸਨ ਕਿ ਉਹ ਜਨ-ਸਾਧਾਰਨ ਨੂੰ ਵੀ 'ਕੁਰਾਹੇ' ਪਾ ਦੇਣਗੀਆਂ। ਦੂਜੇ ਕਿਰਤੀ ਸਾਥੀਆਂ ਵਾਂਗ ਉਹ ਸਾਰੀ ਉਮਰ ਭੁੱਖ ਨਾਲ ਜੂਝਦਾ ਰਿਹਾ, ਉਸ ਦੀਆਂ ਪਤਨੀਆਂ ਸਮੇਤ ਪਰਿਵਾਰ ਦੇ ਕਈ ਜੀਅ ਕੇਵਲ ਇਸੇ ਕਰਕੇ ਸਦਾ ਲਈ ਵਿਛੜ ਗਏ ਕਿ ਉਨ੍ਹਾਂ ਦੇ ਘਰ ਵਿਚ ਪੈਸੇ ਦੀ ਅਣਹੋਂਦ ਕਾਰਨ, ਉਹ ਉਨ੍ਹਾਂ ਦਾ ਇਲਾਜ ਕਰਵਾਉਣ ਦੀ ਥਾਂ ਉਨ੍ਹਾਂ ਨੂੰ ਵਿਲਕਦਿਆਂ ਦਮ ਤੋੜਦਿਆਂ ਦੇਖਣ ਲਈ ਮਜਬੂਰ ਸੀ। ਇੱਥੋਂ ਤੱਕ ਕਿ ਪਿੱਛੋਂ ਜਾ ਕੇ ਉਸਦਾ ਆਪਾ ਵੀ ਇਸੇ ਗੱਲ ਦਾ ਸ਼ਿਕਾਰ ਹੋਇਆ ਸੀ। ਉਸ ਦੇ ਜੀਵਨ ਦਾ ਇਸ ਤੋਂ ਵੱਡਾ ਹੋਰ ਦੁਖਾਂਤ ਕੀ ਹੋ ਸਕਦਾ ਸੀ?"[9]

ਸਾਹਿਤ ਸ਼ਾਸਤਰੀ ਅਤੇ ਇਤਿਹਾਸਕਾਰ ਸੁਵਰਨ ਸਿੰਘ ਸਨੇਹੀ ਦੇ ਨਾਮਧਾਰੀ ਇਤਿਹਾਸ – ਸਾਹਿਤ ਦੇ ਸਬੰਧ ਵਿਚ ਕਰਨ ਵਾਲੇ ਹੋਰ ਵਡੇਰੇ ਕਾਰਜ ਉਸ ਦੇ ਸਾਹਮਣੇ ਹਨ। ਉਸ ਦੀਆਂ ਆਪਣੀਆਂ ਜੀਵਨ ਹਾਲਤਾਂ ਕੁਝ ਕੁ ਆਜ਼ਾਦ ਸਾਹਿਬ ਨਾਲ ਮੇਲ ਖਾਂਦੀਆਂ ਹਨ। ਪਰ ਉਹ ਖ਼ੁਦਦਾਰ ਵਿਅਕਤੀ ਹੈ। ਜ਼ਿੰਦਗੀ ਦੀਆਂ ਤਲਖ਼ੀਆਂ ਨੂੰ ਜਿਸ ਕਦਰ ਉਹਨੇ ਹੰਢਾਇਆ ਹੈ ਇਸੇ ਕਾਰਨ ਕਈਆਂ ਨੂੰ ਉਸਦਾ ਕੌੜਾ ਸੱਚ ਰਾਸ ਨਹੀ ਆਉਂਦਾ। ਪਰ ਇਹ ਅਲਬੇਲਾ ਲੇਖਕ, ਜਿਸ ਨੂੰ ਮੈਂ ਨਾਮਧਾਰੀ ਜਗਤ ਦਾ ਵਿਸ਼ਵਕੋਸ਼ ਆਖਣ ਦੀ ਜੁਰਅਤ ਕਰ ਰਿਹਾ ਹਾਂ, ਉਸ ਨੂੰ ਸੰਭਾਲਣਾ ਆਪਣੀ ਕੌਮੀ ਧਰੋਹਰ ਨੂੰ ਸੰਭਾਲਣ ਦੇ ਤੁੱਲ ਹੋਵੇਗਾ।

ਫੁੱਟ ਨੋਟ:

1. ਸਤਿਜੁਗ – ਦਸ਼ਮੇਸ਼ ਅੰਕ – ਸ੍ਰੀ ਜੀਵਨ ਨਗਰ – 1967 ਈ. ਸਫ਼ਾ 43-44
2. ਸਤਿਜੁਗ – ਪ੍ਰਦੇਸ ਗਵਨ ਸ਼ਤਾਬਦੀ ਅੰਕ, ਸ੍ਰੀ ਜੀਵਨ ਨਗਰ – 1972 ਈ. ਸਫ਼ਾ 19-20
3. ਸਤਿਜੁਗ – ਬਸੰਤ ਅੰਕ ਸ੍ਰੀ ਜੀਵਨ ਨਗਰ – 1987 ਈ. ਸਫ਼ਾ 49
4. ਸਤਿਜੁਗ – ਅਟੱਲ ਪ੍ਰਤਾਪੀ ਆਗਮਨ ਸ਼ਤਾਬਦੀ ਅੰਕ – 1990 ਈ. ਸਫ਼ਾ 98
5. ਸਤਿਜੁਗ – ਆਗਮਨ ਸ਼ਤਾਬਦੀ ਅੰਕ, ਭਾਗ 2 – 1991 ਈ. ਸਫ਼ਾ 9-10
6. ਸਾਕਾ ਮਲੇਰਕੋਟਲਾ – ਅੰਮ੍ਰਿਤਸਰ ਖੁਰਦ (ਹਰਿਆਣਾ) 2005 ਈ. ਸਫ਼ਾ 8-9
7. ਉਪਰੋਕਤ – ਸਫ਼ਾ 12
8. ਅਵਤਾਰ ਸਿੰਘ ਆਜ਼ਾਦ – ਸੁਵਰਨ ਸਿੰਘ ਸਨੇਹੀ – ਪੰਜਾਬੀ ਯੂਨੀਵਰਸਿਟੀ, ਪਟਿਆਲਾ ਸਫ਼ਾ 10
9. ਉਪਰੋਕਤ – 75

## ਤਾਰਾ ਸਿੰਘ ਅਨਜਾਣ

ਤਾਰਾ ਸਿੰਘ ਅਨਜਾਣ, ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਲਗਪਗ ਚਾਰ ਦਹਾਕਿਆਂ ਤੋਂ ਵੱਸਣ ਵਾਲਾ, ਪੰਜਾਬੀ ਦਾ ਬਹੁ ਅਯਾਮੀ ਲੇਖਕ ਹੈ। ਉਹ ਬਹੁ ਅਯਾਮੀ ਲੇਖਕ ਹੀ ਨਹੀਂ ਸਗੋਂ ਬਹੁ ਅਯਾਮੀ ਪ੍ਰਤਿਭਾ ਵੀ ਹੈ। ਉਹ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੇ ਦਿਲੀ ਤੋਂ ਛਪਦੇ ਸਪਤਾਹਿਕ (ਤ੍ਰੈਭਾਸ਼ੀ-ਪੰਜਾਬੀ ਤੋਂ ਇਲਾਵਾ ਹਿੰਦੀ ਅਤੇ ਅੰਗ੍ਰੇਜ਼ੀ) ਪਰਚੇ 'ਸਤਿਜੁਗ' ਦਾ ਹਕੀਕੀ ਸੰਪਾਦਕ ਵੀ ਹੈ। ਦਰਬਾਰ ਦਾ ਜ਼ਿੰਮੇਵਾਰ ਸੇਵਾਦਾਰ ਵੀ ਹੈ। ਪੰਜਾਬੀ ਦਾ ਕਵੀ, ਕਹਾਣੀਕਾਰ, ਜੀਵਨੀ ਲੇਖਕ, ਇਤਿਹਾਸ ਲੇਖਕ ਅਤੇ ਸੁਚੇਤ ਸਫ਼ਲ ਨਿਬੰਧਕਾਰ ਵੀ ਹੈ। ਦਿੱਲੀ ਵਿਚ ਪੰਜਾਬੀ ਭਾਸ਼ਾ ਦੇ ਅਧਿਆਪਨ ਕਾਰਜ ਨਾਲ ਲੰਮੇ ਸਮੇਂ ਤੋਂ ਜੁੜਿਆ ਹੋਣ ਕਾਰਨ, ਪਠਨ ਪਾਠਨ ਦੀਆਂ ਬਰੀਕੀਆਂ ਨੂੰ ਗਹੁ ਨਾਲ ਘੋਖਣ ਪੜਤਾਲਣ ਕਾਰਨ ਇਕ ਸਫ਼ਲ ਸਿੱਖਿਆ ਸ਼ਾਸਤਰੀ ਦੇ ਮੁਕਾਮ ਤੇ ਵੀ ਪੁੱਜ ਗਿਆ ਹੈ। ਪੰਜਾਬੀ ਭਾਸ਼ਾ ਦਾ ਪੱਕਾ ਮੁੱਢ ਬੰਨ੍ਹਣ ਵਾਸਤੇ ਵਿਆਕਰਣ ਦਾ ਵੀ ਮਾਹਿਰ ਹੈ। ਸਾਊ, ਸੁਘੜ ਅਤੇ ਬੜਾ ਬੀਬਾ ਸੱਜਣ ਹੁੰਦਿਆਂ ਵਿਨਮਰ ਸ਼ਖਸੀਅਤ ਦਾ ਸੁਆਮੀ ਹੈ। ਤਾਰਾ ਸਿੰਘ ਅਨਜਾਣ ਦੀਆਂ ਇਹ ਸਾਰੀਆਂ ਪ੍ਰਾਪਤੀਆਂ ਰਾਤੋ ਰਾਤ ਉਸ ਦੀ ਝੋਲੀ ਵਿਚ ਨਹੀਂ ਪੈ ਗਈਆਂ। ਇਸ ਲਈ ਉਸ ਨੇ ਵਰ੍ਹਿਆਂ ਲੰਮੀ ਸਿਰੜੀ ਸਾਧਨਾ ਦਾ ਪੈਂਡਾ ਤਹਿ ਕੀਤਾ ਹੈ। ਉਸ ਦੀ ਕੰਡ 'ਤੇ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਮਾਈ ਨਾਲ ਪਰਿਵਾਰ ਦੀ ਉਦਰ ਪੂਰਤੀ ਕਰਨ ਵਾਲੇ ਗੁਰਸਿੱਖ ਨਾਮਧਾਰੀ ਮਾਤਾ ਪਿਤਾ ਦਾ ਥਾਪੜਾ ਰਿਹਾ ਹੈ ਤਦੇ ਤਾਂ ਮਾਇਆਵਾਦੀ ਨਜ਼ਾਮ ਵਿਚ ਵੀ ਉਹ ਪੈਸੇ ਦੀ ਚੂਹਾ ਦੌੜ ਵਿਚ ਸ਼ਾਮਿਲ ਨਹੀਂ ਹੋਇਆ ਹੈ। ਉਸਨੇ ਪੱਛਮੀ ਪੰਜਾਬ ਦੇ ਤਦੋਂਕੇ ਜ਼ਿਲ੍ਹਾ ਲਾਹੌਰ ਦੀ ਰਾਇਵਿੰਡ ਮੰਡੀ ਵਿਚ ਬਾਪੂ ਭਗਤ ਸਿੰਘ ਅਤੇ ਬੇਬੇ ਸੰਤ ਕੌਰ ਦੇ ਪਰਿਵਾਰ ਵਿਚ ੪ ਅਕਤੂਬਰ ੧੯੪੪ ਈ. ਨੂੰ ਅੱਖਾਂ ਖੋਹਲੀਆਂ ਸਨ। ਇਹ ਪਰਿਵਾਰ ਸਾਧ ਸੇਵੀ ਸੀ ਜਿੱਥੇ ਆਸ ਪਾਸ ਦੇ ਪਿੰਡਾਂ ਦੀਆਂ ਨਾਮਧਾਰੀ ਸੰਗਤਾਂ ਦੇ ਕਮਰ ਕੱਸੇ ਖੁੱਲ੍ਹਦੇ ਰਹਿੰਦੇ। ਮਾਤਾ ਦਾ ਪੇਕਾ ਪਿੰਡ ਵੀ ਜ਼ਿਲ੍ਹਾ ਲਾਹੌਰ ਵਿਚ ਹੀ ਸੁਲਤਾਨ ਕੇ ਦੇ ਨਾਲ ਮੁਹੰਮਦੀਪੁਰ ਸੀ। ਬਾਲ ਤਾਰਾ ਸਿੰਘ ਨੇ ਆਪਣੇ ਸੰਸਕਾਰਾਂ ਨਾਲ ਐਸੀ ਪੀਡੀ ਗੰਢ ਪਾਈ ਕਿ ਅੱਜ ਵੀ ਉਹ ਆਪਣੇ ਸਤਿਗੁਰੂ ਦੇ ਦੱਸੇ ਮਾਰਗ ਤੇ ਨਿਰੰਤਰ ਗਤੀਸ਼ੀਲ ਹੈ। ਦੇਸ਼ ਦੀ ਵੰਡ ਤੋਂ ਬਾਅਦ, ਉਹ ਜ਼ਿਲ੍ਹਾ ਲਾਹੌਰ ਦੀਆਂ ਨਾਮਧਾਰੀ ਸੰਗਤਾਂ ਨਾਲ ਉਸ ਵੇਲੇ ਦੇ ਹਿਸਾਰ ਜ਼ਿਲ੍ਹੇ ਦੀ ਸਿਰਸਾ ਤਹਿਸੀਲ ਦੇ ਨਵ-ਸਥਾਪਿਤ ਇਲਾਕਾ ਸ੍ਰੀ ਜੀਵਨ ਨਗਰ ਦੇ ਪਿੰਡ ਕਰੀਵਾਲਾ ਵਿਚ ਆ ਟਿਕੇ। ਫਿਰ ਮੰਡੀ ਦੇ ਮਕਾਨਾਂ ਦਾ ਕਲੇਮ ਵਗੈਰਾ ਮਿਲਣ ਬਾਅਦ ਉਹ ਸਿਰਸਾ ਸ਼ਹਿਰ ਵਿਚ ਹੀ ਵੱਸ ਗਏ ਜਿੱਥੇ ਉਹਨਾਂ ਦੇ ਹੋਰ ਬਹੁਤ ਸਾਰੇ ਸਬੰਧੀ ਵੀ ਟਿਕ ਗਏ ਸਨ। ਤਾਰਾ ਸਿੰਘ ਅਨਜਾਣ ਨੇ ਆਪਣਾ ਸਾਹਿਤਕ ਸਫ਼ਰ ੧੯੬੬ ਈ. ਵਿਚ ਸਿਰਸਾ ਤੋਂ ਸ਼ੁਰੂ ਹੋਣ ਵਾਲੇ ਇਕ ਪੰਜਾਬੀ ਮਾਸਿਕ ਪਰਚੇ, "ਚਿੱਟੇ ਕਾਂ" ਤੋਂ ਸ਼ੁਰੂ ਕੀਤਾ। ਉਂਝ ਉਹ ਸ੍ਰੀ ਜੀਵਨ ਨਗਰ ਤੋਂ ਛਪਣ ਵਾਲੇ ਪਰਚੇ "ਸਤਿਜੁਗ" ਅਤੇ ਨਵਾਂ ਹਿੰਦੁਸਤਾਨ ਵਿਚ ਵੀ ਆਪਣੇ ਵਿਦਿਆਰਥੀ ਕਾਲ ਤੋਂ ਹੀ ਲਿਖਣ ਲੱਗ ਪਏ ਸਨ। ਸੰਜੋਗ ਨਾਲ ਉਹਨਾਂ ਨੂੰ ਜੀਵਨ ਸਾਥਣ ਬੀਬੀ ਜਸਪਾਲ ਕੌਰ ਜੋ ਮਿਲੇ ਉਹ ਵੀ ਦਿੱਲੀ ਦੇ ਨਾਮਧਾਰੀ ਹਲਕਿਆਂ ਦੇ ਜਾਣੇ ਪਛਾਣੇ ਲੇਖਕ, ਸ੍ਰੀ ਨਿਰੰਜਨ ਸਿੰਘ ਜਿਓਤੀ ਜੀ ਦੀ ਸਪੁੱਤਰੀ ਹਨ। ਸਿਰਸਾ ਤੇ ਭਿਵਾਨੀ ਵਿਚ ਗ੍ਰੈਜੂਏਸ਼ਨ ਤੱਕ ਦੀ ਸਿੱਖਿਆ ਗ੍ਰਹਿਣ ਕਰਨ ਬਾਅਦ ਅਨਜਾਣ ਜੀ ਨੇ ਦਿੱਲੀ ਆ ਕੇ ਹੀ ਪੋਸਟ ਗ੍ਰੈਜੂਏਸ਼ਨ ਕੀਤੀ ਅਤੇ ਅਧਿਆਪਨ ਕਾਰਜ ਨੂੰ ਕਿੱਤੇ ਵਜੋਂ ਅਪਨਾਇਆ।

ਜਿੱਥੋਂ ਤੱਕ ਅਨਜਾਣ ਜੀ ਦੇ ਰਚਨਾ ਸੰਸਾਰ ਦਾ ਸਬੰਧ ਹੈ ਇਹ ਬਹੁਤ ਵਿਸਤ੍ਰਿਤ ਹੈ। ਉਹਨਾਂ ਨੇ ਨਾਮਧਾਰੀ ਪੰਥ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਨਾਲ ਸਬੰਧਿਤ ਪੁਸਤਕ "ਸਭਹਨ ਕੇ ਸਿਰਮੌਰ" ੧੯੮੬ ਈ. ਵਿਚ ਨਾਮਧਾਰੀ ਪੰਥ ਦੇ ਗੌਰਵ ਨੂੰ ਚਾਰ ਚੰਨ ਲਾਉਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨ ਗਾਥਾ ਬਾਰੇ "ਸਾਹਿਬ ਗੁਣੀ ਗਹੀਰਾ" ੧੯੯੧ ਈ. ਵਿਚ ਅੰਮ੍ਰਿਤਸਰ ਦੇ ੧੮੭੧ ਈ. ਦੇ ਨਾਮਧਾਰੀ ਸ਼ਹੀਦਾਂ ਵਿਚੋਂ ਇਕ ਬਾਬਾ ਲਹਿਣਾ ਸਿੰਘ ਜੀ ਦੀ ਜੀਵਨੀ ੧੯੯੨ ਈ. ਵਿਚ, ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਰਹਿ ਕੇ ਸੇਵਾ ਕਰਨ ਵਾਲੇ ਵਿਅਕਤੀਆਂ ਦੇ ਸੰਖੇਪ ਵਿਅਕਤੀ ਚਿਤਰ "ਸੇਵਕ ਸੱਚੇ ਸ਼ਾਹ ਕੇ" ੧੯੯੨ ਈ. ਵਿਚ ਪ੍ਰਕਾਸ਼ਿਤ ਕਰਵਾਈਆਂ। ਸਤਿਗੁਰੂ ਪ੍ਰਤਾਪ ਸਿੰਘ ਜਨਮ ਸ਼ਤਾਬਦੀ ਸਮੇਂ "ਬਡ ਪਰਤਾਪ ਸੁਨਿਓ ਪ੍ਰਭ ਤੁਮਰੋ" (੧੯੯੦) ਅਤੇ "ਪਰਤਾਪ ਸਦਾ ਗੁਰ ਕਾ ਘਟਿ ਘਟਿ" (੧੯੯੧), ਜਸਵਿੰਦਰ ਸਿੰਘ ਹਿਸਟੋਰੀਅਨ ਅਤੇ ਤਾਰਾ ਸਿੰਘ ਕਾਮਿਲ ਹੋਰਾਂ ਨਾਲ ਸਹਿ ਸੰਪਾਦਿਤ ਕੀਤੀਆਂ। ਇਹਨਾਂ ਪੁਸਤਕਾਂ ਵਿਚੋਂ ਅਨਜਾਣ ਸਾਹਿਬ ਦੀਆਂ ਮੌਲਿਕ ਲਿਖਤਾਂ ਦਾ ਇਸ ਕਦਰ ਪਾਠਕਾਂ ਵਲੋਂ ਸੁਆਗਤ ਹੋਇਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਸ਼ਹੀਦ ਲਹਿਣਾ ਸਿੰਘ ਵਾਲੀਆਂ ਪੁਸਤਕਾਂ ਦੇ ਦੂਜੇ ਐਡੀਸ਼ਨ ਛਪ ਗਏ ਹਨ।

ਉਂਝ "ਸਾਹਿਬ ਗੁਣੀ ਗਹੀਰਾ" ਅਤੇ "ਸੰਖੇਪ ਨਾਮਧਾਰੀ ਇਤਿਹਾਸ" ਜੋ ੨੦੦੫ ਈ. ਵਿਚ ਆਪ ਨੇ ਛਾਪਿਆ ਉਹਨਾਂ ਦੇ ਪਹਿਲੇ ਐਡੀਸ਼ਨ ਮੁੱਕ ਚੁੱਕੇ ਹਨ ਜਾਂ ਮੁੱਕਣ ਵਾਲੇ ਹਨ। ੧੯੯੫ ਈ. ਵਿਚ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਨਾਮਧਾਰੀ ਕਵੀਆਂ ਵਲੋਂ ਪਿਛਲੀ ਇਕ ਸਦੀ ਵਿਚ ਰਚੇ ਗਏ, "ਰਾਮ ਵਿਯੋਗੀਆਂ ਦੇ ਬਾਰਾਂ ਮਾਂਹ" ਅਨਜਾਣ ਹੋਰਾਂ ਨੇ ਸੰਪਾਦਿਤ ਕੀਤੇ। ਦਿੱਲੀ ਦੇ ਪੰਜਾਬੀ ਵਿਦਿਆਰਥੀਆਂ ਲਈ ਉਹ ਦਰਜਨ ਦੇ ਲਗਪਗ ਪੁਸਤਕਾਂ ਦਾ ਸੰਪਾਦਨ ਜਾਂ ਸਹਿ ਸੰਪਾਦਨ ਕਰ ਚੁੱਕੇ ਹਨ। "ਸਾਡੇ ਲਾਭਦਾਇਕ ਬੂਟੇ" ੧੯੮੭ ਈ. ਵਿਚ ਉਹਨਾਂ ਦੀ ਅਨੁਵਾਦਿਤ ਰਚਨਾ ਹੈ ਜੋ ਉਹਨਾਂ ਦੇ ਪ੍ਰਕਿਰਤੀ ਪ੍ਰੇਮ ਦੀ ਲਖਾਇਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ 'ਚੰਡੀ ਦੀ ਵਾਰ' ਨੂੰ ਉਹਨਾਂ "ਵਾਰ ਸ੍ਰੀ ਭਗਉਤੀ ਜੀ ਕੀ ਇਕ ਅਧਿਐਨ" ੨੦੦੪ ਵਿਚ ਪ੍ਰਕਾਸ਼ਿਤ ਕੀਤਾ। 'ਟਕਸਾਲੀ ਪੰਜਾਬੀ ਵਿਆਕਰਨ ਤੇ ਰਚਨਾਵਲੀ' - ੨੦੦੬, 'ਜਿਨ ਟੂੱਟੀ ਲਈ ਮਿਲਾਇ' - ੨੦੦੬, 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' - ੨੦੦੮ ਉਸ ਦੀਆਂ ਹੋਰ ਪੰਜਾਬੀ ਪੁਸਤਕਾਂ ਹਨ। ਹੁਣ ਤੱਕ ਉਹਨਾਂ ਦੇ ਚਾਰ ਨਿਬੰਧ ਸੰਗ੍ਰਹਿ ਛਪ ਚੁੱਕੇ ਹਨ - 'ਆਪਣੇ ਰੂ-ਬ-ਰੂ' (੧੯੯੯), 'ਅਸਾਂ ਕੀ ਖੱਟਿਆ' (੧੯੯੯), 'ਅੰਧੇਰੈ ਦੀਪਕ ਬਾਲੀਐ' (੧੯੯੯) ਤੇ ਹੁਣੇ ਜਿਹੇ ਹੀ ਸ੍ਰੀ ਭੈਣੀ ਸਾਹਿਬ 'ਹੋਲਾ ਮਹੱਲਾ' ਦੇ ਪੂਰਵ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਰੀਲੀਜ਼ ਹੋਣ ਵਾਲੀ ਚੌਥੀ ਪੁਸਤਕ ਹੈ - 'ਚਤੁਰ ਸਿਆਣਾ ਸੁਘੜ ਸੋਇ' -(੨੦੦੬)। ਉਹਨਾਂ ਨੂੰ ਦੇਸ਼ ਅਤੇ ਵਿਦੇਸ਼ ਵਿਚ ਬਹੁਤ ਸਾਰੀਆਂ ਯਾਤਰਾਵਾਂ ਕਰਨ ਤੋਂ ਇਲਾਵਾ ਬਹੁਤ ਸਾਰੇ ਮਾਨ-ਸਨਮਾਨਾਂ ਨਾਲ ਵੀ ਨਿਵਾਜਿਆ ਜਾ ਚੁੱਕਿਆ ਹੈ।

ਤਾਰਾ ਸਿੰਘ ਅਨਜਾਣ ਦੇ ਰਚਨਾ ਸੰਸਾਰ ਦਾ ਸੰਖੇਪ ਵੇਰਵਾ ਦੱਸਣ ਬਾਅਦ, ਅਸੀਂ ਵਾਤਰਕਕਾਰ ਅਨਜਾਣ ਨੂੰ ਉਸਦੀ ਨਵ ਪ੍ਰਕਾਸ਼ਿਤ ਪੁਸਤਕ ਦੇ ਸੰਦਰਭ ਵਿਚ ਆਪਣੇ ਪਾਠਕਾਂ ਦੇ ਰੂ-ਬ-ਰੂ ਕਰਾਂਗੇ। ਪੰਜਾਬੀ ਵਿਚ ਕਵੀ ਬਹੁਤ ਹਨ, ਕਹਾਣੀਕਾਰ ਬਹੁਤ ਹਨ, ਨਾਵਲਕਾਰ ਅਤੇ ਨਾਟਕਕਾਰ ਵੀ ਵਾਹਵਾ ਲੱਭ ਜਾਂਦੇ ਹਨ, ਆਲੋਚਕਾਂ ਅਤੇ ਸਫ਼ਰਨਾਮਾ ਲੇਖਕਾਂ ਦੀਆਂ ਵੀ ਚੋਖੀਆਂ ਕਿਰਤਾਂ ਆ ਚੁੱਕੀਆਂ ਹਨ ਪਰ ਮੈਂ ਸਮਝਦਾ ਹਾਂ ਕਿ ਪੰਜਾਬੀ ਵਿਚ ਨਿਬੰਧ ਲੇਖਕਾਂ ਦੀ ਕੁਝ ਕਮੀ ਹੈ। ਇਸ ਕਮੀ ਨੂੰ ਜਿਵੇਂ ਦੂਰ ਕਰਨ ਦਾ ਬੀੜਾ ਹੀ ਤਾਰਾ ਸਿੰਘ ਨੇ ਚੁੱਕਿਆ ਹੈ। ਵੈਸੇ ਅਨਜਾਣ ਹੋਰਾਂ ਦੇ ਅਭਿਭੂਤ ਹੋਣ ਲਈ ਇਹ ਤੱਥ ਵੀ ਸਹਾਈ ਹੁੰਦਾ ਹੈ ਕਿ ਆਧੁਨਿਕ ਪੰਜਾਬੀ ਵਾਰਤਕ ਦੇ ਮੋਢੀਆਂ ਵਿਚੋਂ ਉਸ ਦੇ ਇਸ਼ਟ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਕ ਨਿਵੇਕਲਾ ਹਸਤਾਖ਼ਰ ਹਨ। ਉਹਨਾਂ ਦੀ ਬੋਲੀ ਦਾ ਮੁਹਾਵਰਾ ਪੰਡਿਤ ਸ਼ਰਧਾ ਰਾਮ ਫਿਲੌਰੀ ਨਾਲੋਂ ਵਧੇਰੇ ਠੁੱਕਦਾਰ ਹੈ। ਆਰੀਆ ਸਮਾਜੀਆਂ ਅਤੇ ਸਿੰਘ ਸਭਾਈਆਂ ਦੇ ਸੰਵਾਦਾਂ ਵਿਚੋਂ ਪਰਵਾਨ ਚੜ੍ਹਦੀ ਹੋਈ ਆਧੁਨਿਕ ਪੰਜਾਬੀ ਗਲਪ ਵੀਹਵੀਂ ਸਦੀ ਦੀਆਂ ਵਿਗਿਆਨਕ ਪ੍ਰਾਪਤੀਆਂ ਅਤੇ ਰਾਜਨੀਤਕ ਅੰਦੋਲਨਾਂ ਦੇ ਰੰਗ ਵਿਚ ਰੰਗੀ ਗਈ। ਭਾਈ ਮੋਹਨ ਸਿੰਘ ਵੈਦ, ਗੁਰਬਖ਼ਸ਼ ਸਿੰਘ ਪ੍ਰੀਤ ਲੜੀ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਲਾਲ ਸਿੰਘ ਕਮਲਾ ਅਕਾਲੀ ਜੇ ਸਾਡੇ ਪਹਿਲੇ ਸਫ਼ਲ ਨਿਬੰਧ ਲੇਖਕ ਹਨ, ਹਲਕੀ ਫੁਲਕੀ ਗਲਪ ਰਚਨਾ ਕਰਨ ਵਾਲੇ ਤਾਂ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਅਤੇ ਕੁਝ ਹੋਰਨਾਂ ਨੇ ਗਹਿਰ ਗੰਭੀਰ ਵਿਸ਼ਿਆਂ ਦੇ ਨਿਬਾਹ ਲਈ ਪੰਜਾਬੀ ਵਾਰਤਕ ਦੇ ਜੁੱਸੇ ਨੂੰ ਸਫਲਤਾ ਪੂਰਵਕ ਵਰਤਿਆ। ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ, ਗਿਆਨੀ ਹੀਰਾ ਸਿੰਘ ਦਰਦ, ਭਾਈ ਸੰਤੋਖ ਸਿੰਘ, ਸੋਹਣ ਸਿੰਘ ਜੋਸ਼, ਤੇਜਾ ਸਿੰਘ ਸੁਤੰਤਰ, ਅਰਜਨ ਸਿੰਘ ਗੜਗੱਜ, ਅਵਤਾਰ ਸਿੰਘ ਆਜ਼ਾਦ, ਇੰਦਰ ਸਿੰਘ ਚੱਕਰਵਰਤੀ, ਨਿਧਾਨ ਸਿੰਘ ਆਲਿਮ, ਮਾਸਟਰ ਤਾਰਾ ਸਿੰਘ, ਭਾਈ ਰਣਧੀਰ ਸਿੰਘ, ਅਵਤਾਰ ਸਿੰਘ ਮਲਹੋਤਰਾ ਅਤੇ ਜਗਜੀਤ ਸਿੰਘ ਆਨੰਦ ਆਦਿਕ ਨੇ ਕੌਮੀ ਮੁਕਤੀ ਅੰਦੋਲਨ ਦੇ ਪਹਿਲੇ ਅਤੇ ਪਿਛਲੇਰੇ ਪੜਾਵਾਂ ਲਈ ਪੰਜਾਬੀ ਨਸਰ 'ਤੇ ਕਲਮ ਅਜ਼ਮਾਈ ਕੀਤੀ। ਵਾਰਤਕ ਵਿਚ ਜਿਸ ਤਰ੍ਹਾਂ ਸਮਕਾਲੀ ਮਸਲਿਆਂ ਨਾਲ ਬੇਬਾਕੀ ਨਾਲ ਨਜਿੱਠਿਆ ਜਾ ਸਕਦਾ ਹੈ ਉਹ ਸਾਹਿਤ ਦੀ ਕਿਸੇ ਹੋਰ ਵਿਧਾ ਵਿਚ ਏਨਾ ਸੰਭਵ ਨਹੀਂ ਹੁੰਦਾ। ਲੋਕਾਂ ਦੀ ਜੀਵਨ ਜਾਚ ਨੂੰ ਸੁਧਾਰਨ ਲਈ ਅੱਜ ਵੀ ਪ੍ਰੋ. ਨਰਿੰਦਰ ਸਿੰਘ ਕਪੂਰ, ਹਰਚੰਦ ਸਿੰਘ ਸਰਹਿੰਦੀ, ਕਰਨੈਲ ਸਿੰਘ ਸੋਮਲ ਇਤਿਆਦਿਕ ਬਹੁਤ ਸਾਰੇ ਵਾਰਤਕ ਲੇਖਕ ਲਗਾਤਾਰ ਯਤਨਸ਼ੀਲ ਹਨ। ਇਹਨਾਂ ਨਵੇਂ ਪੁਰਾਣੇ ਵਾਰਤਕਕਾਰਾਂ ਵਿਚ ਤਾਰਾ ਸਿੰਘ ਅਨਜਾਣ ਦਾ ਨਾਂ ਜੋੜਨਾ ਇਕ ਸੁਖਾਵਾਂ ਅਨੁਭਵ ਹੈ।

ਇਹ ਗੱਲ ਪਹਿਲਾਂ ਹੀ ਚੇਤੇ ਰੱਖਣ ਵਾਲੀ ਹੈ ਕਿ ਅਨਜਾਣ ਹੋਰਾਂ ਦੀ ਨਿਬੰਧਕਾਰੀ ਉਹਨਾਂ ਦੀਆਂ ਆਪਣੇ ਸਪਤਾਹਿਕ ਪਰਚੇ 'ਸਤਿਜੁਗ' ਪ੍ਰਤੀ ਸੰਪਾਦਕੀ ਜ਼ਿੰਮੇਵਾਰੀਆਂ ਵਿਚੋਂ ਜਨਮ ਲੈਂਦੀ ਹੈ। 'ਸਤਿਜੁਗ' ਉਸ ਸੰਪ੍ਰਦਾਇ ਦਾ ਪਰਚਾ ਹੈ, ਜਿਸ ਦਾ ਪੰਜਾਬ ਵਿਚ ਚੱਲੇ ਸੁਤੰਤਰਤਾ ਸੰਗਰਾਮ ਵਿਚ ਮੋਢੀ ਰੋਲ ਰਿਹਾ ਹੈ। ਆਪਣੇ ਕੁਝ ਕੁ ਵਿਸ਼ੇਸ਼ ਧਾਰਮਿਕ ਵਿਸ਼ਵਾਸਾਂ ਤੇ ਅਡਿੱਗ ਪਹਿਰਾ ਦਿੰਦਿਆਂ ਵੀ ਇਹ ਸਮੁਦਾਇ ਸਮੁੱਚੇ ਭਾਈਚਾਰੇ ਦਾ ਅਨਿੱਖੜਵਾਂ ਅੰਗ ਹੈ। ਗੁਰੂ ਅਤੇ ਗੁਰੂ ਬਾਣੀ ਤੇ ਇਸਦੀ ਮੁਕੰਮਲ ਟੇਕ ਹੈ। ਅੱਜ ਦੇ ਵਿਗਿਆਨਕ, ਤਕਨੀਕੀ ਅਤੇ ਸੂਚਨਾ ਕ੍ਰਾਂਤੀ ਦੀ ਜ਼ੱਦ ਵਿਚ ਆਏ, ਸੰਸਾਰ ਪਿੰਡ ਵੱਲ ਵਧ ਰਹੀ ਇੱਕੀਵੀਂ ਸਦੀ ਵਿਚ, ਇਕ ਧਰੁਵੀ ਵਿਸ਼ਵ ਦੇ ਆਕਾਵਾਂ ਦੀਆਂ ਸੈਨਿਕ, ਸੱਭਿਆਚਾਰਕ, ਆਰਥਿਕ ਅਤੇ ਰਾਜਨੀਤਕ ਤੌਰ 'ਤੇ ਹਮਲਾਵਰ ਨੀਤੀਆਂ ਦਾ ਮੁਕਾਬਲਾ ਕਰਨ ਲਈ

ਭਾਰਤ ਦੀ ਇੱਕ ਮਹੱਤਵਪੂਰਨ ਘੱਟ ਗਿਣਤੀ ਸਿਖ ਭਾਈਚਾਰੇ ਵਿਚ ਅੱਗੋਂ ਫਿਰ ਇਕ ਘੱਟ ਗਿਣਤੀ ਨਾਮਧਾਰੀ ਸਮਾਜ ਨੇ, ਅਜੋਕੇ ਸੰਦਰਭ ਵਿਚ ਆਪਣੀ ਇਤਿਹਾਸਕ ਭੂਮਿਕਾ ਕਿਵੇਂ ਨਿਭਾਹੁਣੀ ਹੈ ਇਸ ਤੋਂ ਸਾਡਾ ਗਲਪਕਾਰ ਤਾਰਾ ਸਿੰਘ ਅਨਜਾਣ ਪੂਰਨ ਰੂਪ ਵਿਚ ਸੁਚੇਤ ਹੈ। ਉਹ ਸਮਝਦਾ ਹੈ ਕਿ ਆਪਣੀ ਮਹਾਨ ਵਿਰਾਸਤ ਨੂੰ ਵਰਤਮਾਨ ਸਤਿਗੁਰੂ ਪ੍ਰਤੀ ਪੂਰਨ ਨਿਸ਼ਠਾ ਵਿਚ ਵਿਚਾਰਦਿਆਂ, ਗੁਰਮਤਿ ਗਾਡੀ ਰਾਹ ਤੇ ਚੱਲਦਿਆਂ, ਨਰੋਈਆਂ ਮਾਨਵਵਾਦੀ ਕਦਰਾਂ ਕੀਮਤਾਂ ਨਾਲ ਸਾਂਝ ਭਿਆਲੀ ਪਾ ਕੇ ਹੀ, ਸਾਡਾ ਭਾਈਚਾਰਾ ਵਰਤਮਾਨ ਧੁੰਦੂਕਾਰੇ ਵਿਚੋਂ ਸੁਰੱਖਿਅਤ ਬਾਹਰ ਨਿਕਲ ਸਕਦਾ ਹੈ। ਇਸ ਲਈ ਉਸ ਦੀ ਜ਼ਿਆਦਾ ਤਰ ਨਿਬੰਧਕਾਰੀ ਉਪਰੋਕਤ ਉਦੇਸ਼ ਦੀ ਪੂਰਤੀ ਹਿੱਤ ਹੀ ਕੀਤੀ ਗਈ ਹੈ। ਉਸ ਦੀ ਵਾਰਤਕ ਰਚਨਾ ਦੇ ਰੂਪ ਸ਼ੈਲੀ ਆਦਿ ਦੀ ਚਰਚਾ ਤੋਂ ਪਹਿਲਾਂ ਉਸ ਦਾ ਵਸਤੂ ਪੱਖ ਫਰੋਲਣਾ ਲਾਹੇਵੰਦ ਰਹੇਗਾ।

ਉਸ ਦੀਆਂ ਲਿਖਤਾਂ ਦੀ ਆਧਾਰ ਸਮੱਗਰੀ ਬਾਰੇ ਚਰਚਾ ਕਰਦੇ ਹੋਏ ਉੱਘੇ ਪੰਜਾਬੀ ਸਮਾਲੋਚਕ ਡਾ. ਸਤਿੰਦਰ ਸਿੰਘ ਨੂਰ ਇਉਂ ਲਿਖਦੇ ਹਨ: "ਤਾਰਾ ਸਿੰਘ ਅਨਜਾਣ ਨੇ ਇਨ੍ਹਾਂ ਵਿਚਾਰਾਂ ਨੂੰ ਪ੍ਰਗਟਾਉਂਦਿਆਂ ਗੁਰਬਾਣੀ, ਸਿੱਖ ਇਤਿਹਾਸ ਤੇ ਹੋਰ ਸ੍ਰੋਤਾਂ ਤੇ ਗ੍ਰੰਥਾਂ ਨੂੰ ਆਪਣਾ ਆਧਾਰ ਬਣਾਇਆ ਹੈ। ਗੁਰਬਾਣੀ ਦਾ ਉਸ ਨੂੰ ਇੰਨਾ ਡੂੰਘਾ ਗਿਆਨ ਹੈ ਕਿ ਹਰ ਵਿਚਾਰ ਨਾਲ ਸੰਬੰਧਤ ਟੂਕਾਂ ਉਹ ਸਹਿਜੇ ਹੀ ਪਾਠਕਾਂ ਸਾਹਵੇਂ ਸਾਕਾਰ ਕਰਦਾ ਤੁਰਿਆ ਜਾਂਦਾ ਹੈ। ਭਾਈ ਗੁਰਦਾਸ, ਭਾਈ ਸੰਤੋਖ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਹੁਕਮਨਾਮੇ ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਥਨ, ਉਸ ਦੀ ਸਿਮਰਤੀ ਦੇ ਅੰਗ ਸੰਗ ਹਨ ਅਤੇ ਇਉਂ ਬਾਣੀ ਦੇ ਨਾਲ ਨਾਲ ਇਤਿਹਾਸ ਪ੍ਰਮਾਣਾਂ ਵਾਸਤੇ ਉਸ ਦੀ ਸਿਮਰਤੀ ਵਿਚ ਫੈਲਿਆ ਹੋਇਆ ਹੈ। ਇਸੇ ਕਾਰਨ ਉਸ ਦੀ ਵਾਰਤਕ ਵਿਚੋਂ ਵਿਸ਼ਾਲਤਾ ਦਾ ਪ੍ਰਭਾਵ ਪੈਂਦਾ ਹੈ।"[1]

"ਚਤੁਰ ਸਿਆਣਾ ਸੁਘੜ ਸੋਇ" ਵਿਚ ਕੁੱਲ ੩੪ ਨਿਬੰਧ ਹਨ। ਇਹਨਾਂ ਵਿਚੋਂ ਜ਼ਿਆਦਾਤਰ ਸਿਰਲੇਖ ਗੁਰਬਾਣੀ ਦੀਆਂ ਤੁਕਾਂ 'ਤੇ ਆਧਾਰਿਤ ਹਨ। ਗੁਰਬਾਣੀ ਦੇ ਮੁਤਾਬਿਕ ਆਕਰਸ਼ਕ ਜੀਵਨ ਜਾਂਚ ਨੂੰ ਪ੍ਰਣਾਏ ਸਦਾਚਾਰਕ ਅਸੂਲਾਂ ਦਾ ਭਰਪੂਰ ਵਰਣਨ ਇਸ ਸੰਗ੍ਰਹਿ ਵਿਚੋਂ ਬਾਰ ਬਾਰ ਪੜ੍ਹਨ ਨੂੰ ਮਿਲਦਾ ਹੈ। ਮਨੁੱਖਾ ਜੀਵਨ ਲਈ ਔਕੜਾਂ ਪੈਦਾ ਰਕਨ ਵਾਲੀਆਂ ਸਮੂਹ ਬੁਰਾਈਆਂ ਜਿਵੇਂ ਕਿ ਹੰਕਾਰ, ਨਿੰਦਾ, ਨਿਕੰਮਾਪਣ, ਵਕਤ ਗੁਆਉਣਾ, ਅਉਗਣ, ਨਸ਼ੇ/ਤਮਾਕੂ, ਬਣਾਵਟੀ ਆਚਾਰ-ਵਿਹਾਰ, ਅਭਿਮਾਨ ਆਦਿ ਤੋਂ ਸੁਚੇਤ ਕੀਤਾ ਗਿਆ ਹੈ। ਸੇਵਾ, ਸਿਮਰਨ, ਅੰਮ੍ਰਿਤ ਵੇਲੇ ਦਾ ਜਾਗਣਾ, ਨਾਮ, ਦਾਨ, ਇਸ਼ਨਾਨ ਆਦਿ ਦਾ ਮਹੱਤਵ, ਗੁਰੂ ਅਤੇ ਸਿੱਖ ਦਾ ਰਿਸ਼ਤਾ, ਦੇਹਧਾਰੀ ਗੁਰੂ ਦਾ ਸਥਾਨ, ਬੁਢਾਪਾ, ਦੁੱਖ, ਸਤਿਗੁਰੂ ਰਾਮ ਸਿੰਘ ਦਾ ਸਿਖਿਆ ਦਰਸ਼ਨ, ਮੌਤ ਆਦਿਕ ਵਿਸ਼ਿਆਂ ਤੇ ਬੜੀ ਗੰਭੀਰਤਾ ਨਾਲ ਚਰਚਾ ਕੀਤੀ ਗਈ ਹੈ। ਮੌਤ ਨਾਲ ਸਬੰਧਿਤ ਕੁਝ ਨਿਬੰਧਾਂ ਦਾ ਪਾਠ ਜ਼ਿੰਦਗੀ ਨੂੰ ਹੋਰ ਹੁਸੀਨ ਬਣਾਉਂਦਾ ਹੈ ਅਤੇ ਇਹ ਮੌਤ ਦੇ ਭੈ ਨੂੰ ਨਕਾਰਣ ਵਾਲੇ ਹਨ।

ਅਭਿਮਾਨ ਮਨੁੱਖ ਨੂੰ ਕਿਸ ਤਰ੍ਹਾਂ ਕੱਖਾਂ ਤੋਂ ਹੌਲਾ ਕਰ ਦਿੰਦਾ ਹੈ। ਇਸ ਬਾਰੇ ਪਹਿਲੇ ਨਿਬੰਧ ਵਿਚ ਹੀ ਲੇਖਕ ਨੇ ਬੜੇ ਪਤੇ ਦੀ ਗੱਲ ਕੀਤੀ ਹੈ: "ਐਸੇ ਹੰਕਾਰੀ ਵਿਅਕਤੀ ਦਾ ਦਿਮਾਗ ਜਵਾਬ ਦੇ ਜਾਂਦਾ ਹੈ। ਦਿਮਾਗੀ ਨੁਕਸ ਕਾਰਨ ਉਹ ਸਹੀ ਸੋਚ ਨਹੀਂ ਸੋਚ ਸਕਦਾ। ਉਸ ਨੂੰ ਬੁਰੇ ਭਲੇ ਦੀ ਕੀ, ਆਪਣੇ ਪਰਾਏ ਦੀ ਵੀ ਪਛਾਣ ਨਹੀਂ ਆਉਂਦੀ। ਉਹ ਕਿਸੇ ਨਾਲ ਬੋਲਣਾ ਚਾਹੇ ਤਾਂ ਉਸਦੇ ਮੂੰਹੋਂ ਬੋਲ ਸਹੀ ਨਹੀਂ ਨਿਕਲਦੇ। ਉਸ ਦੀ ਇਸ ਹਾਲਤ ਬਾਰੇ ਉਹ ਤਾਂ ਬੌਧਿਕ ਤੌਰ ਤੇ ਸੋਚਣ ਤੋਂ ਅਸਮਰਥ ਹੁੰਦਾ ਹੈ, ਪਰ ਉਸ ਦੇ ਟੋਲੇ ਦੇ ਲੋਕ ਵੀ, ਧਰਮ ਦੀ ਥਾਂ ਧੜੇ ਨੂੰ ਪਿਆਰ ਕਰ ਕੇ, ਅਹੰਕਾਰ ਦੇ ਕਿੰਗਰੇ ਤੋਂ ਜਿੰਨਾਂ ਚਿਰ ਹੇਠਾਂ ਨਹੀਂ ਉਤਰਦੇ, ਉਹਨਾਂ ਦੀ ਸਿਆਣਪ ਕਿਸੇ ਕੰਮ ਨਹੀਂ ਆਉਂਦੀ।"[2]

ਲੇਖਕ ਦੇ ਮੁਤਾਬਿਕ ਮਨੁੱਖ ਨੂੰ ਹਰਾਉਣ ਲਈ ਉਸਦੇ ਵਿਰੋਧੀ ਨਹੀਂ ਚਾਹੀਦੇ ਸਗੋਂ ਉਸਦਾ ਹੰਕਾਰ ਹੀ ਕਾਫ਼ੀ ਹੁੰਦਾ ਹੈ। "ਪੰਜਵੇਂ ਪਾਤਸ਼ਾਹ ਤਾਂ ਚਤੁਰ, ਪ੍ਰਬੀਣ, ਕਾਰਜ ਕੁਸ਼ਲ, ਨਿਪੁੰਨ ਤੇ ਸਿਆਣਾ ਵਿਅਕਤੀ ਉਸ ਨੂੰ ਹੀ ਮੰਨਦੇ ਹਨ ਜੋ ਹੰਕਾਰ ਦਾ ਤਿਆਗ ਕਰਦਾ ਹੈ। ਆਪ ਦੀ ਬਾਣੀ ਵਿਚ ਆਇਆ ਹੈ-

'ਚਤੁਰ ਸਿਆਣਾ ਸੁਘੜ ਸੋਇ
ਜਿਨ ਤਜਿਆ ਅਭਿਮਾਨ।'[3]

ਇਉਂ ਮਨ, ਬਚਨ, ਕਰਮ ਹਰ ਪੱਖ ਤੋਂ ਹਉਮੈ ਦਾ ਤਿਆਗ ਕਰਨਾ ਹੀ ਮਨੁੱਖ ਦੀ ਪੂਰਨਤਾ ਦਾ ਲੱਛਣ ਹੈ ਤੇ ਇਹੋ ਇਸ ਪੁਸਤਕ ਦਾ ਕੇਂਦਰੀ ਨੁਕਤਾ ਹੈ।

ਲੇਖਕ "ਯੋਗ ਵਸ਼ਿਸ਼ਟ" ਦੇ ਹਵਾਲੇ ਨਾਲ ਲਿਖਦਾ ਹੈ-

"ਇਹ ਅਹੰਕਾਰ ਮਹਾਂ ਦੁਸ਼ਟ ਹੈ ਤੇ ਇਹੋ ਮਨੁੱਖ ਦਾ ਪਰਮ ਸ਼ੱਤਰੂ ਹੈ। ਇਹ ਮਿਥਿਆ ਹੈ ਤੇ ਸਭ ਦੁੱਖਾਂ ਦੀ ਖਾਨ ਹੈ। ਜਿੱਥੇ ਅਹੰਕਾਰ ਹੈ ਉਥੇ ਸਭ ਦੁੱਖ ਆ ਜਾਂਦੇ ਹਨ, ਅਹੰਕਾਰ ਹੀ ਸਭ ਅਪਦਾ ਦਾ ਮੂਲ ਹੈ।"[4]

ਉਸਦੇ ਮੁਤਾਬਿਕ ਨਾ ਵੱਡੇ ਵੱਡੇ ਰਾਜੇ ਮਹਾਰਾਜੇ, ਮਾਇਆਧਾਰੀ, ਖੜਗਧਾਰੀ ਹੰਕਾਰ ਤੋਂ ਬਚੇ ਹਨ ਅਤੇ ਨਾ ਘਰਬਾਰ ਸਭ ਕੁਝ ਤਿਆਗਣ ਵਾਲੇ ਸਾਧੂ ਸੰਤ ਹੀ। ਸਭ ਕੁਝ ਤਿਆਗਣ ਵਾਲੇ ਆਪਣੇ ਤਿਆਗ ਦੀ ਹਉਮੈ ਨਾਲ ਹੀ ਧੌਣ ਅਕੜਾਈ ਫਿਰਦੇ ਹਨ ਅਤੇ ਕਿਸੇ ਕਿਨਾਰੇ ਲੱਗਣ ਦੀ ਬਜਾਏ ਅੱਧ ਵਿਚਾਲੇ

ਹੀ ਡੱਕੋ ਡੋਲੇ ਖਾਂਦੇ ਫਿਰਦੇ ਹਨ। ਸ਼ੇਖ ਫਰੀਦ ਜੀ ਦੇ ਚਿੜੀਆਂ ਮਾਰ ਜੀਵਾਉਣ ਵਾਲੀ ਸਾਖੀ ਨਾਲ, ਲੇਖਕ ਪਾਣੀ ਡੋਹਲਣ ਵਾਲੀ ਬੀਬੀ ਦੀ ਮਿਸਾਲ ਦੇ ਕੇ, ਸ਼ੇਖ ਸਾਹਿਬ ਦਾ ਹੰਕਾਰ ਨਵਿਰਤ ਹੋਇਆ ਦੱਸਦਾ ਹੈ।

ਅਕਾਰਣ ਹੰਕਾਰ ਕਰਨ ਵਾਲਿਆਂ ਦੀ ਖੁੰਬ ਠੱਪਣ ਲਈ ਸਾਡਾ ਲੇਖਕ ਇਕ ਲੋਕੋਕਤੀ ਵਰਗੀ ਮਿੰਨੀ ਲੋਕ ਕਥਾ ਦਾ ਸਹਾਰਾ ਲੈਂਦਾ ਹੈ-

"ਕਈਆਂ ਨੂੰ ਬਿਨਾਂ ਤਾਕਤ ਤੋਂ ਆਪਣੀ ਤਾਕਤ ਦਾ ਐਵੇਂ ਹੀ ਹੰਕਾਰ ਹੋ ਜਾਂਦਾ ਹੈ। ਇਕ ਜ਼ਿੰਮੀਦਾਰ ਨੇ ਆਪਣੀ ਫ਼ਸਲ ਵੇਚਣ ਲਈ ਸ਼ਹਿਰ ਜਾਣਾ ਸੀ। ਉਸ ਨੇ ਗੱਡਾ ਜੋਇਆ, ਅਨਾਜ ਦੀਆਂ ਬੋਰੀਆਂ ਉੱਤੇ ਰੱਖੀਆਂ ਤੇ ਗੱਡਾ ਹਿੱਕ ਦਿੱਤਾ। ਉਸ ਦੇ ਘਰ ਦਾ ਇਕ ਕੁੱਤਾ ਵੀ ਗੱਡੇ ਦੇ ਹੇਠਾਂ-ਹੇਠਾਂ ਤੁਰਿਆ ਗਿਆ। ਸ਼ਹਿਰ ਮੰਡੀ ਵਿਚ ਪੁੱਜੇ ਤਾਂ ਉੱਥੇ ਬੈਠੇ ਕੁੱਤਿਆਂ ਪੁੱਛਿਆ, "ਕਿਵੇਂ ਬਈ?" ਕਿਸਾਨ ਦਾ ਕੁੱਤਾ ਕਹਿਣ ਲੱਗਾ, "ਗੱਡਾ ਭਰ ਕੇ ਦਾਨਿਆਂ ਦਾ ਲਿਆਇਆ ਹਾਂ, ਪਹੁੰਚ ਗਿਆ ਹਾਂ। ਐਵੇਂ ਮੈਂ-ਮੈਂ ਕਰੀ ਜਾਣਾ ਹੀ ਹੰਕਾਰ ਹੈ।...

...ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਇਸ ਤੋਂ ਵੀ ਅਗਾਂਹ ਦਾ ਉਪਦੇਸ਼ ਦੇਂਦੇ ਹਨ। ਉਹਨਾਂ ਦਾ ਬਚਨ ਹੈ ਕਿ ਹੰਕਾਰ ਛੱਡਣ ਨਾਲ ਸਹਿਜ ਹੋ ਜਾਈਏ, ਮਨ ਵਿਚ ਕੋਈ ਸੰਕਲਪ ਵਿਕਲਪ ਨਾ ਪੈਦਾ ਹੋਵੇ ਕਿ "ਜੇ ਮੈਂ ਹੰਕਾਰ ਛੱਡਿਆ ਹੈ, ਫਿਰ ਇਹ ਹੰਕਾਰ ਆ ਜਾਏ, ਮੈਂ ਹੰਕਾਰ ਛੱਡਿਆ ਹੈ।"[5]

ਦੁਨੀਆਂ ਵਿਚ ਸਹਿਜ ਭਾ ਵਿਚਰਦਿਆਂ ਵੀ ਮਨੁੱਖ ਲੋੜੀਂਦਾ ਇੱਜ਼ਤ ਮਾਣ ਪ੍ਰਾਪਤ ਕਰ ਸਕਦਾ ਹੈ। ਇਸ ਲਈ ਵਿਸ਼ੇਸ਼ ਤਰੱਦਦ ਜਾਂ ਉਪਰਾਲੇ ਕਰਨ ਦੀ ਲੋੜ ਨਹੀਂ। ਲੇਖਕ ਅਨੁਸਾਰ-

"ਉੱਚੀਆਂ ਅਟਾਰੀਆਂ, ਵੱਡੀਆਂ-ਵੱਡੀਆਂ ਕੋਠੀਆਂ, ਮਹਿਲ ਮਾੜੀਆਂ, ਫੈਕਟਰੀਆਂ, ਕਾਰਖ਼ਾਨੇ, ਜ਼ਮੀਨ-ਜਾਇਦਾਦ, ਸਰਕਾਰੀ ਰੁਤਬੇ ਜ਼ਰੂਰੀ ਨਹੀਂ ਕਿ ਆਦਰਯੋਗ ਹੋਣ ਦਾ ਸੂਚਕ ਹੋਣ ਕਿਉਂਕਿ ਪਤਿ ਦੇ ਮਾਪਦੰਡ ਹੋਰ ਹਨ। ਇੱਜ਼ਤ ਸਦਾ ਸੱਚੇ ਸੁੱਚੇ ਮਨੁੱਖ ਦੀ ਹੁੰਦੀ ਹੈ।...

"ਇੱਜ਼ਤ ਨਾ ਧੁਰੋਂ ਕਰਮਾਂ ਵਿਚ ਲਿਖੀ ਆਉਂਦੀ ਹੈ ਨਾ ਪਿਓ ਦਾਦੇ ਦੀ ਜਾਇਦਾਦ ਹੈ। ਇਹ ਤਾਂ ਆਪਣੀ ਕਮਾਈ ਹੈ। ਇਸ ਨਾਲ ਮਨੁੱਖ ਪਿਓ ਦਾਦੇ ਦਾ ਨਾਂ ਰੌਸ਼ਨ ਵੀ ਕਰ ਸਕਦਾ ਹੈ ਤੇ ਉਹਨਾਂ ਦੀ ਕਮਾਈ ਇੱਜ਼ਤ ਨੂੰ ਘੱਟੇ ਕੌਡੀਆਂ ਰੋਲ ਵੀ ਸਕਦਾ ਹੈ।"[6]

ਲੇਖਕ ਦੇ ਅਨੁਸਾਰ ਮਨੁੱਖ ਨੂੰ ਆਪਣੀ ਪੱਥਰ ਬਿਰਤੀ ਤੋਂ ਛੁਟਕਾਰਾ ਪਾਉਣ ਲਈ ਹੰਭਲਾ ਮਾਰਨਾ ਚਾਹੀਦਾ ਹੈ ਤਾਂ ਜੁ ਕੋਈ ਭਗਵਾਨ ਰਾਮ ਉਹਨੂੰ ਆਪਣੀ ਚਰਨ ਛੁਹ ਨਾਲ ਅਹੱਲਿਆ ਬਣਾ ਦੇਵੇ। ਐਸੇ ਮਨੁੱਖ ਉਹਨਾਂ ਪੱਥਰਾਂ ਵਰਗੇ ਹੁੰਦੇ ਹਨ ਜੋ ਸੌ ਵਰ੍ਹੇ ਜਲ ਵਿਚ ਰਹਿ ਕੇ ਵੀ ਭਿੱਜਦੇ ਨਹੀਂ ਭਾਵ ਸੰਸਾਰ ਵਿਚ ਆ ਕੇ ਵੀ ਚੰਗੇ ਗੁਣ ਗ੍ਰਹਿਣ ਨਹੀਂ ਕਰਦੇ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਐਸੇ ਗੁਣ-ਗ੍ਰਹਿਣ ਕਰਨ ਤੋਂ ਕੋਰੇ ਵਿਅਕਤੀਆਂ ਨੂੰ ਮੂਰਖ ਦੀ ਸੰਗਿਆ ਦੇ ਕੇ ਅਪਜੱਸ ਵਿਹਾਜਦੇ ਦਸਿਆ ਗਿਆ ਹੈ। ਜੱਸ ਜਾਂ ਅਪਜੱਸ ਹਾਸਲ ਕਰਨਾ ਮਨੁੱਖ ਦੇ ਆਪਣੇ ਕਿਰਦਾਰ ਤੇ ਨਿਰਭਰ ਹੈ। ਉਹ ਸ਼ੇਖ਼ ਫ਼ਰੀਦ ਦਾ ਹਵਾਲਾ ਦਿੰਦੇ ਹਨ ਕਿ ਜਿਹਨਾਂ ਕੰਮਾਂ ਵਿਚ ਕੋਈ ਗੁਣ ਨਹੀਂ ਉਹ ਛੱਡ ਦਿਓ। ਕਬੀਰ ਸਾਹਿਬ ਦਾ ਸ਼ਲੋਕ ਸੁਣਾਉਂਦੇ ਹਨ ਕਿ ਗੁਣ ਤਾਂ ਮਿੱਠੇ ਗੰਨੇ ਦੀ ਪੋਰੀ ਹੈ ਅਤੇ ਔਗੁਣ ਗੰਨੇ ਦੀ ਰਸਵਿਹੀਨ ਪੋਰੀ ਹੈ। ਅਨਜਾਣ ਜੀ ਡੂੰਘੇ ਮਰਮ ਦੀਆਂ ਬਾਤਾਂ ਕਿਵੇਂ ਸਹਿਜ ਭਾ ਪਾ ਕੇ ਦੁਨਿਆਵੀ ਜੀਵਨ ਦੇ ਪਾਂਧੀਆਂ ਦਾ ਰਾਹ ਸੁਖਾਲਾ ਕਰ ਰਹੇ ਹਨ-

"ਗੁਣ ਗ੍ਰਹਿਣ ਕਰਨ ਦਾ ਇਕ ਸਮਾਂ ਹੁੰਦਾ ਹੈ, ਇਕ ਉਮਰ ਹੁੰਦੀ ਹੈ। ਇਸ ਲਈ ਘਰ ਸਮਾਜ ਤੇ ਸਕੂਲ ਸਿੱਖਣ ਦੇ ਕੇਂਦਰ ਹੁੰਦੇ ਹਨ। ਸਕੂਲ ਜਾਣ ਵਾਲੀ ਉਮਰ ਵਿਚ ਜੇ ਸਕੂਲ ਜਾ ਕੇ ਪੜ੍ਹਾਈ ਨਹੀਂ ਕੀਤੀ, ਤਾਂ ਵੱਡੇ ਹੋਇਆਂ ਕਾਰਾਂ-ਵਿਹਾਰਾਂ ਵਿਚ ਪਿਆਂ, ਨਾ ਸਮਾਂ ਬਚਦਾ ਹੈ ਤੇ ਨਾ ਹੀ ਧਿਆਨ ਪੜ੍ਹਨ ਵੱਲ ਲਾ ਸਕੀਦਾ ਹੈ। ਫਿਰ ਇਕ ਅਖਾਣ ਸਹਿਜੇ ਹੀ ਲਾਗੂ ਹੁੰਦਾ ਹੈ ਕਿ ਬੁੱਢੇ ਤੋਤੇ ਕਿਨ ਪੜ੍ਹਾਏ। ਜੇ ਬੜਾ ਜੀਅ ਕਰੇ ਤਾਂ ਏਨਾ ਕੁ ਹੀ ਜ਼ੋਰ ਲਾ ਕੇ ਪੜ੍ਹ ਸਕੀਦਾ ਹੈ ਕਿ ਕਾਲਾ ਅੱਖਰ ਭੈਂਸ ਬਰਾਬਰ ਨਾ ਦਿਸੇ। ਫਿਰ ਵੀ ਪਛਤਾਵਾ ਰਹਿੰਦਾਹੈ ਕਿ ਵੇਲਾ ਰਹਿੰਦੇ ਅਨਪੜ੍ਹਤਾ ਦੇ ਔਗੁਣ ਤੋਂ ਛੁਟਕਾਰਾ ਪਾ ਕੇ ਮਾਣ ਕਿਉਂ ਨਾ ਪ੍ਰਾਪਤ ਕੀਤਾ। ਕੁਝ ਕੁ ਲੋਕ ਸਾਧਨ ਮਿਲਣ ਉੱਤੇ ਵਿਚਾਲੇ ਛੱਡੀ ਪੜ੍ਹਾਈ ਜਾਰੀ ਕਰਨ ਵਿਚ ਕਾਮਯਾਬ ਹੋ ਜਾਂਦੇ ਹਨ। ਇਹ ਉਮਰ ਕੰਮ ਵਿਚ ਹੱਥ ਸਿੱਧੇ ਕਰਨ ਦੀ ਹੁੰਦੀ ਹੈ। ਫਿਰ ਦਿਲ ਲਾ ਕੇ ਕੰਮ ਕਰਨ ਦੀ, ਪੈਸੇ ਕਮਾ ਕੇ ਘਰ ਘਾਟ ਬਣਾਉਣ ਚਲਾਉਣ ਦੀ।

"ਔਗੁਣ ਹਾਰੇ ਸਾਰੀ ਉਮਰ ਕੋਈ ਕੰਮ ਨਹੀਂ ਕਰਦੇ। ਉਹ ਸਮਾਜ ਤੋਂ ਵੀ ਨਹੀਂ ਸਿੱਖਦੇ। ਉਹਨਾਂ ਨੂੰ ਸਮਾਜ ਵਿਚ ਵਿਚਰਨਾ, ਬੈਠਣਾ, ਉਠਣਾ ਗੱਲਬਾਤ ਕਰਨਾ ਨਹੀਂ ਆਉਂਦਾ। ਦਾਨਿਆਂ ਵਰਗਾ ਗੁਣ ਉਹਨਾਂ ਵਿਚ ਹੁੰਦਾ ਹੀ ਨਹੀਂ। ਘਰ ਦੇ ਵੱਡਿਆਂ ਦਾ ਤਾਂ ਜੀਅ ਕਰਦਾ ਹੈ ਕਿ ਉਹਨਾਂ ਦਾ ਪੁੱਤਰ-ਧੀ ਉਹਨਾਂ ਤੋਂ ਅੱਗੇ ਨਿਕਲੇ। ਉਹ ਮਿਹਨਤ ਕਰਕੇ ਗੁਣ ਗ੍ਰਹਿਣ ਕਰੇ। ਰੂਹਾਨੀਅਤ ਦਾ ਗੁਣ ਹੋਰ ਅਗੇਰੇ ਦੀ ਗੱਲ ਹੈ।"[7]

ਮਨੁੱਖ ਨਿਮਰ ਵੀ ਹੋਵੇ, ਗੁਣ ਗ੍ਰਹਿਣ ਕਰਨ ਵਾਲਾ ਵੀ ਹੋਵੇ, ਪਰ ਇਸ ਸਭ ਕਾਸੇ ਦਾ ਮਨੁੱਖੀ ਭਾਈਚਾਰੇ ਨੂੰ ਕੀ ਲਾਭ? ਸਮਾਜ ਨੂੰ ਅਜੇਹੇ ਵਿਅਕਤੀ ਦਾ

ਲਾਭ ਉਸ ਸਮੇਂ ਹੀ ਪੁੱਜਦਾ ਹੈ, ਜਦੋਂ ਉਹ ਸੇਵਾ ਕਰਨ ਦੇ ਮਾਰਗ 'ਤੇ ਅੱਗੇ ਵਧਦਾ ਹੈ। ਪਰ ਸਾਡੇ ਲੇਖਕ ਅਨੁਸਾਰ ਹੁਣ ਤਾਂ ਸੇਵਾ ਸ਼ਬਦ ਦੇ ਅਰਥ ਹੀ ਬਦਲ ਗਏ ਹਨ। ਕਰਮਚਾਰੀ ਦੀ ਤਨਖ਼ਾਹ ਨੂੰ ਸੇਵਾ ਫਲ ਕਿਹਾ ਜਾਂਦਾ ਹੈ। ਰਾਜਨੇਤਾ ਕੁਰਸੀ ਦੇ ਅਭਿਲਾਖੀ ਹੁੰਦੇ ਹਨ ਪਰ ਕਹਿਣਗੇ 'ਜਿਤਾ ਕੇ ਸੇਵਾ ਦਾ ਮੌਕਾ ਦਿਓ।' ਤਾਰਾ ਸਿੰਘ ਅਨਜਾਣ ਦੇ ਸ਼ਬਦਾਂ ਵਿਚ 'ਸੇਵਾ ਕਰਨ ਵਾਲਾ ਜੇ ਕਿਸੇ ਲੋੜਵੰਦ ਗ਼ਰੀਬ ਦੀ ਮੱਦਦ ਕਰਦਾ ਹੈ ਤਾਂ ਕਿਸੇ ਪ੍ਰਾਪਤੀ ਲਈ ਨਹੀਂ। ਜੇ ਕਿਸੇ ਦੀ ਮੁੱਠੀ ਚਾਪੀ ਕਰਦਾ ਹੈ ਤਾਂ ਕਿਸੇ ਰੁਪਏ ਪੈਸੇ ਲਈ ਨਹੀਂ। ਸੇਵਾ ਕਰਨ ਵਾਲਾ ਆਪਣਾ ਪਰਾਇਆ ਨਹੀਂ ਵੇਖਦਾ, ਉਸ ਦੀ ਲੋੜ ਵੇਖਦਾ ਹੈ। ਉਹ ਦੂਜੇ ਦਾ ਭਲਾ ਕਰਨਾ ਚਾਹੁੰਦਾ ਹੈ। ਇਸ ਦਾ ਸੁਖ ਉਸ ਨੂੰ ਵੀ ਮਿਲਦਾ ਹੈ। ਐਸੇ ਮਨੁੱਖਾਂ ਬਾਰੇ ਨੀਤੀਵਾਨ ਚਾਣਕਿਆ ਨੇ ਲਿਖਿਆ ਹੈ – 'ਜਿਨ੍ਹਾਂ ਮਨੁੱਖਾਂ ਦੇ ਦਿਲਾਂ ਵਿਚ ਦੂਜੇ ਲਈ ਭਲੇ ਦੀ ਭਾਵਨਾ ਹੁੰਦੀ ਹੈ, ਉਹਨਾਂ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਕਦਮ-ਕਦਮ 'ਤੇ ਉਹਨਾਂ ਨੂੰ ਸਾਰੇ ਸੁੱਖ ਮਿਲਦੇ ਹਨ।

'ਮਹਾਤਮਾ ਗਾਂਧੀ ਸੇਵਾ ਨੂੰ ਐਨਾ ਉੱਚਾ ਗਿਣਦੇ ਸਨ ਕਿ ਉਹਨਾਂ ਨੇ ਲਿਖਿਆ, "ਸੇਵਾ ਧਰਮ ਦਾ ਪਾਲਣ ਕੀਤੇ ਬਿਨਾਂ ਮੈਂ ਅਹਿੰਸਾ ਧਰਮ ਦਾ ਪਾਲਣ ਨਹੀਂ ਕਰ ਸਕਦਾ।"[8]

ਦੂਜਿਆਂ ਦੇ ਦੋਸ਼ ਵੇਖ ਕੇ ਖ਼ੁਸ਼ ਹੋਣ ਵਾਲੇ ਅਤੇ ਦੂਜਿਆਂ ਦੇ ਗੁਣ ਵੇਖ ਕੇ ਪਰੇਸ਼ਾਨੀ ਮੰਨਣ ਵਾਲੇ ਨਿੰਦਕ ਨੂੰ, ਸੰਸਾਰ ਵਿਚ ਫਿਟਕਾਂ ਹੀ ਪੈਂਦੀਆਂ ਹਨ। ਨਿੰਦਿਆ ਨੂੰ ਸੰਸਾਰ ਵਿਚ ਫਿਟਕਾਂ ਹੀ ਪੈਂਦੀਆਂ ਹਨ। ਨਿੰਦਿਆ ਦਾ ਅਰਥ ਗ੍ਰੰਥਾਂ ਵਿਚ ਲਿਖਿਆ ਹੈ ਕਿ ਜਿਹੜਾ ਕਿਸੇ ਦਾ ਕਸੂਰ ਨਾ ਹੋਵੇ, ਉਹ ਦੋਸ਼ ਲਾ ਕੇ ਦੂਸਰੇ ਦੇ ਸਾਹਵੇਂ ਕਹਿਣਾ, ਐਵੇਂ ਕਿਸੇ ਨਿਰਦੋਸ਼ ਦੀ ਭੰਡੀ ਕਰਨੀ, ਬਦਨਾਮੀ ਕਰਨੀ, ਗੁਣਾਂ ਵਿਚ ਦੋਸ਼ ਥੱਪਣ ਦਾ ਕਰਮ।

"ਇਸ ਨਾਲ ਇਕ ਹੋਰ ਸ਼ਬਦ ਹੈ ਪਰੀਵਾਦ – ਉਸ ਦਾ ਮਤਲਬ ਹੈ ਜਿਹੜਾ ਕਿਸੇ ਦਾ ਦੋਸ਼ ਹੈ, ਕਮੀ ਕਮਜ਼ੋਰੀ ਹੈ, ਮਾੜਾ ਸੁਭਾ ਹੈ, ਉਸ ਨੂੰ ਕਥਨ ਕਰਨਾ।

"ਊਂਜ ਲਾਉਣ ਵਾਲਾ, ਨਿੰਦਕ, ਕਿਸੇ ਦਾ ਲਿਹਾਜ਼ ਨਹੀਂ ਕਰਦਾ, ਉਸ ਨੂੰ ਇਸ ਪਾਸਿਉਂ ਸਦਾ ਹੀ ਵਰਜਿਆ ਗਿਆ ਹੈ।"[9]

ਨਾਮਧਾਰੀ ਸੰਗਤ ਨੂੰ ਉਸਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਦਾ ਸਵਾ ਪਹਿਰ ਰਾਤ ਰਹਿੰਦੀ ਉਠਣ ਦਾ ਆਦੇਸ਼ ਹੈ ਭਾਵ ਸੂਰਜ ਚੜ੍ਹਨ ਤੋਂ ਚਾਰ ਘੰਟੇ ਪਹਿਲਾਂ। ਇਉਂ ਨਾਮਧਾਰੀਆਂ ਦਾ ਅੰਮ੍ਰਿਤ ਵੇਲਾ ਸਭ ਤੋਂ ਵੱਡਾ ਹੈ। ਭਾਈ ਕਾਹਨ ਸਿੰਘ ਨਾਭਾ ਚਾਰ ਘੜੀ ਰਾਤ ਰਹਿੰਦੀ ਨੂੰ ਬ੍ਰਹਮ ਮਹੂਰਤ ਜਾਂ ਅੰਮ੍ਰਿਤ ਵੇਲਾ ਆਖਦੇ ਹਨ। ਘੜੀ ੨੪ ਮਿੰਟ ਦੀ ਹੁੰਦੀ ਹੈ। ਇਹੋ ਜਿਹੇ ਵੇਰਵੇ ਦੇ ਕੇ ਗੁਰਬਾਣੀ ਦੀਆਂ ਤੁਕਾਂ ਨਾਲ ਅੰਮ੍ਰਿਤ ਵੇਲੇ ਚਮਕਣ ਵਾਲੇ ਤਾਰਿਆਂ ਦੀ ਨਿੰਮੀ ਨਿੰਮੀ ਲੋਅ ਦਸ ਕੇ ਅਤੇ ਫਰੀਦ ਜੀ ਦੇ ਸ਼ਬਦਾਂ ਵਿਚ ਪਿਛਲੀ ਰਾਤ ਨਾ ਜਾਗਣ ਵਾਲੇ ਨੂੰ "ਜਿਊਂਦਾ ਮੋਇਆ" ਕਹਿ ਕੇ ਅਨਜਾਣ ਜੀ ਨੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਭਜਨ ਪਾਠ ਆਦਿ ਕਰਕੇ ਆਪਣੇ ਕਾਰ ਵਿਹਾਰ, ਅਧਿਅਨ ਆਦਿ ਵਿਚ ਪੈਣ ਵਾਲਿਆਂ ਨੂੰ ਦੂਜਿਆਂ ਨਾਲੋਂ ਵੱਧ ਕਾਮਯਾਬ ਹੁੰਦੇ ਦੱਸਿਆ ਹੈ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਮ੍ਰਿਤ ਵੇਲੇ ਉਠ ਕੇ ਭਜਨ ਬੰਦਗੀ ਕਰਨ ਦੀ ਪਿਰਤ ਨੂੰ ਗੁਰਬਾਣੀ ਦੇ ਸ਼ਬਦਾਂ ਵਿਚ ਕਲ੍ਹੇ ਕਲੇਸ਼ ਦਾ ਨਾਸ਼ ਕਰਨ ਵਾਲੀ ਅਤੇ ਸੁੱਖ ਸੁਵਿਧਾ ਵਿਚ ਵਾਧਾ ਕਰਨ ਵਾਲੀ ਦੱਸ ਕੇ ਇਕ ਮਹੱਤਵਪੂਰਨ ਪ੍ਰਸ਼ਨ ਦਾਗਦਾ ਹੈ ਕਿ ਜੇ ਸਿੱਖ ਅੰਮ੍ਰਿਤ ਵੇਲੇ ਜਾਗਣ ਵਾਲੀ ਇਸ ਜੁਗਤ ਦਾ "ਲਾਹਾ ਨਹੀਂ ਲੈਂਦਾ ਤਾਂ ਫਿਰ ਨੁਕਸਾਨ ਕਿਸ ਦਾ ਹੈ। ਉਸ ਦਾ ਜਾਂ ਕਿਸੇ ਹੋਰ ਦਾ?"

ਅਨਜਾਣ ਦੇ ਮੁਤਾਬਿਕ ਜ਼ਿੰਦਗੀ ਦੇ ਸਾਰੇ ਪੱਖਾਂ ਦੀ ਸੋਝੀ ਰੱਖਣ ਵਾਲਾ ਹੁਕਮ ਅਤੇ ਰਜ਼ਾ ਵਿਚ ਸ਼ਾਕਰ ਰਹਿਣ ਵਾਲਾ ਹੀ ਪੜ੍ਹਿਆ ਵਿਅਕਤੀ ਅਖਵਾ ਸਕਦਾ ਹੈ। ਇਹ ਪੜ੍ਹਾਈ ਕਿਤਾਬੀ ਗਿਆਨ ਤੋਂ ਰਤਾ ਅਗੇਰੇ ਦੀ ਹੈ। "ਪਰ ਚਾਹੀਦਾ ਵੀ ਇਹੋ ਹੈ ਕਿ ਜੇ ਕਮੀ ਰਹਿ ਗਈ ਹੈ ਤਾਂ ਆਪਣੇ ਆਪ ਨੂੰ ਸੁਧਾਰਿਆ ਜਾਏ, ਜੇ ਪ੍ਰਾਪਤੀ ਹੋਈ ਹੈ ਉਸ ਦੀ ਕਿਰਪਾ ਸਮਝੀ ਜਾਵੇ। ਗੱਲਾਂ ਨਾਲ ਹੀ ਸੁਹਾਗਣ ਨਾ ਬਣਿਆ ਜਾਵੇ।"[10]

ਵਰਤਮਾਨ ਧਾਰਮਿਕ, ਸਾਹਿਤਕ ਰਾਜਨੀਤਕ ਅਤੇ ਸਮਾਜਕ ਖੇਤਰਾਂ ਵਿਚ ਕਹਿਣ ਨੂੰ ਤਾਂ ਲੋਕ ਸੇਵਾ ਕਰਦੇ ਹਨ ਪਰ ਹਰ ਕੋਈ ਉਸੇ ਕੰਮ ਨੂੰ ਖ਼ੁਸ਼ੀ ਖ਼ੁਸ਼ੀ ਕਰਦਾ ਹੈ ਜਿਥੇ ਉਸਨੂੰ ਧਨ ਪ੍ਰਾਪਤੀ ਵਧੇਰੇ ਹੁੰਦੀ ਹੋਵੇ। ਤਾਰਾ ਸਿੰਘ ਅਨਜਾਣ ਨੇ ਸਾਡੀਆਂ ਨਿੱਕੀਆਂ-ਨਿੱਕੀਆਂ ਕਮੀਨਗੀਆਂ ਤੋਂ ਵੀ ਪਰਦਾ ਹਟਾ ਕੇ ਸਾਊ ਜੀਵਨ ਜਾਚ ਦਾ ਮੁੱਢ ਬੰਨ੍ਹਣ ਲਈ ਉਪਰਾਲੇ ਕੀਤੇ ਹਨ – "ਕਈ ਵਾਰ ਭਾਅ ਮੁਕਾ ਕੇ ਵੀ ਪੂਰਾ ਮੁੱਲ ਦੇਣ ਦਾ ਜੀਅ ਨਹੀਂ ਕਰਦਾ। ਇਹ ਤਾਂ ਭੁੱਲ ਹੀ ਜਾਈਦਾ ਹੈ ਕਿ ਆਪਣੀ ਜ਼ਬਾਨ ਉੱਤੇ ਪੱਕਾ ਰਿਹਾ ਜਾਏ। ਇਹ ਚਤੁਰਾਈ ਆ ਜਾਂਦੀ ਹੈ ਕਿ ਦੂਜੇ ਦੇ ਵਿਹਾਰ ਵਿਚ, ਉਸ ਦੇ ਕੰਮ ਵਿਚ, ਉਸ ਦੀ ਬਣੀ ਵਸਤੂ ਵਿਚ ਨੁਕਸ ਕੱਢ ਕੇ ਘੱਟ ਪੈਸੇ ਦਿੱਤੇ ਜਾਣ।" ਲੇਖਕ ਦੀਆਂ ਇਸ ਤਰ੍ਹਾਂ ਦੀਆਂ ਛੋਟੀਆਂ-ਛੋਟੀਆਂ ਗੱਲਾਂ ਨੂੰ ਹਰ ਕੋਈ ਆਪਣੇ ਅੰਦਰ ਵਸਾ ਲਵੇ ਤਾਂ ਦੁਨੀਆਂ ਕਿੰਨੀ ਹੁਸੀਨ ਹੋ ਸਕਦੀ ਹੈ। ਲੜਾਈ ਝਗੜੇ ਕਿੰਨੇ ਘਟ ਸਕਦੇ ਹਨ। ਇਹੋ ਜਿਹੀ ਭਲੀ ਮੱਤ ਕੋਈ ਭਲਾ ਪੁਰਖ ਹੀ ਦੇ ਸਕਦਾ ਹੈ। ਲੇਖਕ ਦੀ ਭਲੇਮਾਣਸੀ ਦੇ ਅਸੀਂ

ਤਾਂ ਬਚਪਨ ਤੋਂ ਗੁਆਹ ਹਾਂ, ਪਰ ਹੁਣ ਤਾਂ ਇਹ ਜੱਗ ਜ਼ਾਹਿਰ ਹੋ ਚੁਕੀ ਹੈ। ਉਸਦੀ ਆਪਣੀ ਘਾਲਣਾ ਦਾ ਖ਼ਜ਼ਾਨਾ ਏਨਾ ਵਿਸ਼ਾਲ ਹੈ ਕਿ ਉਸ ਤੋਂ ਹਰ ਕਿਸੇ ਨੂੰ ਹਮੇਸ਼ਾ ਭਲੀ ਮੱਤ ਦੀ ਆਸ ਬਣੀ ਰਹਿੰਦੀ ਹੈ। ਆਪਣੀ ਇਸ ਮੱਤ ਨੂੰ ਸ਼ਬਦਾਂ ਦਾ ਜਾਮਾ ਪੁਆ ਕੇ, ਪੰਜਾਬੀ ਪਾਠਕਾਂ ਦੀ ਦਸ਼ਾ ਤੇ ਦਿਸ਼ਾ ਸੁਧਾਰਨ ਦਾ ਅਵੱਲੜਾ ਰਾਹ ਚੁਣ ਕੇ, ਉਸਨੂੰ ਦਿਲੀ ਤਸਕੀਨ ਹਾਸਲ ਹੁੰਦੀ ਹੈ।

ਅਨਜਾਣ ਨੂੰ ਆਪਣੇ ਨਿਬੰਧਾਂ ਲਈ ਸਿਰਲੇਖ ਕੁਝ ਅਟੱਲ ਸਚਾਈਆਂ ਵਿਚੋਂ ਵੀ ਲਏ ਹਨ ਜਿਵੇਂ ਸ਼ੇਖ਼ ਫ਼ਰੀਦ ਜੀ ਦਾ ਕਥਨ ਹੈ – "ਕਾਲੀ ਜਿਨੀ ਨਾ ਰਾਵਿਆ ਧਉਲੀ ਰਾਵੈ ਕੋਇ।" ਇਸ ਨਿਬੰਧ ਵਿਚ ਲੇਖਕ ਨੇ ਵਕਤ ਦੀ ਕੀਮਤ ਤੇ ਝਾਤ ਪੁਆਈ ਹੈ। ਉਸ ਦਾ ਕਹਿਣਾ ਹੈ – "ਇਹ ਸੱਚਾਈ ਸ਼ੇਖ ਫ਼ਰੀਦ ਜੀ ਦੇ ਜੀਵਨ–ਤਜਰਬੇ ਵਿਚੋਂ ਸਾਹਮਣੇ ਆਈ ਹੈ ਜੋ ਉਹਨਾਂ ਸੱਤ–ਅੱਠ ਸੌ ਸਾਲ ਪਹਿਲਾਂ ਆਪਣੀ ਬਾਣੀ ਰਾਹੀਂ ਅੰਕਿਤ ਕੀਤੀ ਹੈ। ਇਹ ਦੱਸਦੀ ਹੈ ਕਿ ਸਾਨੂੰ ਸਮੇਂ ਪਿੱਛੇ ਛੱਡ ਜਾਣਾ ਹੈ। ਜਵਾਨੀ ਨੇ ਬੁਢਾਪੇ ਵਿਚ ਬਦਲ ਜਾਣਾ ਹੈ। ਜਿਹੜੇ ਕਾਰਜ ਜਵਾਨੀ ਵਿਚ ਕਰਨੇ ਹੁੰਦੇ ਹਨ, ਬੁਢਾਪੇ ਵਿਚ ਨਹੀਂ ਹੋ ਸਕਣੇ। ਉਹਨਾਂ ਕਾਰਜਾਂ ਵਿਚੋਂ ਸ਼ੇਖ਼ ਫ਼ਰੀਦ ਜੀ ਸਾਡਾ ਧਿਆਨ ਪ੍ਰਭੂ ਦੇ ਸਿਮਰਨ ਵਲ ਕੇਂਦਰਿਤ ਕਰਦੇ ਹਨ।"[11]

ਅਨਜਾਣ ਨੇ ਅਧਿਆਤਮਕ ਦ੍ਰਿਸ਼ਟੀਕੋਣ ਦੇ ਨਾਲ ਨਾਲ ਸੰਸਾਰਕ ਨਜ਼ਰੀਏ ਨੂੰ ਵੀ ਬਾਖ਼ੂਬੀ ਨਿਭਾਇਅ ਹੈ। ਉਪਰੋਕਤ ਨਿਬੰਧ ਵਿਚ ਹੀ ਦਰਜ ਹੈ – "ਜਵਾਨੀ ਵਿਚ ਨਾਮ ਸਿਮਰਨ ਦਾ ਮਤਲਬ ਕੇਵਲ ਇਹ ਨਹੀਂ ਕਿ ਆਪਣੀਆਂ ਸੰਸਾਰਕ ਜ਼ਿੰਮੇਵਾਰੀਆਂ ਤੋਂ ਮੂੰਹ ਮੋੜ ਲੈਣਾ। ਨਹੀਂ ਉਹ ਜ਼ਿੰਮੇਵਾਰੀਆਂ ਵੀ ਨਿਭਾਉਣੀਆਂ ਹਨ। ਸੁੱਚੀ ਕਿਰਤ ਕਰਨੀ ਹੈ। ਪਰਵਾਰ ਪ੍ਰਤੀ ਜ਼ਿੰਮੇਵਾਰੀਆਂ ਨਿਭਾਉਣੀਆਂ ਹਨ, ਪਰ ਬਿਰਤੀ ਸ਼ੁੱਧ ਰੱਖਣੀ ਹੈ।"[12]

"ਦੇਹਧਾਰੀ ਗੁਰੂ ਦਾ ਸਥਾਨ" ਅਤੇ "ਦੇਹਧਾਰੀ ਗੁਰੂ ਦੀ ਲੋੜ" ਆਦਿ ਨਿਬੰਧਾਂ ਵਿਚ ਲੇਖਕ ਨੇ ਆਪਣੀ ਸੰਪ੍ਰਦਾਇਕ ਮਨਾਉਤ ਨੂੰ ਗੁਰਬਾਣੀ ਅਨੁਸਾਰ ਸਿੱਧ ਕਰਨ ਦਾ ਯਤਨ ਕੀਤਾ ਹੈ। ਉਹ ਬੜੇ ਸਰਲ ਢੰਗ ਨਾਲ ਆਪਣੀ ਗੱਲ ਕਰਦਾ ਹੈ – "ਸਿੱਖ ਦੀ ਹੋਂਦ ਤਾਂ ਹੀ ਹੈ ਜੇ ਉਸ ਦਾ ਗੁਰੂ ਹੈ। ਜੇ ਉਸ ਨੇ ਗੁਰੂ ਧਾਰਨ ਨਹੀਂ ਕੀਤਾ ਤਾਂ ਉਹ ਸਿੱਖ ਕਿਸਦਾ ਹੈ। ਗੁਰੂ ਧਾਰਨ ਹੀ ਨਹੀਂ ਕਰਨਾ ਸਿੱਖ ਨੇ ਉਸਦੇ ਹੁਕਮ ਵਿਚ ਵੀ ਰਹਿਣਾ ਹੈ।

"ਕਈ ਵਾਰ ਇਕ ਵਿਚਾਰ ਉਪਜਦਾ ਹੈ ਕਿ ਦੇਹਧਾਰੀ ਗੁਰੂ ਦੀ ਲੋੜ ਕਿਉਂ ਹੈ? ਕੀ ਇਸ ਬਿਨਾਂ ਕੋਈ ਗੁਰੂ ਨਹੀਂ ਹੋ ਸਕਦਾ? ਦੇਹਧਾਰੀਆਂ ਵਿਚੋਂ ਵੀ ੮੪ ਲੱਖ ਜੂਨਾਂ ਹਨ। ਸਭ ਦੀਆਂ ਦੇਹਾਂ ਹਨ। ਉਹਨਾਂ ਵਿਚ ਕਿਹੜੀਆਂ ਦੇਹਾਂ ਗੁਰੂ ਦੀ ਲੋੜ ਨਹੀਂ ਪੂਰੀ ਕਰਦੀਆਂ?

"...ਇਸ ਗੱਲ ਬਾਰੇ ਸੰਦੇਹ ਨਹੀਂ ਕਿ ਸਭ ਜੂਨਾਂ ਦੇਹਧਾਰੀ ਹਨ ਪਰ ਮਨੁੱਖ ਦਾ ਦਿਮਾਗ ਸਭ ਜੂਨਾਂ ਤੋਂ ਵੱਧ ਵਿਕਸਿਤ ਹੈ। ਉਸ ਕੋਲ ਸੁਣਨ ਬੋਲਣ ਦੀ ਪ੍ਰਕਿਰਿਆ ਵੀ ਹੋਰਾਂ ਤੋਂ ਕਿਤੇ ਵੱਧ ਕੰਮ ਆਉਣ ਵਾਲੀ ਹੈ ਤੇ ਫਿਰ ਜਦੋਂ ਗੁਰੂ ਦੀ ਲੋੜ ਹੁੰਦੀ ਹੈ ਆਪਣੇ ਤੋਂ ਸਿਆਣੇ, ਉੱਚੇ–ਸੁੱਚੇ ਨੂੰ ਹੀ ਗੁਰੂ ਕਰੇਗਾ ਜੋ ਅਧਿਆਤਮਕ ਪੱਖੋਂ ਉਸ ਤੋਂ ਬਹੁਤ ਅੱਗੇ ਹੋਵੇਗਾ।"[13]

ਪਰ ਇਹ ਗੁਰੂ ਤੇ ਸਿੱਖ ਦਾ ਰਿਸ਼ਤਾ ਮੁਕੰਮਲ ਸਮਰਪਣ ਦਾ ਹੈ। ਤਰਕ ਵਿਤਰਕ ਜਾਂ ਦਲੀਲਬਾਜ਼ੀ ਲਈ ਇਸ ਵਿਚ ਕੋਈ ਥਾਂ ਨਹੀਂ ਹੁੰਦੀ। ਐਸੇ ਚਲਾਕ ਸਿੱਖਾਂ ਦੇ ਦਰਸ਼ਨ ਵੀ ਅਨਜਾਣ ਰਚਨਾ ਵਿਚੋਂ ਸਹਿਵਨ ਹੀ ਹੋ ਜਾਂਦੇ ਹਨ– "ਇੰਝ ਲੱਗਦਾ ਹੈ ਸਿੱਖ ਆਪਣੀ ਚਤੁਰਾਈ ਨਾਲ ਸਤਿਗੁਰੂ ਨੂੰ ਆਖਦਾ ਹੈ ਸਤਿਗੁਰੂ ਸੱਚਾ ਪਾਤਸ਼ਾਹ, ਗ਼ਰੀਬ ਨਿਵਾਜ਼ ਹੈ, ਪਰ ਵਿਚਾਰ ਤੋਂ ਸਿੱਖ ਹੁਕਮ ਮੰਨਣ ਦੀ ਥਾਂ ਹੁਕਮ ਮਨਵਾਉਣ ਦੀ ਚਲਾਕੀ ਕਰ ਰਿਹਾ ਲੱਗਦਾ ਹੈ। ਸਿੱਖ ਤਾਂ ਗੁਰੂ ਦਾ ਬਚਨ ਮੰਨਣ ਵਾਲਾ ਹੀ ਹੋ ਸਕਦਾ ਹੈ, ਉਸ ਦੀ ਰਜ਼ਾ ਵਿਚ ਰਹਿਣ ਵਾਲਾ ਭਾਈ ਬਾਲੇ ਦੀ ਜਨਮ–ਸਾਖੀ ਵਿਚ ਲਿਖਿਆ ਹੈ, "ਸਿੱਖ ਨਿਰਮਲ ਉਹ ਹਨ ਜਿਨ੍ਹਾਂ ਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਜਾਤਾ।"[14]

"ਝੂਠੇ ਸਭਿ ਸਾਕ" ਵਿਚ ਦੁਨਿਆਵੀ ਰਿਸ਼ਤਿਆਂ ਦੀ ਚੀਰ ਫਾੜ ਕੀਤੀ ਗਈ ਹੈ। ਮਨੁੱਖ ਹਾਂ ਵਿਚ ਹਾਂ ਮਿਲਾਉਣ ਵਾਲੇ ਨੂੰ ਹੀ ਚੰਗਾ ਮਿਤਰ ਸਮਝਦਾ ਹੈ। ਜੇ ਕੋਈ ਸਹੀ ਰਾਇ ਦੇ ਦੇਵੇ ਤਾਂ ਉਸ ਤੋਂ ਕਿਨਾਰਾ ਕਸ਼ੀ ਕਰ ਲਈ ਜਾਂਦੀ ਹੈ। ਅੱਤਿ ਨਿਕਟ ਰਿਸ਼ਤਿਆਂ ਵਿਚ ਤਲਖ਼ੀਆਂ ਇਸ ਕਦਰ ਵਧ ਜਾਂਦੀਆਂ ਹਨ ਕਿ ਨੌਬਤ ਖ਼ੂਨ ਖਰਾਬੇ ਤੱਕ ਪੁੱਜ ਜਾਂਦੀ ਹੈ। ਰਾਜ–ਸੱਤਾ ਵਾਲਿਆਂ ਨੇ ਸਕੇ ਸਬੰਧੀਆਂ ਦੀਆਂ ਲਾਸ਼ਾਂ ਨੂੰ ਆਪਣੇ ਤਖ਼ਤ ਦੇ ਪਾਵੇ ਬਨਾਉਣ ਤੋਂ ਵੀ ਗੁਰੇਜ਼ ਨਹੀਂ ਕੀਤਾ।

ਲੇਖਕ ਮਨੂ ਸਿਮ੍ਰਤੀ ਦੇ ਹਵਾਲੇ ਨਾਲ ਕਹਿੰਦਾ ਹੈ "ਜਿਸ ਘਰ ਵਿਚ ਪਤਨੀ, ਬਹੂ, ਭੈਣ, ਭਾਣਜੀ ਅਤੇ ਬੇਟੀ ਆਦਿ ਦੁਖੀ ਰਹਿੰਦੀਆਂ ਹਨ ਉਹ ਘਰ ਜਲਦੀ ਹੀ ਨਸ਼ਟ ਹੋ ਜਾਂਦਾ ਹੈ। ਜਿਸ ਘਰ ਵਿਚ ਉਹ ਖ਼ੁਸ਼ ਰਹਿੰਦੀਆਂ ਹਨ ਉਸ ਖ਼ਾਨਦਾਨ ਦੀ ਹਮੇਸ਼ਾ ਉਨਤੀ ਹੁੰਦੀ ਹੈ।" ਸ਼ਾਇਦ ਏਸੇ ਕਰਕੇ ਕਿਸੇ ਹੋਰ ਨੇ ਕਿਹਾ ਹੈ, ਮਰਦ ਮਕਾਨ ਬਣਾਉਂਦੇ ਹਨ, ਔਰਤਾਂ ਉਸ ਨੂੰ ਘਰ ਬਣਾਉਂਦੀਆਂ ਹਨ।

"ਪੰਜਾਬੀ ਦੇ ਨਾਵਲਕਾਰ ਜਸਵੰਤ ਸਿੰਘ ਕੰਵਲ ਨੇ ਭੈਣਾਂ ਭਰਾਵਾਂ ਦੇ ਸੁਭਾ ਦੇ ਫ਼ਰਕ ਤੇ ਇਕ ਦੂਜੇ ਪ੍ਰਤੀ ਭਾਵਨਾ ਨੂੰ ਪੇਸ਼ ਕਰਦਿਆਂ ਲਿਖਿਆ ਹੈ, "ਭਰਾ ਦੀ ਗਲਤੀ ਨੂੰ ਭੈਣ ਛੇਤੀ ਮੁਆਫ਼ ਕਰ ਦੇਂਦੀ ਹੈ ਪਰ ਭੈਣ ਦੀ ਮਾਮੂਲੀ ਹਰਕਤ ਤੋਂ ਔਖਾ ਹੋਇਆ ਭਰਾ ਉਸ ਨੂੰ ਕਈ ਵਾਰ ਕਤਲ ਕਰ ਦੇਣ ਦੀ ਮਿਥ

ਲੈਂਦਾ ਹੈ।"[15]

ਦਰਅਸਲ ਮਾਇਆਵਾਦੀ ਨਜ਼ਾਮ ਵਿਚ ਜਿਥੇ ਸਭ ਕੁਝ ਪੈਸੇ ਨੂੰ ਹੀ ਸਮਝ ਲਿਆ ਜਾਂਦਾ ਹੈ, ਰਿਸ਼ਤੇ ਨਾਤੇ ਵੀ ਪੈਸੇ ਦੀ ਤੱਕੜੀ ਵਿਚ ਹੀ ਤੋਲੇ ਜਾਂਦੇ ਹਨ। ਇਸੇ ਲਈ ਸਾਨੂੰ ਇਹਨਾਂ ਦੀ ਕੁੜੱਤਣ ਪ੍ਰੇਸ਼ਾਨ ਕਰਦੀ ਹੈ। ਨਹੀਂ ਤਾਂ ਮਾਂ ਪਿਓ, ਭੈਣ-ਭਰਾ, ਪਤੀ-ਪਤਨੀ ਅਤੇ ਸੱਜਣਾਂ-ਮਿੱਤਰਾਂ ਵਰਗਿਆਂ ਠੰਢਿਆਂ ਮਿੱਠਿਆਂ ਰਿਸ਼ਤਿਆਂ ਨੂੰ ਖ਼ਾਰਜ ਕਰ ਦੇਈਏ ਤਾਂ ਦੁਨੀਆਂ ਵਿਚ ਬਾਕੀ ਕੀ ਰਹਿ ਜਾਂਦਾ ਹੈ।

ਬ੍ਰਿਧ ਅਵਸਥਾ ਬਾਰੇ "ਅਜੁ ਫਰੀਦੈ ਕੂਜੜਾ ਸੈ ਕੋਹਾਂ" ਬੜਾ ਵਿਚਾਰ ਉਤੇਜਕ ਨਿਬੰਧ ਹੋ ਨਿਬੜਿਆ ਹੈ। ਇਸ ਵਿਚ ਬੁਢਾਪੇ ਨੂੰ ਇਕ ਸਰਾਪ ਨਹੀਂ ਸਗੋਂ ਇਕ ਵਰਦਾਨ ਦੇ ਤੌਰ 'ਤੇ ਗ੍ਰਹਿਣ ਕਰਨ ਲਈ ਲੇਖਕ ਕਹਿੰਦਾ ਹੈ। ਕਿਉਂਕਿ ਹਰ ਪਦਾਰਥ ਦੀ ਤੇ ਜੀਵਾਂ ਦੀ ਉਮਰ ਹੁੰਦੀ ਹੈ, ਤੇਜ ਪ੍ਰਤਾਪ ਘਟਣਾ ਹੀ ਹੁੰਦਾ ਹੈ, ਪਰ ਜੁਆਨੀ ਵੇਲੇ ਕੋਈ ਨਹੀਂ ਸੋਚਦਾ। ਲੇਖਕ ਗੁਰਬਾਣੀ ਦੇ ਹਵਾਲੇ ਨਾਲ ਕਹਿੰਦਾ ਹੈ ਕਿ ਜਵਾਨੀ ਹੀ ਨਹੀਂ, ਧਨ ਤੇ ਫੁੱਲ ਵੀ ਸਦਾ ਇੱਕੋ ਰੰਗ ਵਿਚ ਨਹੀਂ ਰਹਿੰਦੇ। ਲੇਖਕ ਕੁਦਰਤ ਦੀ ਇਸ ਤਬਦੀਲੀ ਦੇ ਨਿਯਮ ਦਾ ਖਿੜੇ ਮੱਥੇ ਸੁਆਗਤ ਕਰਦਾ ਹੈ ਅਤੇ ਫਿਰ ਫ਼ਰੀਦ ਜੀ ਦੇ ਹਵਾਲੇ ਨਾਲ ਦੱਸਦਾ ਹੈ ਕਿ ਸੌ ਸਾਲ ਦੀ ਉਮਰ ਭੋਗਣ ਵਾਲੇ ਸਰੀਰ ਨੇ ਵੀ ਤਾਂ ਓੜਕ ਨੂੰ ਬਿਨਸਣਾ ਹੀ ਹੈ, ਇਸ ਲਈ ਸਰੀਰ ਦਾ ਮੋਹ ਚਿਰਕਾਲ ਤੱਕ ਨਿਰਾਰਥਕ ਹੀ ਹੈ। ਲੇਖਕ ਬਿਰਧਾਂ ਨੂੰ ਇਹ ਰਾਇ ਵੀ ਦਿੰਦਾ ਹੈ ਕਿ "ਉਹ ਸਰੀਰਕ ਤੌਰ ਤੇ ਬੁੱਢੇ, ਬੀਮਾਰ ਤੇ ਕਮਜ਼ੋਰ ਹੁੰਦੇ ਹੋਏ ਵੀ ਮਾਨਸਿਕ ਕਮਜ਼ੋਰੀ, ਬੁਢੇਪੇ ਤੇ ਹੀਣ ਭਾਵ ਦਾ ਸ਼ਿਕਾਰ ਨਾ ਹੋਣ। ਧਨ ਪਦਾਰਥ ਨੂੰ ਜੱਫਾ ਨਾ ਮਾਰਨ, ਕਿਸੇ ਤੇ ਬੇਇਤਬਾਰੀ ਨਾ ਕਰਨ ਅਤੇ ਲੱਗਦੀ ਵਾਹ ਕੋਈ ਨਾ ਕੋਈ ਕੰਮ ਕਰਦੇ ਰਹਿਣ। ਉਹ ਜ਼ਿੰਦਗੀ ਨੂੰ ਆਖ਼ਰੀ ਪਲ ਤਕ ਜਿਊਣ।

ਜਿਸ ਨੂੰ ਵੀ ਮਿਲੀਏ ਉਹ ਆਪਣੇ ਦੁੱਖਾਂ ਦਾ ਕੋਈ ਨਾ ਕੋਈ ਰੋਣਾ ਲੈ ਕੇ ਬੈਠ ਜਾਂਦਾ ਹੈ। ਦੁੱਖ ਦੀ ਉਤਪਤੀ ਬਾਰੇ ਲੇਖਕ ਸਟੀਕ ਵਿਸ਼ਲੇਸ਼ਣ ਪੇਸ਼ ਕਰਦਾ ਹੈ-

"ਦੁੱਖ ਕਿਸੇ ਵਸਤੂ, ਕਿਸੇ ਹਾਲਤ ਦੇ ਪ੍ਰਤੀਕੂਲ ਸਥਿਤੀ ਹੋਣ ਕਾਰਨ ਸਮਝਿਆ ਜਾਂਦਾ ਹੈ। ਉਹ ਪ੍ਰਤੀਕੂਲ ਸਥਿਤੀ ਸਰੀਰਕ ਹੋ ਸਕਦੀ ਹੈ, ਆਤਮਿਕ ਵੀ ਹੋ ਸਕਦੀ ਹੈ।"[16] ਕੋਈ ਸਭ ਕੁਝ ਹੁੰਦਿਆਂ ਸੁੰਦਿਆਂ ਵੀ ਦੁਖੀ ਰਹਿਣ ਦੇ ਆਦੀ ਬਣ ਜਾਂਦੇ ਹਨ। ਮਨ ਨੂੰ ਬਲਵਾਨ ਕਰਕੇ ਹੀ ਦੁੱਖ ਦੀ ਤੀਖਣਤਾ ਨੂੰ ਘਟਾਇਆ ਜਾ ਸਕਦਾ ਹੈ।

ਤਮਾਕੂ-ਨੋਸ਼ਾਂ ਨੂੰ ਇਸ ਆਦਤ ਤੋਂ ਬਚਣ ਲਈ ਪ੍ਰੇਰਦਿਆਂ ਲਿਖਿਆ ਗਿਆ ਹੈ ਕਿ ੮੦ ਫ਼ੀਸਦੀ ਤਮਾਕੂ ਉਤਪਾਦਨ ਦੀ ਖਪਤ ਭਾਰਤ ਵਿਚ ਹੁੰਦੀ ਹੈ। ਇੱਥੇ ੨੫ ਕਰੋੜ ਲੋਕ ਤਮਾਕੂ ਵਰਤਦੇ ਹਨ ਜਿਹਨਾਂ ਵਿਚੋਂ ੧੯ ਕਰੋੜ ੨੫ ਸਾਲ ਤੱਕ ਦੀ ਉਮਰ ਦੇ ਹਨ। ਭਾਰਤ ਤੇ ਥਾਈਲੈਂਡ ਵਿਚ ਹਰ ਵਰ੍ਹੇ ੧੦ ਲੱਖ ਤਮਾਕੂ ਨੋਸ਼ਾਂ ਦੀ ਗਿਣਤੀ ਵਧ ਜਾਂਦੀ ਹੈ। ਇਕ ਸਿਗਰਟ ਪੀਣ ਨਾਲ ੧੧ ਮਿੰਟ ਜ਼ਿੰਦਗੀ ਘਟ ਜਾਂਦੀ ਹੈ।

ਅੱਜ ਏਡਜ਼ ਦੀ ਮਹਾਂਮਾਰੀ ਮਾਨਵ ਜਾਤੀ ਅੱਗੇ ਵੱਡਾ ਖ਼ਤਰਾ ਹੈ। ਰਿਸ਼ਤਿਆਂ ਦੀ ਪਵਿੱਤਰਤਾ ਤੇ ਇਸੇ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਜ਼ੋਰ ਦਿੱਤਾ ਸੀ। ਸਾਡਾ ਲੇਖਕ ਉਹਨਾਂ ਦੇ ਇਕ ਹੁਕਮਨਾਮੇ ਨੂੰ ਇਸੇ ਸੰਦਰਭ ਵਿਚ ਉਦਰਿਤ ਕਰਦਾ ਹੈ-

"ਰੰਡੀ ਦੇ ਸੰਗਿ ਤੇ ਇਕ ਤਾਂ ਸਰੀਰ ਨੂੰ ਦੁੱਖ ਲੱਗ ਜਾਂਦਾ ਹੈ, ਦੂਜਾ ਪੈਸਾ ਬਰਬਾਦ ਹੁੰਦਾ ਹੈ, ਤੀਸਰਾ ਧਰਮ ਜਾਂਦਾ ਹੈ ਚੌਥਾ ਲੋਕਾਂ ਮੈਂ ਬਹੁਤ ਭੰਡੀ ਹੁੰਦੀ ਹੈ - ਘਰ ਮੇਂ ਘਰ ਦੀ ਸਿੱਖਣੀ ਸਾਥ ਸਪਰਸ਼ ਹੋਆ ਤਾਂ ਉਸਨੂੰ ਵੀ ਬਿਮਾਰੀ ਹੋਇ ਜਾਊ ਜੇ ਨਾ ਕੀਤਾ ਤਾਂ ਬੀ ਦੋਸ਼ ਹੈ।"[17] (ਹੁਕਮਨਾਮਾ ੪੯)

ਦਾਜ ਦੀ ਬਲੀ ਚੜ੍ਹਦੀਆਂ ਅਬਲਾਵਾਂ ਦੀ ਮੂਕ ਵੇਦਨਾ ਤਾਰਾ ਸਿੰਘ ਅਨਜਾਣ ਦੀ ਲਿਖਤ ਵਿਚ ਵਿਦਮਾਨ ਹੈ। ਇਹ ਉਸਦੇ ਸੁਚੇਤ ਲੇਖਕ ਹੋਣ ਦਾ ਪ੍ਰਮਾਣ ਹੈ। ਉਸ ਦੀ ਸਮਾਜਿਕ ਜ਼ਿੰਮੇਵਾਰੀ ਦੀ ਪਛਾਣ ਹੈ। ਉਸ ਦੀ ਸੁਘੜਤਾ ਦਾ ਚਿੰਨ੍ਹ ਹੈ। ਸਮਕਾਲੀ ਸਮੱਸਿਆਵਾਂ ਤੋਂ ਮੂੰਹ ਫੇਰ ਕੇ ਕੋਈ ਵੀ ਲੇਖਕ ਵਧੀਆ ਲੇਖਕ ਨਹੀਂ ਬਣ ਸਕਦਾ। ਉਸਨੇ ਮਾਪਿਆਂ ਦੁਆਰਾ ਤਹਿਸ਼ੁਦਾ ਅਤੇ ਪ੍ਰੇਮ ਵਿਆਹਾਂ ਦਾ ਤੁਲਨਾਤਮਕ ਅਧਿਅਨ ਕਰਕੇ ਸਿੱਟਾ ਕੱਢਿਆ ਹੈ ਕਿ ਪ੍ਰੇਮ-ਵਿਆਹ ਜ਼ਿਆਦਾ ਅਸਫਲ ਹੁੰਦੇ ਹਨ। ਉਹ ਔਰਤ ਦੀ ਆਜ਼ਾਦੀ ਦੇ ਸੰਕਲਪ ਵਿਚ ਦੇਹ ਦੀ ਆਜ਼ਾਦੀ ਨੂੰ ਸ਼ਾਮਲ ਨਹੀਂ ਕਰਦਾ।

ਪਹਿਲਾ ਤੇ ਆਖ਼ਰੀ ਨਿਬੰਧ ਹਉਮੈ-ਹੰਕਾਰ ਬਾਰੇ ਲਿਖ ਕੇ ਉਸਨੇ ਇਸ ਭਿਆਨਕ ਰੋਗ ਨੂੰ ਰੇਖਾਕਿਤ ਕਰਨ ਦਾ ਪੁਰਜ਼ੋਰ ਯਤਨ ਕੀਤਾ ਹੈ ਜਿਸ ਨੇ ਜ਼ਿੰਦਗੀਆਂ ਨੂੰ ਨੀਰਸ ਬਣਾ ਦਿੱਤਾ ਹੈ। ਲਾਲਾ ਹਰਦਿਆਲ ਦੇ ਹਵਾਲੇ ਨਾਲ ਕਿਹਾ ਗਿਆ ਹੈ-

"ਹੰਕਾਰ ਕਰਨ ਵਾਲਾ ਲੋੜ ਵੀ ਨਹੀਂ ਮਹਿਸੂਸ ਕਰਦਾ ਕਿਸੇ ਨਾਲ ਚੰਗੇ ਤੇ ਬਰਾਬਰ ਦੇ ਸੰਬੰਧ ਰੱਖਣ ਦੀ। ਹਾਂ ਜਿਹੜਾ ਉਸ ਦੀ ਹਉਮੈ ਨੂੰ ਪੱਠੇ ਪਾਵੇ ਉਸ ਨੂੰ ਚੰਗਾ ਲੱਗਦਾ ਹੈ। ਉਹ ਇਹ ਹੀ ਸੁਣ ਕੇ ਖ਼ੁਸ਼ ਹੁੰਦਾ ਹੈ - ਤੂੰ ਉੱਚੀ ਕੁੱਲ ਦਾ ਹੈਂ, ਤੂੰ ਬਹੁਤ ਵਿਦਵਾਨ ਹੈਂ, ਤੂੰ ਬੜਾ ਜੋੜ ਤੋੜ ਕਰਨ ਵਾਲਾ, ਸਰਕਾਰੇ

ਦਰਬਾਰੇ ਮਾਣ ਪ੍ਰਾਪਤ ਕਰਨ ਵਾਲਾ ਆਗੂ ਹੈਂ। ਤੂੰ ਬਹੁਤ ਅਮੀਰ ਹੈਂ, ਸਭ ਤੈਨੂੰ ਸਲਾਮਾਂ ਕਰਦੇ ਹਨ।"[18]

ਤਾਰਾ ਸਿੰਘ ਅਨਜਾਣ ਦੀ ਵਾਰਤਕ ਦੀ ਇਕ ਵਿਲੱਖਣ ਨੁਹਾਰ ਹੈ। ਉਸ ਨੇ ਬੋਲੀ ਠੇਠ ਕੇਂਦਰੀ ਪੰਜਾਬੀ ਵਰਤੀ ਹੈ। "ਜਿਵੇਂ ਬੋਲੋ ਤਿਵੇਂ ਲਿਖੋ" ਡਾ. ਸੋਹਨ ਸਿੰਘ ਜੋਸ਼ ਹੋਰਾਂ ਦਾ ਉਸਨੇ ਅਨੁਕਰਣ ਕੀਤਾ ਹੈ। ਸ਼ਬਦ ਚੋਣ ਬੜੀ ਫੱਬਵੀਂ ਹੈ। ਜਿੱਥੇ ਜਿਸ ਸ਼ਬਦ ਨਾਲ ਗੱਲ ਬਣਦੀ ਹੈ ਉਹੋ ਵਰਤਿਆ ਹੈ। ਵਾਕ ਬਣਤਰ ਰਸਦਾਰ, ਠੁੱਕਦਾਰ ਅਤੇ ਮੁਹਾਵਰੇਦਾਰ ਹੈ। ਪੰਜਾਬੀ ਦੇ ਲੋਕ ਅਖਾਣਾਂ ਦਾ ਭਰਪੂਰ ਇਸਤੇਮਾਲ ਗੱਲ ਨੂੰ ਪਾਠਕ ਦੇ ਸੀਨੇ ਤਕ ਪੁਚਾਉਣ ਲਈ ਕੀਤਾ ਹੈ। ਬੋਲੀ ਵਿਚ ਰੌਚਿਕਤਾ ਦੇ ਨਾਲ ਨਾਲ ਠਹਿਰਾਉ ਵੀ ਹੈ। ਸਰਲ, ਸਪਸ਼ਟ ਤੇ ਸੰਜਮੀ ਵਾਕ ਬਣਤਰ। ਇਸ ਤਰ੍ਹਾਂ ਦੀ ਵਾਤਰਕ ਸ਼ੈਲੀ ਉੱਚੀ ਜੀਵਨ ਜਾਚ ਤੇ ਘਾਲ ਕਮਾਈ ਵਾਲੇ ਲੇਖਕ ਦੇ ਹਿੱਸੇ ਹੀ ਆਉਂਦੀ ਹੈ। ਉਮਰ ਦਾ ਨਿਚੋੜ ਇਕ ਇਕ ਤੁਕ ਵਿਚ ਬੋਲਦਾ ਹੈ। ਹੇਠਲੇ ਪਹਿਰੇ ਵਿਚ ਉਹਨਾਂ ਦੀ ਸ਼ੈਲੀ ਦੀ ਨਿਵੇਕਲੀ ਪਹਿਚਾਨ ਝਲਕਦੀ ਹੈ। ਤਕਰੀਬਨ ਹਰ ਵਾਕ ਮੁਹਾਵਰੇ ਦਾਰ ਬਣਾ ਦਿੱਤਾ ਹੈ – "ਜਵਾਨੀ ਦੀ ਸੰਭਾਲ ਕਰਨੀ ਬੜੀ ਜ਼ਰੂਰੀ ਹੈ ਉਸ ਨੂੰ ਦਿਸ਼ਾ ਦੇਣ ਦੀ ਲੋੜ ਹੈ। ਉਹ ਬੇਮੁਹਾਰੇ ਊਠ ਵਾਂਗ, ਪਵਨ ਵੇਗ ਘੋੜੇ ਵਾਂਗ, ਅੜਕ ਵਹਿਕੜੇ ਵਾਂਗ ਜਾਂ ਹੜ੍ਹ ਦੇ ਪਾਣੀ ਵਾਂਗ ਆਉਂਦੀ ਹੈ। ਉਸ ਨੇ ਹਵਾਈ ਕਿਲ੍ਹੇ ਬਣਾਏ ਹੁੰਦੇ ਹਨ, ਸੁਪਨੇ ਸੰਜੋਏ ਹੁੰਦੇ ਹਨ। ਉਸ ਦੇ ਪੈਰ ਧਰਤੀ 'ਤੇ ਨਹੀਂ ਹੁੰਦੇ। ਜ਼ਿੰਦਗੀ ਦੀ ਅਸਲੀਅਤ ਉਸ ਨੂੰ ਪਤਾ ਨਹੀਂ ਹੁੰਦੀ। ਉਹ ਆਪਣੇ ਹੱਕ ਹੀ ਸਮਝਦੀ ਹੈ, ਫ਼ਰਜ਼ ਨੂੰ ਨਹੀਂ। ਉਸ ਨੇ ਮਾਪਿਆਂ ਕੋਲੋਂ ਜੋ ਵੀ ਲਿਆ ਹੁੰਦਾ ਹੈ, ਉਹਨਾਂ ਦੀ ਜੇਬ ਵੇਖ ਕੇ ਨਹੀਂ ਆਪਣੀ ਮਰਜ਼ੀ ਅਨੁਸਾਰ। ਜੇ ਕੋਈ ਸਮਝਾਉਣ ਲੱਗੇ ਤਾਂ ਭੁੜਕ ਡੰਡਿਉਂ ਪਾਰ। ਪਰ ਜਿਸ ਜੁਆਨੀ ਨੂੰ ਨੱਥ ਪੈ ਜਾਂਦੀ ਹੈ, ਜਿਸ ਹੜ੍ਹ ਦੇ ਪਾਣੀ ਨੂੰ ਸੇਧ ਦਿੱਤੀ ਜਾਂਦੀ ਹੈ। ਉਹ ਆਪਣਾ ਆਪ ਵੀ ਸੁਆਰਦੀ ਹੈ, ਸਮਾਜ ਵਿਚ ਮਾਣ ਪਾਉਂਦੀ ਹੈ।" [19]

ਭੂਮਿਕਾ ਲੇਖਕ ਨੂਰ ਸਾਹਿਬ ਦੀ ਗੱਲ ਫੇਰ ਦੁਹਰਾਂਵਾਗੇ – "ਇਹ ਪੁਸਤਕ ਪੂਰਬੀ–ਦ੍ਰਿਸ਼ਟੀ ਦੀ ਆਦਰਸ਼ਵਾਦੀ ਜੀਵਨ ਜਾਂਚ ਦਾ ਸੰਚਾਰ ਵੀ ਕਰਦੀ ਹੈ ਤੇ ਮਨੁੱਖ ਨੂੰ ਚੰਗੇਰੇ ਸੱਭਿਆਚਾਰ ਦੀ ਚੇਤਨਾ ਵੀ ਦਿੰਦੀ ਹੈ। ਮਨੁੱਖ ਨੂੰ ਅੰਦਰੋਂ ਜਗਾਉਂਦੀ ਹੈ।

ਨਿਰਸੰਦੇਹ ਆਪਣੇ ਨਿਬੰਧਾਂ ਦੀ ਚੌਥੀ ਪੁਸਤਕ 'ਚਤੁਰ ਸਿਆਣਾ ਸੁਘੜ ਸੋਇ" ਦੇ ਪ੍ਰਕਾਸ਼ਨ ਨਾਲ ਤਾਰਾ ਸਿੰਘ ਅਨਜਾਣ ਇਕ ਸੁਘੜ ਨਿਬੰਧਕਾਰ ਵਜੋਂ ਸਥਾਪਿਤ ਹੋ ਗਿਆ ਹੈ। ਭਵਿੱਖ ਵਿਚ ਉਸ ਦੀ ਕਲਮ ਨੇ ਹੋਰ ਵਡੇਰੀਆਂ ਜ਼ਿੰਮੇਵਾਰੀਆਂ ਅਤੇ ਮਨੁੱਖਾ ਜੀਵਨ ਦੀਆਂ ਦੁਸ਼ਵਾਰੀਆਂ ਨਾਲ ਦਰਪੇਸ਼ ਹੋਣਾ ਹੈ।

**ਫੁੱਟ ਨੋਟ:**

1. ਚਤੁਰ ਸਿਆਣਾ ਸੁਘੜੁ ਸੋਇ (ਨਿਬੰਧ ਸੰਗ੍ਰਹਿ) – ਤਾਰਾ ਸਿੰਘ ਅਨਜਾਣ ੨੦੦੬ – ਦਿੱਲੀ – ਸਫ਼ਾ ੫
2. ਉਪਰੋਕਤ ਸਫ਼ਾ ੧੦
3. ਉਪਰੋਕਤ ਸਫ਼ਾ ੧੩
4. ਉਪਰੋਕਤ ਸਫ਼ਾ ੧੪
5. ਉਪਰੋਕਤ ਸਫ਼ਾ ੧੬
6. ਉਪਰੋਕਤ ਸਫ਼ਾ ੨੦
7. ਉਪਰੋਕਤ ਸਫ਼ਾ ੨੮–੨੯
8. ਉਪਰੋਕਤ ਸਫ਼ਾ ੩੩
9. ਉਪਰੋਕਤ ਸਫ਼ਾ ੪੨
10. ਉਪਰੋਕਤ ਸਫ਼ਾ ੫੧
11. ਉਪਰੋਕਤ ਸਫ਼ਾ ੬੪
12. ਉਪਰੋਕਤ ਸਫ਼ਾ ੬੭
13. ਉਪਰੋਕਤ ਸਫ਼ਾ ੮੨–੮੩
14. ਉਪਰੋਕਤ ਸਫ਼ਾ ੯੭
15. ਉਪਰੋਕਤ ਸਫ਼ਾ ੧੦੨
16. ਉਪਰੋਕਤ ਸਫ਼ਾ ੧੧੯
17. ਉਪਰੋਕਤ ਸਫ਼ਾ ੧੪੧
18. ਉਪਰੋਕਤ ਸਫ਼ਾ ੧੫੬–੧੫੭
19. ਉਪਰੋਕਤ ਸਫ਼ਾ ੧੪੪

# ਨਾਮਧਾਰੀ ਇਤਿਹਾਸ ਦਾ ਮੀਲ ਪੱਥਰ
## ਜਸਵਿੰਦਰ ਸਿੰਘ ਹਿਸਟੋਰੀਅਨ

ਸ. ਨਾਹਰ ਸਿੰਘ ਐਮ.ਏ. ਤੋਂ ਬਾਅਦ ਨਾਮਧਾਰੀ ਇਤਿਹਾਸ ਦੀ ਦਸਤਾਵੇਜ਼ੀ ਸਮੱਗਰੀ ਜੁਟਾਉਣ ਲਈ ਜਿਹੜਾ ਦੂਸਰਾ ਨਾਂ ਉੱਭਰ ਕੇ ਸਾਹਮਣੇ ਆਇਆ ਹੈ, ਉਹ ਸ. ਜਸਵਿੰਦਰ ਸਿੰਘ ਹਿਸਟੋਰੀਅਨ ਹੁਰਾਂ ਦਾ ਹੈ। ਭਾਈ ਨਾਹਰ ਸਿੰਘ ਹੋਰਾਂ ਦੀ ਭਾਈ ਕਿਰਪਾਲ ਸਿੰਘ ਨਾਲ ਰਲ ਕੇ ਸੰਪਾਦਿਤ ਪੁਸਤਕ 'ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ' (ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼) ੧੯੬੩ ਈ. ਤੋਂ ੧੮੮੧ ਈ. ਤੱਕ ਪੰਜਾਬ ਅਤੇ ਭਾਰਤ ਸਰਕਾਰ ਦੇ ਕੂਕਿਆਂ ਨਾਲ ਸਬੰਧਿਤ ਦਸਤਾਵੇਜ਼ਾਂ ਦਾ ਸੰਗ੍ਰਹਿ ਹੈ। ਇਸ ਤੋਂ ਅਗਲਾ ਕੰਮ ਜਸਵਿੰਦਰ ਸਿੰਘ ਹੋਰਾਂ ਦੁਆਰਾ ਸੰਪਾਦਿਤ ਪੁਸਤਕ 'ਕੂਕਾ ਮੂਵਮੈਂਟ ਫਰੀਡਮ ਸਟਰੱਗਲ ਇਨ ਪੰਜਾਬ' ਵਿਚ ਮਿਲਦਾ ਹੈ ਕਿਉਂ ਜੁ ੧੮੮੦ ਈ. ਤੋਂ ਲੈ ਕੇ ੧੯੦੩ ਈ. ਤੱਕ ਦੇ ਦਸਤਾਵੇਜ਼ ਇਸ ਵਿਚ ਉਪਲਬਧ ਹਨ। ਇਹ ਇਤਿਹਾਸ ਖੋਜੀਆਂ ਲਈ ਵੱਡਮੁੱਲੀ ਪੁਸਤਕ ਉਨ੍ਹਾਂ ਨੇ ੧੯੮੫ ਈ. ਵਿਚ ਦਿੱਲੀ ਤੋਂ ਪ੍ਰਕਾਸ਼ਿਤ ਕਰਵਾਈ ਸੀ। ਇਸ ਤੋਂ ਪਹਿਲਾਂ ਉਹ ਇਕ ਮਹੱਤਵਪੂਰਨ ਦਸਤਾਵੇਜ਼ੀ ਪੁਸਤਕ 'ਕੂਕਾਜ਼ ਆਫ਼ ਨੋਟ-ਇਨ ਪੰਜਾਬ' ਵੀ ਛਪਵਾ ਚੁੱਕੇ ਸਨ ਜਿਸ ਵਿਚ ਉਨ੍ਹੀਵੀਂ ਸਦੀ ਦੇ ਅੰਤਿਮ ਦੋ ਦਹਾਕਿਆਂ ਤੋਂ ਪਹਿਲਾਂ ਪੰਜਾਬ ਵਿਚ ਵੱਸਣ ਵਾਲੇ ਜ਼ਿਕਰਯੋਗ ਕੂਕਿਆਂ ਬਾਰੇ ਸਰਕਾਰ ਅੰਗ੍ਰੇਜ਼ੀ ਕਿਵੇਂ ਸੋਚਦੀ ਸੀ, ਉਹਨਾਂ ਦਾ ਨਖ਼ਸ਼ਿਖ-ਹੁਲੀਆ ਵਰਤੋਂ ਵਿਹਾਰ ਪੁਲਿਸ ਕਪਤਾਨ ਦੇ ਆਪਣੇ ਜਿੰਦੇ ਕੁੰਜੀ ਵਿਚ ਹੁੰਦੀ ਸੀ ਅਤੇ ਇਨ੍ਹਾਂ ਸਾਰੇ ਪਾਤਰਾਂ 'ਤੇ ਸਰਕਾਰ ਦੀ ਖੁਫ਼ੀਆ ਨਜ਼ਰ ਰਹਿੰਦੀ ਸੀ। ਪੰਜਾਬ ਦੇ ਵੱਖੋ-ਵੱਖ ਜ਼ਿਲ੍ਹਿਆਂ ਦੇ ਕਿਹੜੇ ਪਿੰਡਾਂ ਵਿਚ ਨਾਮਧਾਰੀ ਸਿੰਘ ਰਹਿੰਦੇ ਸਨ ਇਹ ਲਿਸਟ ਵੀ ਇਸ ਵਿਚ ਦਰਜ ਹੈ। ਉਨ੍ਹਾਂ ਪਿੰਡਾਂ ਦੇ ਥਾਣਿਆਂ ਜ਼ਿਲ੍ਹਿਆਂ ਦੇ ਵੇਰਵਿਆਂ ਮੁਤਾਬਿਕ ਦਸਤਾਵੇਜ਼ਾਂ ਤੋਂ ਇਲਾਵਾ ਭਾਈ ਨਾਹਰ ਸਿੰਘ ਹੋਰਾਂ ਦੀ ਨਾਮਧਾਰੀ ਅੰਦੋਲਨ ਬਾਰੇ ੧੯੫੭ ਈ. ਵਿਚ ਛਪਣ ਵਾਲੀ ਇਕੋ ਇਕ ਪ੍ਰਸਿੱਧ ਪੁਸਤਕ "ਨਾਮਧਾਰੀ ਇਤਿਹਾਸ" ਮਿਲਦੀ ਹੈ ਜਦੋਂ ਕਿ ਭਾਈ ਜਸਵਿੰਦਰ ਸਿੰਘ ਹੋਰਾਂ ਦੁਆਰਾ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਅਨੇਕਾਂ ਪੁਸਤਕਾਂ ਦਾ ਸੰਪਾਦਨ ਕਾਰਜ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਪ੍ਰਸਿੱਧੀ ਪ੍ਰਾਪਤ ਹਨ ੧੯੯੮ ਈ. ਵਿਚ ਛਪਣ ਵਾਲੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ", ੧੯੯੬ ਵਿਚ ਛਪਣ ਵਾਲੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਿਤ ਪੁਸਤਕ 'ਬੇਅੰਤ ਪਾਤਸ਼ਾਹ'। ਇੱਕੀਵੀਂ ਸਦੀ ਦੇ ਅਰੰਭ ਵਿਚ ਹੀ ਦੋ ਭਾਗਾਂ ਵਿਚ ਆਪ ਦੁਆਰਾ ਸੰਪਾਦਿਤ ਪ੍ਰਸਿੱਧ ਇਤਿਹਾਸਕ ਰਚਨਾ 'ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਭਾਈ ਸੰਤੋਖ ਸਿੰਘ ਬਾਹੋਵਾਲ' ਦੋ ਜਿਲਦਾਂ ਵਿਚ ਛਾਪੀ ਗਈ ਹੈ। ਇਸ ਤੋਂ ਇਲਾਵਾ ਤਾਰਾ ਸਿੰਘ ਅਨਜਾਣ ਅਤੇ ਅਮਰ ਭਾਰਤੀ ਜੀ ਨਾਲ ਸੰਯੁਕਤ ਰੂਪ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਸਮੇਂ ਕੁਝ ਪੁਸਤਕਾਂ ਦੀ ਤਿਆਰੀ ਵਿਚ ਆਪ ਦਾ ਯੋਗਦਾਨ ਅਤੇ ਇਤਿਹਾਸਕ ਲੇਖ ਵੱਡਮੁੱਲੇ ਹਨ। 'ਸਤਿਜੁਗ' ਸਪਤਾਹਿਕ ਅਤੇ 'ਵਰਿਆਮ' ਮਾਸਿਕ ਪੰਜਾਬੀ ਪਰਚਿਆਂ ਵਿਚ ਸਮੇਂ ਸਮੇਂ ਛਪਣ ਵਾਲੇ ਆਪ ਦੇ ਲੇਖ ਨਾਮਧਾਰੀ ਇਤਿਹਾਸ ਦੇ ਪਾਠਕਾਂ ਨੂੰ ਬੜੀ ਸਟੀਕ, ਠੋਸ ਅਤੇ ਸਾਰਥਿਕ ਜਾਣਕਾਰੀ ਮੁਹੱਈਆ ਕਰਨ ਵਾਲੇ ਹਨ। ਇਸ ਵਿਦਵਾਨ ਸੱਜਣ ਦੀ ਰਚਨਾ ਦੀ ਸੰਖੇਪ ਜਾਣਕਾਰੀ ਤੋਂ ਪਹਿਲਾਂ ਰਤਾ ਇਸ ਦਾ ਅਗੇਤਰ ਪਿਛੇਤਰ ਅਤੇ ਕੁਝ ਕੁ ਜੀਵਨ ਪੰਧ ਦਾ ਵੇਰਵਾ ਲਾਹੇਵੰਦ ਰਹੇਗਾ।

ਜਸਵਿੰਦਰ ਸਿੰਘ ਦੇ ਪਿਤਾ ਰਾਮਗੜ੍ਹੀਆ ਭਾਈਚਾਰੇ ਵਿਚੋਂ ਸ. ਕਿਰਪਾਲ ਸਿੰਘ ਕਲਸੀ ਸਨ ਜੋ ਵੰਡ ਤੋਂ ਪਹਿਲਾਂ ਲਾਇਲਪੁਰ ਜ਼ਿਲ੍ਹੇ ਦੇ 118 ਚੱਕ ਵਿਚ ਆਟਾ ਚੱਕੀ ਮਸ਼ੀਨ ਇੰਜਣ ਤੇ ਲਾ ਕੇ ਚਲਾਉਂਦੇ ਸਨ। ਵੰਡ ਤੋਂ ਬਾਅਦ ਰੇਲਵੇ ਵਿਚ ਜਗਾਧਰੀ ਫਿਟਰ ਲੱਗ ਗਏ। ਇਸ ਤੋਂ ਪਹਿਲਾਂ ੩-੪ ਸਾਲ ਬਟਾਲੇ ਰਹੇ ਜਿਥੇ ਸਿੰਬਲ ਮੁਹੱਲੇ ਵਿਚ ੧੮ ਅਗਸਤ ੧੯੪੯ ਈ. ਮਾਤਾ ਹਰਬੰਸ ਕੌਰ ਦੇ ਉਦਰ ਥੀਂ ਜਸਵਿੰਦਰ ਸਿੰਘ ਨੇ ਜਨਮ ਲਿਆ। ਮਾਤਾ ਹਰਬੰਸ ਕੌਰ ਦਾ ਪਿਤਾ ਹਰਨਾਮ ਸਿੰਘ ਲਾਹੌਰ ਵਿਚ ਰਹਿੰਦਾ ਸੀ ਜਿੱਥੇ ਉਹ ਰੇਲਵੇ ਦੇ ਬਿਜਲੀ ਮਹਿਕਮੇ ਵਿਚ ਕੰਮ ਕਰਦੇ ਸਨ। ਉਸ ਦਾ ਪਿਛੋਕੜ ਜ਼ਿਲ੍ਹਾ ਗੁਰਦਾਸਪੁਰ ਦੇ ਰਿਆਕੜੀ ਇਲਾਕੇ ਦਾ ਪ੍ਰਸਿੱਧ ਪਿੰਡ ਔਲਖ ਬੇਰੀ ਸੀ। ਹਜ਼ਾਰਾ ਸਿੰਘ ਗੁਰਦਾਸਪੁਰੀ-ਜੱਸਾ ਸਿੰਘ ਰਾਮਗੜ੍ਹੀਏ ਦੀ ਪ੍ਰਸਿੱਧ ਵਾਰ ਵਿਚ ਉਸਦੀ ਚੜ੍ਹਤ ਦਾ ਜ਼ਿਕਰ ਇਉਂ ਕਰਦੇ ਹਨ।

'ਉਹਨੇ ਗਾਹੀ ਕੁੱਲ ਰਿਆਕੜੀ ਧੁਰ ਔਲਖ ਬੇਰੀ।'

ਜਿਵੇਂ ਸਾਡੇ ਇਕ ਲੋਕ ਨਾਇਕ ਰਾਂਝੇ ਨਾਲ ਹੋਈ ਸੀ। 'ਬੰਜਰ ਜ਼ਿਮੀਂ ਰੰਝੇਟੇ ਨੂੰ ਆਈ ਆ ਈ' ਵਾਰਿਸ ਸ਼ਾਹ ਦੇ ਕਥਨ ਮੂਜਬ ਪਰ ਇਥੇ ਭਾਈ ਹਰਨਾਮ ਸਿੰਘ ਨੂੰ ਤਾਂ ਇਸ ਦੇ ਭਰਾਵਾਂ ਨੇ ਸਾਰੀ ਭੋਇੰ ਤੋਂ ਹੀ ਬੇਦਖ਼ਲ ਕਰ ਦਿੱਤਾ ਅਤੇ ਉਹ ਲਾਹੌਰ ਪੁੱਜ ਗਿਆ ਕਿਰਤ ਦੇ ਸੰਦ ਲੈ ਕੇ। ਸਮਾਂ ਪਹਿਲੀ ਸੰਸਾਰ ਜੰਗ ਦੇ ਲਾਗੇ ਚਾਗੇ ਸੀ। ਲਾਹੌਰ ਇਨ੍ਹਾਂ ਦਿਨਾਂ ਵਿਚ ਕੂਕਾ ਪਰਚਾਰ ਦਾ ਵੱਡਾ ਗੜ੍ਹ ਸੀ।

ਇਥੇ ਆਉਣ ਤੋਂ ਬਾਅਦ ਹਰਨਾਮ ਸਿੰਘ ਵੀ ਲਾਹੌਰ ਦੀ ਨਾਮਧਾਰੀ ਸੰਗਤ ਦੇ ਪ੍ਰਭਾਵ ਵਿਚ ਆ ਕੇ ਕੂਕਾ ਬਣ ਗਿਆ ਅਤੇ ਦੇਸ਼ ਭਗਤੀ ਦੀ ਲਾਗ ਵੀ ਕੂਕਿਆਂ ਤੋਂ ਲੱਗ ਗਈ। ਇਕ ਹੋਰ ਸੰਜੋਗ ਇਸ ਤਰ੍ਹਾਂ ਬਣਿਆ ਕਿ ਜਲ੍ਹਿਆਂ ਵਾਲੇ ਸਾਕੇ ਦਾ ਬਦਲਾ ਲੈਣ ਵਾਲਾ ਅਮਰ ਸ਼ਹੀਦ ਊਧਮ ਸਿੰਘ ਸੁਨਾਮ ਵੀ ਉਨ੍ਹਾਂ ਦਿਨਾਂ ਵਿਚ ਲਾਹੌਰ ਰੇਲਵੇ ਵਿਚ ਆ ਗਿਆ। ਵਜ਼ੀਰਾਸਤਾਨ ਦੀ ਗੜਬੜ ਨੂੰ ਦਬਾਉਣ ਲਈ ਰੇਲਵੇ ਮਹਿਕਮੇ ਦੇ ਮੁਲਾਜ਼ਮ ਵੀ ਉਥੇ ਕੰਮ ਕਰਦੇ ਸਨ। ਇਸ ਕੰਮ ਦੇ ਇਵਜ਼ਾਨੇ ਵਜੋਂ ਊਧਮ ਸਿੰਘ ਸੁਨਾਮ ਅਤੇ ਹਰਨਾਮ ਸਿੰਘ ਹੋਰਾਂ ਨੂੰ ਇਕ ਇਕ ਤਮਗ਼ਾ (ਮੈਡਲ) ਪ੍ਰਾਪਤ ਹੋਇਆ ਜਿਸ ਤੇ ਇਕ ਪਾਸੇ ਉੱਕਰਿਆ ਸੀ SV Kaisar -I- Hind ਵਜ਼ੀਰਾਸਤਾਨ (੧੯੧੯-੨੧) ਅਤੇ ਜਾਰਜ ਚੌਥੇ ਵਲੈਤ ਦੇ ਬਾਦਸ਼ਾਹ ਦਾ ਚਿੱਤਰ ਸੀ। ਦੂਜੇ ਬੰਨੇ ਕਿਲ੍ਹਾ ਜਮਰੌਦ ਦਾ ਚਿੱਤਰ ਉੱਕਰਿਆ ਸੀ। ਇਹ ਸ਼ਾਤਰ ਅੰਗ੍ਰੇਜ਼ ਦਿਮਾਗ਼ ਕਬਾਇਲੀ ਮੁਸਲਮਾਨਾਂ ਨੂੰ ਦਬਾਉਣ ਲਈ ਇਉਂ ਸਿੱਖ ਸਾਈਕੀ ਨੂੰ ਪ੍ਰਭਾਵਿਤ ਕਰ ਰਿਹਾ ਸੀ। ਹਰਨਾਮ ਸਿੰਘ ਉਮਰ ਵਿਚ ਊਧਮ ਸਿੰਘ ਸੁਨਾਮ ਤੋਂ ੪-੫ ਵਰ੍ਹੇ ਵੱਡਾ ਸੀ। ਭਾਈ ਹਰਨਾਮ ਸਿੰਘ ਸਿੱਧੀ ਨਾਮਧਾਰੀ ਦਸਤਾਰ ਸਜਾਉਂਦਾ ਸੀ ਅਤੇ ਗੜਵਾ ਪਾਸ ਰੱਖਦਾ ਸੀ। ਇਸ ਤੇ ਊਧਮ ਸਿੰਘ ਦੀ ਦਿਲਚਸਪੀ ਉਸ ਦੇ ਵੱਖ ਪਹਿਰਾਵੇ ਵਿਚ ਜਾਗ ਪਈ। ਸੰਪਰਕ ਵਧਦਾ ਗਿਆ ਅਤੇ ਨਾਮਧਾਰੀ ਇਤਿਹਾਸ ਤੋਂ ਜਾਣੂ ਹੋ ਕੇ ਉਸ ਛੇਤੀ ਹੀ ਇਹ ਨੌਕਰੀ ਛੱਡ ਦਿੱਤੀ ਅਤੇ ਫਿਰ ਗਦਰ ਪਾਰਟੀ ਵਾਲਿਆਂ ਦੇ ਸੰਪਰਕ ਵਿਚ ਆ ਕੇ ਆਪਣੇ ਮਿਸ਼ਨ ਦੀ ਪੂਰਤੀ ਹਿਤ ਵਲੈਤ ਜਾ ਕੇ ਕਈ ਸਾਲਾਂ ਬਾਅਦ ਮਾਈਕਲ ਓਡਵਾਇਰ ਨੂੰ ਮਾਰ ਕੇ ਜਾਮੇ ਸ਼ਹਾਦਤ ਨੋਸ਼ ਕਰ ਗਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੂਕਾ ਦੇਸ਼ ਭਗਤਾਂ ਦੀਆਂ ਸਾਖੀਆਂ ਸੁਣਾ ਸੁਣਾ ਕੇ ਹਰਨਾਮ ਸਿੰਘ ਨੇ ਊਧਮ ਸਿੰਘ ਦੇ ਜੁਆਨ ਖ਼ੂਨ ਨੂੰ ਹੋਰ ਗਰਮਾਇਆ ਹੋਵੇਗਾ ਜੋ ਪਹਿਲਾਂ ਹੀ ਜਲ੍ਹਿਆਂ ਵਾਲੇ ਬਾਗ਼ ਦੇ ਹਿਰਦੇ ਵੇਧਕ ਸਾਕੇ ਤੋਂ ਅਤੀ ਪੀੜਿਤ ਸੀ। ਇਉਂ ਇਤਿਹਾਸ ਵਿਚ ਇਕ ਲਹਿਰ ਦੂਜੀ ਲਹਿਰ ਨੂੰ ਪ੍ਰਭਾਵਿਤ ਕਰਦੀ ਰਹੀ ਹੈ।

ਹਰਨਾਮ ਸਿੰਘ ਤੋਂ ਉਲਟ ਉਸ ਦਾ ਜੁਆਈ ਕਿਰਪਾਲ ਸਿੰਘ ਜਮਾਂਦਰੂ ਕੂਕਾ ਸੀ ਜੋ ਬਾਰ ਵਿਚ ਆਉਣ ਤੋਂ ਪਹਿਲਾਂ ਵੇਰਕਾ (ਅੰਮ੍ਰਿਤਸਰ) ਦੇ ਪਾਸ ਤਲਵੰਡੀ ਦਸੌਂਧਾ ਸਿੰਘ ਪਿੰਡ ਦਾ ਵਸਨੀਕ ਸੀ। ੧੯੫੩ ਈ. ਵਿਚ ਭਾਈ ਕਿਰਪਾਲ ਸਿੰਘ ਪਰਿਵਾਰ ਸਣੇ ਰੇਲਵੇ ਦੀ ਜਗਾਧਰੀ ਵਰਕਸ਼ਾਪ ਵਿਚ ਆ ਗਏ ਜਿਥੇ ਉਨ੍ਹਾਂ 'ਨਾਮਧਾਰੀ ਪਰਚਾਰਕ ਜਥਾ' ਸਥਾਪਿਤ ਕੀਤਾ। ਉਹ ਭਾਵੇਂ ਅਨਪੜ੍ਹ ਸਨ ਪਰ ਪੰਜਾਬ ਅਤੇ ਸਿੱਖ ਇਤਿਹਾਸ ਤੋਂ ਭਲੀ ਭਾਂਤ ਪਰੀਚਿਤ ਸਨ। ਆਪਣੇ ਬਚਪਨ ਵਿਚ ਪਿਤਾ ਸ੍ਰੀ ਦੁਆਰਾ ਲਾਏ ਦੀਵਾਨਾਂ ਵਿਚ ਆਪਣੇ ਖ਼ੂਨ ਰੰਗੇ ਇਤਿਹਾਸ ਦੀਆਂ ਸਾਖੀਆਂ ਸੁਣ ਸੁਣ ਕੇ ਬਾਲ ਜਸਵਿੰਦਰ ਦੇ ਮਨ ਵਿਚ ਇਤਿਹਾਸ ਬੋਧ ਰੂਪੀ ਬਿਰਖ ਦਾ ਕੋਈ ਬੀਜ ਬੀਜਿਆ ਗਿਆ ਜੋ ਸਮਾਂ ਪਾ ਕੇ ਆਪਣੇ ਪੂਰੇ ਜਲੌਅ ਵਿਚ ਪ੍ਰਗਟ ਹੋ ਕੇ, ਨਾਮਧਾਰੀ ਇਤਿਹਾਸ ਦਾ ਬੋਹੜ ਬਿਰਖ ਬਣ ਗਿਆ।

ਜਸਵਿੰਦਰ ਸਿੰਘ ਚੌਥੀ ਤੱਕ ਜਗਾਧਰੀ ਪੜ੍ਹੇ। ੧੯੫੭-੫੯ ਤੱਕ ਰਾਜਪੁਰੇ ਦੀ ਰੇਲਵੇ ਵਰਕਸ਼ਾਪ ਵਿਚ ਰਹੇ। ਫਿਰ ਆਪਣਾ ਤਬਾਦਲਾ ਦਿੱਲੀ ਹੋ ਜਾਣ ਤੇ ਸੰਤ ਕਿਰਪਾਲ ਸਿੰਘ ਸ਼ਕੂਰ ਬਸਤੀ ਵਿਖੇ ਆ ਟਿਕੇ। ਜਸਵਿੰਦਰ ਸਿੰਘ ਨੇ ਛੇਵੀਂ ਤੋਂ ਐਮ. ਏ. (ਇਤਿਹਾਸ) ਤੱਕ ਦੀ ਪੜ੍ਹਾਈ ਦਿੱਲੀ ਹੀ ਕੀਤੀ। ਫਿਰ ੧੯੬੯ ਈ. ਵਿਚ ਯੂ.ਪੀ.ਐਸ.ਸੀ. ਦਾ ਇਮਤਿਹਾਨ ਪਾਸ ਕਰਕੇ ਰੱਖਿਆ ਮੰਤਰਾਲੇ (ਭਾਰਤ ਸਰਕਾਰ) ਵਿਚ ਨੌਕਰੀ ਕਰ ਲਈ। ਨੌਕਰੀ ਸਿਰਫ਼ ੧੫ ਸਾਲ ਹੀ ਕੀਤੀ। ਜੇ ਪੰਜ ਕੁ ਵਰ੍ਹੇ ਹੋਰ ਨੌਕਰੀ ਕਰ ਲੈਂਦੇ ਤਾਂ ਸਰਕਾਰ ਤੋਂ ਤਾਉਮਰ ਪੈਨਸ਼ਨ ਦੇ ਹੱਕਦਾਰ ਹੋ ਜਾਂਦੇ। ਪਰ ਆਪਣੇ ਇਸ਼ਟ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਦੇਸ਼ ਪਾ ਕੇ ੧੯੮੩ ਈ. ਵਿਚ ਸਰਕਾਰੀ ਨੌਕਰੀ ਤੋਂ ਤਿਆਗ ਪੱਤਰ ਦੇ ਦਿੱਤਾ ਅਤੇ ਨਾਮਧਾਰੀ ਇਤਿਹਾਸ ਦੇ ਗਹਿਨ ਮੁਤਾਲਿਆ ਅਤੇ ਲਿਖਣ ਕਾਰਜ ਵਿਚ ਪੂਰੀ ਤਨਦੇਹੀ ਨਾਲ ਜੁੱਟ ਗਏ। ਗੁਰੂ ਕਿਰਪਾ ਤੋਂ ਪੈਨਸ਼ਨ ਨੂੰ ਕੁਰਬਾਨ ਕਰਨ ਵਾਲੇ ਜਸਵਿੰਦਰ ਸਿੰਘ ਜਹੇ ਸਿਦਕੀ ਸਿੱਖ ਦੇ ਦਰਸ਼ਨ ਅਜਿਹੇ ਕਲੂ ਕਾਲ ਦੇ ਸਮੇਂ ਵਿਚ ਵੀ ਹੋ ਜਾਂਦੇ ਹਨ।

੧੯੭੭ ਈ. ਵਿਚ ਜਦੋਂ ਆਪ ਰੱਖਿਆ ਮੰਤਰਾਲੇ ਵਿਚ ਸਨ ਤਾਂ ਆਪ ਦੇ ਦਫ਼ਤਰ ਦੇ ਨੇੜੇ ਹੀ, ਇਤਿਹਾਸਕ ਦਸਤਾਵੇਜ਼ਾਂ ਦਾ ਭੰਡਾਰ, ਰਾਸ਼ਟਰੀ ਅਭਿਲੇਖਾਗਾਰ ਸੀ। ਦਫ਼ਤਰ ਵਿਚ ਹਰ ਬੁੱਧ ਤੇ ਸਨਿਚਰਵਾਰ ਦੋ ਵੱਜੇ ਅੱਧੀ ਛੁੱਟੀ ਵੇਲੇ ਸਾਰੀ ਛੁੱਟੀ ਹੋ ਜਾਂਦੀ ਸੀ। ਆਪ ਆਪਣੇ ਦਫ਼ਤਰ ਤੋਂ ਆਗਿਆ ਲੈ ਕੇ ਉਸ ਸਮੇਂ ਆਰਕਾਈਵਜ਼ ਵਿਚ ਜਾ ਕੇ ਖੋਜ ਕਾਰਜ ਵਿਚ ਜੁੱਟ ਜਾਂਦੇ ਸਨ। ਉਥੇ ਹੀ ਸਰਕਾਰੀ ਦਸਤਾਵੇਜ਼ਾਂ ਵਿਚੋਂ ਨਾਮਧਾਰੀ ਇਤਿਹਾਸ ਖੋਜਣ ਵਾਲੇ ਸ. ਨਾਹਰ ਸਿੰਘ ਐਮ.ਏ. ਅਤੇ ਬਾਬੂ ਕਰਤਾਰ ਸਿੰਘ ਨਾਲ ਜਸਵਿੰਦਰ ਸਿੰਘ ਦੀ ਮੁਲਾਕਾਤ ਹੋਈ। ਇਨ੍ਹਾਂ ਦੋਵਾਂ ਵਿਦਵਾਨਾਂ ਨਾਲ ਤਾਲਮੇਲ ਨੌਕਰੀ ਛੱਡਣ ਉਪਰੰਤ ਵੀ ਕਾਇਮ ਰਿਹਾ।

ਜਸਵਿੰਦਰ ਸਿੰਘ ਦੀ ਇਸ ਇਤਿਹਾਸ ਖੋਜੀ ਬਿਰਤੀ ਦੀ ਜਾਣਕਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੱਕ ਵੀ ਪੁੱਜ ਗਈ ਤਾਂ ਆਪ ਜੀ ਵੱਲੋਂ ਵੀ ਜਸਵਿੰਦਰ ਸਿੰਘ ਨੂੰ ਇਸ ਕੰਮ ਲਈ ਹੋਰ ਉਤਸ਼ਾਹਿਤ ਕੀਤਾ ਜਾਣ ਲੱਗ ਪਿਆ। ਸਤਿਗੁਰੂ ਜੀ ਤਾਂ ਉਚੇਚਾ ਸਮਾਂ ਦੇ ਕੇ ਵੀ ਜਸਵਿੰਦਰ ਸਿੰਘ ਨਾਲ ਨਾਮਧਾਰੀ ਦਸਤਾਵੇਜ਼ਾਂ ਬਾਰੇ ਅਕਸਰ ਚਰਚਾ ਕਰਿਆ ਕਰਦੇ ਸਨ

ਅਤੇ ਇਕ ਐਸੀ ਚਰਚਾ ਸਮੇਂ ਹੀ ਜਦੋਂ ਪੂਰਬ ਸਕੱਤਰ ਸੰਤ ਤਰਸੇਮ ਸਿੰਘ ਜੀ ਵੀ ਹਜ਼ੂਰੀ ਵਿਚ ਸਨ, ਜਸਵਿੰਦਰ ਸਿੰਘ ਨੂੰ ਨੌਕਰੀ ਛੱਡ ਕੇ ਸਮੁੱਚਾ ਸਮਾਂ ਨਾਮਧਾਰੀ ਇਤਿਹਾਸਕ ਖੋਜ ਕਾਰਜ ਨੂੰ ਅਰਪਣ ਕਰਨ ਦਾ ਹੁਕਮ ਹੋ ਗਿਆ ਅਤੇ ਇਕ ਸ਼ਰਧਾਵਾਨ ਸਿੱਖ ਜਿਉਂ ਅਗਲੇ ਦਿਨ ਹੀ ਜਸਵਿੰਦਰ ਸਿੰਘ ਹੋਰਾਂ ਨੇ ਕੇਂਦਰ ਸਰਕਾਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਆਪਣੇ ਆਪ ਨੂੰ ਸਤਿਗੁਰੂ ਜੀ ਨੂੰ ਸਮਰਪਿਤ ਕਰ ਦਿੱਤਾ। ਉਦੋਂ ਤੋਂ ਲੈ ਕੇ ਹੁਣ ਤੱਕ ਆਪ ਜੋ ਹੁਕਮ ਹੁੰਦਾ ਹੈ, ਉਸ ਮੁਤਾਬਿਕ ਸੇਵਾ ਨਿਭਾਉਂਦੇ ਆ ਰਹੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਅਤੇ ਮਰਗੋਈ ਤੋਂ ਜੋ ਹੁਕਮਨਾਮੇ ੧੮੭੫ ਈ. ਤੋਂ ੧੮੮੧ ਈ. ਤੱਕ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਹਰੀ ਸਿੰਘ ਜੀ ਅਤੇ ਆਪਣੇ ਪਰਿਵਾਰਕ ਮੈਂਬਰਾਂ ਤੇ ਹੋਰਨਾਂ ਥਾਵਾਂ 'ਤੇ ਵੱਸਣ ਵਾਲੇ ਨਾਮਧਾਰੀ ਸਿੰਘਾਂ/ਬੀਬੀਆਂ ਨੂੰ ਲਿਖੇ ਉਨ੍ਹਾਂ ਦੀ ਕਥਾ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਦੀਵਾਨਾਂ ਵਿਚ ਹੁੰਦੀ ਆਉਂਦੀ ਸੀ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਹੀ ਸ. ਜਸਵਿੰਦਰ ਸਿੰਘ ਹੋਰਾਂ ਪਾਸੋਂ ਸੰਪਾਦਿਤ ਕਰਵਾ ਕੇ ਇਨ੍ਹਾਂ ਨੂੰ ਛਾਪੇ ਦਾ ਜਾਮਾ ਪੁਆ ਕੇ ਨਾਮਧਾਰੀ ਸੰਗਤ ਅਤੇ ਪੰਜਾਬ ਦੇ ਇਤਿਹਾਸ ਅਤੇ ਪੰਜਾਬੀ ਸਾਹਿਤ ਦੇ ਖੋਜੀਆਂ ਦੀ ਇਕ ਚਿਰੋਕਣੀ ਲੋੜ ਨੂੰ ਪੂਰਾ ਕੀਤਾ ਜਾ ਸਕਿਆ। ਪੰਜਾਬੀ ਸਾਹਿਤ ਦੇ ਉੱਘੇ ਹਸਤਾਖ਼ਰ ਡਾ. ਹਰਿਭਜਨ ਸਿੰਘ ਦਿੱਲੀ ਵਾਲੇ ਅਤੇ ਪ੍ਰਮੁੱਖ ਆਲੋਚਕ ਸੁਤਿੰਦਰ ਸਿੰਘ ਨੂਰ ਦੇ ਮੁੱਢਲੇ ਸ਼ਬਦਾਂ ਬਾਅਦ ਜਸਵਿੰਦਰ ਸਿੰਘ ਹੋਰਾਂ ਦੀ 'ਹੁਕਮਨਾਮਿਆਂ ਬਾਰੇ' ੬੮ ਸਫ਼ੇ ਲੰਮੀ ਇਕ ਬਹੁਤ ਹੀ ਮਹੱਤਵਪੂਰਨ ਜਾਣਕਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬੰਦੀ ਜੀਵਨ ਬਾਰੇ, ਕਿਹੜੇ ਕਾਰਨਾਂ ਕਰਕੇ ਉਨ੍ਹਾਂ ਨੂੰ ਦੇਸ ਬਦਰ ਕੀਤਾ ਗਿਆ, ਹੁਕਮਨਾਮੇ ਕਿਨ੍ਹਾਂ ਕਿਨ੍ਹਾਂ ਵਿਅਕਤੀਆਂ ਨੂੰ ਸੰਬੋਧਿਤ ਸਨ, ਸਿੱਖ ਆਪਣੀਆਂ ਅਰਦਾਸਾਂ ਕਿਵੇਂ ਸਤਿਗੁਰੂ ਜੀ ਤੱਕ ਪਹੁੰਚਾਉਂਦੇ ਸਨ, ਇਸ ਤੋਂ ਵੀ ਪਹਿਲਾਂ ਉਹ ਪੰਜਾਬ ਜਾਂ ਸ੍ਰੀ ਭੈਣੀ ਸਾਹਿਬ ਤੋਂ ਆਪਣੇ ਸਫ਼ਰ ਦੀ ਤਿਆਰੀ ਕਿਵੇਂ ਆਰੰਭਦੇ ਸਨ, ਕਲਕੱਤੇ ਜਾਂ ਰੰਗੂਨ ਵਿਚ ਜਾਂ ਮਰਗੋਈ ਵਿਚ ਉਨ੍ਹਾਂ ਦੇ ਕੌਣ ਕੌਣ ਇਮਦਾਦੀ ਸਨ, ਸਤਿਗੁਰੂ ਜੀ ਦੇ ਸਿੰਘ ਦਰਸ਼ਨ ਕਿਵੇਂ ਕਰਦੇ ਸਨ, ਸਿੰਘਾਂ ਦੀਆਂ ਅਰਦਾਸਾਂ ਦਾ ਅਤੇ ਸਤਿਗੁਰੂ ਜੀ ਦੇ ਹੁਕਮਨਾਮਿਆਂ ਦਾ ਆਦਾਨ ਪ੍ਰਦਾਨ ਕਿਵੇਂ ਹੁੰਦਾ ਸੀ, ਪੰਜਾਬ ਵਿਚ ਇਹਨਾਂ ਨੂੰ ਪੁਲਿਸ ਅਤੇ ਸਰਕਾਰੀ ਮੁਖ਼ਬਰਾਂ ਦੀਆਂ ਨਜ਼ਰਾਂ ਤੋਂ ਕਿਵੇਂ ਸੁਰੱਖਿਅਤ ਰੱਖਿਆ ਜਾਂਦਾ ਸੀ, ਕਿਹੜੇ ਸਿੰਘ ਦਰਸ਼ਨਾਂ ਨੂੰ ਜਾਂਦੇ ਗ੍ਰਿਫ਼ਤਾਰ ਕੀਤੇ ਗਏ, ਕਿਨ੍ਹਾਂ ਸਿੰਘਾਂ ਤੋਂ ਹੁਕਮਨਾਮੇ ਫੜੇ ਜਾਣ ਤੇ ਉਨ੍ਹਾਂ ਨਾਲ ਕੀ ਬੀਤੀ? ਇਹ ਸਭ ਵੇਰਵੇ ਹਿਸਟੋਰੀਅਨ ਦੀ ਇਸ ਬੇਜੋੜ ਰਚਨਾ ਵਿਚ ਉਪਲਬਧ ਹਨ। ਅੰਗ੍ਰੇਜ਼ ਸਰਕਾਰ ਨਿਰਵਾਸਤ ਸਤਿਗੁਰੂ ਜੀ ਅਤੇ ਪੰਜਾਬ ਵਿਚਲੇ ਉਨ੍ਹਾਂ ਦੇ ਪੈਰੋਕਾਰਾਂ ਵਿਚਾਲੇ ਕੋਈ ਵੀ ਸੰਪਰਕ ਕਿਉਂ ਨਹੀਂ ਸੀ ਬਣਨ ਦਿੰਦੀ – ਜਸਵਿੰਦਰ ਸਿੰਘ ਦੇ ਸ਼ਬਦਾਂ ਵਿਚ ਪੜ੍ਹੋ:

"ਸਰਕਾਰ ਨੂੰ ਆਪਣੇ ਖੁਫ਼ੀਆ ਆਦਮੀਆਂ ਵੱਲੋਂ ਲਗਾਤਾਰ ਖ਼ਬਰਾਂ ਮਿਲ ਰਹੀਆਂ ਸਨ ਕਿ ਨਾਮਧਾਰੀ ਸਿੰਘ ਰੰਗੂਨ ਜਾਂਦੇ ਹਨ ਅਤੇ ਹੁਕਮਨਾਮੇ ਲੈ ਕੇ ਆਉਂਦੇ ਹਨ। ਕਈ ਹੁਕਮਨਾਮੇ ਪਕੜੇ ਵੀ ਗਏ ਪਰ ਜੁਲਾਈ ੧੮੮੦ ਤੱਕ ਇਕ ਵੀ ਸਿੰਘ ਸਤਿਗੁਰੂ ਜੀ ਨੂੰ ਮਿਲਦਾ ਅਥਵਾ ਹੁਕਮਨਾਮੇ ਲੈਂਦਾ ਫੜਿਆ ਨਹੀਂ ਜਾ ਸਕਿਆ। ੧੮੭੭ ਈ. ਵਿਚ ਇਕ ਗੋਰੇ ਅਫ਼ਸਰ ਨੇ ਖ਼ੁਦ ਸਤਿਗੁਰੂ ਜੀ ਨੂੰ ਨੈਣਾ ਸਿੰਘ ਦੇ ਰੰਗੂਨ ਆਉਣ ਅਤੇ ਹੁਕਮਨਾਮੇ ਲੈ ਕੇ ਜਾਣ ਬਾਰੇ ਪੁੱਛਿਆ ਸੀ ਪਰ ਫੇਰ ਵੀ ਇਹ ਪ੍ਰਵਾਹ ਰੁਕਿਆ ਨਹੀਂ। ਜਿਸ ਖ਼ਤਰੇ ਤੋਂ ਬਚਣ ਲਈ ਅੰਗ੍ਰੇਜ਼ਾਂ ਨੇ ਸਤਿਗੁਰੂ ਜੀ ਨੂੰ ਰੰਗੂਨ ਭੇਜਿਆ, ਕਿਸੇ ਨਾਲ ਮਿਲਣ ਨਾ ਦੇਣ ਦੇ ਉਚੇਚੇ ਜਤਨ ਕੀਤੇ, ਉਹ ਖ਼ਤਰਾ ਤਾਂ ਬਣਿਆ ਹੀ ਰਿਹਾ। ਇਸ ਲਈ ਗੋਰੀ ਸਰਕਾਰ ਨੇ ਮਈ ੧੮੭੮ ਈ. ਦੀ ਇਕ ਫਾਈਲ ਵਿਚ ਲਿਖਿਆ: ਉਹ (ਸਤਿਗੁਰੂ ਰਾਮ ਸਿੰਘ) ਬਹੁਤ ਖ਼ਤਰਨਾਕ ਵਿਅਕਤੀ ਹੈ, ਸ਼ਾਇਦ ਹਿੰਦੁਸਤਾਨ ਵਿਚ ਇਸ ਸਮੇਂ ਸਭ ਤੋਂ ਜ਼ਿਆਦਾ ਖ਼ਤਰਨਾਕ ਵਿਅਕਤੀ ਅਤੇ ਇਸ ਨਾਲ ਹੋ ਰਹੇ ਖ਼ਤ ਪੱਤਰ ਨੂੰ ਹਰ ਹਾਲਤ ਵਿਚ ਰੋਕਿਆ ਜਾਣਾ ਚਾਹੀਦਾ ਹੈ। ਰੰਗੂਨ ਤੋਂ ਹੀ ਸਤਿਗੁਰੂ ਜੀ ਦਾ ਸੰਪਰਕ ਉੱਥੇ ਜਾਂਦੇ ਸਿੱਖਾਂ ਰਾਹੀਂ ਰੂਸ ਤੱਕ ਜੁੜਿਆ ਰਿਹਾ ਅਤੇ ਕਈ ਮਹੱਤਵਪੂਰਨ ਪੱਤਰ ਰੂਸ ਤੋਂ ਰੰਗੂਨ ਅਤੇ ਰੰਗੂਨ ਤੋਂ ਰੂਸ ਪੁੱਜਦੇ ਰਹੇ।

ਇਸ ਪੁਨੀਤ ਯਾਤਰਾ ਸਦਕਾ, ਜੋ ਹੁਕਮਨਾਮੇ ਪੰਜਾਬ ਆਏ ਕਈ ਫੜੇ ਗਏ, ਕਈ ਸਮੇਂ ਦੀ ਗ਼ਰਦ ਵਿਚ ਗੁਆਚ ਗਏ ਜਾਂ ਨਸ਼ਟ ਹੋ ਗਏ ਅਤੇ ਕੁਝ ਜੋ ਮੈਨੂੰ ਨਾਮਧਾਰੀ ਦਰਬਾਰ ਤੋਂ ਪ੍ਰਾਪਤ ਹੋਏ ਹਨ ਉਹ ਸਾਰੇ ਇਸ ਪੁਸਤਕ ਵਿਚ ਛਾਪ ਦਿੱਤੇ ਹਨ।"[1]

ਇਸ ਇਤਿਹਾਸਕ ਕਾਰਜ ਵਿਚ ਨਾਮਧਾਰੀ ਸਿੰਘਾਂ ਨੂੰ ਜਿਹੜੇ ਖੇਤਰਾਂ ਤੋਂ ਸਹਿਯੋਗ ਮਿਲਦਾ ਰਿਹਾ ਕਲਕੱਤੇ ਦੇ ਜਿਹੜੇ ਮੰਦਿਰਾਂ ਵਿਚ ਖੂਹ ਸਨ ਉਨ੍ਹਾਂ ਲਈ ਸੋਧ ਦਾ ਜਲ ਹਾਸਲ ਕਰਨ ਲਈ ਉਹ ਵੇਰਵੇ ਦੇ ਕੇ ਲਿਖਤ ਨੂੰ ਰੌਚਿਕਤਾ ਪ੍ਰਦਾਨ ਕੀਤੀ ਹੈ। ਹੋਰਨਾਂ ਸਹਾਇਕ ਸਰੋਤਾਂ 'ਤੇ ਵੀ ਆਪ ਦੀ ਲਿਖਤ ਇਉਂ ਚਾਨਣ ਪੁਆਉਂਦੀ ਹੈ।

"ਸਾਡੀ ਧੰਨਤਾ ਦੇ ਪਾਤਰ ਉਹ ਸਿੰਘ ਵੀ ਹਨ ਜੋ ਰੰਗੂਨ ਜਾਂਦੇ ਸਿੰਘਾਂ ਦੀ ਹਰ ਤਰ੍ਹਾਂ ਨਾਲ ਮੱਦਦ ਕਰਿਆ ਕਰਦੇ ਸਨ। ਅੰਮ੍ਰਿਤਸਰ ਦੇ ਰਹਿਣ ਵਾਲੇ ਮਹਿਤਾਬ ਸਿੰਘ 'ਪਕੌੜੀਏ' ਦਾ ਛੋਟਾ ਭਰਾ ਖੁਸ਼ਹਾਲ ਸਿੰਘ ਕਲਕੱਤੇ ਰਹਿੰਦਾ ਸੀ

ਅਤੇ ਚਿਤਪੁਰ ਰੋਡ 'ਤੇ ਇਸ ਦੀ ਦੁਕਾਨ ਸੀ। ਖ਼ੁਸ਼ਹਾਲ ਸਿੰਘ ਕੋਲ ਨਾਮਧਾਰੀ ਸਿੰਘ ਰੰਗੂਨ ਆਉਣ ਜਾਣ ਸਮੇਂ ਅਕਸਰ ਰੁਕਦੇ ਹੁੰਦੇ ਸਨ ਅਤੇ ਆਪਣਾ ਵਾਧੂ ਸਾਮਾਨ ਛੱਡਦੇ ਅਤੇ ਬਸਤਰ ਬਦਲਦੇ ਸਨ। ਖ਼ੁਸ਼ਹਾਲ ਸਿੰਘ ਇਨ੍ਹਾਂ ਨੂੰ ਜਹਾਜ਼ ਚੜ੍ਹਾਉਣ ਅਤੇ ਵਾਪਸੀ ਤੇ ਲੈਣ ਵੀ ਜਾਂਦਾ ਹੁੰਦਾ ਸੀ। ਇਸ ਤਰ੍ਹਾਂ ਕਲਕੱਤੇ ਹੀ ੬ ਮਾਚੋਆ ਬਾਜ਼ਾਰ ਰੋਡ 'ਤੇ ਰਹਿੰਦਾ ਬਿਹਾਰੀ ਸਿੰਘ ਵੀ ਰੰਗੂਨ ਜਾਂਦੇ ਆਉਂਦੇ ਸਿੰਘਾਂ ਦੀ ਮੱਦਦ ਕਰਿਆ ਕਰਦਾ ਸੀ।"

"ਸ੍ਰੀ ਭੈਣੀ ਸਾਹਿਬ ਡੇਰੇ ਵਿਚ ਖ਼ਰਾਸ ਤੇ ਕੰਮ ਕਰਦੇ ਸ਼ੇਰ ਸਿੰਘ 'ਖ਼ਰਾਸੀਏ' ਦਾ ਛੋਟਾ ਭਰਾ ਸ਼ਾਮ ਸਿੰਘ ਰੰਗੂਨ ਰੇਲਵੇ ਸਟੇਸ਼ਨ 'ਤੇ ਕੰਮ ਕਰਦਾ ਸੀ। ਗੁਜਰਾਂਵਾਲੇ ਦਾ ਲਹਿਣਾ ਸਿੰਘ ਰੰਗੂਨ ਪੁਲਿਸ ਵਿਚ ਸਿਪਾਹੀ ਸੀ ਅਤੇ ਰੰਗੂਨ ਹੀ ਠਾਕੁਰ ਬਾੜੀ ਵਿਖੇ ਰਹਿਣ ਵਾਲਾ ਅੰਮ੍ਰਿਤਸਰ ਦਾ ਪੰਜਾਬ ਸਿੰਘ ਸਰਵੇ ਮਹਿਕਮੇ ਵਿਚ ਕੰਮ ਕਰਦਾ ਹੁੰਦਾ ਸੀ। ਇਹ ਸਭ ਪੰਜਾਬ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਆਉਣ ਵਾਲੇ ਸਿੰਘਾਂ ਦੀ ਮਦਦ ਕਰਿਆ ਕਰਦੇ ਸਨ।"

"ਬਰਮਾ ਦੇ ਦੂਸਰੇ ਸ਼ਹਿਰ ਮੌਲਮੀਨ ਵਿਚ ਬਾਬਾ ਲੱਖਾ ਸਿੰਘ, ਬਾਬਾ ਜਵਾਹਰ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ। ਏਥੇ ਮੌਲਮੀ ਚਰਚ ਵਿਚ ਨੌਕਰੀ ਕਰਨ ਵਾਲਾ ਸ਼ਾਮ ਸਿੰਘ ਅਤੇ ਪੁਲਿਸ ਵਿਚ ਨੌਕਰੀ ਕਰਨ ਵਾਲਾ ਹਰਿਨਾਮ ਸਿੰਘ ਵੀ ਮੌਲਸੀਨ ਵਿਖੇ ਸੂਬਿਆਂ ਪਾਸ ਆਉਣ ਜਾਣ ਵਾਲੇ ਨਾਮਧਾਰੀ ਸਿੰਘਾਂ ਦੀ ਮਦਦ ਕਰਿਆ ਕਰਦੇ ਸਨ।[2]

ਹੁਕਮਨਾਮਿਆਂ ਦਾ ਰਾਜਨੀਤਕ ਮਹੱਤਵ, ਸਮਾਜਿਕ ਮਹੱਤਵ, ਧਾਰਮਿਕ ਮਹੱਤਵ ਅਤੇ ਸਮਾਜ ਸੁਧਾਰ ਦੇ ਮਾਮਲੇ ਵਿਚ ਸਤਿਗੁਰੂ ਜੀ ਵੱਲੋਂ ਪੁੱਟੇ ਗਏ ਕ੍ਰਾਂਤੀਕਾਰੀ ਕਦਮਾਂ ਦਾ ਉਲੇਖ ਕਰਦਿਆਂ ਜਸਵਿੰਦਰ ਸਿੰਘ ਲਿਖਦਾ ਹੈ ਕਿ ਜਿਥੇ ਭਾਰਤ ਸਰਕਾਰ ਨੇ ਸਤਿਗੁਰੂ ਜੀ ਤੋਂ ਪੂਰੀ ਇਕ ਸਦੀ ਬਾਅਦ ੧੯੭੮ ਈ. ਵਿਚ ਕਾਨੂੰਨ ਬਣਾਇਆ ਸੀ ਕਿ ਵਿਆਹ ਸਮੇਂ ਲੜਕੀ ਦੀ ਉਮਰ ੧੮ ਸਾਲ ਅਤੇ ਲੜਕੇ ਦੀ ੨੧ ਸਾਲ ਤੋਂ ਘੱਟ ਨਾ ਹੋਵੇ, ਸਤਿਗੁਰੂ ਜੀ ਦੇ ੨੩ਵੇਂ ਹੁਕਮਨਾਮੇ ਵਿਚ ਇਹ ਅੰਕਿਤ ਹੈ:-

"ਗੁਰੂ ਜੀ ਦਾ ਬੀ ਇਹੋ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀਂ ਕਰਨਾ।"

ਪੰਜਾਬੀ ਸਾਹਿਤ ਦੇ ਪਾਰਖੂਆਂ ਲਈ ਇਨ੍ਹਾਂ ਹੁਕਮਨਾਮਿਆਂ ਦੀ ਵਾਰਤਕ ਦਾ ਇਸ ਲਈ ਵੀ ਬੜਾ ਮਹੱਤਵ ਹੈ ਕਿ ਇਹ ਉਹੀ ਸਮਾਂ ਸੀ ਜਦੋਂ ਪੰਜਾਬੀ ਭਾਸ਼ਾ ਬੋਲਚਾਲ ਵਿਚੋਂ ਨਿਕਲ ਕੇ ਅੱਖਰਾਂ ਦਾ ਜਾਮਾ ਧਾਰਨ ਕਰ ਰਹੀ ਸੀ।

ਜਸਵਿੰਦਰ ਸਿੰਘ ਹੋਰਾਂ ਦਾ ਹੁਕਮਨਾਮਿਆਂ ਤੋਂ ਬਾਅਦ ਦੂਸਰਾ ਵੱਡਾ ਕੰਮ ਸੰਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ ਪੁਸਤਕ "ਸਤਿਗੁਰੂ ਬਿਲਾਸ" ਨੂੰ ਦੋ ਭਾਗਾਂ ਵਿਚ ਸੰਪਾਦਿਤ ਕਰ ਕੇ ਛਪਵਾਉਣਾ ਹੈ। ਇਹ ਉਹ ਮਹਾਨ ਰਚਨਾ ਹੈ ਜਿਸ ਦੀ ਕਥਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੀਵਾਨਾਂ ਵਿਚ ਹੁੰਦੀ ਰਹੀ ਹੈ। ਨਾਮਧਾਰੀ ਪੰਥ ਦੀ ਇਸ ਤੋਂ ਵੱਧ ਪ੍ਰਮਾਣਿਕ ਪੁਸਤਕ ਹੋਰ ਕੋਈ ਨਹੀਂ। ਇਹ ਵੀ ਇਕ ਸੰਜੋਗ ਹੀ ਸੀ ਕਿ ਆਪਣੇ ਲਿਖੇ ਜਾਣ ਤੋਂ ਪੂਰੀ ਇਕ ਸਦੀ ਬੀਤਣ ਬਾਅਦ ਹੀ ਇਸ ਪੁਸਤਕ ਨੂੰ ਛਾਪੇ ਦਾ ਜਾਮਾ ਨਸੀਬ ਹੋਇਆ। ਸ਼ਾਇਦ ਇਹ ਗ੍ਰੰਥ ਜਸਵਿੰਦਰ ਸਿੰਘ ਵਰਗੇ ਕਿਸੇ ਸੁਘੜ ਸੰਪਾਦਕ ਦੀ ਉਡੀਕ ਵਿਚ ਬੈਠਾ ਹੋਇਆ ਸੀ। ਜਿਸ ਨੇ ਇਸ ਗ੍ਰੰਥ ਵਿਚਲੀਆਂ ਘਟਨਾਵਾਂ ਦੀ ਸਰਕਾਰੀ ਰਿਕਾਰਡ ਨਾਲ ਛਾਣ-ਬੀਣ ਕਰ ਕੇ ਇਸ ਦੀ ਪ੍ਰਮਾਣਿਕਤਾ ਨੂੰ ਅਸੰਦਿਗਧ ਕਰਾਰ ਦਿੱਤਾ। ਜਸਵਿੰਦਰ ਸਿੰਘ ਤੋਂ ਪਹਿਲਾਂ ਸਾਡੇ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਜੀ 'ਜੱਸ ਜੀਵਨ' ਵਿਚ ਪਿੰਡ ਬਾਹੋਵਾਲ ਨੂੰ ਗੁਰਦਾਸਪੁਰ ਜ਼ਿਲ੍ਹੇ ਦੇ 'ਡੇਹਰਾ ਬਾਬਾ ਨਾਨਕ' ਇਲਾਕੇ ਵਿਚ ਲਿਖਦੇ ਸਨ ਪਰ ਸਰਕਾਰੀ ਰਿਕਾਰਡ ਵਿਚ ਜਦੋਂ ਜਸਵਿੰਦਰ ਸਿੰਘ ਨੂੰ ਸਾਰੇ ਗੁਰਦਾਸਪੁਰ ਜ਼ਿਲ੍ਹੇ ਵਿਚ ਇਸ ਨਾਂ ਦਾ ਕੋਈ ਪਿੰਡ ਨਾ ਮਿਲਿਆ ਤਾਂ ਉਸ ਦੀ ਖੋਜ ਨੇ ਇਸ ਨੂੰ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਜਾ ਲੱਭਿਆ। ਇਹ ਬਾਹੋਵਾਲ ਗ਼ਦਰ ਪਾਰਟੀ ਲਹਿਰ ਵਿਚ ਹਿੱਸਾ ਲੈਣ ਵਾਲੇ ਉੱਘੇ ਸੂਰਬੀਰਾਂ ਦਾ ਪਿੰਡ ਸੀ ਤੇ ਇਹ ਕਿਵੇਂ ਨਾ ਹੁੰਦਾ ਕਿ ਭਾਈ ਸੰਤੋਖ ਸਿੰਘ ਜਿਹੇ ਕੂਕਾ ਅੰਦੋਲਨ ਵਿਚ ਤਪੇ ਹੋਏ ਲੇਖਕ ਦੇ ਪਿੰਡ ਦੀ ਮਿੱਟੀ ਦਾ ਬਾਅਦ ਵਿਚ ਚੱਲਣ ਵਾਲੀਆਂ ਕੌਮੀ ਮੁਕਤੀ ਦੀਆਂ ਲਹਿਰਾਂ ਨਾਲ ਕੋਈ ਜੀਵੰਤ ਰਿਸ਼ਤਾ ਨਾ ਬਣਦਾ। ਆਪਣੇ ਇਕ ਆਰਟੀਕਲ 'ਨਾਮਧਾਰੀ ਅੰਦੋਲਨ ਦਾ ਗ਼ਦਰ ਪਾਰਟੀ ਲਹਿਰ 'ਤੇ ਪ੍ਰਭਾਵ' ਵਿਚ ਮੈਂ ਇਨ੍ਹਾਂ ਰਿਸ਼ਤਿਆਂ ਦੀਆਂ ਪੈੜਾਂ ਨੱਪਣ ਦੀ ਨਿਸ਼ਾਨਦੇਹੀ ਕੀਤੀ ਹੈ। ਸਾਡੇ ਚੰਗੇ ਭਾਗਾਂ ਨੂੰ ਜਸਵਿੰਦਰ ਸਿੰਘ ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਇਥੋਂ ਦੇ ਮੂਲ ਨਿਵਾਸੀ ਬਖਸ਼ੀ ਹਰਦੇਵ ਸਿੰਘ ਹੋਰਾਂ ਦੇ ਬਿਰਧ ਅਵਸਥਾ ਵਿਚ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਜਿਨ੍ਹਾਂ ਨੇ ਭਾਈ ਸੰਤੋਖ ਸਿੰਘ ਦੇ ਦਰਸ਼ਨ ਇਥੇ ਕੀਤੇ ਸਨ ਅਤੇ ਇਉਂ ਉਹ ਕੂਕਾ ਇਤਿਹਾਸ ਦੇ ਇਸ ਪ੍ਰਸਿੱਧ ਪਾਤਰ ਅਤੇ ਲੇਖਕ ਦਾ ਮੁਹਾਂਦਰਾ ਵੀ ਪਾਠਕਾਂ ਨਾਲ ਸਾਂਝਾ ਕਰਦਾ ਹੈ। "ਬਖਸ਼ੀ ਜੀ ਨੇ ਸੰਤ ਸੰਤੋਖ ਸਿੰਘ ਦੇ ਚੰਗੀ ਤਰ੍ਹਾਂ ਦਰਸ਼ਨ ਕੀਤੇ ਹੋਏ ਸਨ ਅਤੇ ਇਨ੍ਹਾਂ ਨੂੰ 'ਭਜਨ' ਵੀ ਸੰਤ ਜੀ ਨੇ ਹੀ ਦਿੱਤਾ ਸੀ। ੯ ਜੂਨ ੧੯੯੨ ਨੂੰ ਸੰਤ ਸੰਤੋਖ ਬਾਰੇ ਮੈਂ ਕੁਝ ਜਾਣਕਾਰੀਆਂ ਬਖਸ਼ੀ ਜੀ ਪਾਸੋਂ ਲਈਆਂ ਅਤੇ ਰਿਕਾਰਡ ਵੀ ਕੀਤੀਆਂ ਸਨ। ਬਖ਼ਸ਼ੀ ਜੀ ਨੂੰ ਸੰਤੋਖ ਸਿੰਘ ਦੇ ਪਿੰਡ ਅਤੇ ਪਰਿਵਾਰ ਬਾਰੇ ਕੋਈ ਜਾਣਕਾਰੀ ਨਹੀਂ ਸੀ। ਉਨ੍ਹਾਂ ਨਾਲ ਹੋਈ ਗੱਲਬਾਤ 'ਚੋਂ ਜੋ ਜਾਣਕਾਰੀ ਸੰਤ ਜੀ ਬਾਰੇ ਹੋਈ ਉਹ

ਇਸ ਪ੍ਰਕਾਰ ਹੈ:- ਸੰਤੋਖ ਸਿੰਘ ਦਾ ਕੱਦ ਲਗਪਗ ੫ ਫੁੱਟ ੯ ਇੰਚ, ਰੰਗ ਸਾਫ਼, ਸਰੀਰ ਪਤਲਾ ਅਤੇ ਚਿਹਰੇ ਤੇ ਪਤਲੀ ਦਾਹੜੀ, ਜ਼ਾਤ ਉਨ੍ਹਾਂ ਦੀ ਕਲਾਲ ਸੀ। ਇਸ ਤਰ੍ਹਾਂ ਸੰਤ ਸੰਤੋਖ ਸਿੰਘ ਜੀ ਪ੍ਰਸਿੱਧ ਲੇਖਕ ਕੁਇਰ ਸਿੰਘ ਦੇ ਵਰਗ ਦੇ ਹੀ ਬਣਦੇ ਹਨ। ਕੁਇਰ ਸਿੰਘ ਕਲਾਲ ਸੀ ਅਤੇ ਸੰਤ ਸੰਤੋਖ ਸਿੰਘ ਵੀ ਕਲਾਲ ਸਨ। ਕੁਇਰ ਸਿੰਘ ਨੇ ਗੁਰੂ ਬਿਲਾਸ- ਪਾਤਸ਼ਾਹੀ ੧੦ ਲਿਖਿਆ ਅਤੇ ਸੰਤ ਸੰਤੋਖ ਸਿੰਘ ਨੇ "ਸਤਿਗੁਰੂ ਬਿਲਾਸ" ਦੀ ਰਚਨਾ ਕੀਤੀ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਬਾਰੇ ਜਾਣਕਾਰੀ ਮਿਲਦੀ ਹੈ।"[3]

ਇਸ ਗ੍ਰੰਥ ਦੀ ਵਿਲੱਖਣਤਾ ਦਾ ਜ਼ਿਕਰ ਕਰਦਿਆਂ ਜਸਵਿੰਦਰ ਸਿੰਘ ਲਿਖਦੇ ਹਨ ਕਿ ਨਾਮਧਾਰੀਆਂ ਬਾਰੇ ਸਰਕਾਰ ਅੰਗ੍ਰੇਜ਼ੀ ਦੇ ਅਧਿਕਾਰੀਆਂ ਦੁਆਰਾ ਲਿਖਤ ਦਸਤਾਵੇਜ਼ੀ ਸਮੱਗਰੀ ੧੮੬੩ ਈ. ਤੋਂ ੧੮੮੧ ਈ. ਤੱਕ ਹੀ ਮੁੱਖ ਤੌਰ 'ਤੇ ਉਪਲਬਧ ਹੈ। ਸੋ ਨਾਮਧਾਰੀ ਇਤਿਹਾਸ ਦਾ ਸਤਿਗੁਰੂ ਰਾਮ ਸਿੰਘ ਜੀ ਦੇ ਬਚਪਨ, ਜੁਆਨੀ ਦੇ ਸਮਾਚਾਰ, ਲਾਹੌਰ ਦਰਬਾਰ ਦੀ ਨੌਕਰੀ, ਗੁਰੂ ਬਾਲਕ ਸਿੰਘ ਜੀ ਨਾਲ ਮੇਲ, ੧੮੫੭ ਈ. ਦੀ ਵਿਸਾਖੀ ਨੂੰ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ, ਅਪ੍ਰੈਲ ੧੮੬੧ ਈ. ਦੇ ਹਰਿਦੁਆਰ ਅਰਧ ਕੁੰਭੀ ਸਮੇਂ ਸਤਿਗੁਰੂ ਜੀ ਦੇ ਮਸਤਾਨੀ ਅਵਸਥਾ ਦੇ ਚੋਜ, ਰਾਏ ਸਿੰਘ ਨੂੰ ਦਸਮ ਪਾਤਸ਼ਾਹ ਦੀ ਸਿੱਖੀ ਦੀ ਟਕਸਾਲੀ ਮਰਿਆਦਾ ਲਿਆਉਣ ਲਈ ਹਜ਼ੂਰ ਸਾਹਿਬ ਭੇਜਣਾ ਅਤੇ ਫਿਰ ਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਤੇ ਝੁੱਲਣ ਵਾਲੀਆਂ ਬਿਪਤਾਵਾਂ ਦੇ ਅਕਹਿ ਅਤੇ ਅਸਹਿ ਝੱਖੜਾਂ ਦਾ ਵਰਨਣ, ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੱਕ ਇਹ ਸਭ ਵੇਰਵੇ, ਭਾਈ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ ਵਿਚ ਹੀ ਰਾਖਵੇਂ ਕੀਤੇ ਗਏ ਹਨ। ਗੁਰੂ ਬਾਲਕ ਸਿੰਘ ਜੀ ਦੇ ਨਾਲ ਸਬੰਧਿਤ ਸਮਾਚਾਰ, ਸੰਤੋਖ ਸਿੰਘ ਨੂੰ ਕਾਹਨ ਸਿੰਘ ਮਹੰਤ ਹਜਰੋ ਦੀ ਗੁਰੂ ਹਰੀ ਸਿੰਘ ਦੇ ਸਮੇਂ, ਭੈਣੀ ਸਾਹਿਬ ਫੇਰੀ ਸਮੇਂ, ਛੋਕਾ ਰਾਮ ਕਵੀਸ਼ਰ ਦੀ ਸਾਖੀਆਂ ਵਾਲੀ ਪੋਥੀ ਵਿਚੋਂ ਮਿਲਦੇ ਹਨ। ਸੂਬਾ ਕਾਹਨ ਸਿੰਘ ਨਿਹੰਗ ਪਿੰਡ ਚੱਕ ਕੂਕਿਆਂ ਦਾ ਰਿਆਸਤ ਮਲੇਰਕੋਟਲਾ, ਇੰਗਲੈਂਡ ਦੀ ਮਲਕਾ ਦੀ ਜੁਬਲੀ ਸਮੇਂ ਕੈਦ ਵਿਚੋਂ ਮੁਕਤ ਕਰਕੇ ਪੰਜਾਬ ਭੇਜ ਦਿੱਤਾ ਗਿਆ ਸੀ। ਉਸ ਤੋਂ ਸੰਤੋਖ ਸਿੰਘ ਨੇ ਸਤਿਗੁਰੂ ਜੀ ਦੇ ਸੈਨਿਕ ਜੀਵਨ ਦੇ ਵੇਰਵੇ ਇਕੱਤਰ ਕੀਤੇ ਹਨ। ਸੰਨ ੧੮੮੧ ਈ. ਵਿਚ ਹੀ ਭਾਈ ਨਾਨੂੰ ਸਿੰਘ ਹਜ਼ੂਰੀ ਸੇਵਕ ਮਰਗੋਈ ਤੋਂ ਵਾਪਸ ਆਪਣੇ ਪਿੰਡ ਰੁੜਕੀ ਆ ਗਿਆ ਸੀ। ਸਤਿਗੁਰੂ ਜੀ ਦੇ ਬੰਦੀ ਜੀਵਨ ਦੇ ਬਚਨ ਬਿਲਾਸ ਬਾਹੋਵਾਲ ਜੀ ਨੇ ਨਾਨੂੰ ਸਿੰਘ ਜਦੋਂ ਚੋਰੀ ਛਿਪੇ ਭੈਣੀ ਸਾਹਿਬ ਆਉਂਦਾ ਉਸ ਤੋਂ ਸੁਣ ਕੇ ਲਿਖੇ। ਸਤਿਗੁਰੂ ਜੀ ਦੇ ਸਮੇਂ ਦੇ ਹੋਰ ਵੀ ਬਹੁਤ ਸਿੰਘ ਭੈਣੀ ਸਾਹਿਬ ਡੇਰੇ ਵਿਚ ਰਹਿੰਦੇ ਸਨ ਜਾਂ ਆਉਂਦੇ ਜਾਂਦੇ ਸਨ। ਇਉਂ ਸੰਤੋਖ ਸਿੰਘ ਜੋ ਲਿਖਦਾ ਸੀ ਉਹ ਸ਼ਾਮ ਨੂੰ ਗੁਰੂ ਹਰੀ ਸਿੰਘ ਜੀ ਨੂੰ ਸੁਣਾਇਆ ਜਾਂਦਾ ਸੀ। ਸੁਧਾਈ ਦੀ ਲੋੜ ਹੁੰਦੀ ਤਾਂ ਕਰ ਲੈਂਦਾ।

ਜਸਵਿੰਦਰ ਸਿੰਘ ਦੇ ਲਿਖਣ ਮੁਤਾਬਿਕ ਭਾਈ ਸੰਤੋਖ ਸਿੰਘ ਦਾ ਜੀਵਨ ਕਾਲ ੧੮੪੫ ਈ. ਤੋਂ ੧੯੦੯ ਈ. ਤੱਕ ਫੈਲਿਆ ਹੈ। ਉਸ ਦੇ ਆਪਣੇ ਲਿਖਣ ਮੁਤਾਬਿਕ ਉਹ ੧੮੮੨ ਈ. ਵਿਚ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੀ ਸ਼ਰਨ ਵਿਚ ਆਇਆ ਜਿੱਥੇ ਗੁਰੂ ਦਰਸ਼ਨਾਂ ਨਾਲ ਉਸ ਦੇ ਭਟਕਦੇ ਮਨ ਨੂੰ ਸ਼ਾਂਤੀ ਮਿਲੀ ਅਤੇ ਉਸ ਨੇ ਇਤਿਹਾਸ ਲਿਖਣ ਦਾ ਕਾਰਜ ਆਰੰਭਿਆ। ਇਉਂ ਇਸ ਮਹਾਨ ਗ੍ਰੰਥ ਦਾ ਰਚਨਾ ਕਾਲ ਵੀ ੧੮੮੨ ਈ. ਤੋਂ ੧੯੦੬ ਈ. ਤੱਕ ਦਾ ਹੈ। "ਇਸ ਤਰ੍ਹਾਂ ਇਹ ਗ੍ਰੰਥ ਉਨ੍ਹੀਵੀਂ ਸਦੀ ਅਖ਼ੀਰ ਦੀ ਪੰਜਾਬੀ ਵਾਰਤਕ ਦਾ ਸੁੰਦਰ ਨਮੂਨਾ ਹੈ।" ਸੰਤੋਖ ਸਿੰਘ ਦੀ ਦੂਜੇ ਸਮਕਾਲੀ ਲੇਖਕਾਂ ਨਾਲੋਂ ਭਿੰਨਤਾ ਨੂੰ ਹਿਸਟੋਰੀਅਨ ਇਉਂ ਇੰਗਤ ਕਰਦਾ ਹੈ। "ਇਕ ਗੱਲ ਹੋਰ ਵੀ ਹੈ ਜੋ ਸੰਤੋਖ ਸਿੰਘ ਦੀ ਵਾਰਤਕ ਰਚਨਾ ਨੂੰ ਸਿਖਰ 'ਤੇ ਲੈ ਜਾਂਦੀ ਹੈ। ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਤੋਂ ਬਾਅਦ ਉਨ੍ਹੀਵੀਂ ਸਦੀ ਵਿਚ ਜੋ ਵੀ ਰਚਨਾਵਾਂ ਵਾਰਤਕ ਵਿਚ ਲਿਖੀਆਂ ਗਈਆਂ ਸਨ ਉਹ ਜਾਂ ਤਾਂ ਧਾਰਮਿਕ ਸਮਾਜ ਸੁਧਾਰਕ ਜਾਂ ਅੰਗਰੇਜ਼ਾਂ ਦੀ ਉਸਤਤ ਵਿਚ, ਉਨ੍ਹਾਂ ਦੀ ਸੋਭਾ ਕਰਨ ਵਿਚ ਲਿਖੀਆਂ ਗਈਆਂ ਸਨ, ਲੇਕਿਨ ਸੰਤ ਸੰਤੋਖ ਸਿੰਘ ਦੀ ਰਚਨਾ 'ਸਤਿਗੁਰੂ ਬਿਲਾਸ' ਹੀ ਇਕ ਐਸੀ ਰਚਨਾ ਸੀ ਜੋ ਅੰਗਰੇਜ਼ੀ ਸਾਮਰਾਜ ਦੇ ਖਿਲਾਫ਼ ਉਨ੍ਹਾਂ ਵਿਰੁੱਧ ਵਿਚਾਰਧਾਰਾ ਨੂੰ ਪ੍ਰਤੱਖ ਰੂਪ ਵਿਚ ਪ੍ਰਗਟ ਕਰਦੀ ਹੈ। ਨਿਸ਼ਚੇ ਹੀ ਇਹ ਇਕ ਵਿਸ਼ੇਸ਼ ਤੇ ਵਿਲੱਖਣ ਗੱਲ ਹੈ।"[4]

ਭਾਈ ਸੰਤੋਖ ਸਿੰਘ ਦੇ ਦੈਨਿਕ ਜੀਵਨ ਵਿਚ ਕਰਨ ਵਾਲੇ ਕਾਰਜਾਂ, ਉਸ ਦੀ ਦੇਸ਼ ਭਗਤੀ ਅਤੇ ਗੁਰੂ ਭਗਤੀ ਦਾ ਸਟੀਕ ਵਰਣਨ ਵੀ ਜਸਵਿੰਦਰ ਸਿੰਘ ਦੀ ਕਲਮ ਦਾ ਕਮਾਲ ਬਣ ਕੇ ਪੇਸ਼ ਹੁੰਦਾ ਹੈ। "ਸੰਤ ਸੰਤੋਖ ਸਿੰਘ ਨੇ ਜਿਨ੍ਹਾਂ ਕਠਿਨ ਹਾਲਤਾਂ ਵਿਚ 'ਸਤਿਗੁਰੂ ਬਿਲਾਸ' ਗ੍ਰੰਥ ਲਈ ਸਮੱਗਰੀ ਇਕੱਠੀ ਕੀਤੀ ਉਸ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ, ਥੋੜ੍ਹੀ ਹੋਵੇਗੀ। ਲੇਖਕ ਨੇ ਸਵੇਰੇ ਉੱਠ ਕੇ ਇਸ਼ਨਾਨ ਪਾਣੀ ਕਰਨ ਤੋਂ ਬਾਅਦ ਨਿਤਨੇਮ ਕਰਨਾ, ਫੇਰ ਡੇਰੇ ਵਿਚ ਸਫ਼ਾਈ ਅਤੇ ਗੋਹੇ-ਕੂੜੇ ਦੀ ਸੇਵਾ ਕਰਨੀ, ਲੰਗਰ ਲਈ ਬਾਹਰੋਂ ਅੱਕ ਪੁੱਟ ਕੇ ਲਿਆਉਣੇ ਅਤੇ ਕਈ ਵਾਰ ਲੋਹ ਥੱਲੇ ਬਾਲਣ ਝੋਕਣ ਦੀ ਵੀ ਸੇਵਾ ਕਰਨੀ। ਇਨ੍ਹਾਂ ਕੰਮਾਂ ਤੋਂ ਇਲਾਵਾ ਉਨ੍ਹਾਂ ਨੇ ਦਿਨੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਣੀ ਅਤੇ ਪਾਠਾਂ, ਹਵਨ ਤੇ ਵਰਨੀਆਂ ਵਿਚ ਵੀ ਲੱਗਣਾ। ਉਸ ਸਮੇਂ ਰੋਜ਼ ਕੇਵਲ ਦਸ ਨਾਮਧਾਰੀ ਸਿੱਖਾਂ ਨੂੰ ਲਿਖ ਕੇ ਡੇਰੇ ਅੰਦਰ ਆਉਣ ਅਤੇ ਦਰਸ਼ਨ ਕਰਨ ਦੀ ਪੁਲਿਸ ਵੱਲੋਂ ਆਗਿਆ ਮਿਲਦੀ ਸੀ। ਇਨ੍ਹਾਂ ਦਰਸ਼ਨ ਕਰਨ ਆਏ ਸਾਧਾਂ-ਸੰਤਾਂ ਪਾਸੋਂ ਵੀ ਸੰਤੋਖ ਸਿੰਘ ਨੇ

ਗੁਰੂ ਸਾਖੀਆਂ ਪੁੱਛ ਕੇ ਲਿਖਣੀਆਂ ਅਤੇ ਫੇਰ ਗੁਰੂ ਹਰੀ ਸਿੰਘ ਜੀ ਨੂੰ ਸੁਣਾ ਸੋਧ ਕੇ ਲਿਖਣੀਆਂ। ਬਹੁਤ ਵਾਰੀ ਸੰਤ ਜੀ ਸਤਿਗੁਰੂ ਹਰੀ ਸਿੰਘ ਜੀ ਨਾਲ ਦੌਰਿਆਂ 'ਤੇ ਵੀ ਜਾਂਦੇ ਸੀ ਅਤੇ ਰੋਜ਼ ਦੇ ਰੁਝੇਵਿਆਂ 'ਚੋਂ ਸਮਾਂ ਕੱਢ ਕੇ ਸਬੰਧਿਤ ਵਿਅਕਤੀਆਂ ਪਾਸੋਂ ਜਾਣਕਾਰੀ ਇਕੱਤਰ ਕਰਦੇ ਸੀ। ਪਾਬੰਦੀਆਂ ਹੇਠ ਸੀਮਤ ਸਾਧਨਾਂ ਅਤੇ ਸੀਮਤ ਲੋਕਾਂ ਨਾਲ ਮਿਲਣ ਦੇ ਅਵਸਰਾਂ 'ਚੋਂ ਵੀ ਮੌਕਾ ਦੇਖ ਕੇ ਸੰਤ ਸੰਤੋਖ ਸਿੰਘ ਨੇ ਗੁਰੂ ਜੱਸ ਇਕੱਤਰ ਕਰਦੇ ਹੀ ਰਹਿਣਾ। ਇਹ ਇਕ ਕਠਿਨ ਤਪੱਸਿਆ ਸੀ। ਇਸ ਤਰ੍ਹਾਂ ਉਨ੍ਹਾਂ ਪਾਸ ਸਤਿਗੁਰੂ ਰਾਮ ਸਿੰਘ ਜੀ ਦੇ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਢੇਰ ਸਮੱਗਰੀ ਇਕੱਤਰ ਹੋ ਗਈ।

"ਸੰਤ ਸੰਤੋਖ ਸਿੰਘ ਜੀ ਸ੍ਰੀ ਭੈਣੀ ਸਾਹਿਬ ਡੇਰੇ ਵਿਚ ਸਥਾਈ ਤੌਰ 'ਤੇ ਰਹਿਣ ਵਾਲਿਆਂ ਦੀ ਸੂਚੀ ਵਿਚ ਨਹੀਂ ਸਨ। ਪਹਿਲਾਂ ਉਹ ਅਕਾਲ ਬੁੰਗੇ ਕੋਲ ਇਕ ਛੋਟੇ ਜਿਹੇ ਝੌਂਪੜੇ ਵਿਚ ਰਹਿੰਦੇ ਸੀ ਅਤੇ ਫੇਰ ਖ਼ਰਾਸ ਦੇ ਕੋਲ ਆ ਕੇ ਰਹਿਣ ਲੱਗ ਪਏ। ਡੇਰੇ ਵਿਚ 'ਲਿਹਾਜ਼' ਨਾਲ ਰਹਿਣ ਵਾਲਿਆਂ ਵਿਚ ਉਹ ਸ਼ਾਮਿਲ ਸਨ। ਗੋਹੇ-ਕੂੜੇ ਦੀ ਸੇਵਾ ਕਰਨੀ ਅਤੇ ਡੇਰੇ ਦੀ ਸਫ਼ਾਈ ਕਰ ਦੇਣੀ। ਪੁਲਿਸ ਵਾਲੇ ਵੀ ਉਹਨਾਂ ਨੂੰ ਦੇਖ ਕੇ ਅਣਡਿੱਠ ਕਰ ਦਿੰਦੇ ਸਨ ਕਿਉਂਕਿ ਉਹਨਾਂ ਨੂੰ ਡੇਰੇ 'ਚੋਂ ਰਸਦ, ਦੁੱਧ, ਘਿਓ ਅਤੇ ਹੋਰ ਵਸਤ ਮਿਲ ਜਾਣੀ। ਫੇਰ ਵੀ ਕਈ ਐਸੇ ਸਮੇਂ ਆਏ ਜਦੋਂ ਪੁਲਿਸ ਵਾਲਿਆਂ ਲੇਖਕ ਨੂੰ ਡੇਰੇ ਵਿਚੋਂ ਕੱਢ ਦਿੱਤਾ ਅਤੇ ਉਹਨਾਂ ਨਾਲ ਲੜਾਈ ਝਗੜਾ ਕੀਤਾ। ਇਕ ਐਸੇ ਝਗੜੇ ਵਿਚ ਪੁਲਿਸ ਵਾਲਿਆਂ ਝੂਠੇ ਗਵਾਹ ਬਣਾ ਕੇ ਸੰਤੋਖ ਸਿੰਘ ਨੂੰ ਛੇ ਮਹੀਨੇ ਦੀ ਕੈਦ ਕਰਵਾ ਦਿੱਤੀ ਸੀ, ਪਰ ਇਹ ਗੁਰੂ ਦੇ ਪਿਆਰੇ ਜੇਲ੍ਹਖ਼ਾਨੇ 'ਚੋਂ ਛੁੱਟ ਕੇ ਫੇਰ ਸਿੱਧੇ ਡੇਰੇ ਸ੍ਰੀ ਭੈਣੀ ਸਾਹਿਬ ਆ ਆਪਣੇ ਨਿਤਾਪ੍ਰਤੀ ਕੰਮ ਵਿਚ ਲੱਗ ਗਏ, ਇਹੀ ਗੁਰੂ ਭਗਤੀ ਹੈ।"[5]

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤਾਂ ਬਹੁਤ ਤੇਜ਼ੀ ਨਾਲ ਕੂਕਾ ਮੱਤ ਜਾਂ ਨਾਮਧਾਰੀ ਪੰਥ ਦਾ ਪ੍ਰਚਾਰ ਪਰਸਾਰ ਹੋਇਆ ਜਿਸ ਦੀ ਗਿਣਤੀ ਲੱਖਾਂ ਵਿਚ ਸੀ ਅਤੇ ਆਪਣੇ ਕਲਾਵੇ ਵਿਚ ਉਹ ਅਟਕ ਤੋਂ ਜਮਨਾ ਤੱਕ ਦੇ ਖੇਤਰ ਨੂੰ ਲੈ ਰਿਹਾ ਸੀ। ਬਦੇਸ਼ਾਂ ਨਾਲ ਸਬੰਧ ਬਣ ਰਹੇ ਸਨ। ਗੁਰੂ ਹਰੀ ਸਿੰਘ ਜੀ ਨੂੰ ਕਾਫ਼ੀ ਸਖ਼ਤੀਆਂ ਦਾ, ਅੰਦਰੂਨੀ ਤੇ ਬਹਿਰੂਨੀ ਵਿਰੋਧੀਆਂ ਵੱਲੋਂ ਸਾਹਮਣਾ ਕਰਨਾ ਪਿਆ। ਸਿੱਖਾਂ ਨੇ ਹਰ ਤਰ੍ਹਾਂ ਦੀਆਂ ਮੁਸੀਬਤਾਂ ਨੂੰ ਖਿੜੇ ਮੱਥੇ ਜੀ ਆਇਆਂ ਕਹਿੰਦਿਆਂ ਗੁਰੂ ਹਰੀ ਸਿੰਘ ਜੀ ਦੇ ਥਾਪੜੇ ਨਾਲ ਸਿੱਖੀ ਨੂੰ ਹਰੀ ਰੱਖਿਆ। ਉਨ੍ਹਾਂ ਦੇ ਸਪੁੱਤਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਨਾਮਧਾਰੀ ਸੰਗਤਾਂ ਵਿਚ ਫਿਰ ਲਹਿਰਾਂ ਬਹਿਰਾਂ ਸ਼ੁਰੂ ਹੋ ਗਈਆਂ। ਉਹਨਾਂ ਨੇ ਆਪਣੇ ਜੀਵਨ ਦੇ ਪਹਿਲੇ ੩੩ ਵਰ੍ਹੇ ਗੁਰਦੁਆਰਾ ਭੈਣੀ ਸਾਹਿਬ ਦੇ ਬੂਹੇ 'ਤੇ ਬੈਠੀ ਪੁਲਿਸ ਚੌਂਕੀ ਦੀ ਸਖ਼ਤੀ ਸਖ਼ਤ ਨਿਗਰਾਨੀ ਹੇਠ ਬਿਤਾਏ। ਫਿਰ ਉਹ ਦੇਸ਼ ਆਜ਼ਾਦੀ ਲਈ ਚੱਲਣ ਵਾਲੀਆਂ ਅਨੇਕਾਂ ਲਹਿਰਾਂ ਕਾਂਗਰਸ, ਗ਼ਦਰ ਪਾਰਟੀ ਲਹਿਰ, ਬੱਬਰ ਅਕਾਲੀ, ਕਿਰਤੀ ਕਿਸਾਨ ਲਹਿਰਾਂ, ਰਜਵਾੜਾ ਸ਼ਾਹੀ ਜਨਤਾ ਦਾ ਪ੍ਰਜਾ ਮੰਡਲ ਦੀ ਅਗਵਾਈ ਵਿਚ ਅੰਦੋਲਨ ਆਦਿ ਵਿਚ ਆਪਣੇ ਆਪਣੇ ਢੰਗ ਨਾਲ ਆਪਣੇ ਸਿੰਘਾਂ ਨੂੰ ਸ਼ਾਮਿਲ ਹੋਣ ਲਈ ਉਤਸ਼ਾਹਿਤ ਕਰਦੇ ਰਹੇ। ਉਹ ਗੁਰੂ ਨਾਨਕ ਨਾਮ ਲੇਵਿਆਂ ਹਿੰਦੂ ਸਿੱਖਾਂ, ਹਿੰਦੂ ਸਿੱਖ ਮੁਸਲਿਮ ਇਤਿਹਾਦ ਦੇ ਹਮਾਇਤੀ ਸਨ। ਦੇਸ਼ ਦੀ ਆਜ਼ਾਦੀ ਬਾਅਦ ਉੱਜੜ ਪੁੱਜੜ ਕੇ ਆਏ ਲੋਕਾਂ ਦੇ ਪੁਨਰ ਵਿਸੇਬੇ ਦਾ ਪ੍ਰਬੰਧ ਵੀ ਕੀਤਾ। ਨਾਮ ਬਾਣੀ ਦਾ ਪ੍ਰਵਾਹ ਪੂਰਵਜ ਗੁਰੂਆਂ ਜਿਉਂ ਜਾਰੀ ਰੱਖਿਆ ਅਤੇ ਤੰਤੀ ਸਾਜ਼ਾਂ ਨਾਲ ਗੁਰਬਾਣੀ ਕੀਰਤਨ ਦੀ ਪ੍ਰਥਾ ਨੂੰ ਵੀ ਕਾਇਮ ਰੱਖਿਆ। ਉਹ ਪੰਜਾਬੀ ਭਾਸ਼ਾ ਗੁਰਮੁਖੀ ਲਿੱਪੀ ਦੇ ਵੀ ਵੱਡੇ ਮੁਦਈ ਸਨ। ਉਨ੍ਹਾਂ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ 'ਤੇ ਦਿੱਲੀ ਵਿਖੇ ਹੋਏ ਸਮਾਗਮਾਂ ਸਮੇਂ ਲੇਖਨ ਕਾਰਜ ਵਿਚ ਜਸਵਿੰਦਰ ਸਿੰਘ ਦਾ ਯੋਗਦਾਨ ਵਡਮੁੱਲਾ ਸੀ। ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ਦੇਸ਼ ਦੇ ਸੁਤੰਤਰਤਾ ਸੰਗਰਾਮ ਦਾ ਜ਼ਿਕਰ ਹਿਸਟੋਰੀਅਨ ਜੀ ਦੇ ਸ਼ਬਦਾਂ ਵਿਚ

"ਸ੍ਰੀ ਸਤਿਗੁਰੂ ਜੀ ਦੇ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ, ਮਹਾਰਾਜ ਗੁਰਦਿਆਲ ਸਿੰਘ ਜੀ, ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ, ਸੰਤ ਨਿਧਾਨ ਸਿੰਘ ਆਲਮ, ਇੰਦਰ ਸਿੰਘ ਚੱਕਰਵਰਤੀ ਆਦਿ ਅਨੇਕ ਨਾਮਧਾਰੀ ਆਲ ਇੰਡੀਆ ਕਾਂਗਰਸ ਦੇ ਸਰਗਰਮ ਵਰਕਰ ਰਹੇ। ੧੯੨੯ ਈ. ਵਿਚ ਲਾਹੌਰ ਕਾਂਗਰਸ ਸੈਸ਼ਨ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੱਡੀ ਗਿਣਤੀ ਵਿਚ ਨਾਮਧਾਰੀਆਂ ਨੂੰ ਭੇਜ ਕੇ ਅਤੇ ਜਵਾਹਰ ਲਾਲ ਨਹਿਰੂ ਦੇ ਜਲੂਸ ਲਈ ੧੦੦ ਘੋੜੇ ਭੇਜ ਕੇ ਅਸਫ਼ਲ ਹੋਣ ਤੋਂ ਬਚਾਇਆ ਕਿਉਂਕਿ ਸਿੱਖਾਂ ਦੇ ਇਕ ਵਰਗ ਨੇ ਲਾਹੌਰ ਦੇ ਕਾਂਗਰਸ ਸੰਮੇਲਨ ਦਾ ਬਾਈਕਾਟ ਕਰ ਦਿੱਤਾ ਹੋਇਆ ਸੀ। ਇਹੀ ਨਹੀਂ ਸਾਰੇ ਸੰਮੇਲਨ ਦੇ ਲੰਗਰ ਦਾ ਪ੍ਰਬੰਧ ਵੀ ਮਾਤਾ ਜੀਵਨ ਕੌਰ ਜੀ ਨੇ ਆਪ ਜਾ ਕੇ ਨਿਰਵਿਘਨ ਚਾਲੂ ਰੱਖਿਆ।"

"ਪ੍ਰਸਿੱਧ ਕਾਂਗਰਸੀ ਨੇਤਾ ਸਮੇਂ-ਸਮੇਂ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਰਹੇ। ਪੰ. ਜਵਾਹਰ ਲਾਲ ਨਹਿਰੂ, ਡਾ. ਰਾਜਿੰਦਰ ਪ੍ਰਸਾਦ, ਡਾ. ਪੱਤਾਭੀਸੀਤਾਰਮਈਆ, ਡਾ. ਕੇ. ਐਮ. ਮੁਨਸ਼ੀ, ਮੌਲਾਨਾ ਹਬੀਬੁਲ ਰਹਿਮਾਨ, ਮਾਸਟਰ ਤਾਰਾ ਸਿੰਘ ਅਤੇ ਹੋਰ ਅਨੇਕ ਉੱਘੇ ਨੇਤਾਵਾਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕੀਤੇ। ੧੯੩੭ ਈ. ਦੀਆਂ ਚੋਣਾਂ ਅਤੇ ਲੁਧਿਆਣਾ ਵਿਖੇ ੧੯੩੯ ਈ. ਦੀ "ਸਟੇਟ ਪੀਪਲਜ਼ ਕਾਨਫਰੰਸ" ਵਿਚ ਸ੍ਰੀ ਸਤਿਗੁਰੂ ਜੀ ਦੇ ਸਹਿਯੋਗ ਨੂੰ ਭੁਲਾਇਆ ਨਹੀਂ ਜਾ ਸਕਦਾ। ਸ੍ਰੀ ਸਤਿਗੁਰੂ ਜੀ ਨੇ ਇਹ ਸਾਰਾ ਸਹਿਯੋਗ ਬਿਨਾਂ ਕਿਸੇ ਸਵਾਰਥ ਦੀ ਇੱਛਾ ਰੱਖਿਆਂ ਦਿੱਤਾ ਅਤੇ ੧੯੪੫ ਈ. ਵਿਚ

ਸ਼ਿਮਲੇ ਡਾ. ਅਬੁਲ ਕਲਾਮ ਆਜ਼ਾਦ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਪੁੱਛਣ 'ਤੇ ਸ੍ਰੀ ਸਤਿਗੁਰੂ ਜੀ ਨੇ ਕਿਹਾ ਸੀ ਕਿ "ਸਾਡੀਆਂ ਕੋਈ ਮੰਗਾਂ ਨਹੀਂ ਹਨ ਅਤੇ ਮੈਂ ਕੋਰੇ ਕਾਗਜ਼ 'ਤੇ ਦਸਤਖ਼ਤ ਕਰ ਦਿੰਦਾ ਹਾਂ ਤੁਸੀਂ ਜੋ ਚਾਹੋ ਲਿਖ ਲਵੋ। ਇਹ ਹੈ ਨਿ-ਸਵਾਰਥ ਦੇਸ਼ ਪ੍ਰਤੀ ਪਿਆਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਰਫ਼ ਇਹੋ ਇੱਛਾ ਸੀ ਕਿ ਭਾਰਤ ਸੁਤੰਤਰ ਹੋਵੇ ਕਿਉਂਕਿ ਸੁਤੰਤਰਤਾ ਦੇ ਸੰਘਰਸ਼ ਦਾ ਮੁੱਢ ਤਾਂ ਗੁਰੂ ਰਾਮ ਸਿੰਘ ਜੀ ਨੇ ਹੀ ਬੱਧਾ ਸੀ।"[6]

ਨਾਮਧਾਰੀ ਇਤਿਹਾਸ ਦੇ ਇਕ ਸਦੀ ਤੋਂ ਵੱਧ ਸਮੇਂ 'ਤੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਾਪ ਹੈ। ਇਹ ਸਾਰਾ ਸਮਾਂ ਬੜਾ ਹੋਣੀਆਂ ਭਰਪੂਰ ਹੈ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਖੇਤਰ ਵਿਚ ਦੂਰ-ਰਸ ਸਿੱਟਿਆਂ ਵਾਲੀਆਂ ਵੱਡੀਆਂ ਤਬਦੀਲੀਆਂ ਵਾਪਰੀਆਂ ਹਨ। ਇਸ ਪਰਿਵਰਤਨਕਾਰੀ ਸਮੇਂ ਵਿਚ ਕਿਸੇ ਵੀ ਮਿਸ਼ਨ ਜਾਂ ਸੰਸਥਾ ਦੀ ਸਫ਼ਲਤਾ ਪੂਰਵਕ ਅਗਵਾਈ ਕਰਨੀ ਬਿਖਮ ਕਾਰਜ ਹੁੰਦਾ ਹੈ ਅਤੇ ਪਿਤਾ ਪੁੱਤਰਾਂ ਦੀ ਇਸ ਗੁਰੂ ਜੋੜੀ ਨੇ ਵੰਗਾਰਾਂ ਭਰਪੂਰ ਸਮੇਂ ਦੀਆਂ ਸਾਰੀਆਂ ਹੋਣੀਆਂ ਨਾਲ ਖਿੜੇ ਮੱਥੇ ਦਸਤਪੰਜਾ ਲਿਆ। ਸਤਿਗੁਰੂ ਜਗਜੀਤ ਸਿੰਘ ਨੂੰ ੧੯੫੯ ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਦੇਹਾਵਾਸਨ ਬਾਅਦ ਬਹੁਤ ਸਾਰੀਆਂ ਚੁਣੌਤੀਆਂ ਦਰਪੇਸ਼ ਸਨ। ਦ੍ਰਿੜ ਇੱਛਾ ਸ਼ਕਤੀ ਨਾਲ ਉਨ੍ਹਾਂ ਪ੍ਰਸਥਿਤੀਆਂ ਨੂੰ ਹੌਲੀ ਹੌਲੀ ਆਪਣੇ ਅਨੁਕੂਲ ਕੀਤਾ। ਪੰਜਾਬ ਅਤੇ ਭਾਰਤ ਵਿਚ ਹੀ ਨਹੀਂ ਸਗੋਂ ਦੁਨੀਆਂ ਦੇ ਹਰ ਮਹਾਂਦੀਪ ਵਿਚ ਵੱਸਣ ਵਾਲੇ ਨਾਮਧਾਰੀ ਭਾਈਚਾਰੇ ਨੂੰ ਏਕਤਾ ਦੇ ਸੂਤਰ ਵਿਚ ਪਰੋ ਕੇ ਆਪਣੀ ਜਥੇਬੰਦਕ ਤਾਕਤ ਦਾ ਅਹਿਸਾਸ ਵੀ ਕਰਵਾਇਆ ਅਤੇ ਵੱਖੋ ਵੱਖਰੇ ਮੰਚਾਂ ਨੂੰ ਅਨੇਕਾਂ ਧਾਰਮਿਕ ਤੇ ਰਾਜਸੀ ਮੁਖੀਆਂ ਨਾਲ ਸਾਂਝਾ ਕਰਦਿਆਂ, ਕੂਕਪੁਣੇ ਜਾਂ ਨਾਮਧਾਰੀ ਪੰਥ ਦੀ ਵਿਲੱਖਣ ਹਸਤੀ ਨੂੰ ਵੀ ਬਰਕਰਾਰ ਰੱਖਿਆ। ਆਪ ਦੇ ਜਵੀਨ ਦੇ ਵਿਵਿਧ ਰੰਗਾਂ ਅਤੇ ਬਹੁਅਯਾਮੀ ਵਿਅਕਤੀਤਵ ਤੇ ਪੰਛੀ ਝਾਤ ਪੁਆਉਂਦੀ ਜਸਵਿੰਦਰ ਸਿੰਘ ਹੋਰਾਂ ਦੀ ਸੰਪਾਦਿਤ ਪੁਸਤਕ "ਬੇਅੰਤ ਪਾਤਸ਼ਾਹ" ਹੈ, ਜੋ ਇਸ ਵਿਸ਼ੇ ਦੀ ਪਹਿਲੀ ਪ੍ਰਮਾਣਿਕ ਇਤਿਹਾਸਕ ਪੁਸਤਕ ਹੋ ਨਿਬੜੀ ਹੈ ਇਸ ਦੇ ਆਰੰਭ ਵਿਚ ਆਪ ਦਾ ਲਿਖਿਆ ਇਕ ਵਡਮੁੱਲਾ ਮੁੱਖ ਲੇਖ ਹੈ। ਇਸ ਵਿਚੋਂ ਹੇਠਲੀਆਂ ਦੋ ਟੂਕਾਂ ਦੇ ਕੇ ਅਸੀਂ ਹਿਸਟੋਰੀਅਨ ਜੀ ਦੇ ਮੁਲੰਕਣ ਨਾਲ ਸਹਿਮਤ ਹੋਣਾ ਵੀ ਨਹੀਂ ਰਹਿ ਸਕਦੇ ਅਤੇ ਪਹਿਲੀ ਟੂਕ ਵਿਚੋਂ ਸਾਹਿਤ ਪ੍ਰਤੀ ਸਤਿਗੁਰੂ ਜੀ ਦੇ ਉਦਾਤ ਵਿਚਾਰ ਮੂਰਤੀਮਾਨ ਹੁੰਦੇ ਹਨ।

"੩ ਅਕਤੂਬਰ ੧੯੫੯ ਨੂੰ ਲੁਧਿਆਣਾ ਵਿਖੇ ਪੰਜਾਬੀ ਲੇਖਕ ਕਾਨਫਰੰਸ ਦਾ ਉਦਘਾਟਨ ਕਰਦਿਆਂ ਸਤਿਗੁਰੂ ਜੀ ਨੇ ਇਕੱਠੇ ਹੋਏ ਲੇਖਕਾਂ ਨੂੰ ਸੰਬੋਧਨ ਕਰਦਿਆਂ ਕਿਹਾ:-

"ਅੱਜ ਦੇ ਸੰਸਾਰ ਵਿਚ ਸਾਹਿਤਕਾਰਾਂ ਅਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਨ੍ਹਾਂ ਦੇ ਯਤਨਾਂ ਰਾਹੀਂ ਹੀ ਦੁਨੀਆ ਵਿਚ ਅਮਨ ਸਥਾਪਿਤ ਹੋ ਸਕਦਾ ਹੈ, ਖ਼ੁਸ਼ਹਾਲੀ ਆ ਸਕਦੀ ਹੈ ਅਤੇ ਮਨੁੱਖਤਾ ਦਾ ਵਿਕਾਸ ਹੋ ਸਕਦਾ ਹੈ। ਕੁਝ ਗੱਲਾਂ ਮੈਂ ਇੱਥੇ ਇਕੱਠੇ ਹੋਏ ਲੇਖਕਾਂ ਤੇ ਹੋਰ ਆਏ ਸੱਜਣਾਂ ਦੀ ਸੇਵਾ ਵਿਚ ਵੀ ਕਹਿਣਾ ਚਾਹੁੰਦਾ ਹਾਂ। ਅੱਜ ਦਾ ਸਾਹਿਤ ਪੜ੍ਹ ਕੇ ਕਈ ਵਾਰੀ ਬੜੀ ਨਿਰਾਸਤਾ ਹੁੰਦੀ ਹੈ ਕਿ ਉਹ ਜ਼ਿੰਦਗੀ ਦੇ ਨੀਵੇਂ ਬੰਨੇ ਨੂੰ ਵਧੇਰੇ ਦਰਸਾਂਦੇ ਹਨ।

ਉਨ੍ਹਾਂ ਦੀਆਂ ਰਚਨਾਵਾਂ, ਕਹਾਣੀਆਂ, ਨਾਟਕ, ਕਵਿਤਾਵਾਂ ਪੜ੍ਹ ਕੇ ਕੋਈ ਉਤਸ਼ਾਹ ਨਹੀਂ ਮਿਲਦਾ ਅਤੇ ਕੋਈ ਉਚੇਰੀ ਪ੍ਰੇਰਨਾ ਪ੍ਰਾਪਤ ਨਹੀਂ ਹੁੰਦੀ। ਸਾਹਿਤਕਾਰਾਂ ਦੇ ਜ਼ਿੰਮੇ ਇਕ ਬੜਾ ਭਾਰਾ ਫ਼ਰਜ਼ ਹੈ। ਉਹ ਜਨਤਾ ਨੂੰ ਵਿੱਦਿਆ ਦੇਣ, ਗਿਆਨ ਦੇਣ ਤੇ ਉੱਚਾ ਉੱਠਣ ਦੀ ਪ੍ਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ ਸਾਧਾਰਨ ਦਾ ਆਚਰਣ ਉੱਚਾ ਹੋ ਸਕੇ। ਠੰਢੇ, ਨਿਤਾਣੇ ਤੇ ਕਮਜ਼ੋਰਾਂ ਵਿਚ ਹੌਂਸਲੇ ਦਾ ਸੰਚਾਰ ਹੋ ਸਕੇ ਤਾਂ ਕਿ ਸਾਡੇ ਦੇਸ਼ ਦਾ ਕਲਿਆਣ ਹੋਵੇ, ਇਸਦਾ ਦੂਜੇ ਦੇਸ਼ਾਂ ਵਿਚ ਸਤਿਕਾਰ ਵਧੇ ਫੁੱਲੇ।"[7]

"ਮਹਾਂ ਸਾਗਰ 'ਚੋਂ ਇਕ ਬੂੰਦ ਕੱਢ ਕੇ ਮੈਂ ਪਾਠਕਾਂ ਦੇ ਸਾਹਮਣੇ ਰੱਖਣ ਦਾ ਛੋਟਾ ਜਿਹਾ ਯਤਨ ਕੀਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਹੁਤ ਸਾਰੇ ਪੱਖਾਂ ਬਾਰੇ ਅਜੇ ਜ਼ਿਕਰ ਕਰਨਾ ਰਹਿ ਗਿਆ ਹੈ ਅਤੇ ਜੋ ਕੁਝ ਲਿਖਿਆ ਹੈ ਉਹ ਬਹੁਤ ਥੋੜ੍ਹਾ ਹੈ। ਸੰਖੇਪ ਹੈ। ਜੀਵਨ ਦੇ ਪੰਝੱਤਰ ਸਾਲ ਪੂਰੇ ਕਰਨ ਦੇ ਬਾਅਦ ਵੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ 'ਬੇਅੰਤ ਜੀ' ਵਾਲੀ ਹੀ ਚੁਸਤੀ ਅਤੇ ਫੁਰਤੀ ਹੈ। ਆਰਾਮ ਦੀ ਕੋਈ ਲੋੜ ਨਹੀਂ, ਕੋਈ ਇੱਛਾ ਨਹੀਂ, ਫੇਰ ਵੀ ਥਕਾਵਟ ਕਿਧਰੇ ਨੇੜੇ ਨਹੀਂ ਆਉਂਦੀ। ਅਸੀਂ ਲੋਕ ਜਦੋਂ ਵੀ ਬੈਠਦੇ ਉਠਦੇ ਹਾਂ, ਹੱਥਾਂ ਨੂੰ ਜ਼ਮੀਨ ਤੇ ਲਗਾ ਆਸਰਾ ਲੈ ਕੇ ਉਠਦੇ ਹਾਂ, ਪਰ ਸਤਿਗੁਰੂ ਜੀ ਹੁਣ ਵੀ ਕਦੇ ਹੱਥਾਂ ਦਾ ਆਸਰਾ ਲੈ ਕੇ ਨਹੀਂ ਉੱਠਦੇ। ਚੰਗੇ ਚੰਗੇ ਨੌਜਵਾਨਾਂ ਦੀ ਬੱਸ ਹੋ ਜਾਂਦੀ ਹੈ ਜਦੋਂ ਕੁਝ ਕੁ ਦਿਨ ਹੀ ਸਤਿਗੁਰੂ ਜੀ ਨਾਲ ਰਹਿਣਾ ਜਾਂ ਸਫ਼ਰ ਕਰਨਾ ਹੋਵੇ। ਸਤਿਗੁਰੂ ਜੀ ਦੀ ਲੱਖਤਾ ਕੌਣ ਕਰ ਸਕਦਾ ਹੈ? ਅਸੀਂ ਤਾਂ ਇਹੀ ਆਸ ਕਰਦੇ ਹਾਂ ਕਿ ਸਾਡੇ ਸਿਰਾਂ 'ਤੇ ਬੇਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤ੍ਰ ਛਾਇਆ ਲੰਮੇ ਸਮੇਂ ਤੱਕ ਬਣੀ ਰਹੇ।"[8]

ਸੰਪਾਦਿਤ ਪੁਸਤਕਾਂ ਤੋਂ ਇਲਾਵਾ ਇਤਿਹਾਸਕ ਦਸਤਾਵੇਜ਼ਾਂ ਨਾਲ ਸਬੰਧਿਤ ਜਸਵਿੰਦਰ ਸਿੰਘ ਹੋਰਾਂ ਦੀਆਂ ਗਤੀਵਿਧੀਆਂ ਨਿਰੰਤਰ ਜਾਰੀ ਹਨ।

ਭੈਣੀ ਸਾਹਿਬ ਪੁਲਿਸ ਚੌਂਕੀ ਨਾਲ ਸਬੰਧਿਤ ੧੯੨੮-੨੯ ਬਿਕ੍ਰਮੀ ਦੇ ਚੇਤ ਮਹੀਨੇ (੧੮੭੨ ਈ.) ਦੇ ਕੂਕਿਆਂ ਦੁਆਰਾ ਵੱਡੀ ਪੱਧਰ 'ਤੇ ਕੀਤੇ ਜਾਣ ਵਾਲੇ ਸੰਭਾਵਿਤ ਵਿਦਰੋਹ, ਜਿਸ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਨੂੰ ਗਤੀ ਪ੍ਰਦਾਨ ਕੀਤੀ, ਮਿਆਂਮਾਰ (ਬਰਮਾ) ਦੇਸ਼ ਵਿਚ ਸਤਿਗੁਰੂ ਜੀ ਅਤੇ ਸੂਬਿਆਂ ਨਾਲ ਸਬੰਧਿਤ ਥਾਵਾਂ ਦੀ ਖੋਜ ਪੜਤਾਲ ਬਾਰੇ ਨਕਸ਼ੇ ਆਦਿਕ ਬਣਾ ਕੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਵੱਡਮੁੱਲੀਆਂ ਪੰਥਕ ਸੇਵਾਵਾਂ ਜਸਵਿੰਦਰ ਸਿੰਘ ਨਿਭਾਅ ਚੁੱਕੇ ਹਨ। ਜਸਵਿੰਦਰ ਸਿੰਘ ਦੇ ਇਸਤਰ੍ਹਾਂ ਦੇ ਛਪਣ ਵਾਲੇ ਦੋ ਤਿੰਨ ਦਰਜਨ ਲੇਖ ਇਤਿਹਾਸਕ ਨਜ਼ਰੀਏ ਤੋਂ ਦਸਤਾਵੇਜ਼ੀ ਮੱਹਤਤਾ ਦੇ ਧਾਰਨੀ ਹਨ। ਹਰ ਆਰਟੀਕਲ ਕੋਈ ਨਾ ਕੋਈ ਨਵਾਂ ਨੁਕਤਾ ਉਭਾਰਦਾ ਹੈ ਅਤੇ ਕੂਕਾ ਇਤਿਹਾਸ ਨਾਲ ਸਬੰਧਿਤ ਬਹੁਤ ਸਾਰੀ ਜਾਣਕਾਰੀ ਭਰਪੂਰ ਸਮੱਗਰੀ ਪਹਿਲੀ ਵੇਰ ਪਾਠਕਾਂ ਦੇ ਸਨਮੁੱਖ ਹੁੰਦੀ ਹੈ।

ਨਿਕਟ ਭਵਿੱਖ ਵਿਚ ਦਸਤਾਵੇਜ਼ਾਂ ਦੀਆਂ ਦੋ ਤਿੰਨ ਪੁਸਤਕਾਂ ਸੁਤੰਤਰਤਾ ਸੰਗਰਾਮ ਵਿਚ ਕਲਮ ਦੁਆਰਾ ਸ਼ਾਮਿਲ ਹੋਣ ਵਾਲੇ ਨਾਮਧਾਰੀ ਕਵੀਆਂ ਦੀਆਂ ਦੇਸ਼ ਭਗਤੀ ਪੂਰਨ ਕਵਿਤਾਵਾਂ ਦੀ ਸੰਪਾਦਿਤ ਪੁਸਤਕ ਅਤੇ ਅੰਗਰੇਜ਼ਾਂ ਦੀ ਗਊ ਹੱਤਿਆ ਦੀ ਪਾਲਿਸੀ ਬਾਰੇ ਪੁਸਤਕ "ਮਿਟੈ ਕਸ਼ਟ ਗਊਅਨ" ਤਿਆਰੀ ਅਧੀਨ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਯਤਨਾਂ ਦੁਆਰਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਸਥਾਪਿਤ ਕੀਤੀ ਗਈ। ਜਸਵਿੰਦਰ ਸਿੰਘ ਸ਼ੁਰੂ ਤੋਂ ਹੁਣ ਤਕ ਉਸ ਚੇਅਰ ਦੀਆਂ ਸਾਰੀਆਂ ਸਰਗਰਮੀਆਂ ਵਿਚ ਪੇਸ਼ ਪੇਸ਼ ਰਹਿੰਦੇ ਹਨ। ਇਸੇ ਸਮੇਂ ਦੌਰਾਨ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਲਗਾਤਾਰ ਸੱਤ ਸਾਲ ਉੱਤਰ ਪ੍ਰਦੇਸ਼ ਤੋਂ ਨਾਮਜ਼ਦ ਮੈਂਬਰ ਵੀ ਰਹੇ ਹਨ।

ਜਸਵਿੰਦਰ ਸਿੰਘ ਸੁਘੜ ਸਿਆਣੇ, ਖੋਜੀ, ਪਾਰਖੂ, ਬੁੱਧ ਬਿਬੇਕ ਦੇ ਸੁਆਮੀ ਅਤੇ ਵਿਨਮਰ ਸੁਭਾਅ ਦੇ ਮਾਲਕ ਹਨ। ਉਹ ਮਿਲਣਸਾਰ ਅਤੇ ਮਿੱਠਬੋਲੜੇ ਹਨ। ਗੱਲ ਨੂੰ ਥੋੜ੍ਹੇ ਵਿਚ ਮੁਕਾਉਣਾ ਉਨ੍ਹਾਂ ਦੀ ਆਦਤ ਹੈ। ਉਹ ਆਪਣੀ ਗੱਲ 'ਤੇ ਪਹਿਰਾ ਦੇਣਾ ਜਾਣਦੇ ਹਨ ਅਤੇ ਇਸੇ ਲਈ ਉਨ੍ਹਾਂ ਦੀ ਵਚਨਬੱਧਤਾ ਕਦੇ ਦਾਗ਼ੀ ਨਹੀਂ ਹੋਈ। ਉਹ ਭਾਵੇਂ ਮਾਇਕ ਪੱਖੋਂ ਕਿਸੇ ਉੱਚੇ ਘਰਾਣੇ ਨਾਲ ਸਬੰਧਿਤ ਨਾ ਹੋ ਕੇ ਇਕ ਕਿਰਤੀ ਦਸਤਕਾਰ ਗੁਰਸਿੱਖ ਪਰਿਵਾਰ ਨਾਲ ਸਬੰਧਿਤ ਸਨ ਅਤੇ ਵੱਡੀਆਂ ਪਰਿਵਾਰਕ ਜ਼ਿੰਮੇਵਾਰੀਆਂ ਉਨ੍ਹਾਂ ਦੇ ਸਿਰ 'ਤੇ ਹਨ। ਫਿਰ ਵੀ ਇਤਿਹਾਸ ਖੋਜ ਦੇ ਇਸ ਬਿਖਮ ਮਾਰਗ ਵਿਚ ਆਉਣ ਵਾਲੀਆਂ ਸਾਰੀਆਂ ਔਕੜਾਂ ਨੂੰ ਉਹਨਾਂ ਗੁਰ ਕਿਰਪਾ ਨਾਲ ਅਬੂਰ ਕੀਤਾ ਹੈ। ਇਸ ਭੌਤਿਕ ਜਗਤ ਦੇ ਬਾਹਰੀ ਦੁਨਿਆਵੀ ਪ੍ਰਲੋਭਨ ਵੀ ਉਨ੍ਹਾਂ ਨੂੰ ਆਪਣੇ ਚੁਣੇ ਹੋਏ ਰਸਤੇ ਤੋਂ ਥਿੜਕਾ ਨਹੀਂ ਸਕੇ।

ਜਸਵਿੰਦਰ ਸਿੰਘ ਹੋਰਾਂ ਦਾ ਅਨੰਦ ਕਾਰਜ ਸੰਨ ੧੯੭੬ ਈ. ਵਿਚ ਬੀਬੀ ਸੁਦਰਸ਼ਨ ਕੌਰ ਪੁੱਤਰੀ ਸ. ਹਰਨਾਮ ਸਿੰਘ ਧੰਨਬਾਦ (ਬਿਹਾਰ) ਨਾਲ ਹੋਇਆ। ਬੀਬੀ ਦੀ ਵਿੱਦਿਅਕ ਯੋਗਤਾ ਬੀ.ਏ. ਤੱਕ ਹੈ। ਤਿੰਨ ਪੁਤਰੀਆਂ ਆਪ ਦੇ ਗ੍ਰਿਹਸਤ ਜੀਵਨ ਦਾ ਮਿੱਠਾ ਫਲ ਹਨ ਜਿਨ੍ਹਾਂ ਵਿਚੋਂ ਵੱਡੀਆਂ ਦੋਹਾਂ ਦੇ ਅਨੰਦ ਕਾਰਜ ਹੋ ਚੁੱਕੇ ਹਨ। ਬੀਬੀ ਮਨਜੀਤ ਕੌਰ ਵਿਲਾਇਤ ਨਿਵਾਸੀ ਵਿਦਵਾਨ ਖੋਜੀ ਅਤੇ ਮੇਰੇ ਪੁਰਾਣੇ ਮਿੱਤਰ ਸ. ਸੁਰਜੀਤ ਸਿੰਘ ਜੀਤ ਦੇ ਵੱਡੇ ਸਪੁੱਤਰ ਸ. ਹਰਜੀਤ ਸਿੰਘ ਨਾਲ ਵਿਆਹੀ ਹੈ। ਵਿਚਕਾਰਲੀ ਪੁੱਤਰੀ ਬੀਬੀ ਹਰਜੀਤ ਕੌਰ ਦਿੱਲੀ ਵਿਖੇ ਹੀ ਸ. ਮਹਾਂ ਸਿੰਘ ਨੂੰ ਵਿਆਹੀ ਹੈ।

ਜਸਵਿੰਦਰ ਸਿੰਘ ਹਿਸਟੋਰੀਅਨ ਦਾ ਨਾਂ ਨਾਮਧਾਰੀ ਇਤਿਹਾਸ ਖੋਜ ਦੇ ਕਾਰਜ ਵਿਚ ਇਕ ਮੀਲ ਪੱਥਰ ਬਣ ਕੇ ਉਭਰਿਆ ਹੈ - "ਅੱਲਾਹ ਕਰੇ ਜ਼ੋਰੇ-ਕਲਮ, ਔਰ ਭੀ ਜ਼ਿਆਦਾ!"

ਫੁੱਟ ਨੋਟ:

1. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ੧੯੯੮ ਈ. ਸ੍ਰੀ ਭੈਣੀ ਸਾਹਿਬ, ਸਫ਼ਾ ੩੯-੪੦
2. ਉਪਰੋਕਤ ਸਫ਼ਾ ੮੭-੮੮
3. ਸਤਿਗੁਰੂ ਬਿਲਾਸ (ਭਾਗ ਪਹਿਲਾ) - ੨੦੦੨ ਈ. - ਸ੍ਰੀ ਭੈਣੀ ਸਾਹਿਬ, ਸਫ਼ਾ ੮-੯
4. ਉਪਰੋਕਤ ਸਫ਼ਾ - ੧੦
5. ਉਪਰੋਕਤ ਸਫ਼ਾ ੧੩-੧੪
6. ਵੱਡ ਪ੍ਰਤਾਪ ਅਚਰਜ ਰੂਪ- ੧੯੯੦ ਈ. , ਸ੍ਰੀ ਭੈਣੀ ਸਾਹਿਬ, ਸਫ਼ਾ ੨੦-੨੧
7. ਬੇਅੰਤ ਪਾਤਸ਼ਾਹ - ੧੯੯੬ ਈ. - ਸ੍ਰੀ ਭੈਣੀ ਸਾਹਿਬ, ਸਫ਼ਾ ੪੧
8. ਉਪਰੋਕਤ ਸਫ਼ਾ ੪੮

## ਵਿਸਮਾਦੀ ਸ਼ਾਇਰੀ ਦਾ ਰਚਨਹਾਰਾ:
## ਦਲਬੀਰ ਸਿੰਘ ਤਰਸ (ਆਸਟ੍ਰੇਲੀਆ)

ਜਿਸ ਤਰ੍ਹਾਂ ਜਗਦੀਸ਼ ਸਿੰਘ ਵਰਿਆਮ ਹੋਰਾਂ, ਕਾਵਿ-ਸੰਗ੍ਰਹਿ 'ਸਫ਼ਰ' ਦੀ ਭੂਮਿਕਾ ਵਿਚ ਲਿਖਿਆ ਹੈ, ਠੀਕ ਉਵੇਂ ਹੀ ਮੇਰੀ ਵੀ ਪਹਿਲੀ ਪਛਾਣ, ਦਲਬੀਰ ਸਿੰਘ 'ਤਰਸ' ਹੋਰਾਂ ਨਾਲ ਪਿਛਲੀ ਸਦੀ ਦੇ ਸੱਤਵੇਂ ਦਹਾਕੇ ਤੋਂ ਰਤਾ ਪਹਿਲਾਂ ਜੀਵਨ ਨਗਰ (ਸਿਰਸਾ) ਤੋਂ ਛਪਣ ਵਾਲੇ ਅਤੇ ਪ੍ਰੀਤਮ ਸਿੰਘ ਜੀ ਕਵੀ ਦੁਆਰਾ ਸੰਪਾਦਿਤ ਸਪਤਾਹਿਕ ਪਰਚੇ 'ਸਤਿਜੁਗ' ਦੁਆਰਾ ਹੀ ਹੋਈ ਸੀ। ਉਸ ਸਮੇਂ ਉਨ੍ਹਾਂ ਦੀ ਕਵਿਤਾ 'ਛੰਦਾ ਬੰਦੀ' ਦੀ ਨਵਾਬੀ ਜੁੱਤੀ ਦੀ ਕੈਦ ਤੋਂ ਮੁਕਤ ਹੁੰਦੀ ਸੀ। ਮੈਨੂੰ ਜਾਪਦਾ ਹੈ ਕਿ ਉਨ੍ਹਾਂ ਦੀ ਕਵਿਤਾ ਤੋਂ ਉਸ ਸਮੇਂ ਪੰਜਾਬੀ ਦੇ ਮਹਾਂਕਵੀ ਸ. ਅਵਤਾਰ ਸਿੰਘ 'ਆਜ਼ਾਦ' ਹੋਰਾਂ ਦੀਆਂ ਕਵਿਤਾਵਾਂ ਦਾ ਕੁਝ ਕੁ ਪ੍ਰਭਾਵ ਪ੍ਰਗਟ ਹੁੰਦਾ ਸੀ। ਕੋਈ ਇਕ ਦਹਾਕਾ ਮੇਰੇ ਜਿਹੇ ਪਾਠਕ 'ਤਰਸ' ਹੋਰਾਂ ਦੀਆਂ ਡੂੰਘੇ ਸਾਹਿਤਕ, ਸਮਾਜਿਕ, ਧਾਰਮਿਕ ਅਤੇ ਸੱਭਿਆਚਾਰਕ ਮੁੱਲਾਂ ਵਾਲੀਆਂ ਕਵਿਤਾਵਾਂ ਦਾ ਅਨੰਦ ਮਾਣਦੇ ਅਤੇ ਆਤਮ ਵਿਭੋਰ ਹੁੰਦੇ ਰਹੇ। ਪ੍ਰੀਤਮ ਸਿੰਘ ਕਵੀ ਹੋਰਾਂ ਦੇ 'ਸਤਿਜੁਗੀ'-ਸੇਵਾ ਤੋਂ ਮੁਕਤ ਹੋਣ ਬਾਅਦ ਜਾਪਦਾ ਹੈ ਕਿ ਤਰਸ ਜੀ ਦਾ ਬੇਰੋਕ ਟੋਕ ਚੱਲਦਾ ਰਚਨਾ ਪ੍ਰਵਾਹ ਵੀ ਜਿਵੇਂ ਮੋਨ ਧਾਰਨ ਕਰ ਗਿਆ। ਚਿਰਾਂ ਬਾਅਦ ਮਾਸਿਕ ਪੱਤਰ 'ਵਰਿਆਮ' ਵਿਚ ਫਿਰ ਉਨ੍ਹਾਂ ਦੇ ਖੁੱਲ੍ਹੇ ਦਰਸ਼ਨ ਦੀਦਾਰੇ ਹੋਣੇ ਸ਼ੁਰੂ ਹੋ ਗਏ। ਸਾਖਿਆਤ ਦਰਸ਼ਨ, ਹੁਣੇ ਹੁਣੇ ਕੰਨੀ ਛੁਡਾ ਕੇ ਲੰਮੀ ਯਾਤਰਾ ਤੇ ਚਲੇ ਗਏ ਸੱਜਣ ਪਿਆਰੇ, ਸੰਤ ਦਲੀਪ ਸਿੰਘ ਜੀ ਨਾਮਧਾਰੀ ਦੀ ਪੁਸਤਕ 'ਕੂਕਾ-ਲਹਿਰ' ਤੇ ਹੋਈ ਗੋਸ਼ਟੀ ਸਮੇਂ 30 ਸਿਤੰਬਰ 2005 ਈ. ਨੂੰ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਿਖੇ ਹੋਏ। ਪਹਿਲੇ ਦਰਸ਼ਨ 'ਸਤਿਜੁਗ' ਵਿਚ ਬਹੁਰੰਗੀ ਫਿਫਟੀ ਵਾਲੀ, ਨੋਕਦਾਰ ਦਸਤਾਰ ਨਾਲ, ਯੁਵਾ ਅਵਸਥਾ ਦੇ ਸਨ ਅਤੇ ਹੁਣ ਬਿਰਧ ਅਵਸਥਾ ਦਾ ਅਰੰਭ ਸੀ ਅਤੇ ਸਰੀਰ ਗੁਰਮੁਖੀ ਬਾਣੇ ਵਿਚ ਸਜਿਆ ਸੰਵਰਿਆ। ਉਹ ਦੋਵੇਂ ਜੀਅ ਹੁਣ ਆਪਣੇ ਪਿੰਡ ਮੁਠੱਡੇ (ਜਲੰਧਰ) ਜਾ ਰਹੇ ਸਨ ਅਤੇ ਉਥੇ ਇਕ ਆਧੁਨਿਕ ਸੁਵਿਧਾਵਾਂ ਵਾਲਾ ਮਕਾਨ ਬਣਾ ਰਹੇ ਸਨ, ਤਾਂ ਜੁ ਆਸਟ੍ਰੇਲੀਆ ਮਹਾਂਦੀਪ ਵਿਚ ਵੱਸਦੇ ਬੱਚਿਆਂ ਦਾ ਇਸ ਭਾਰਤ ਭੂਮੀ ਅਤੇ ਪੰਜ ਦਰਿਆਵਾਂ ਦੇ ਦੇਸ਼ ਨਾਲ ਕੁਝ ਨਾਤਾ ਜੁੜਿਆ ਰਹਿ ਸਕੇ। ਮੈਂ ਸੱਜਰੀਆਂ ਰਚਨਾਵਾਂ ਬਾਰੇ ਚਰਚਾ ਕੀਤੀ ਤਾਂ ਕਹਿਣ ਲੱਗੇ ਕਿ 4 ਪੁਸਤਕਾਂ ਕਵਿਤਾ ਦੀਆਂ ਛੱਪ ਚੁੱਕੀਆਂ ਹਨ। 2006 ਈ. ਦੇ ਨਾਮਧਾਰੀ ਸਿੰਘਾਂ ਦੇ ਹੋਲੇ ਮੁਹੱਲੇ ਦੇ ਸੁਅਵਸਰ ਤੇ ਭਾਈ ਹਰਜੀਤ ਸਿੰਘ ਜੀ ਮੁਠੱਡਿਆਂ ਵਾਲਿਆਂ ਰਾਹੀਂ ਤਰਸ ਜੀ ਦੇ 2004 ਈ. ਵਿਚ ਛਪੇ 'ਸੋਹਲੜੇ', 'ਲਹਿਰਾਂ' ਅਤੇ 'ਪ੍ਰਦੇਸਣ' ਅਤੇ 2005 ਈ. ਵਿਚ ਛਪੇ 'ਸਫ਼ਰ' ਚਾਰੇ ਕਾਵਿ-ਸੰਗ੍ਰਹਿ ਪ੍ਰਾਪਤ ਕਰਕੇ ਮੈਂ ਅਨੰਦ ਵਿਭੋਰ ਹੋ ਗਿਆ।

ਪ੍ਰਦੇਸਣ ਕਾਵਿ-ਸੰਗ੍ਰਹਿ ਦੀ ਭੂਮਿਕਾ ਵਿਚ ਪੰਜਾਬੀ ਸਾਹਿਤ ਦੇ ਭੀਸ਼ਮ ਪਿਤਾਮਾ ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਦੀ ਲਿਖੀ ਜਾਣਕਾਰੀ ਮੁਤਾਬਿਕ 'ਸੰਤ ਦਲਬੀਰ ਸਿੰਘ ਤਰਸ ਦਾ ਜਨਮ 29 ਅਗਸਤ, 1935 ਨੂੰ ਜਲੰਧਰ ਜ਼ਿਲ੍ਹੇ ਦੇ ਪਿੰਡ ਮੁਠੱਡਾ ਕਲਾਂ ਵਿਚ ਹੋਇਆ। ਪਿਤਾ ਦਾ ਨਾਮ ਸ. ਰਤਨ ਸਿੰਘ ਅਤੇ ਮਾਤਾ ਦਾ ਨਾਮ ਹਰਭਜਨ ਕੌਰ ਸੀ। ਫਿਲੌਰ ਦੇ ਹਾਈ ਸਕੂਲ ਤੋਂ ਮੈਟ੍ਰਿਕ ਪਾਸ ਕਰ ਕੇ, ਸਰਕਾਰੀ ਕਾਲਜ ਲੁਧਿਆਣਾ ਤੋਂ ਐਫ ਐਸ. ਸੀ. ਦੀ ਪ੍ਰੀਖਿਆ 1955 ਵਿਚ ਪਾਸ ਕਰ ਕੇ ਦਲਬੀਰ ਸਿੰਘ ਆਪਣੇ ਪਿਤਾ ਕੋਲ ਆਸਟ੍ਰੇਲੀਆ ਪਹੁੰਚ ਗਿਆ, ਜਿਥੇ ਉਹ ਆਟੋ ਇੰਜੀਨੀਅਰਿੰਗ ਦੀ ਡਿਗਰੀ ਪਾਸ ਕਰਕੇ 2001 ਵਿਚ ਸੇਵਾ ਨਵਿਰਤ ਹੋਇਆ। ਕਵੀ ਦਾ ਨਾਨਕਾ ਪਰਿਵਾਰ - ਨਾਨਾ ਈਸ਼ਰ ਸਿੰਘ ਤੇ ਉਸਦੇ ਭਰਾ ਸੇਵਾ ਸਿੰਘ ਤੇ ਸਾਹਿਬ ਸਿੰਘ ਗੁਰੂ ਹਰੀ ਸਿੰਘ ਸਮੇਂ ਆਪਣਾ ਪਿੰਡ ਰਣੀਆਂ (ਗਿੱਲ) ਜ਼ਿਲ੍ਹਾ ਲੁਧਿਆਣਾ ਛੱਡ ਕੇ ਸ੍ਰੀ ਭੈਣੀ ਸਾਹਿਬ ਹੀ ਜਾ ਟਿਕੇ ਸਨ। ਸੰਤ ਦਲਬੀਰ ਸਿੰਘ ਦੀ ਮਾਤਾ ਦਾ ਵਿਆਹ ਵੀ ਮਾਤਾ ਜੀਵਨ ਕੌਰ ਨੇ ਆਪਣੀ ਸਰਪ੍ਰਸਤੀ ਵਿਚ ਕੀਤਾ ਸੀ। ਮੁਠੱਡਾ ਪਿੰਡ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸਿੱਖੀ ਜਾਂ ਸ੍ਰੀ ਭੈਣੀ ਸਾਹਿਬ ਦੀ ਡਿਉੜੀ ਹੋਣ ਦਾ ਮਾਣ ਪ੍ਰਾਪਤ ਸੀ। ਕਵੀ ਦਾ ਪੜਦਾਦਾ ਸੰਤ ਦੇਵਾ ਸਿੰਘ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਇਆ ਸੀ ਅਤੇ ਗੁਰਮੁਖੀ ਅੱਖਰਾਂ ਦਾ ਬੋਧ ਉਸ ਨੇ ਆਪਣੇ ਦਾਦੇ ਸੰਤਪਾਲ ਸਿੰਘ ਤੋਂ ਹਾਸਿਲ ਕੀਤਾ ਸੀ। ਇਉਂ ਨਾਨਕਿਆਂ ਤੋਂ ਦਾਦਕਿਆਂ ਵੱਲੋਂ ਉਹ ਟਕਸਾਲੀ ਨਾਮਧਾਰੀ ਪਰਿਵਾਰਾਂ ਨਾਲ ਸਬੰਧਿਤ ਸੀ। ਨਾਮਧਾਰੀ ਗੁਰਇਤਿਹਾਸ, ਰਹੁ ਰੀਤਾਂ, ਸੱਭਿਆਚਾਰ ਨਾਲ ਉਸ ਨੂੰ ਨਿੱਜੀ ਜੀਵਨ ਵਿਚੋਂ ਜੋ ਕੁਝ ਪ੍ਰਾਪਤ ਹੋਇਆ ਭਾਵੀ ਸਾਹਿਤਕ ਜੀਵਨ ਦੀ ਉਸਾਰੀ ਵਿਚ ਉਹ ਉਸ ਲਈ ਇਕ ਮਜ਼ਬੂਤ ਆਧਾਰ ਹੋ ਨਿੱਬੜਿਆ।

ਸਫ਼ਰ ਦੀ ਭੂਮਿਕਾ ਵਿਚ ਉੱਘੇ ਸਾਹਿਤ ਸੇਵੀ ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ', ਲਿਖਦੇ ਹਨ:

"ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਬੀਜੇ ਸੰਸਕਾਰ ਦਲਬੀਰ ਸਿੰਘ

ਤਰਸ ਦੇ ਨਾਲ ਹੀ ਮੁਠੱਡਿਆਂ ਤੋਂ ਸਿਡਨੀ ਤੱਕ ਨਾਲ ਹੀ ਗਏ। ਆਸਟ੍ਰੇਲੀਆ ਦੀ ਧਰਤੀ ਉਤੇ ਸੰਘਰਸ਼ ਦੇ ਪਿੱਛੇ-ਪਿੱਛੇ ਖੁਸ਼ਹਾਲੀ ਕੁਦਰਤੀ ਤੌਰ ਤੇ ਆਈ। ਜਿਥੇ ਹੋਰ ਲੋਕ ਇਸ ਦਾ ਪ੍ਰਗਟਾਵਾ ਖਾਣ-ਪੀਣ ਅਤੇ ਐਸ਼ਮਈ ਜੀਵਨ ਦੁਆਰਾ ਕਰਦੇ ਉਥੇ ਦਲਬੀਰ ਸਿੰਘ ਜੀ ਨੇ ਇਹ ਸਮਾਂ ਚਿੰਤਨ ਅਤੇ ਮਰਿਆਦਾਬੱਧ ਜੀਵਨ ਦੇ ਅਭਿਆਸ ਵਿਚ ਲਾਇਆ। ਉਸ ਦਾ ਆਪਣੇ ਵਤਨੋਂ ਵਿਛੋੜਾ, ਗੁਰੂ ਤੋਂ ਵਿਛੋੜਾ, ਕਵਿਤਾ ਦੇ ਰੂਪ ਵਿਚ ਫੁੱਟਦਾ ਰਿਹਾ ਅਤੇ ਉਹ ਲਿਖਦਾ ਰਿਹਾ। ਇਸ ਹੇਰਵੇ ਨੇ ਉਸ ਨੂੰ ਆਪਣੇ ਵਿਰਸੇ ਦੇ ਹੋਰ ਨੇੜੇ ਲਿਆਂਦਾ। ... ਇਸ ਤਰ੍ਹਾਂ ਵਤਨੋਂ ਦੂਰ ਉਸ ਦੀ ਉਦਾਸੀ, ਪੰਜਾਬੀ ਕਾਵਿ-ਜਗਤ ਪੰਜਾਬੀ ਭਾਈਚਾਰੇ ਅਤੇ ਨਾਮਧਾਰੀ ਸੰਗਤਾਂ ਵਾਸਤੇ ਵਰਦਾਨ ਸਾਬਤ ਹੋਈ। 'ਵਰਿਆਮ' ਵਿਚ ਛਪੀਆਂ ਉਸ ਦੀ ਵਾਰਤਕ ਦੀਆਂ ਕਿਸ਼ਤਾਂ ਦੱਸਦੀਆਂ ਹਨ ਕਿ ਆਸਟ੍ਰੇਲੀਆ ਵਿਚ ਜਿਥੇ ਉਹ ਸਮਾਂ ਕੱਢ ਕੇ ਸਪੋਰਟਸ ਸਰਗਰਮੀਆਂ ਨਾਲ ਜੁੜਿਆ ਰਿਹਾ ਹੈ, ਉਥੇ ਉਸ ਨੇ ਆਪਣਾ ਉੱਚਾ-ਸੁੱਚਾ ਮਰਿਆਦਾ ਵਾਲਾ ਮਿਸਾਲੀ ਜੀਵਨ ਵੀ ਕਾਇਮ ਰੱਖਿਆ ਹੈ।"

ਉਸ ਦੇ ਜੀਵਨ ਅਤੇ ਪਰਿਵਾਰਿਕ ਪਿਛੋਕੜ ਆਦਿ ਦੀ ਸੰਖੇਪ ਜਾਣਕਾਰੀ ਤੋਂ ਬਾਅਦ ਅਸੀਂ ਉਸ ਦੀਆਂ ਕਵਿਤਾਵਾਂ ਦੇ ਵਸਤੂ ਪੱਖ ਦੀ ਚਰਚਾ ਕਰਾਂਗੇ। ਜੇ ਪੁਸਤਕ 'ਸੋਹਲੜੇ' ਨੂੰ ਰਤਾ ਪਾਸੇ ਰੱਖ ਲਈਏ ਤਾਂ ਉਸ ਦੀਆਂ ਬਾਕੀ ਤਿੰਨ ਪੁਸਤਕਾਂ 'ਪਰਦੇਸਣ', 'ਲਹਿਰਾਂ' ਅਤੇ 'ਸਫ਼ਰ' ਦਾ ਵਸਤੂ ਪੱਖ ਤਕਰੀਬਨ ਰਲਦਾ ਮਿਲਦਾ ਹੈ। 'ਸੋਹਲੜੇ' ਉਸ ਦੇ ਜੀਵਨ ਦੇ ਊਰਜਾ ਕਾਲ ਦੀ ਰਚਨਾ ਨਾਲ ਸਬੰਧਿਤ ਹੈ ਜਦੋਂ ਜੁਆਨੀ ਜਜ਼ਬਿਆਂ 'ਤੇ ਭਾਰੂ ਨਹੀਂ ਹੁੰਦੀ ਹੈ। ਜਦੋਂ ਬੰਦਾ ਪੌਣ ਵੇਗ ਨਾਲ ਦੌੜਨ ਵਾਲੇ ਹਰਫ਼ਾਂ ਦੇ ਘੋੜਿਆਂ ਦੀ ਸੁਆਰੀ ਕਰਨ ਦੇ ਸਮਰੱਥ ਹੁੰਦਾ ਹੈ। ਜਦੋਂ ਉਹ ਆਪਣੇ ਵਿਰਸੇ ਅਤੇ ਵਰਤਮਾਨ ਦੇ ਅੰਤਰ ਵਿਰੋਧਾਂ ਨੂੰ ਹੱਲ ਕਰਨ ਦੇ ਵੀ ਸਮਰੱਥ ਹੁੰਦਾ ਹੈ। ਜਦੋਂ ਪਰਾ-ਲੌਕਿਕਤਾ ਤੇ ਇਹ-ਲੌਕਿਕਤਾ ਹਾਵੀ ਹੁੰਦੀ ਹੈ।

ਉੱਪਰ ਵਰਣਿਤ ਪਹਿਲੀਆਂ ਤਿੰਨਾਂ ਪੁਸਤਕਾਂ ਦੀ ਕਵਿਤਾ ਰਹੱਸਵਾਦ ਦੀ ਪੇਤਲੀ ਬੁੱਕਲ ਵਿਚ ਲਿਪਟੀ ਨਜ਼ਰ ਆਉਂਦੀ ਹੈ। ਕਈ ਸੱਜਣ ਅਧਿਆਤਮਵਾਦ ਨੂੰ ਰਹੱਸਵਾਦ ਨਾਲ ਰਲਗੱਡ ਕਰਨ ਦੀ ਕੋਸ਼ਿਸ਼ ਕਰਦੇ ਹਨ ਜੋ ਦਰੁਸਤ ਨਹੀਂ। ਸਾਡੇ ਗੁਰੂ ਅਧਿਆਤਮਵਾਦੀ ਸਨ ਪਰ ਸੰਸਾਰਕ ਲੋੜਾਂ ਤੋਂ ਅਤੇ ਲੋਕ ਵਿਰੋਧੀ ਸੱਤਾ ਤੋਂ ਉਹ ਭਾਂਜਵਾਦੀ ਦ੍ਰਿਸ਼ਟੀਕੋਣ ਨਹੀਂ ਅਪਣਾਉਂਦੇ ਸਨ ਸਗੋਂ 'ਜੂਝਣ ਕੋ ਦਾਉ' ਨਾਲ ਅਨੰਦਿਤ ਮਹਿਸੂਸ ਕਰਦੇ ਸਨ। ਰਹੱਸਵਾਦੀ ਕਵਿਤਾ, ਸੰਸਾਰਕ ਜ਼ਰੂਰਤਾਂ ਅਤੇ ਢਾਂਚਾਗਤ ਬੁਨਿਆਦੀ ਅੰਤਰ ਵਿਰੋਧਾਂ ਅਤੇ ਅਧਿਆਤਮਕਤਾ ਦਾ ਆਵਰਣ ਓੜ੍ਹ ਕੇ, ਇਸ ਲੋਕ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਤੋਂ ਸੁਰਖਰੂ ਹੋਣ ਦਾ ਉਪਰਾਲਾ ਕਰਦੀ ਹੈ। ਇਹ ਉਮਰ ਦਾ ਤਕਾਜ਼ਾ ਵੀ ਹੁੰਦਾ ਹੈ, ਜਦੋਂ ਰਚਨਾਕ੍ਰਮੀ ਆਪਣੀ ਗੱਲ ਸਿੱਧੀ ਅਤੇ ਸਪੱਸ਼ਟ ਰੂਪ ਵਿਚ ਕਰਨ ਦੀ ਥਾਂ, ਰਹੱਸਾਤਮਕਤਾ ਦਾ ਸਹਾਰਾ ਲੈਂਦਾ ਹੈ। ਪ੍ਰੰਤੂ ਤਰਸ ਸਾਹਿਬ ਦੇ ਰਹੱਸਵਾਦ ਵਿਚ ਵੀ ਸਿੱਖ ਦਰਸ਼ਨ ਦੇ ਅਨੁਰੂਪ ਜੀਵੰਤ ਜੀਵਨ ਮੁੱਲਾਂ ਵਾਲੀ ਸ਼ਾਇਰੀ ਦੇ ਦਰਸ਼ਨ ਗਾਹੇ ਬਗਾਹੇ ਹੋ ਜਾਂਦੇ ਹਨ। ਭਾਰਤੀਆਂ ਬਾਰੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਦੁਰੇਡੀਆਂ ਧਰਤੀਆਂ ਗਾਹੀਆਂ ਹਨ ਪਰ ਇਹ ਕਦੇ ਵੀ ਉਥੇ ਅੱਗ ਜਾਂ ਤਲਵਾਰ ਲੈ ਕੇ ਨਹੀਂ ਗਏ। ਦੀਨ ਦੁਖੀਆਂ ਪ੍ਰਤੀ ਆਪਣੀ ਸੰਵੇਦਨਾ ਨੂੰ ਵੀ, ਸਾਡਾ ਕਵੀ ਮਹਿਸੂਸ ਕਰਦਾ ਹੈ ਅਤੇ ਭਾਰਤੀ ਦਰਸ਼ਨ ਦੀ ਬੁਨਿਆਦੀ ਸੱਚਾਈ ਨੂੰ ਵੀ ਇਉਂ ਸੂਤਰਬੱਧ ਕਰਦਾ ਹੈ, ਆਪਣੇ ਇਸ ਸਾਨੇਟ ਵਿਚ:

"ਪਰਦੇਸਣ ਮੇਰੀ ਜਿੰਦੜੀਏ!
ਜੀਵਨ ਨਾ ਜੰਗ ਤਲਵਾਰਾਂ ਦੀ;
ਇਹ ਨਿੱਤ ਨਿੱਤ ਵਧਦੀਆਂ ਭੁੱਖਾਂ ਦੀ
ਤੇ ਗੁੱਝਿਆਂ ਗੁੱਝਿਆਂ ਵਾਰਾਂ ਦੀ
ਨਰਕ ਨਾਲ ਹੈ ਨਾਤਾ ਇਸ ਦਾ
ਮਿਰਤੂ ਸੰਗ ਵਸੇਰਾ ਹੈ;
ਹਰ ਇਕ ਜੀਤ ਪਰੀ ਦੇ ਤਨ ਤੇ,
ਹਾਰ ਭਿਆਨਕ ਚਿਹਰਾ ਹੈ;
ਤਿਲਕਣ ਹਾਰੇ ਹਾਸਿਆਂ ਪਿੱਛੇ,
ਚੀਕੇ ਪਈ ਸਿੱਲ ਦੁਖਿਆਰਾਂ ਦੀ।"1

ਸਾਡਾ ਕਵੀ 'ਨਿਵੈ ਸੁ ਗਉਰਾ ਹੋਇ 'ਗੁਰਵਾਕ ਦਾ ਧਾਰਨੀ ਹੈ। ਉਹ ਨਿਰਮਾਣਤਾ ਨੂੰ ਪਰਕਿਰਤੀ ਅਤੇ ਮਨੁੱਖੀ ਸਮਾਜ ਦਾ ਇਕ ਫਬਿਆ ਆਭੂਸ਼ਣ ਸਮਝਦਾ ਹੈ। ਉਹ ਇਸ ਅਸੂਲ ਦਾ ਵੀ ਧਾਰਨੀ ਹੈ ਕਿ ਕੁਝ ਲੈਣ ਦਾ ਉਹੋ ਹੱਕਦਾਰ ਹੈ ਜਿਸ ਨੂੰ ਕੁਝ ਦੇਣਾ ਵੀ ਆਉਂਦਾ ਹੈ:

'ਪਰਦੇਸਣ ਮੇਰੀ ਜਿੰਦੜੀਏ!
ਮਸਕੀਨ ਹੋਇ ਕੇ ਨਿਵ ਨਿਵ ਚਲ
ਜਿਉਂ ਨੀਵਾਣਾਂ ਵੱਲ ਨੂੰ ਜਾਂਦਾ,
ਨਦੀਆਂ ਨਾਲੋਂ ਟੁੱਟਿਆ ਜਲ
ਜਿਤ ਮੁੱਖ ਜਾਵਣ, ਸੀਤ ਸੁਹਾਵਣ,
ਧਰਤੀ ਨੂੰ ਹਰਿਆਂਦੇ ਨੇ,
ਸੱਚੇ ਦੀ ਸੁੱਚੀ ਕਰ ਸੇਵਾ

ਅਮਰ ਪਦਾਰਥ ਪਾਂਦੇ ਨੇ
ਜੇ ਕੁਝ ਲੈਣਾ ਏਸ ਜਗਤ ਤੋਂ
ਸਦਾ ਸਦਾ ਰਹੁ ਦੇਣ ਦੇ ਵੱਲ।"2

ਆਸਟ੍ਰੇਲੀਆ ਮਹਾਂਦੀਪ ਵਿਚ ਬੜੇ ਵਿਸ਼ਾਲ ਭੂਖੰਡ ਹਨ ਜੋ ਨਦੀਆਂ, ਨਾਲਿਆਂ, ਝੀਲਾਂ, ਪਰਬਤਾਂ, ਰੁੱਖਾਂ ਬੂਟਿਆਂ ਅਤੇ ਬਨਸਪਤੀ ਨਾਲ ਕੱਜੇ ਹੋਏ ਹਨ। ਕਵੀ ਇਸ ਖੁੱਲ੍ਹ ਦਾ ਉਪਾਸ਼ਕ ਹੈ। ਜੰਗਲਾਂ ਬੇਲਿਆਂ ਦੀਆਂ ਜੂਹਾਂ ਵਿਚੋਂ ਕੁਦਰਤ ਦੇ ਵੰਨ-ਸੁਵੰਨੇ ਰੰਗਾਂ ਨੂੰ ਨਿਹਾਰਦਾ, ਧਰਤੀ ਮਾਂ ਦੇ ਸੀਨੇ ਵਿਚ ਲੋਟ ਪੋਟ ਹੋ ਕੇ, ਮਿੱਠੀਆਂ ਲੋਰੀਆਂ ਸੁਣਨ ਦਾ ਅਰਜ਼ਮੰਦ ਹੈ। ਇਸੇ ਲਈ ਆਪਣੀ ਇਸ਼ਟ-ਭਗਤੀ ਦਾ ਜ਼ਿਕਰ ਕਰਨ ਲਈ ਵੀ ਧਰਤੀ ਮਾਤਾ ਦੀਆਂ ਮਹਾਨ ਕਰਨੀਆਂ ਦਾ ਸਥਾਨ ਆਪਣੇ ਨਿਵੇਕਲੇ ਕਾਵਿਕ ਅੰਦਾਜ਼ ਵਿਚ ਇਉਂ ਕਰਦਾ ਹੈ:

"ਪਰਦੇਸਣ ਮੇਰੀ ਜਿੰਦੜੀਏ!
ਤਕ ਧਰਤੀ ਪੰਡ ਪਿਆਰਾਂ ਦੀ
ਚਰਨ ਕੰਵਲ ਦੀ ਛੁਹ ਵਿਚ ਰਹਿਣੀ,
ਪੀਰਾਂ ਗੁਰ ਅਵਤਾਰਾਂ ਦੀ।
ਸਭ ਦੀਆਂ ਪੀੜਾਂ ਸਭ ਦੇ ਹਿੰਝੂ
ਸੀਨੇ ਵਿਚ ਸਮਾਂਦੀ ਏ,
ਕੱਕਰ ਪੀਣੀ ਨਿੱਘ ਵੰਡੀਣੀ
ਸਭ ਦੀ ਮਾਤ ਸਦਾਂਦੀ ਏ;
ਚਰਨਾਂ ਦੀ ਨਾ ਭਗਤੀ ਬਾਝੋਂ
ਮਿਲਦੀ ਥਾਂ ਅੰਬਾਰਾਂ ਦੀ।"3

ਸਤਿਗੁਰੂ ਰਾਮ ਸਿੰਘ ਜੀ ਸਮੂਹ ਮਨੁੱਖ ਮਾਰੂ ਹਥਿਆਰਾਂ ਨੂੰ ਖਾਰੇ ਸਮੁੰਦਰਾਂ ਵਿਚ ਡੁਬੋਇਆ ਵੇਖਣ ਦੀ ਰੀਝ ਰੱਖਦੇ ਸਨ। ਹਿੰਸਾ ਲਈ ਉਨ੍ਹਾਂ ਦੇ ਮੱਤ ਵਿਚ ਕੋਈ ਥਾਂ ਨਹੀਂ ਸੀ ਭਾਵੇਂ ਨਾਮਧਾਰੀ ਇਤਿਹਾਸ ਵਿਚ ਇਸ ਦੇ ਕੁਝ ਅਪਵਾਦ ਵੀ ਮਿਲਦੇ ਹਨ। ਅਹਿੰਸਾ ਸੂਰਬੀਰ ਵਿਅਕਤੀ ਦਾ ਗਹਿਣਾ ਹੁੰਦੀ ਹੈ। ਕਮਜ਼ੋਰ ਆਦਮੀ ਅਹਿੰਸਾ ਦੇ ਮਾਰਗ ਤੇ ਨਹੀਂ ਚੱਲ ਸਕਦਾ। ਇਹ ਸੱਚ ਮਾਰਗ ਦੇ ਪਾਂਧੀ ਸੂਰਬੀਰ ਹੀ ਸਨ ਜਿਨ੍ਹਾਂ ਮਰਨ ਕਬੂਲਣ ਲੱਗਿਆਂ ਢਿੱਲ ਨਹੀਂ ਕੀਤੀ। ਨਾਮਧਾਰੀ ਮਸਤਾਨੇ ਸ਼ਹੀਦੀਆਂ ਵਰਨ ਦੇ ਚਾਉ ਨਾਲ ਕਿਵੇਂ ਪਰਨੂਰ ਹੋ ਕੇ ਮੌਤ ਦੇ ਵਿਹੜੇ ਵਿਚ ਧਮਾਲਾਂ ਪਾਉਂਦੇ ਸਨ, ਇਨ੍ਹਾਂ ਨਿਵੇਕਲੇ ਅਨੁਭਵਾਂ ਦੀ ਮੌਲਿਕ ਅਮੀਰੀ ਨਾਲ ਭਰਪੂਰ ਹੈ ਕਵੀ ਤਰਸ ਦੀ ਕਵਿਤਾ:

"ਪਰਦੇਸਣ ਮੇਰੀ ਜਿੰਦੜੀਏ!
ਹਿੰਸਾਵਾਨ ਕਦੇ ਤਰਦਾ ਨਹੀਂ
ਦਇਆਵਾਨ ਨਾਮਰਸ ਗੁੱਧਾ,
ਇਹ ਜੀਵਨ ਕਦੇ ਹਰਦਾ ਨਹੀਂ।
ਜੋ ਦੁੱਖੀਆਂ ਹਿੱਤ ਰੱਤ ਵਹਾਂਦਾ
ਜੀਵਨ ਲਾਲ ਬਣਾ ਜਾਂਦਾ,
ਸੱਚੇ ਦੀ ਸੱਚੀ ਕਰ ਸੇਵਾ,
ਮੁਕਤੀ ਦਾ ਦਰ ਪਾ ਜਾਂਦਾ
ਆਵਾ ਗਵਣ ਦੇ ਚੱਕਰ ਵਿਚ
ਮੁੜ ਮੁੜ ਜਿਊਂਦਾ ਮਰਦਾ ਨਹੀਂ
....
"ਪਰਦੇਸਣ ਮੇਰੀ ਜਿੰਦੜੀਏ!
ਪ੍ਰੇਮ ਹੀ ਰੂਪ ਸੱਚਾਈ ਦਾ।
ਸੱਚ ਦੀ ਖ਼ਾਤਰ ਏਸ ਜਹਾਂ ਵਿਚ,
ਸੂਲੀ ਭੀ ਚੜ੍ਹ ਜਾਈਦਾ।
ਜੋ ਸੱਚ ਸਾਗਰ ਵਿਚ ਸਮੋਏ,
ਪੀਠ ਪੀਆ ਵੱਲ ਕਰਦੇ ਨਹੀਂ
ਮੌਤ ਭੀ ਹੈ ਤੇ ਸਨਮੁੱਖ ਰਹਿੰਦੇ,
ਹੱਸ ਵਰ੍ਹਨੇ ਕਦੇ ਮਰਦੇ ਨਹੀਂ;
ਇਹ ਮਾਰਗ ਹੈ ਅਤੀ ਅਨੂਪਮ
ਇਸ ਰਾਹ ਪ੍ਰੀਤਮ ਪਾਈਦਾ।"4

ਭਾਂਤ-ਭਾਂਤ ਦੀ ਮਾਇਆ ਮਨੁੱਖਾ ਜੀਵਨ ਦੇ ਬੁਨਿਆਦੀ ਪ੍ਰਯੋਜਨ ਤੋਂ ਲਾਂਭੇ ਲੈ ਜਾਂਦੀ ਹੈ। ਸੱਚ ਦੇ ਮਾਰਗ 'ਤੇ ਚੱਲਣ ਨਾਲ ਹੀ ਕੂੜ ਦੀ ਕੰਧ ਨਿਖੁੱਟ ਜਾਂਦੀ ਹੈ। ਇਸ ਸੱਚੇ ਮਾਰਗ 'ਤੇ ਚੱਲਣ ਨੂੰ ਹੀ ਸਾਡਾ ਕਵੀ ਸਤਿਗੁਰੂ ਦੀ ਸੇਵਾ ਨਾਲ ਜੋੜ ਕੇ ਵੇਖ ਰਿਹਾ ਹੈ। ਇਸ ਤਰ੍ਹਾਂ ਦੀਆਂ ਅਟੱਲ ਸੱਚਾਈਆਂ ਆਪ ਮੁਹਾਰੇ ਕਵੀ ਦੀ ਕਾਨੀ ਦੀ ਨੋਕ 'ਤੇ ਆ ਕੇ ਨੱਚ ਉੱਠਦੀਆਂ ਹਨ:

"ਪਰਦੇਸਣ ਮੇਰੀ ਜਿੰਦੜੀਏ!
ਮਾਇਆ ਦੇ ਘਰ ਕਦੇ ਨਾ ਜਾਵੀਂ
ਐਵੇਂ ਨਾ ਇਹ ਰਤਨ ਅਮੋਲਕ
ਕੌਡੀਆਂ ਭਾ ਸੁੱਟ ਆਵੀਂ
ਇਹ ਜੀਵਨ ਇਹ ਉਤਮ ਦਿਹੁਰੀ

ਇਸ ਦੀ ਕਰ ਪਹਿਚਾਣ;
ਸੱਚ ਦਾ ਮਾਰਗ ਘੋਰ ਤਪੱਸਿਆ
ਹਰੁ ਦੇ ਘਰ ਲੈ ਜਾਣ,
ਸੱਤ ਮਾਰਗ ਹੀ ਸਤਿਗੁਰੂ ਸੇਵਾ
ਸਾਸ ਸਾਸ ਇਸ ਸੱਚ ਰਚਾਵੀਂ।"5

ਗੁਰਬਾਣੀ ਅਤੇ ਮੱਧਕਾਲੀ ਪੰਜਾਬੀ ਕਿੱਸਾ ਕਾਵਿ ਵਿਚ ਅੰਮ੍ਰਿਤ ਵੇਲੇ ਦੀ ਮਹਿਮਾ ਦਾ ਬਹੁਤ ਬਖਾਨ ਮਿਲਦਾ ਹੈ। ਰੰਗ ਰੱਤੜੇ ਜੀਵ ਇਸ ਸਮੇਂ ਨੂੰ ਆਪਣੇ ਪਿਆਰੇ ਦੀ ਸਿਫ਼ਤ ਸਲਾਹ ਵਿਚ, ਉਸ ਦਾ ਵਿਰਦ ਕਰਦਿਆਂ ਬਤੀਤ ਕਰਦੇ ਹਨ। ਕੰਮਾਂ ਧੰਦਿਆਂ ਵਿਚ ਜੁੱਟਣ ਵਾਲਿਆਂ ਵੀ ਆਪਣੇ ਭਾਵੀ ਕਾਰਾਂ ਵਿਹਾਰਾਂ ਦੀ ਰੂਪ ਰੇਖਾ ਇਸੇ ਸਮੇਂ ਉਲੀਕਣੀ ਹੁੰਦੀ ਹੈ। ਇਸ ਲਈ ਸਾਡਾ ਗੁਰਸਿੱਖ ਕਵੀ ਇਸ ਅਲੌਕਿਕ ਸਮੇਂ ਦੀ ਤਸਵੀਰਕਸ਼ੀ ਕਰਨ ਵਿਚ ਪਿੱਛੇ ਕਿਵੇਂ ਰਹਿ ਸਕਦਾ ਹੈ ਜਦੋਂ ਧਰਤੀ ਅਸਮਾਨ ਬਗਲਗੀਰ ਹੁੰਦੇ ਜਾਪਦੇ ਹਨ।

"ਪਰਦੇਸਣ ਮੇਰੀ ਜਿੰਦੜੀਏ!
ਜਾਗ ਉਠਿਆ ਅੰਮ੍ਰਿਤ ਵੇਲਾ
ਦੂਰ ਬਣਾਂ ਵਿਚ ਰੰਗੀ ਰੱਤਾ ਪੰਛੀ ਗਾਏ ਇਕੇਲਾ।
ਧੁਰ ਅਕਾਸ਼ੋਂ ਗੰਗਾ ਨ੍ਹਾ ਕੇ ਆਵੇ ਉਸ ਦੀ ਬਾਣੀ;
ਸਮੇਂ ਦੇ ਚਲਦੇ ਕਦਮ ਖਲੋ ਗਏ ਜਾਂ ਉਸ ਧੁਨ ਪਛਾਣੀ;
ਐਂਜ ਨੀ ਜਾਪੇ ਹੋਣ ਜਾਂ ਲੱਗਾ
ਧਰਤ ਅੰਬਰ ਦਾ ਮੇਲਾ।"6

ਪੁਸਤਕ 'ਪਰਦੇਸਣ' ਦੇ 'ਆਦਿ-ਕਥਨ' ਵਿਚ ਅਸੀਂ ਕਸੇਲ ਸਾਹਿਬ ਦੇ ਇਨ੍ਹਾਂ ਵਿਚਾਰਾਂ ਨੂੰ ਉਦਰਿਤ ਕਰ ਕੇ ਇਸ ਬਾਰੇ ਆਪਣੇ ਚਰਚਾ ਸਮੇਟਦੇ ਹਾਂ: "ਪਰਦੇਸਣ ਮੇਰੀ ਜਿੰਦੜੀਏ ਦਾ ਦਾਰਸ਼ਨਿਕ ਪੱਖ ਭਾਵੇਂ ਕੁਝ ਵੀ ਹੋਵੇ ਪਰ ਇਨ੍ਹਾਂ ਤਿੰਨਾਂ ਸ਼ਬਦ ਸਮੂਹਾਂ 'ਪਰਦੇਸਣ ਮੇਰੀ ਜਿੰਦੜੀਏ' ਦੀ ਆਤਮ ਸੰਬੋਧਨੀ ਧੁਨੀ ਕਾਵਿ ਮਈ ਦ੍ਰਿਸ਼ਟੀ ਤੋਂ ਬੜੀ ਆਕਰਸ਼ਕ ਤੇ ਮਨ ਨੂੰ ਧੂਹ ਪਾਉਣ ਵਾਲੀ ਹੈ।

ਇਸ ਵਿਚ ਵੈਰਾਗ ਵੀ ਹੈ ਅਤੇ ਅਨੁਰਾਗ ਵੀ। ਇਹ ਦੋਵੇਂ ਪਦ ਵੈਰਾਗ ਤੇ ਅਨੁਰਾਗ ਇਸ ਕਾਵਿ-ਸੰਗ੍ਰਹਿ ਦੇ ਸੰਗੀਤਕ ਵਿਧਾਨ ਦੇ ਪ੍ਰਧਾਨ ਸੁਰ ਹਨ। ... ਪ੍ਰਗੀਤ ਰੂਪ ਵਿਚ ਹੋਣ ਕਰਕੇ ਇਸ ਕਵਿਤਾ ਦਾ ਸਮੁੱਚਾ ਲਹਿਜਾ ਜਾਂ ਟੋਨ ਹੀ ਵੱਖਰੀ ਭਾਂਤ ਦਾ ਹੈ ਅਤੇ ਪੰਜਾਬੀ ਕਵਿਤਾ ਦਾ ਇਹ ਇਕ ਨਿਵੇਕਲਾ ਹੀ ਸਰੂਪ ਹੈ, ਜਿਸ ਵਿਚ ਰਹੱਸਵਾਦੀ ਅਨੁਭਵ ਦੀ ਵਿਅਕਤੀਗਤ ਮੌਲਿਕਤਾ, ਨਰੋਆਪਣ ਅਤੇ ਤਾਜ਼ਗੀ ਮੌਜੂਦ ਹੈ। ਇਹ ਰਚਨਾ ਕਾਵਿ ਕੌਸ਼ਲਤਾ ਦੀ ਸ਼ਿਲਪਗਤ, ਸ਼ਿਲ-ਤਰਾਸ਼ ਤੋਂ ਮੁਕਤ ਹੁੰਦੀ ਹੋਈ ਵੀ ਕਾਵਿ ਕਲਾ ਦੇ ਉੱਤਮ ਗੁਣਾਂ ਨਾਲ ਭਰਪੂਰ ਹੈ।"

ਦੂਸਰੀ ਕਾਵਿ ਪੁਸਤਕ 'ਲਹਿਰਾਂ' ਵਿਚ ਤਰਸ ਜੀ ਨੇ 390 ਰੁਬਾਈਆਂ, ਡੂੰਘੀ ਗੁਰ ਭਗਤੀ ਅਤੇ ਸੱਜਣ ਵਿਛੋੜੇ ਦੀ ਭਾਹ ਵਿਚ ਭੁੱਜ ਕੇ ਲਿਖੀਆਂ ਹਨ। ਲੇਖਕ ਜਾਂ ਕਵੀ ਦਾ ਕਰਤਾਰੀ ਕਾਜ ਇਕ ਅਰੁਕ ਪ੍ਰਵਾਹ ਵਾਲਾ, ਵੇਗਮਾਨ ਹੁੰਦਾ ਹੈ। ਕੋਈ ਇਕ ਦ੍ਰਿਸ਼, ਕੋਈ ਇਕ ਘਟਨਾ, ਕੋਈ ਇਕ ਬਚਨ, ਕੋਈ ਇਕ ਮਿੱਠੀ ਕੌੜੀ ਯਾਦ ਉਸ ਦੀ ਕਲਮ ਨੂੰ ਗਤੀਸ਼ੀਲ ਕਰਨ ਲਈ ਕਾਫ਼ੀ ਹੁੰਦੀ ਹੈ। ਕਸੇਲ ਜੀ ਅਨੁਸਾਰ ਭਾਈ ਵੀਰ ਸਿੰਘ ਹੋਰਾਂ ਦੀਆਂ ਅਧਿਆਤਮਕ ਰੰਗਣ ਦੇ ਰਹੱਸ ਵਿਚ ਰੰਗੀਆਂ ਰੁਬਾਈਆਂ ਅਤੇ ਪ੍ਰੀਤਮ ਸਿੰਘ ਕਵੀ ਦੀਆਂ ਸਿਮਰਨ ਵਿਚਲੀਆਂ ਗੁਰੂ ਭਗਤੀ ਇਸ਼ਟ ਉਪਾਸਨਾ ਨਾਲ ਲਬਰੇਜ਼ ਰੁਬਾਈਆਂ ਦਾ ਰੰਗ ਕਵੀ ਦਲਬੀਰ ਸਿੰਘ ਤਰਸ ਦੀਆਂ ਰੁਬਾਈਆਂ ਵਿਚ 'ਇਸ਼ਟ ਤੇ ਗੁਰੂ ਪ੍ਰੇਮ ਦੀਆਂ ਯਾਦਾਂ ਦੇ ਰੰਗੀਨ ਸੁਪਨਿਆਂ ਤੇ ਥਰਥਰਾਂਦੇ ਹਿਰਦੇ ਪ੍ਰੇਮ ਉਦਗਾਰਾਂ ਨੂੰ ਪ੍ਰਗਟਾਉਣ ਦਾ ਸਫਲ ਯਤਨ ਕੀਤਾ ਗਿਆ ਹੈ। 'ਤਰਸ' ਦਾ ਆਪਣਾ ਨਿਵੇਕਲਾ ਅੰਦਾਜ਼ ਤੇ ਨਾਮ ਖੁਮਾਰੀ ਵਾਲੀ ਮਸਤੀ ਰੁਬਾਈ ਵਿਚ ਇਉਂ ਪ੍ਰਸਫੁਟਿਤ ਹੁੰਦੀ ਹੈ:

'ਗੁਰਦੇਵ ਪੀਆ ਨੇ ਦੀਓ ਖਿਡੌਣਾ
ਇਕ ਮਸਤਾਨੀ ਚਾਈ ਫਿਰੇ।
ਸੁਰਮਾਈ ਫਿਰੇ ਸਧਰਾਈ ਫਿਰੇ
ਨਾਲ ਕਾਲਜੇ ਲਾਈ ਫਿਰੇ।
ਅੰਦਰ ਫਿਰੇ ਜਾਂ ਬਾਹਰ ਫਿਰੇ
ਦਿਨੇ ਫਿਰੇ ਜਾਂ ਰਾਤ ਫਿਰੇ
ਸਾਈਆਂ ਸੰਗ ਸਮਾਈ ਫਿਰੇ।"7
....
"ਰੁੱਤਾਂ ਆਈਆਂ ਰੁੱਤਾਂ ਗਈਆਂ,
ਏਸ ਰੁੱਤ ਦਾ ਰੰਗ ਹੀ ਹੋਰ।
ਨਾ ਸਾਵਣ ਨੇ ਧਰਤ ਨੁਹਾਈ,
ਨਾ ਬਦਲੋਟੀ ਪਾਇਆ ਸ਼ੋਰ।
ਏਸ ਰੁੱਤ ਦੀ ਮਹਿਮਾ ਨਿਆਰੀ,
ਨਾ ਉੱਤਰੇ ਜਾਂ ਚੜ੍ਹੇ ਖੁਮਾਰੀ,
ਜਿਉਂ ਜਿਉਂ ਸਮਾਂ ਬੀਤਦਾ ਜਾਏ
ਗਾੜ੍ਹੀ ਹੁੰਦੀ ਜਾਵੇ ਲੋਰ।"8

ਆਪਣੇ ਇਸ਼ਟ, ਪਰਦੇਸੀ ਪ੍ਰੀਤਮ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਹੰਝੂ ਵਹਾਉਂਦਿਆਂ ਨਾਮਧਾਰੀਆਂ ਦੀਆਂ ਚਾਰ ਪੰਜ ਪੀੜ੍ਹੀਆਂ ਇੱਥੋਂ ਵਿਦਾ ਹੋ ਚੁੱਕੀਆਂ ਹਨ। ਤੇ ਇਹ ਨਾਮਧਾਰੀ ਕਵੀ ਜੋ ਭਾਈ ਚੰਦਾ ਸਿੰਘ ਅਤੇ ਨਿਹਾਲ ਸਿੰਘ ਜਿਹੇ, ਗੁਰੂ ਵਿਛੋੜੇ ਵਿਚ ਬਾਰਾਂ ਮਾਂਹ ਲਿਖਣ ਵਾਲੇ ਕਵੀਆਂ ਦਾ ਕਲਮੀ ਵਾਰਿਸ ਹੈ, ਇਸ ਦੀ ਰਚਨਾ ਵਿਚੋਂ ਗੁਰੂ ਵਿਛੋੜੇ ਦੀ ਅਗਨ ਦਾ ਸੇਕ ਕਿਉਂ ਨਾ ਆਵੇ। ਨਾਲ ਹੀ ਉਸ ਦਾ ਪ੍ਰਕਿਰਤੀ ਚਿਤਰਣ, ਬਿੰਬ ਵਿਧਾਨ ਅਤੇ ਦ੍ਰਿਸ਼ਾਵਲੀ ਕਾਵਿ-ਕਲਾ ਕੌਸ਼ਲ ਦੇ ਵਡਮੁੱਲੇ ਗੁਣਾਂ ਦੀ ਧਾਰਨੀ ਹੈ:-

"ਰੁੱਤ ਬਦਲ ਗਈ ਝੁੰਡ ਪਰਤ ਆਏ
ਮੁੜ ਕੂੰਜਾਂ ਦੀਆਂ ਡਾਰਾਂ ਦੇ।
ਪੂਰਨ ਚੰਦ ਅਕਾਸ਼ੀਂ ਹੋਇਆ
ਸਾਗਰ ਵਿਚ ਉਭਾਰਾਂ ਦੇ।
ਕਦੋਂ ਪਰਤਣਾਂ ਵਤਨੀ ਪ੍ਰੀਤਮ
ਸੱਧਰਾਂ ਅੱਜ ਉਡੀਕਦੀਆਂ;
ਅੱਖੀਆਂ ਵਿਚ ਪਿਆਸਾਂ ਰੜਕਣ
ਲੰਘ ਗਏ ਦਿਨ ਇਕਰਾਰਾਂ ਦੇ।"9

ਇਤਿਹਾਸਕ ਨਗਰੀ, ਜੋ ਗੁਰੂ ਚਰਨਾਂ ਦੀ ਛੋਹ ਨਾਲ ਪਵਿੱਤਰ ਹੋ ਚੁੱਕੀ ਹੈ, ਸ੍ਰੀ ਭੈਣੀ ਸਾਹਿਬ ਦੇ ਜਾਹੋ ਜਲਾਲ ਨੂੰ ਇਕ ਰੁਬਾਈ ਵਿਚ ਇਉਂ ਬੰਨ੍ਹਿਆ ਹੈ:

"ਚੁੰਮ ਚੁੰਮ ਜਾਵੇ ਧਰਤ ਨੂੰ,
ਜਿਹਨੂੰ ਚਰਨ ਕੰਵਲ ਗਏ ਛੁਹ।
ਰੋਮ ਰੋਮ 'ਚੋਂ ਉਠਦੀ ਜਿਹਦੇ ਵਤਨਾਂ ਦੀ ਖੁਸ਼ਬੋ।
ਸ਼ਿੰਗਾਰ ਦਿਓ ਇਹਦੇ ਨਿੰਮ ਬਰੋਟੇ,
ਰਾਮ ਸਰੋਵਰ ਸੀਸ ਝੁਕਾਓ;
ਹਰੀ-ਮੰਦਿਰ ਦੀਆਂ ਪੀੜਾਂ ਵਿਚੋਂ,
ਜੀਵਨ ਦੀ ਲਓ ਲੋਅ।"10

ਤੇ ਜਦੋਂ ਕਵੀ ਮੁਰਸ਼ਦ ਦੇ ਰੰਗ ਵਿਚ ਰੱਤੜਾ ਹੋ ਕੇ, ਜੀਵਨ ਦੀਆਂ ਸਾਰੀਆਂ ਦੁਸ਼ਵਾਰੀਆਂ ਸਾਹਾਂ ਰੂਪੀ ਨੱਕੇ ਵਿਚੋਂ ਲੰਘਾਉਣ ਦੇ ਸਮਰੱਥ ਹੋ ਗਿਆ ਤਾਂ ਹਰ ਹਮਲੇ ਵਿਚੋਂ ਉਹਨੂੰ ਫੁੱਲਾਂ ਦੀ ਸੁਗੰਧ ਮਹਿਸੂਸ ਹੋਈ:-

"ਐਨਾ ਸਾਜਨ ਡੂੰਘਾ ਲੈ ਗਏ ਇਸ ਦੇਹੀ ਤੋਂ ਪਾਰ
ਨੱਕੇ ਵਿਚੋਂ ਅਸੀਂ ਲੰਘਾਈ ਹਰ ਉਠਦੀ ਮੰਝਧਾਰ।
ਅੰਮ੍ਰਿਤ ਜਾਣ ਅਸਾਂ ਬਿੱਖ ਪੀਤਾ,
ਏਸ ਸਮੇਂ ਦੀਆਂ ਪੀੜਾਂ ਦਾ;
ਫੁੱਲਾਂ ਵਾਂਗੂੰ ਅਸੀਂ ਹੰਢਾਏ,
ਇਸ ਧਰਤੀ ਤੇ ਵਾਰ।"11

ਗੌਤਮ ਬੁੱਧ ਨੇ ਕਿਹਾ ਸੀ ਕਿ ਜੀਵਨ ਰੂਪੀ ਸਾਜ਼ ਦੇ ਤਾਰ ਢਿੱਲੇ ਛੱਡ ਦਿਓਗੇ ਤਾਂ ਇਹ ਵੱਜੇਗਾ ਨਹੀਂ। ਜ਼ਿਆਦਾ ਕੱਸ ਦਿਓਗੇ ਤਾਂ ਤਾਰਾਂ ਟੁੱਟ ਜਾਣਗੀਆਂ। ਉਸ ਅਨੁਸਾਰ ਮੱਧ ਮਾਰਗ ਹੀ ਸਹਿਜ ਦਾ ਮਾਰਗ ਸੀ। ਸਾਡਾ ਕਵੀ ਵੀ ਬੁੱਧ ਜਿਉਂ ਦੁੱਖਾਂ ਦੇ ਕਾਰਨਾਂ ਦੀ ਨਿਸ਼ਾਨਦੇਹੀ ਕਰਦਿਆਂ ਖਾਹਿਸ਼ਾਂ ਤੇ ਤ੍ਰਿਸ਼ਨਾਵਾਂ ਤੇ ਕਾਬੂ ਪਾਉਣ ਦੀ ਗੱਲ ਬੜੇ ਬਰੀਕ ਅੰਦਾਜ਼ ਵਿਚ, ਇਸ ਗੀਤ ਵਰਗੇ ਅੰਦਾਜ਼ ਵਾਲੀ ਸੂਖਮ ਰੁਬਾਈ ਵਿਚ ਇਉਂ ਕਰਦਾ ਹੈ:

"ਧੀਰੇ ਨੀ ਧੀਰੇ ਭੈਣ ਨੀ ਖ਼ੁਮਾਰੀਏ!
ਧੀਰੇ ਨੀ ਪੰਖ ਹਲਾ।
ਧੀਰੇ ਨੀ ਧੀਰੇ ਆਪਾ ਪੋਚ ਪੋਚ ਰੱਖੀਏ,
ਸੱਜਣ ਮਿਲਣ ਦਾ ਚਾਅ।
ਛੱਡ ਦਿੱਤੀਆਂ ਜਿਨ੍ਹਾਂ ਡੋਰਾਂ ਨੀ ਲੰਮੀਆਂ,
ਹੱਥ ਵਿਚ ਰਹਿ ਗਏ ਦੁੱਖ,
ਸਾਰੀਆਂ ਨੀ ਸੱਧਰਾਂ ਰੁੜ੍ਹ ਪੁੜ੍ਹ ਜਾਣੀਆਂ
ਬੜੇ ਤੇਜ਼ ਨੀ ਇਹ ਪਵਣ ਵਹਾ।"12

ਕਵੀ ਦਾ ਆਪਾ ਸੋਨੇ ਦੀਆਂ ਜ਼ੰਜੀਰਾਂ ਵਿਚ ਬੱਝਣ ਵਾਲਾ ਨਹੀਂ ਅਤੇ ਉਸ ਦੀਆਂ ਰੁਬਾਈਆਂ ਵਿਚੋਂ ਚਰਖੜੇ ਦੀ ਘੂਕਰ, ਤਰਿੰਜਣਾਂ ਦਾ ਰੰਗ, ਪੰਛੀਆਂ ਦੇ ਬੋਲ, ਰੁੱਖਾਂ ਦੇ ਗੀਤ, ਮੇਘਲੇ, ਨਦੀ ਵਿਚ ਬੇੜੇ, ਕੰਵਲ ਫੁੱਲ, ਪਰਬਤ, ਸਾਗਰ, ਗੰਗਾ ਜਮਨਾ, ਜੋਗਣ, ਚਰਾਗ ਤੋਂ ਵਿੱਛੜੀ ਲੋਅ, ਭੰਵਰਾ, ਵਣ-ਤ੍ਰਿਣ, ਚੰਦ ਸੂਰਜ, ਲਲਾਰੀ, ਚਸ਼ਮੇ, ਕਸਤੂਰੀ, ਚਿੱਤਰਕਾਰ, ਗੁਲ ਸਭਾ, ਪਹੁ ਫੁਟਾਲਾ, ਝੱਖੜ, ਸਟੇਸ਼ਨ ਤੇ ਰੁਕਦੀ ਗੱਡੀ ਆਦਿ ਸਜੀਵ ਬਿੰਬਾਂ ਦੇ ਦਰਸ਼ਨ ਹੁੰਦੇ ਹਨ। ਇਸ ਪੁਸਤਕ ਵਿਚੋਂ ਹੇਠਲੀ ਰੁਬਾਈ ਦੇ ਕੇ ਅੱਗੇ ਤੁਰਦੇ ਹਾਂ ਜਿਸ ਰੁਬਾਈ ਨੇ ਸੂਫ਼ੀ ਕਵਿਤਾ ਦੀ ਯਾਦ ਤਾਜ਼ਾ ਕਰ ਦਿੱਤੀ ਹੈ:

"ਅੰਮੀਏਂ ਨੀ ਦਿਨ ਬੀਤਣ ਆਇਆ,
ਅਜੇ ਢੇਰ ਪੂਣੀਆਂ ਪਈਆਂ।
ਧੂ ਧੂ ਤੰਦਾਂ ਕੱਢੀ ਜਾਵਾਂ,
ਗੂੜ੍ਹ ਗੱਲਾਂ ਸਭ ਹੋ ਹੋ ਰਹੀਆਂ।
ਘੂਕਰ ਚਰਖੀ ਸੰਗ ਸੱਜਣ ਦਾ,

ਸਭ ਭਰ ਉਤਰਨ ਗੁਹੜੇ;
ਜੁੱਗ ਜੁੱਗ ਜੀਵੇ ਰੰਗ ਤ੍ਰਿੰਜਣ ਦਾ,
ਅਸਾਂ ਮਾਣ ਦਿਹਾੜਾਂ ਲਈਆਂ।"13

ਤਰਸ ਜੀ ਦੀ ਕਾਵਿ-ਪੁਸਤਕ 'ਸਫ਼ਰ' ਨੂੰ ਜਗਦੀਸ਼ ਸਿੰਘ ਵਰਿਆਮ ਹੋਰਾਂ 'ਇਕ ਰਹੱਸਵਾਦੀ ਅਧਿਆਤਮਕ ਕਲਾਕ੍ਰਿਤੀ' ਆਖਿਆ ਹੈ। ਨਾਲ ਹੀ ਉਹ ਕਹਿੰਦੇ ਹਨ ਕਿ 'ਇਸ ਕਾਵਿ ਰਚਨਾ ਦੀ ਖ਼ੂਬੀ ਇਹ ਹੈ ਕਿ ਇਹ ਪਾਠਕ ਨੂੰ ਉਂਗਲੀ ਫੜ ਕੇ "ਮੈਂ" ਤੋਂ ਸ਼ੁਰੂ ਕਰ ਕੇ "ਤੂੰ" ਤੱਕ ਪਹੁੰਚਾ ਦਿੰਦੀ ਹੈ। ਇਸੇ ਪੁਸਤਕ ਦੀ ਭੂਮਿਕਾ ਵਿਚ ਪ੍ਰਸਿੱਧ ਗ਼ਜ਼ਲਗੋ ਅਤੇ ਪੰਜਾਬੀ ਸਾਹਿਤ ਦੇ ਉੱਘੇ ਵਿਦਵਾਨ ਪ੍ਰੋ. ਕਰਤਾਰ ਸਿੰਘ ਕਾਲੜਾ ਲਿਖਦੇ ਹਨ "ਸਾਈਂ ਨਾਲ ਮੇਲ ਹੀ ਅੰਤਿਮ ਲਕਸ਼ ਹੈ - ਧਰਮ ਦਾ ਵੀ ਤੇ ਮਨੁੱਖੀ ਜੀਵਨ ਦਾ ਵੀ, ਇਸੇ ਲਕਸ਼ ਦੀ ਤਾਂਘ ਹੈ ਕਵੀ ਤਰਸ ਦੀ ਸਮੁੱਚੀ ਰਚਨਾ ਵਿਚ, ਸਿਮਰਨ, ਜਾਪ, ਨਾਮ, ਅਭਿਆਸ ਇਸ ਦਾ ਇਕ ਮਾਤਰ ਸਾਧਨ ਹੈ...

ਇਸ ਪੁਸਤਕ ਵਿਚ 1,2,3 ਦੇ ਸਿਰਲੇਖਾਂ ਹੇਠ 83 ਕਵਿਤਾਵਾਂ ਹਨ। ਗ਼ਜ਼ਲ ਦੇ ਸ਼ੇਅਰਾਂ ਵਾਂਗ ਭਾਵੇਂ ਸਾਰੇ ਸ਼ੇਅਰ ਸੁਤੰਤਰ ਤਾਂ ਨਹੀਂ ਅੰਤਰ ਸਬੰਧਿਤ ਜ਼ਰੂਰ ਹਨ। ਵਿਸ਼ਾ ਉਹੀ ਪਹਿਲੀਆਂ ਪੁਸਤਕਾਂ ਵਾਲਾ ਸਿੱਖ ਦਾਰਸ਼ਨਿਕ ਰੰਗਣ ਵਾਲਾ ਹੈ। ਜੀਵਨ ਦੇ ਲਕਸ਼ ਨੂੰ ਸਮਝਣਾ ਅਤੇ ਉਸ ਦੇ ਅਨੁਰੂਪ ਹੁਕਮ, ਰਜ਼ਾ, ਭਾਣੇ ਵਿਚ ਨਿਰੰਤਰ ਤੁਰੇ ਰਹਿਣਾ ਕਿਉਂ ਜੁ -

"ਤੁਰੇ ਜਾਣਾ ਰਾਹੀ,
ਇਹ ਆਖ ਗਏ ਸਿਆਣੇ
ਰੁਕ ਗਏ ਤਾਂ ਜਿੰਦੜੀ ਵਿਚ
ਕਾਲਾ ਅੰਧਾਰ ਆ ਜਾਏ।"14

ਬ੍ਰਹਿਮੰਡੀ ਤੋਰ ਨੂੰ ਇਕ ਵਿਧੀ ਵਿਧਾਨ ਵਿਚ ਬੱਝੀ ਦੱਸ ਕੇ ਸਾਡਾ ਕਵੀ ਕਹਿੰਦਾ ਹੈ:

"ਇਹ ਦਿਨ ਚੜ੍ਹ ਰਿਹਾ ਹੈ, ਔਹ ਰਾਤ ਜਾ ਰਹੀ ਹੈ,
ਇਹ ਕਿਰਨਾਂ ਦਾ ਖਲਾਰਾ, ਸਭ ਕੁਝ ਹੈ ਤੇਰੇ ਕਰਕੇ।"15

ਕਵੀ ਦੀ ਉਮਰ ਭਾਵੇਂ ਡੰਗੋਰੀ ਫੜਨ ਵਾਲੀ ਹੋ ਗਈ ਹੈ ਪਰ ਉਸ ਦੀ ਚੇਤਨਾ ਜੁਆਨ ਹੈ ਇਸੇ ਲਈ ਉਹ ਕਹਿ ਉੱਠਦਾ ਹੈ:

"ਇਹ ਕਾਨਿਆਂ ਦੀ ਕੁੱਲੀ, ਹੋ ਸੋਨ ਰੰਗੀ ਦਮਕੀ,
ਜਦ ਤੋਂ ਹੋਇਆ ਏਥੇ, ਪ੍ਰੀਤਮ ਉਤਾਰਾ ਤੇਰਾ।"16

ਕਵੀ ਲਈ ਸੱਚੀ ਕਾਰ ਕਮਾਉਣ ਵਾਲੇ ਲੋਕ ਹੀ ਹਮੇਸ਼ਾਂ ਸੁੱਚੇ ਰਹਿ ਸਕਦੇ ਹਨ ਅਤੇ ਆਪਣੇ ਤੋਂ ਵਾਧੂ ਧਨ ਪਦਾਰਥ ਨੂੰ ਵੰਡ ਛਕਣਾ, ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਦੀ ਇਕ ਨਿਸ਼ਾਨੀ ਮਾਲੂਮ ਹੁੰਦਾ ਹੈ:

"ਸੁਬਾਹ ਸ਼ਾਮ ਉਹ ਸੁੱਚਮ ਰਹਿੰਦੇ,
ਜੋ ਸੱਚੀ ਕਾਰ, ਕਮਾਂਦੇ,
ਸਭ ਤੋਂ ਉਤਮ ਸੇਵ ਤੋਂ ਸੇਵਾ,
ਜੋ ਵਾਧੂ ਵੰਡ ਖਾਣਾ।
ਇਸ ਤੋਂ ਉਤਮ ਉਹ ਪਦ ਪਾਂਦੇ,
ਜੋ ਦੂਸਰਿਆਂ ਲਈ ਜੀਂਦੇ,
ਜੋ ਰਾਹਾਂ ਦੇ ਕੰਡੇ ਚੁਗਦੇ, ਸੂਖਮ ਮਿਲੇ ਵਿਛਾਣਾ।"17

ਕੁਝ ਅਟੱਲ ਸਚਾਈਆਂ ਵਰਗੇ ਸ਼ੇਅਰ ਇਸ ਰਚਨਾ ਵਿਚ ਥਾਂ ਪਰ ਥਾਂ ਵਿਦਮਾਨ ਹਨ, ਜਿਵੇਂ ਕਿ ਜੰਗ ਭੀ ਜ਼ਰੂਰੀ ਹੈ ਪਰ ਜੰਗ ਅਮਨ ਦਾ ਬਦਲ ਨਹੀਂ ਹੋ ਸਕਦਾ ਤੇ ਜਿਊਂਦੇ ਰਹਿਣ ਲਈ ਭੋਜਨ ਐਨਾ ਜ਼ਰੂਰੀ ਹੈ ਤਾਂ ਹੀ ਸਾਡੇ ਭਗਤਾਂ ਨੇ ਕਿਹਾ ਸੀ ਕਿ ਤੇਰੀ ਭਗਤੀ ਭੁੱਖੇ ਪੇਟ ਨਹੀਂ ਹੋ ਸਕਦੀ:

"ਸਮਾਂ ਭੀ ਇਕ ਸ਼ਮਸ਼ੀਰ ਹੈ,
ਜੂਝਣਾ ਇਹਦੀ ਤਾਸੀਰ ਹੈ
ਫਿਰ ਭੀ ਸੀਤ ਜਲ ਦੇ ਵਹਿਣ ਦਾ,
ਫੁਹਾਰ ਕਰਨਾ ਧਰਮ ਹੈ।
ਜਦ ਤੱਕ ਹੈ ਜੀਣਾ ਜਿੰਦ ਨੇ,
ਆਹਾਰ ਕਰਨਾ ਧਰਮ ਹੈ।
ਪ੍ਰਭ ਜੀ! ਤੇਰੀ ਹੋਂਦ ਦਾ,
ਇਜ਼ਹਾਰ ਕਰਨਾ ਧਰਮ ਹੈ।"18

ਮਲੇਰਕੋਟਲੇ ਦੇ ਰੱਕੜ ਵਿਚ 17-18 ਜਨਵਰੀ 1872 ਈ. ਨੂੰ ਸ਼ਹੀਦ ਹੋਣ ਵਾਲੇ ਦੇਸ਼ ਰੱਖਿਅਕ ਨਾਮਧਾਰੀ ਮਸਤਾਨਿਆਂ ਬਾਰੇ ਭਾਈ ਹੀਰਾ ਸਿੰਘ ਜਥੇਦਾਰ, ਵਰਿਆਮ ਸਿੰਘ ਮਗ੍ਰਾਜ ਅਤੇ ਬਾਲ ਬਿਸ਼ਨ ਸਿੰਘ ਦੀਆਂ ਅਪੂਰਵ-ਬਲੀਦਾਨ ਵਾਲੀਆਂ ਸ਼ਹੀਦੀਆਂ ਦੇ ਕਲਮੀ ਚਿੱਤਰ ਇਉਂ ਖਿੱਚੇ ਹਨ:-

"ਰੱਕੜ ਵਿਚ ਬਿਜਲੀ ਕੜਕ ਰਹੀ,
ਕਿਤੇ ਸੀਨੇ ਜਿੰਦੜੀ ਧੜਕ ਰਹੀ,
ਕੀ ਇਸ਼ਕ ਹੁੰਦਾ ਪਰਵਾਨੇ ਦਾ,
ਇਨ੍ਹਾਂ ਲਾਟਾਂ ਨੂੰ ਸਮਝਾ ਕੇ ਆਈਏ।
....

ਇੱਥੇ ਚੱਲਦਾ ਹੁਕਮ ਸੱਚਾਈ ਦਾ,
ਪ੍ਰਭ ਜੀ ਨਾਲ ਜੋਤ ਸਮਾਈ ਦਾ,
ਹੀਰਾ ਸਿੰਘ ਭਗਵਾਨ ਖੜ੍ਹੇ–
ਰੜ ਚੋਂ ਆ ਦਰਸ ਕਰਾ ਕੇ ਆਈਏ।
ਉਹਦੇ ਜੱਗ ਤੋਂ ਨਾਤੇ ਤੁੜ ਜਾਂਦੇ,
ਜੇ ਨਾਲ ਪ੍ਰਿਯਾ ਦੇ ਜੁੜ ਜਾਂਦੇ,
ਢੀਮਾਂ ਤੇ ਖੜੇ ਇਕ ਲਾੜੇ ਦੀ,
ਕਰ ਆਖ਼ਰੀ ਰਸਮ ਅਦਾ ਕੇ ਆਈਏ।
ਕੋਈ ਬਾਲ ਨਹੀਂ ਭਗਵਾਨ ਸਭੇ,
ਸਤਿਗੁਰ ਦਾ ਵਰਦਾਨ ਸਭੇ,
ਆ ਜ਼ੁਲਮ ਦੀ ਇਕ ਸ਼ਮਸ਼ੀਰ ਹੱਥੋਂ,
ਬਾਲਕ ਦੀ ਬਲੀ ਚੜ੍ਹਾ ਕੇ ਆਈਏ।" 19

ਕਵੀ ਦੀ 1970 ਈ. ਤੋਂ ਪਹਿਲਾਂ ਦੀ ਅਤੇ ਕੁਝ ਬਾਅਦ ਦੀ ਕਵਿਤਾ 'ਸੋਹਲੜੇ' ਪੁਸਤਕ ਵਿਚ ਉਪਲਬਧ ਹੈ। ਇਸ ਦੇ ਆਦਿ-ਕਥਨ ਵਿਚ ਵੀ ਕਸੇਲ ਸਾਹਿਬ ਲਿਖਦੇ ਹਨ, "ਸੋਹਿਲਾ ਕਾਵਿ ਰੂਪ ਪੰਜਾਬੀ ਦੇ ਸ਼ਾਸਤਰੀ ਕਾਵਿ ਦਾ ਹੀ ਪ੍ਰਵਾਨਿਤ ਸਰੂਪ ਹੈ। ਵੀਹਵੀਂ ਸਦੀ ਵਿਚ ਪੰਜਾਬੀ ਦੀ ਆਧੁਨਿਕ ਕਵਿਤਾ ਦਾ ਜਨਮ ਹੋਇਆ। ਇਸ ਦੀ ਇਕ ਵਿਸ਼ੇਸ਼ ਕਾਵਿ-ਧਾਰਾ ਨਵ-ਅਧਿਆਤਮਕ ਜਾਂ ਨਵ-ਰਹੱਸਵਾਦੀ ਕਵਿਤਾ ਸੀ। ਭਾਈ ਵੀਰ ਸਿੰਘ ਤੇ ਪ੍ਰੋ. ਪੂਰਨ ਸਿੰਘ ਵਰਗੇ ਮਹਾਨ ਕਵੀਆਂ ਨੇ, ਇਸ ਨਵ-ਰਹੱਸਵਾਦੀ ਕਵਿਤਾ ਦੀ ਨੀਂਹ ਰੱਖੀ, ਜਿਸ ਦੀ ਪ੍ਰਕਿਰਤੀ ਸਨਾਤਨੀ ਅਧਿਆਤਮਵਾਦੀ ਕਵਿਤਾ ਤੋਂ ਵੱਖਰੀ ਸੀ। ਭਾਵੇਂ ਅਧਿਆਤਮਵਾਦ, ਵੀਹਵੀਂ ਸਦੀ ਦੀ ਆਧੁਨਿਕ ਪੰਜਾਬੀ ਕਵਿਤਾ ਦਾ ਮੁੱਖ ਵਿਸ਼ਾ ਨਹੀਂ ਸੀ ਰਿਹਾ, ਫਿਰ ਵੀ ਇਸ ਦੀ ਪਰੰਪਰਾ ਪਿਛਲੀ ਸਦੀ ਦੀ ਕਵਿਤਾ ਵਿਚ ਨਿਰੰਤਰ ਜਾਰੀ ਰਹੀ। ਵੀਹਵੀਂ ਸਦੀ ਦੇ ਉਤਰਾਧ ਵਿਚ ਪ੍ਰੀਤਮ ਸਿੰਘ ਸਫ਼ੀਰ ਤੇ ਜਸਵੰਤ ਸਿੰਘ ਨੇਕੀ, ਅਧਿਆਤਮਕ ਕਾਵਿ-ਧਾਰਾ ਦੇ ਨਵ-ਰਹੱਸਵਾਦੀ ਸਿਰਮੌਰ ਕਵੀ ਹਨ। 1991 ਵਿਚ ਪ੍ਰਕਾਸ਼ਿਤ ਜਸਵੰਤ ਸਿੰਘ ਨੇਕੀ ਨੇ ਆਪਣੇ ਇਕ ਕਾਵਿ-ਸੰਗ੍ਰਹਿ ਦਾ ਨਾਮ "ਗੀਤ ਮੇਰਾ ਸੋਹਿਲਾ ਤੇਰਾ" ਰੱਖਿਆ। ਸਾਡੇ ਵਰਤਮਾਨ ਕਵੀ ਸੰਤ ਦਲਬੀਰ ਸਿੰਘ ਤਰਸ ਦਾ 'ਸੋਹਿਲੜਾ' ਨਾਮ ਦਾ ਇਹ ਕਾਵਿ-ਸੰਗ੍ਰਹਿ ਪੰਜਾਬੀ ਦੀ ਇਸ ਨਵ-ਅਧਿਆਤਮਵਾਦੀ ਪਰੰਪਰਾ ਦਾ ਹੀ ਅਗਲਾ ਵਿਸਥਾਰ ਹੈ।

"ਸੰਤ ਦਲਬੀਰ ਸਿੰਘ ਤਰਸ ਨੇ ਵੀ ਇਸ 'ਸੋਹਿਲੜੇ' ਨਾਮ ਦੇ ਕਾਵਿ-ਸੰਗ੍ਰਹਿ ਵਿਚ ਕਿਸੇ ਪ੍ਰਭੁਤਾਵਾਨ ਸੰਸਾਰੀ ਮਨੁੱਖ ਦੇ ਸੋਹਿਲੇ ਨਹੀਂ ਗਾਏ, ਸਗੋਂ ਅਗਮ ਅਗੋਚਰ ਪ੍ਰਭੂ ਪ੍ਰੀਤਮ ਤੇ ਇਸ ਧਰਤੀ ਉੱਤੇ ਉਸ ਦੇ ਸਾਕਾਰ ਸਰਗੁਣ ਸਰੂਪ ਸਤਿਗੁਰੂ ਦੇ ਸਤੋਤਰ ਰਚੇ ਹਨ।"

ਪਰ ਸਾਡਾ ਕਵੀ ਸਮਕਾਲੀ ਯਥਾਰਥ ਤੋਂ ਪਾਸਾ ਵੱਟ ਕੇ ਲੰਘਣ ਵਾਲਾ ਨਹੀਂ ਉਸ ਨੂੰ ਪਤਾ ਹੈ ਕਿ ਮਾਇਆਵਾਦੀ ਨਜ਼ਾਮ ਵਿਚ ਹੱਕ ਮੰਗਣ ਵਾਲਿਆਂ ਤੇ ਸੱਤਾ ਕਹਿਰ ਬਰਸਾਉਂਦੀ ਹੈ ਅਤੇ ਵਿਗਿਆਨ ਜੇ ਇਨ੍ਹਾਂ ਖ਼ੂੰਖਾਰ ਰਾਕਸ਼ਾਂ ਦੇ ਹਵਾਲੇ ਹੋ ਗਈ ਤਾਂ 'ਹੀਰੋਸ਼ੀਮਾ' ਅਤੇ 'ਨਾਗਾਸਾਕੀ' ਹੀ ਦੁਹਰਾਏ ਜਾਣਗੇ:

"ਸੌਂ ਗਏ ਅੱਜ ਨਿਰਾਸ਼ ਦੀ ਮੰਜੀ ਰੋ ਰੋ ਜੀਵ ਨਿਮਾਣੇ,
ਨਾਲ ਗੋਲੀਆਂ ਭੁੰਨੇ ਜਾਂਦੇ ਜਾਂ ਮੰਗੇ ਇਨ੍ਹਾਂ ਦਾਣੇ
ਜਗਤ ਜਲੰਦਾ ਰਾਖਣਹਾਰੇ ਸੀਤਲਤਾ ਵਰਸਾਓ।
....
ਪੀ ਕੇ ਖ਼ੂਨ ਡਕਾਰ ਨਾ ਲੈਂਦੇ ਮਨੁੱਖਤਾ ਦੇ ਰਖਵਾਲੇ;
ਬੇ ਬੱਸ ਹੋ ਵਿਗਿਆਨ ਦੀ ਡੋਰੀ ਦੈਂਤਾਂ ਹੋਈ ਹਵਾਲੇ;
ਹੜ੍ਹੇ ਜਾਣ ਪਰਮਾਰਥ ਸ਼ਾਸਤ ਬੰਧ ਬਣੋ ਬਣ ਆਓ।"20

ਆਪਣੇ ਇਸ਼ਟ-ਸੱਜਣ ਦੇ ਦਰਸ਼ਨਾਂ ਤੋਂ ਬਿਨਾਂ ਉਸ ਨੂੰ ਕਰਮਕਾਂਡ ਫੋਕਟ ਲਗਦੇ ਹਨ:

"ਤੀਰਥ ਤੱਪ ਇਹ ਜੱਗ ਇਸ਼ਨਾਨਾ, ਭਰਮਣ ਫਾਥੀ ਫਿਰੇ ਲੁਕਾਈ।
ਨਾ ਕੋਈ ਸੋਧ ਸੱਜਨ ਵੱਲ ਜਾਏ, ਨਾ ਮਲ ਲਾਥੇ ਸੁੱਚ ਨਾ ਪਾਈ।
ਸੁਣਦੀ ਰਹੁ ਧਰ ਨੀਝ ਟਿਕਾ ਕੇ, ਕੋਈ ਗੀਤ ਸੱਜਣ ਜੀ ਗਾਵਣਗੇ।"21

ਕਵੀ ਦੀ ਡੂੰਘੀ ਕਾਵਿਕ ਅਨੁਭੂਤੀ ਦਾ ਇਹ ਕਮਾਲ ਹੈ ਕਿ ਮਲੇਰਕੋਟਲੇ ਦੇ ਰੱਕੜ ਵਿਚ ਜਦੋਂ ਕੂਕੇ ਸਿੰਘ ਬਰਤਾਨਵੀ ਬਸਤੀਵਾਦੀ ਤੋਪਾਂ ਦੁਆਰਾ ਉਡਾਏ ਜਾ ਰਹੇ ਹਨ ਤਾਂ ਕਵੀ ਨੂੰ ਮਹਿਸੂਸ ਹੁੰਦਾ ਹੈ ਕਿ ਇਹ ਤਾਂ ਸਤਿਗੁਰੂ ਰਾਮ ਸਿੰਘ ਆਪ ਹੀ ਉਡ ਰਹੇ ਹਨ:

"ਪਾਟ ਗਿਆ ਅੰਬਰ ਦਾ ਸੀਨਾ
ਬੁੱਢੀ ਭਾਰਤ ਮਾਂ ਦਾ ਹਿਰਦਾ
ਸੱਚ ਖੰਡ ਨਾਲ ਜੁੜਿਆ
ਜਾਂ ਉਸ ਤੱਕਿਆ
ਵਰਿਆਮ ਬੱਚੜਾ
ਮੋੜਿਆ ਨਾ ਜੋ ਮੁੜਿਆ
ਬਾਹਣ-ਢੀਮਾਂ ਸੇਜ ਬਣਾਈ
ਨਾਲ ਮੌਤ ਦੇ ਜੁੜਿਆ

'ਅਕਾਲ ਪ੍ਰਭੂ ਤੇਰੀ ਸਰਨਾਈ'
ਫੀਤਾ ਫੀਤਾ ਹੋ ਕੇ ਰਾਮ ਸਿੰਘ
ਇਸ ਰੱਕੜ ਵਿਚ ਉੜਿਆ

ਤੇ ਅਗਲੀ ਤੁਕ ਵਿਚ ਸਤਿਗੁਰੂ ਜੀ ਦੇ ਪ੍ਰਦੇਸ ਗਮਨ ਦੇ ਮਾਰਮਿਕ ਦ੍ਰਿਸ਼ ਨੂੰ "ਮਮਤਾ ਰੰਗੀ ਭਰੀ ਭਰਾਈ ਗਾਗਰ ਦੇ ਖਾਲੀ ਹੋ ਜਾਣ" ਦੇ ਬਿੰਬ ਨਾਲ ਜੋੜਿਆ ਹੈ:

"ਇਸੇ ਰੁੱਖ ਦੀ ਛਾਵੇਂ ਬਹਿ ਬਹਿ ਕੇ
ਡਾਢੀਆਂ ਵਿਚ ਡੁੰਘਾਣਾਂ ਲਹਿ ਕੇ
ਕਈ ਵੇਰ ਅਸੀਂ ਤੱਕਿਆ ਪ੍ਰੀਤਮ
ਇਕ ਗੱਡ ਤੇ ਚੜ੍ਹਿਆ
ਕਾਲੀ ਕੰਬਲੀ ਉਹੜੀ
ਮਮਤਾ ਰੰਗੀ
ਭਰੀ ਭਰਾਈ
ਮੂੰਹ ਮੂੰਹ ਗਾਗਰ
ਖਿਨਾਂ ਪਲਾਂ ਵਿਚ ਰੁਹੜੀ।"22

ਲੰਮੀ ਸਰੋਦੀ ਕਵਿਤਾ 'ਯੁੱਧਮ' ਵਿਚ ਤਰਸ ਪਹਿਲਾਂ ਤਾਂ ਕ੍ਰਿਸ਼ਨ-ਅਰਜਨ ਸੰਵਾਦ ਦੁਆਰਾ ਅਰਜਨ ਨੂੰ ਯੁੱਧ ਲਈ ਤਿਆਰ ਕਰਦਾ ਹੈ ਕੌਰਵਾਂ ਦੇ ਖਿਲਾਫ਼ ਫਿਰ ਸਤਿਗੁਰੂ ਰਾਮ ਸਿੰਘ ਜੀ ਨੂੰ ਗੋਰਾਸ਼ਾਹੀ ਵਿਰੁਧ ਜੂਝਦੇ ਵਿਖਾ ਕੇ ਇਹ ਦੱਸਿਆ ਹੈ ਕਿ ਅੱਜ ਵੀ 'ਅਰਜਨ' ਸੱਚ ਦੀ ਅੰਤਿਮ ਵਿਜੈ ਲਈ ਲਗਾਤਾਰ ਸੰਘਰਸ਼ੀਲ ਹੈ ਅਤੇ ਸਾਡੇ ਕਵੀ ਨੂੰ ਸੱਚ ਦੀ ਫਤਹਿ ਵਿਚ ਅਡੋਲ ਭਰੋਸਾ ਹੈ:

"ਪਾਰਥ ਉੱਠੋ! ਧਨੁਸ਼ ਉਠਾਓ;
ਯੁੱਧ ਕਰੋ ਤੇ ਧਰਮ ਨਿਭਾਓ।
ਹਾਰ ਜੀਤ ਨਾ ਕਰੋ ਕਹਾਣੀ
ਨਾ ਤੋਰੋ ਇਹ ਬਾਤ ਨਦਾਨੀ।
ਯੁੱਧ ਤੇਰਾ ਤੇ ਬਾਣ ਇਹ ਤੇਰੇ
ਪਰਨਾਮ ਯੁੱਧ ਦਾ ਹੱਥ ਨਾ ਤੇਰੇ
....
"ਅੱਜ ਦਾ ਯੁੱਧ ਬੜਾ ਬਚਿੱਤਰ
ਮੁਰਾਰ ਨਹੀਂ ਕਰਤਾਰ ਖੜ੍ਹੇ ਨੇ।
ਗੋਰਾ ਸ਼ਾਹੀ ਸੀਨੇ ਵੱਜੀ
ਤੱਕ ਚੀਨੀ ਅਸਵਾਰ ਖੜ੍ਹੇ ਨੇ।
ਅੱਜ ਭੀ ਅਮਰ ਆਤਮਾ ਅਰਜਨ
ਬਾਣੋ ਬਾਣ ਵਹਾਈ ਜਾਂਦਾ
ਵਿਜੈ ਸੱਤ ਦੀ ਹੋ ਕੇ ਰਹਿਣੀ
ਕਿੰਨੀ ਯੁੱਧ ਦੀ ਹੋਏ ਲੰਬਾਈ।
....
ਝੂਠੇ ਇਹ ਆਕਾਰ ਨਾ ਰਹਿਣੇ
ਇਹ ਦਿਹ ਮੁੱਕੇ ਤਾਂ ਮੁੱਕ ਜਾਏ
ਜੀਵਨ ਦਾ ਇਹ ਅੰਤ ਨਹੀਂ ਹੈ
ਸੱਚ ਪਸਾਰਾ ਹੋ ਕੇ ਰਹਿਸੀ
ਅਰਜਨ ਇਹ ਅਜ਼ਮਾਈ ਜਾਂਦਾ।"23

ਸਤਿਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲੇ ਤੋਂ ਬਾਅਦ ਨਾਮਧਾਰੀ ਪੰਥ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਆਪ ਦੇ ਅਨੁਜ ਭ੍ਰਾਤਾ ਸ੍ਰੀ ਗੁਰੂ ਹਰੀ ਸਿੰਘ ਜੀ ਤੇ ਆ ਗਈ। ਅੰਗ੍ਰੇਜ਼ ਸਰਕਾਰ ਤਾਲ ਠੋਕ ਕੇ ਪੁੱਛ ਰਹੀ ਸੀ ਹੁਣ ਹੈ ਹਿੰਮਤ ਕਿਸੇ ਵਿਚ ਜੋ ਸਾਡੀ ਮਾਰ ਸਹਿਣ ਲਈ ਤਿਆਰ ਹੋਵੇ? ਧੀਰ, ਸ਼ਾਂਤ, ਗੰਭੀਰ, ਖਿਮਾਂ, ਸੱਚ, ਨਿਆਂ ਅਤੇ ਮਹਾਨ ਸਿਦਕ ਦੀ ਮੂਰਤੀ ਸਨ ਗੁਰੂ ਹਰੀ ਸਿੰਘ। ਕਵੀ ਤਰਸ ਆਪਣੇ ਸ਼ਬਦਾਂ ਵਿਚ ਉਸ ਮਹਾਨ ਸ਼ਖ਼ਸੀਅਤ ਦਾ ਰੇਖਾ ਚਿੱਤਰ ਇਉਂ ਉਲੀਕਦਾ ਹੈ:

"ਲੈ ਗਈ ਗੱਡ ਜੂਹਾਂ ਤੋਂ ਬਾਹਰ
ਸਿੱਖ ਸਭਿਅਤਾ ਦਾ ਇਹ ਚਾਨਣ
ਹਿੰਦ ਦੀ ਗੋਦ ਦਾ ਫ਼ਖ਼ਰ ਹੈ ਇਹ
ਮਟਕ ਰਹੀ ਸਰਕਾਰ
ਗੁਰੂ ਰਾਮ ਸਿੰਘ ਦੇ ਹੁਣ ਪਿੱਛੋਂ
ਕੌਣ ਸਹੇਗਾ ਸਾਡੀ ਮਾਰ
...
"ਤੁੰਨ ਤੁੰਨ ਜੇਹਲਾਂ ਬੂਥੀਆਂ ਗਈਆਂ
ਕਾਲਖ ਵਰਗਾ ਕਾਰਨ ਜਿਸਦਾ
ਇਥੇ ਧਰਮ ਇਨ੍ਹਾਂ ਦਾ ਕੋਹੀਏ
ਇਥੇ ਰਹਿਤ ਇਨ੍ਹਾਂ ਦੀ ਲੁੱਟੀਏ
ਇਥੇ ਜ਼ਹਿਰ ਸੋਧ ਤੇ ਮਲੀਏ

ਦੇਖ ਲਵਾਂਗੇ ਕੀ ਕੁਝ ਕਰਦਾ
ਗੁਰੂ ਚੀਨੀ ਅਸਵਾਰ।
...
"ਗੁਰੂ ਧਾਮ ਤੇ ਲੱਗਿਆ ਪਹਿਰਾ
ਟੋਪਾਂ ਵਾਲੇ ਕਰਨ ਪਰੇਟਾਂ
ਜੁੜ ਸਿੰਘਾਂ ਨੂੰ ਬਹਿਣ ਨਹੀਂ ਦੇਣਾ
ਦਿਲਬਰ ਨੂੰ ਦੁੱਖ ਕਹਿਣ ਨਹੀਂ ਦੇਣਾ
....
"ਇਸ ਮੱਸਿਆ ਦੀ ਕਾਲੀ ਰੁੱਤੇ
ਜਦੋਂ ਅਨ੍ਹੇਰੀ ਛਾਈ ਉੱਤੇ
ਜਦੋਂ ਧਰਮ ਦੀ ਹੁੰਦੀ ਮਿਣਤੀ
ਜਦੋਂ ਜਬਰ ਦੀਆਂ ਪੈਣ ਜਰੀਬਾਂ
ਇਕ ਸੀ ਜੋਤ ਇਲਾਹੀ ਬੈਠੀ।
ਆਪਣਾ ਤਾਣ ਲੜਾਈ ਜਾਂਦੀ
ਹਰਦਮ ਤਾਰ ਸਿੰਘਾਂ ਨਾ ਜੋੜੀ
ਮਾਲ ਅਮੋਲ ਪੁਜਾਈ ਜਾਂਦੀ
ਹਰ ਦਾ ਦੁੱਖ ਕਲੇਜੇ ਸਹਿ ਕੇ
ਹਰ ਕੇ ਅੰਦਰ ਆਪਾ ਤਹਿ ਕੇ
ਹਰ ਇਕ ਪੀੜ 'ਉਸੇ' ਦੀ ਕਹਿ ਕੇ
ਲੜੀ ਨਾਮ ਦੀ ਆਪੂੰ ਲਾ ਕੇ
ਪਰਮਾਰਥ ਦੀ ਬੁੱਕਲ ਦੇ ਵਿਚ
ਗੁਰੂ ਵੀਰ ਦੀ ਜੋਤ ਜਗੰਦੀ
ਨੇਤਰ ਰਹੇ ਫੁਹਾਰ
ਵਿਚਰ ਰਹੇ ਸੰਸਾਰ
ਗੁਰੂ ਹਰੀ ਅਵਤਾਰ"24

ਸ੍ਰੀ ਜੀਵਨ ਨਗਰ ਵਿਚ ਸਤਿਜੁਗ ਦਾ ਸੰਪਾਦਕ ਬਣ ਕੇ ਕਵੀ ਪ੍ਰੀਤਮ ਸਿੰਘ ਜੀ 1957 ਈ. ਵਿਚ ਆਏ ਸਨ। ਨਾਮਧਾਰੀ ਭਾਈਚਾਰੇ ਲਈ ਉਹ ਬਿਪਤਾ ਦਾ ਸਮਾਂ ਸੀ। ਪੰਜਾਬ ਦੀ ਕੈਰੋਂਸ਼ਾਹੀ ਨਾਲ ਟੱਕਰ ਸੀ। ਚੌਧਰੀ ਦੇਵੀ ਲਾਲ ਅਤੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਦੀ ਅਜੇ ਆਪੋ ਵਿਚ ਵਿਗੜੀ ਨਹੀਂ ਸੀ। ਦੋਵੇਂ ਮਿਲ ਕੇ ਕੂਕਾ ਪੰਥ ਦਾ ਹਰ ਬਣਦਾ ਕੰਮ ਵਿਗਾੜਨ ਦੇ ਆਹਰ ਵਿਚ ਸਨ। ਕਚਹਿਰੀ ਪੇਸ਼ ਹੋਣਾ ਜਾਂ ਨਾ ਹੋਣਾ ਇਸੇ ਕਸ਼ਮਕਸ਼ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ। ਦੁੱਖਾਂ ਦੇ ਪਹਾੜ ਟੁੱਟ ਪਏ ਨਾਮਧਾਰੀਆਂ ਤੇ। ਇਸ ਸਮੇਂ 'ਸਤਿਜੁਗ' ਪਰਚੇ ਦੁਆਰਾ ਢਾਰਸ ਬੰਨਾਉਣ, ਧੀਰਜ ਦੇਣ ਅਤੇ ਸਰਕਾਰ ਵਿਰੁੱਧ ਜੂਝਣ ਦੇ ਸੰਕਲਪ ਨੂੰ ਹੋਰ ਪਕੇਰਾ ਕਰਨ ਦਾ ਕੰਮ ਵੀ ਕਵੀ ਜੀ ਨੇ ਆਪਣੀਆਂ ਲਿਖਤਾਂ ਅਤੇ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ, ਗੁਰੂ ਹਰੀ ਸਿੰਘ ਅੰਕ, ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਅੰਕ, ਬਸੰਤ ਅੰਕ ਆਦਿ ਦੁਆਰਾ ਕਵੀ ਜੀ ਨੇ ਕੀਤਾ। ਨਵੀਆਂ ਕਲਮਾਂ ਤਰਸ, ਵਿਰਕ ਜਿਹਾਂ ਨੂੰ ਉਤਸ਼ਾਹਿਤ ਕਰਕੇ ਮਾਂਜਿਆ ਸੁਆਰਿਆ। ਆਪਣੇ ਉਸਤਾਦ ਨੂੰ ਕਵੀ ਤਰਸ ਦੀ ਭਾਵਪੂਰਤ ਸ਼ਰਧਾਂਜਲੀ:

"ਜੀਵਨ ਨਗਰ ਦੇ ਜੀਵਨ ਦੇ ਵਿਚ
'ਕਵੀ' ਬਣ ਨਵਜੀਵਨ ਆਇਆ
ਮਾਰੂਥਲ ਇਹ ਧਰਤ ਜਗਾਈ,
ਨਵੀਆਂ ਛੁਹਾਂ ਨਵ-ਉਮੰਗਾਂ
ਇੱਕ ਮਧਰ ਪੁਸ਼ਪ ਮਹਿਕਾਇਆ।
ਗੂੰਜਣ ਲੱਗੀਆਂ ਖੁਸ਼ਕ ਫ਼ਿਜ਼ਾਂ ਵਿਚ
ਅੰਮ੍ਰਿਤ ਭਿੰਨੀਆਂ ਵਾਰਾਂ
ਨੇੜੇ ਨੇੜ ਦਿਆਂ ਦੇਸਾਂ ਵਿਚੋਂ
ਦੂਰ ਦਿਆਂ ਪ੍ਰਦੇਸਾਂ ਵਿੱਚੋਂ,
ਸਭੇ ਜੁੜੀਆਂ ਏਥੇ ਤਾਰਾਂ।

ਖੀਵੀ ਖੁਸ਼ਬੋ ਧਰਤੋਂ ਉੱਠੀ,
ਸ਼ੀਤਲਤਾ ਆਕਾਸ਼ ਤੋਂ ਉੱਠੀ।
ਬਸੰਤ ਦਿਆਂ ਫੁੱਲਾਂ 'ਚੋਂ ਉੱਠੀ,
ਗੁਰੂ ਹਰੀ ਤੇ ਸ੍ਰੀ ਸਿਮਰਤੀ
ਸਤਿਜੁਗ ਦੇ ਪ੍ਰਕਾਸ਼ 'ਚੋਂ ਉੱਠੀ।

ਸੱਚ-ਸੁੱਚ ਤੇ ਸੁੰਦਰ ਸਾਹਿਤ
ਕਵੀ ਜੀਆਂ ਇਕ ਬੂਟਾ ਲਾਇਆ।
ਰੰਗ ਰੰਗਾਂ ਦੇ ਪੰਛੀ ਚਹਿਕੇ
ਵੰਨ ਸੁਵੰਨੀਆਂ ਛੇੜ ਤਰੰਗਾਂ
ਦੇਸ ਸਾਰੇ ਨੂੰ ਆ ਗਰਮਾਇਆ।"25

ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਨਾਮਧਾਰੀ ਪੰਥ ਦੀ ਗੁਰਗੱਦੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਬਿਰਾਜਮਾਨ ਹੋਏ। ਉਨ੍ਹਾਂ ਦੇ ਛੋਟੇ ਭਰਾਤਾ ਮਹਾਰਾਜ ਬੀਰ ਸਿੰਘ ਜੀ ਨੇ ਸਿੱਖ ਸੇਵਕ ਦੀ ਨਿਆਈਂ ਭਰਾਤਾ ਸਤਿਗੁਰੂ ਦੇ ਚਰਨਾਂ ਦਾ ਸਾਥ ਮਾਣਿਆਂ ਅਤੇ ਇਨ੍ਹਾਂ ਦੋ ਵੀਰਾਂ ਦੋ ਮਿੱਤਰ ਪਿਆਰਿਆਂ ਦੇ ਸਾਥੀਆਂ ਦੇ ਸਖੇ ਸੁਹੇਲਿਆਂ ਦਾ ਸਾਥ ਕਵੀ ਜੀ ਮਾਣ ਰਹੇ ਸਨ:

"ਏਕ ਵੀਰ ਸੇਵਕ ਕੀ ਨਿਆਈ
ਵੀਰ ਵਡੇਰਾ ਸਤਿਗੁਰੂ ਪਿਆਰਾ
ਦੋਵਾਂ ਦਾ ਇਹੋ ਧੁਰੋਂ ਪਛਾਤਾ
ਦੋਵਾਂ ਸੰਗ ਮਿੱਤਰਤਾ ਨਾਤਾ
ਦੋਵਾਂ ਦਾ ਇਸ ਮਾਹੇਂ ਪਸਾਰਾ।"26

ਤੇ ਅੰਤਿਮ ਪੰਕਤੀਆਂ ਵਿਚ ਕਵੀ ਜੀ ਦੇ ਸਫ਼ਲ ਜੀਵਨ ਤੇ ਤਰਸ ਹੋਰਾਂ ਕਾਵਿ-ਮੋਹਰ ਲਾ ਦਿੱਤੀ ਹੈ।

ਛੱਡ ਜਾਂਦੇ ਜੋ ਯਾਦਾਂ ਪਿੱਛੇ
ਆਵਣ ਸਫਲਾ ਕਰ ਜਾਂਦੇ ਨੇ।
ਇਹ ਦਿਹੁਰੀ ਹੈ ਕਾਠ ਦੀ ਬੇੜੀ
ਕਦੇ ਛੇਕ ਜੋ ਪੈਣ ਨਾ ਦਿੰਦੇ
ਭਵ ਸਾਗਰ ਸਭ ਤਰ ਜਾਂਦੇ ਨੇ।"27

ਕਵਿਤਾ 'ਕੁੰਦਨ' ਵਿਚ ਤਰਸ ਆਪਣੇ ਪੋਤਰੇ ਕੁੰਦਨ ਨੂੰ ਮੁਖ਼ਾਤਿਬ ਹੋ ਕੇ ਉਸ ਨੂੰ ਉਸ ਦੇ ਪੁਰਖਿਆਂ ਅਤੇ ਕੂਕੇ ਬੀਰਾਂ, ਸ਼ਹੀਦਾਂ, ਮਸਤਾਨਿਆਂ ਦਾ ਇਤਿਹਾਸ ਸੁਣਾ ਕੇ ਉਸ ਨੂੰ ਗਰਵਿਤ ਕਰਦਾ ਹੈ ਤਾਂ ਕਿ ਉਹ ਆਪਣੀਆਂ ਜੜ੍ਹਾਂ ਨਾਲ ਸ਼ਿੱਦਤ ਨਾਲ ਜੁੜਿਆ ਰਹੇ।

"ਕੁੰਦਨ ਤੇਰੀਆਂ ਜੜ੍ਹਾਂ ਪਤਾਲੀਂ
ਵੱਡਿਆ ਹੋ ਤੂੰ ਜਾਣ ਲਏਂਗਾ
ਉਸ ਮਿੱਟੀ ਦਾ ਬੀਜ ਹੈਂ ਤੂੰ
ਜਿਸ ਮਿੱਟੀ ਵਿਚ ਤੇਰੇ ਵੱਡੇਰੇ
ਲੰਮੀ ਯਾਤਰਾ ਕਰ ਕੇ ਸੁੱਤੇ
ਜੋ ਮਿੱਟੀ ਸੀ ਧੰਨ ਕਹਾਉਂਦੀ
ਗੁਰੂ ਰਾਮ ਦੀਆਂ ਪਾ ਕੇ ਛੂਹਾਂ
ਹਰ ਸੰਗਰਾਮ ਦਾ ਮੁੱਢ ਇਹ ਨਗਰੀ
ਬਾਰ੍ਹਵੇਂ ਬੱਪ ਦਾ ਪਿੰਡ ਜੋ ਭੈਣੀ
ਤੇਰਾ ਪਿੰਡ ਸੀ ਉਸ ਦੀ ਡਿਓੜੀ।"28

ਇਸੇ ਪੁਸਤਕ ਵਿਚਲੇ ਕੁਝ ਗੀਤ ਵੀ ਕਵੀ ਨੇ ਬਿਰਹਾ ਦੇ ਰੰਗ ਵਿਚ ਭਿੱਜ ਕੇ ਲਿਖੇ ਹਨ।

"ਜਿੰਦੇ ਨੀ ਸਾਨੂੰ ਗਾਈ ਜਾਣ ਦੇ
ਨਿੱਕੀ ਉਮਰਾ ਦੇ ਲੰਮੇਂ ਲੰਮੇ ਗੀਤ
ਬਿਰਹਾ ਦੀ ਪੀੜ ਬੋਲਦੀ
ਫੇਰਾ ਪੌਣਗੇ ਵਤਨ ਮੇਰੇ ਮੀਤ।"29
....
"ਸੁੱਤੇ ਸੁਪਨੇ ਆਈ ਜਗਾਵਣ
ਸੰਘਣੇ ਵਾਂਗੂ ਛਾਵਾਂ
ਬੰਨ੍ਹੇ ਪੋਟਲੀ ਬੁਚਕੀ ਪਾਂਵਾ
ਗੀਤ ਮਿਲੇ ਜੇ ਟਾਵਾਂ
ਚੰਨ ਸੌਂਹੇਂ ਫਿਰ ਖੁੱਲ੍ਹੇ ਪੋਟਲੀ,
ਰੈਣ ਫਿਰੇ ਸਧਰਾਈ।
ਲੁਹੜਾ ਪਿੱਪਲਾ ਵੇ
ਮੇਰੀ ਪੀਂਘ ਸਿਖਰ ਤੇ ਆਈ
ਝੂਮ ਝੂਮ ਹਾਂ ਪਿੱਪਲਾ ਵੇ
ਮੇਰੀ ਪੀਂਘ ਸਿਖਰ ਤੇ ਆਈ।"30
....
ਧੀਰੇ ਨੀ ਖੁਮਾਰੀਏ ਪੰਖੜੀ ਹਲਾ
ਧੀਰੇ ਧੀਰੇ ਅੰਬਰਾ ਵੇ ਤੋਲ
ਧੀਰੇ ਧੀਰੇ ਪੌਣੇ ਸਾਡੀ ਪਾਲਕੀ ਚਲਾ
ਜਾਣਾ ਧੀਰੇ, ਧੀਰੇ ਸੱਜਣਾਂ ਦੇ ਕੋਲ।"31

ਇਉਂ ਅਸੀਂ ਵੇਖਦੇ ਹਾਂ ਕਿ ਲੱਗਭਗ ਅੱਧੀ ਸਦੀ ਤੋਂ ਸਾਹਿਤ ਸੇਵਾ ਵਿਚ ਜੁਟਿਆ ਦਲਬੀਰ ਸਿੰਘ ਤਰਸ ਪੰਜਾਬੀ ਦਾ ਇਕ ਸਫਲ ਕਵੀ ਸਿੱਧ ਹੁੰਦਾ ਹੈ। ਉਸ ਦੀ ਕਵਿਤਾ ਤੇ ਬੇਸ਼ਕ ਅੰਗ੍ਰੇਜ਼ੀ ਕਵੀ ਵਾਲਟ ਵਿਟਮੈਨ ਦਾ ਪ੍ਰਭਾਵ ਅੰਗਿਆ ਜਾ ਸਕਦਾ ਹੈ, ਪਰ ਉਸ ਦੀ ਕਵਿਤਾ ਦਾ ਮੁੱਖ ਸੋਮਾ ਗੁਰਬਾਣੀ ਹੈ ਅਤੇ ਗੁਰਬਾਣੀ ਵਿਚੋਂ ਵੀ ਗੁਰੂ ਅਤੇ ਸਿੱਖ ਦੇ ਰਿਸ਼ਤੇ ਨੂੰ ਉਸ ਬੜੀ ਸਜੀਵਤਾ ਨਾਲ ਆਪਣੇ ਕਾਵਿ ਵਿਚ ਰੂਪਮਾਨ ਕੀਤਾ ਹੈ। ਬੈਠਾ ਉਹ ਭਾਵੇਂ ਆਸਟ੍ਰੇਲੀਆ ਵਾਲੀ ਗੋਰਿਆਂ ਦੀ ਧਰਤੀ ਤੇ ਹੈ ਪਰ ਉਸ ਦੇ ਚੇਤਿਆਂ ਵਿਚ ਪੰਜਾਬ ਦੇ ਰੁੱਖ ਬੇਲੇ, ਭੂ

ਦ੍ਰਿਸ਼ ਅਤੇ ਇਤਿਹਾਸਕ ਥਾਵਾਂ ਵੱਸਦੀਆਂ ਹਨ। ਆਪਣੇ ਇਤਿਹਾਸ ਨਾਲ ਜੁੜ ਕੇ ਉਸ ਬੜੀਆਂ ਸ਼ਕਤੀਸ਼ਾਲੀ ਕਵਿਤਾਵਾਂ ਲਿਖੀਆਂ ਹਨ। ਉਸ ਦੀ ਕਵਿਤਾ ਸਿੱਧੀ ਸਪਾਟ ਨਹੀਂ ਪਾਠਕ ਇਸ ਦੀਆਂ ਵਾਦੀਆਂ ਵਿਚ ਅਟਕ ਅਟਕ ਕੇ ਤੁਰਦਾ ਹੈ ਪਰ ਜਦੋਂ ਉਸ ਨੂੰ ਕਾਵਿ ਗੁਣ ਅਤੇ ਕਾਵਿ ਰਸ ਦੀ ਅਨੁਭੂਤੀ ਹੁੰਦੀ ਹੈ ਤਾਂ ਫਿਰ ਉਹ ਆਪਣੇ ਪਾਠਕ ਦੀ ਉਂਗਲ ਨੂੰ ਪੀਢੀ ਗੰਢ ਪਾ ਲੈਂਦੀ ਹੈ। ਇਸ ਕਵਿਤਾ ਦਾ ਰੰਗ ਰੂਪ ਵੀ ਗੁਰਬਾਣੀ ਜਿਉਂ ਇਸ ਦਾ ਵਾਰ ਵਾਰ ਪਾਠ ਕਰਨ ਨਾਲ ਨਿੱਖਰਦਾ ਹੈ। ਇਸ ਤਰ੍ਹਾਂ ਦੇ ਗਹਿਰ ਗੰਭੀਰ ਸੂਫ਼ੀ ਰੰਗਣ ਵਾਲੇ, ਮਾਨਵੀ ਸਰੋਕਾਰਾਂ ਨਾਲ ਲੈਸ, ਕਾਵਿ ਨੇ ਪੰਜਾਬੀ ਕਾਵਿ ਜਗਤ ਵਿਚ ਆਪਣੀ ਇਕ ਵਿਸ਼ੇਸ਼ ਜਗ੍ਹਾ ਬਣਾ ਲੈਣੀ ਹੈ, ਅਜਿਹਾ ਮੇਰਾ ਵਿਸ਼ਵਾਸ ਹੈ। ਅਸੀਂ ਆਸ ਰੱਖਾਂਗੇ ਕਿ ਭਵਿੱਖ ਵਿਚ ਵੀ ਦਲਬੀਰ ਸਿੰਘ ਤਰਸ ਆਪਣੇ ਨਿਵੇਕਲੇ ਅੰਦਾਜ਼ ਵਾਲੀ ਵਿਸਮਾਦੀ ਸ਼ਾਇਰੀ ਨਾਲ ਪੰਜਾਬੀ ਪਾਠਕਾਂ ਦੇ ਰੂ-ਬ-ਰੂ ਹੁੰਦੇ ਰਹਿਣਗੇ।

ਫੁੱਟ ਨੋਟ:

1. ਪਰਦੇਸਣ, ਲੁਧਿਆਣਾ 2004 ਈ. ਸਫਾ 11
2. ਉਪਰੋਕਤ ਸਫਾ 12
3. ਉਪਰੋਕਤ ਸਫਾ 13
4. ਉਪਰੋਕਤ ਸਫਾ 20
5. ਉਪਰੋਕਤ ਸਫਾ 24
6. ਉਪਰੋਕਤ ਸਫਾ 34
7. ਲਹਿਰਾਂ, ਲੁਧਿਆਣਾ, 2004, ਸਫਾ 15
8. ਉਪਰੋਕਤ ਸਫਾ 23
9. ਉਪਰੋਕਤ ਸਫਾ 25
10. ਉਪਰੋਕਤ ਸਫਾ 28
11. ਉਪਰੋਕਤ ਸਫਾ 30
12. ਉਪਰੋਕਤ ਸਫਾ 56
13. ਉਪਰੋਕਤ ਸਫਾ 66
14. ਸਫ਼ਰ, ਲੁਧਿਆਣਾ, 2005 ਈ. ਸਫਾ 13
15. ਉਪਰੋਕਤ ਸਫਾ 33
16. ਉਪਰੋਕਤ ਸਫਾ 15
17. ਉਪਰੋਕਤ ਸਫਾ 20
18. ਉਪਰੋਕਤ ਸਫਾ 44
19. ਉਪਰੋਕਤ ਸਫਾ 64
20. ਸੋਹਿਲੜੇ, ਲੁਧਿਆਣਾ, 2004 ਈ. ਸਫ਼ਾ 15-16
21. ਉਪਰੋਕਤ ਸਫਾ 20
22. ਉਪਰੋਕਤ ਸਫਾ 33-34
23. ਉਪਰੋਕਤ ਸਫਾ 55-56
24. ਉਪਰੋਕਤ ਸਫ਼ਾ 117-118
25. ਉਪਰੋਕਤ ਸਫਾ 62
26. ਉਪਰੋਕਤ ਸਫਾ 64
27. ਉਪਰੋਕਤ ਸਫਾ 65
28. ਉਪਰੋਕਤ ਸਫਾ 73
29. ਉਪਰੋਕਤ ਸਫਾ 79
30. ਉਪਰੋਕਤ ਸਫਾ 82
31. ਉਪਰੋਕਤ ਸਫਾ 113

## ਦੇਹ ਵਿਚੋਂ ਅਲੋਪ ਹੋਣ ਦੀ ਸ਼ਾਇਰੀ - "ਤੂੰ ਹੀ ਤੂੰ" ਰਚਿਤ ਸੁਰਿੰਦਰ ਕੌਰ ਖਰਲ

ਆਪਣੇ ਆਪ ਦੇ ਰੂ-ਬ-ਰੂ ਹੋਣ ਦਾ ਨਾਂ ਹੀ ਕਵਿਤਾ ਹੈ। ਰੂਹ ਦਾ ਪਹਿਰਨ ਜੇ ਕੋਈ ਹੈ ਤਾਂ ਉਹ ਸ਼ਾਇਰੀ ਹੀ ਹੈ। ਸਿਰਜਣਾ ਦੇ ਛਿਣਾਂ ਦਾ ਵਿਸਮਾਦੀ ਰਹੱਸ ਜਿਨ੍ਹਾਂ ਦੀ ਝੋਲੀ ਪੈ ਜਾਂਦਾ ਹੈ ਉਹਨਾਂ ਲਈ ਸਮਾਂ, ਸਥਾਨ, ਸਮਾਜ ਤੇ ਸਰੀਰਾਂ ਦੇ ਹੱਦਾਂ ਬੰਨੇ ਸੌੜੀਆਂ ਵਲਗਣਾਂ ਤੋਂ ਵੱਧ ਕੁਝ ਨਹੀਂ ਹੁੰਦੇ। ਉਹਨਾਂ ਦੇ ਮੂੰਹੋਂ ਕਿਰਦੇ ਸ਼ਬਦਾਂ ਦੇ ਫੁੱਲਾਂ ਨਾਲ ਆਲਾ ਦੁਆਲਾ ਮਹਿਕ ਉੱਠਦਾ ਹੈ। ਅਨੰਦ ਦੀ ਇਸ ਅਵਸਥਾ ਨੂੰ ਮਾਨਣ ਲਈ ਧਰਤੀ ਵੀ ਉਠ ਕੇ ਬੁੱਕਲ ਮਾਰ ਕੇ ਬੈਠ ਜਾਂਦੀ ਹੈ। ਨਿਜ ਤੇ ਪਰ ਦੇ ਸਾਰੇ ਝੇੜੇ ਮੁੱਕ ਜਾਂਦੇ ਹਨ। ਸੂਖਮ ਕਾਇਆ ਦੁਨਿਆਵੀ ਬੰਧਨਾਂ ਤੋਂ ਮੁਕਤ ਹੋ ਕੇ ਬ੍ਰਹਮੰਡ ਦੀਆਂ ਉਡਾਣਾਂ ਤੇ ਨਿਕਲ ਤੁਰਦੀ ਹੈ। ਇਹ ਸ਼ਾਇਰੀ ਦੀ ਸ਼ਕਤੀ ਹੈ ਕਿ ਜਿਹੜਾ ਸੰਸਾਰ ਉਹ ਰਚਦੀ ਹੈ, ਉੱਥੇ ਥੁੜ੍ਹਾਂ ਹੁੰਦਿਆਂ ਵੀ ਕੋਈ ਥੁੜ੍ਹ ਨਹੀਂ ਜਾਪਦੀ। ਸਭ ਕੁਝ ਪਰੀਪੂਰਣ, ਭਰਿਆ ਪੂਰਾ। ਨਦਰੀ ਨਦਰਿ ਨਿਹਾਲ ਦੀ ਅਵਸਥਾ ਇਸ ਦੀ ਤਰਜਮਾਨੀ ਕਰਦੀ ਹੈ। ਇਸ ਤਰ੍ਹਾਂ ਦੀ ਕਵਿਤਾ ਨੂੰ ਪੜ੍ਹਨ ਸੁਣਨ ਨਾਲ ਰੂਹ ਨੂੰ ਇਕ ਰੱਜ ਪ੍ਰਾਪਤ ਹੁੰਦਾ ਹੈ। ਮਨ, ਘੜੀ ਦੋ ਘੜੀਆਂ ਇਸ ਬਿਆਨੋਂ ਬਾਹਰੀ ਅਲੌਕਿਕ ਦਸ਼ਾ ਦੇ ਵੱਸ ਹੋ ਕੇ, ਆਪਹੁਦਰੀਆਂ ਤੇ ਬੇਨਿਯਮੀਆਂ ਕਰਨ ਤੋਂ ਪ੍ਰਹੇਜ਼ ਕਰਨ ਦਾ ਵੱਲ ਸਿਖਦਾ ਹੈ। ਇਸ ਤਰ੍ਹਾਂ ਦੀ ਗਹਿਰ ਗੰਭੀਰ ਵੀ ਤੇ ਹਲਕੀ ਫੁਲਕੀ ਵੀ ਸ਼ਾਇਰੀ ਦੇ ਦਰਸ਼ਨ ਹੁੰਦੇ ਹਨ ਚਰਚਿਤ ਸ਼ਾਇਰਾ (ਸੂਬਾ) ਸੁਰਿੰਦਰ ਕੌਰ ਖਰਲ ਦੇ ਦੂਜੇ ਕਾਵਿ ਸੰਗ੍ਰਹਿ "ਤੂੰ ਹੀ ਤੂੰ" ਦਾ ਪਾਠ ਕਰਦਿਆਂ। ਪੰਜਾਬੀ ਕਵਿਤਾ ਦਾ ਅੰਬਰ ਕਿੱਡਾ ਵਿਸ਼ਾਲ ਏ, ਇਹ ਪੁਸਤਕ ਉਸਦੀ ਸ਼ਾਹਦੀ ਭਰਦੀ ਹੈ।

ਬੀਬੀ ਖਰਲ ਦੇ ਪਹਿਲੇ ਕਾਵਿ-ਸੰਗ੍ਰਹਿ 'ਬਖ਼ਸ਼ਿਸ਼' ਨੂੰ ਕਵਿਤਾ ਵਿਚ ਇਕ ਨਵੀਂ ਸ਼ੁਰੂਆਤ ਦੱਸਦਿਆਂ ਬਹੁਤ ਸਾਰੇ ਕਾਵਿ ਆਲੋਚਕਾਂ/ਪਾਠਕਾਂ ਨੇ ਉਨ੍ਹਾਂ ਦੀ ਸ਼ਾਇਰੀ ਨੂੰ ਸੰਭਾਵਨਾਵਾਂ ਭਰਪੂਰ ਸ਼ਾਇਰੀ ਕਿਹਾ ਸੀ। ਇਹ ਖ਼ੁਸ਼ੀ ਦੀ ਗੱਲ ਹੈ ਕਿ ਹੱਥਲੀ ਪੁਸਤਕ ਨੇ ਅਜਿਹੇ ਟਿੱਪਣੀਕਾਰਾਂ ਨੂੰ ਨਿਰਾਸ਼ ਨਹੀਂ ਕੀਤਾ। ਹੁੰਦਾ ਇਸ ਤਰ੍ਹਾਂ ਹੈ ਕਿ ਜਦੋਂ ਕੋਈ ਇਕ ਰਚਨਾਕਾਰ ਇਤਿਹਾਸਕਾਰ ਵੀ ਹੋਵੇ, ਕਥਾ ਲੇਖਕ ਵੀ, ਨਿਬੰਧਕਾਰ ਵੀ, ਜੀਵਨੀ ਲੇਖਕ ਵੀ ਅਤੇ ਕਵੀ ਵੀ ਤਾਂ ਕਈ ਵੇਰ ਇਹ ਕਿਆਸ ਕਰ ਲਿਆ ਜਾਂਦਾ ਹੈ ਕਿ ਉਸਦੀਆਂ ਕਰਤਾਰੀ ਸ਼ਕਤੀਆਂ ਏਨੀਆਂ ਵਿਧਾਵਾਂ ਵਿਚ ਵੰਡੀਆਂ ਜਾਣ ਸਦਕਾ, ਸ਼ਾਇਦ ਕਿਸੇ ਇਕ ਵਿਧਾ ਵਿਚ ਆਪਣੀ ਵੱਖਰੀ ਪਹਿਚਾਣ ਸਥਾਪਿਤ ਨਾ ਕਰ ਸਕਣ। ਬੀਬੀ ਖਰਲ ਨੇ ਇਸ ਭਰਮ ਨੂੰ ਤੋੜਿਆ ਹੈ ਅਤੇ ਵਧੀਆ ਵਾਰਤਕ ਲਿਖਾਰੀ ਹੋਣ ਦੇ ਨਾਲ ਨਾਲ ਉਹ ਇਕ ਸਫਲ ਕਵਿੱਤਰੀ ਵੀ ਸਿੱਧ ਹੋਈ ਹੈ।

"ਤੂੰ ਹੀ ਤੂੰ" ਦੀ ਕਵਿਤਾ ਨੂੰ ਸੂਫ਼ੀ ਕਵਿਤਾ ਦੇ ਘੇਰੇ ਵਿਚ ਲਿਆ ਕੇ ਨਿਰਖਿਆ ਪਰਖਿਆ ਜਾ ਸਕਦਾ ਹੈ। ਠੀਕ ਹੈ ਕਿ ਇਹ ਕਵਿਤਾ ਛੰਦਬੱਧ ਨਹੀਂ ਪ੍ਰੰਤੂ ਫਿਰ ਵੀ ਇਸ ਵਿਚ ਇਕ ਰਿਦਮ ਹੈ, ਇਕ ਲੈਅ ਹੈ। ਸ਼ਬਦ ਜੜ੍ਹਤ ਸੁਰ ਤਾਲ ਦੇ ਮੁਤਾਬਿਕ ਚੱਲਦੀ ਹੈ। ਇਕ ਸੰਗੀਤਕਤਾ ਇਹਨਾਂ ਛੋਟੇ ਛੋਟੇ ਕਾਵਿ-ਟੋਟਿਆਂ ਵਿਚੋਂ ਜਨਮ ਲੈਂਦੀ ਹੈ:

"ਨੈਣਾਂ 'ਚ ਅਨੇਕਾਂ ਅਫ਼ਸਾਨੇ,
ਹੋਠਾਂ ਤੇ ਚੁੱਪ ਦਾ ਜ਼ਿੰਦਰਾ,
ਦਿਲ 'ਚ ਸਮਰਪਣ ਦੀਆਂ ਧੜਕਣਾਂ
ਆਤਮਾ 'ਚ ਅਣਗਿਣਤ ਫੁੱਲਾਂ ਦੀ ਖੁਸ਼ਬੋ
ਲੈ ਕੇ
ਮੈਂ ਤੇਰੇ ਦਰ ਤੇ ਆਈ ਹਾਂ।" (ਸਫ਼ਾ 23)

ਸੂਫ਼ੀਆਂ ਦੀ ਕਵਿਤਾ ਦਾ ਕੇਂਦਰਬਿੰਦੂ ਮੁਰਸ਼ਿਦ ਹੁੰਦਾ ਹੈ। ਉਸ ਨਾਲ ਮੇਲ ਮਿਲਾਪ ਦੇ ਹੀਲੇ ਵਸੀਲੇ ਸੋਚੇ ਜਾਂਦੇ ਹਨ। ਉਸਦੀ ਨਿਕਟਤਾ ਜੀਵਨ ਅਤੇ ਉਸ ਤੋਂ ਦੂਰੀ ਮੌਤ ਵਿਖਾਲੀ ਦਿੰਦੀ ਹੈ। ਮੁਰਸ਼ਿਦ ਦੇ ਪ੍ਰੇਮ ਦਾ ਪਾਤਰ ਬਣਨ ਲਈ ਲੋਕ ਲਾਜ ਦੀਆਂ ਹੀਣੀਆਂ ਭਾਵਨਾਵਾਂ ਦਾ ਤਿਆਗ ਕਰਕੇ ਵਡੇਰੇ ਸੰਸਾਰ ਦੇ ਵਾਸੀਆਂ ਨਾਲ ਸਾਂਝ ਪਾਈ ਜਾਂਦੀ ਹੈ। ਦਰਅਸਲ ਇਹ ਮੁਰਸ਼ਦ ਵੀ ਇਸ ਤਰ੍ਹਾਂ ਦਾ ਇਕ ਸੰਪੂਰਨ ਵਿਅਕਤਿਤਵ ਹੁੰਦਾ ਹੈ ਕਿ ਜੋ ਉਸ ਤੱਕ ਪੁੱਜ ਜਾਂਦਾ ਹੈ ਉਸ ਦੇ ਗੁਣਾਂ ਦਾ ਪਰਤੌ ਸਾਧਕ ਵਿਚ ਵੀ ਵੇਖਣ ਨੂੰ ਮਿਲ ਜਾਂਦਾ ਹੈ। ਉਹ ਫਿਰ ਕਿਸੇ ਇਕ ਵਿਅਕਤੀ ਵਿਸ਼ੇਸ਼, ਕਿਸੇ ਇਕ ਫ਼ਿਰਕੇ ਜਾਂ ਜਨ ਸਮੂਹ, ਕਿਸੇ ਵਿਸ਼ੇਸ਼ ਜਾਤੀਗਤ ਜਾਂ ਸੰਪ੍ਰਦਾਇਕ ਭਾਈਚਾਰੇ ਤਕ ਹੀ ਸੀਮਤ ਨਾ ਹੋਕੇ ਸਮੁੱਚੀ ਲੋਕਾਈ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ। ਉਸਦੀ ਹਸਤੀ ਵਿਸ਼ਾਲ ਬ੍ਰਹਮੰਡ ਦੇ ਇਕ ਕਿਣਕੇ ਦੇ ਸਮਾਨ ਹੁੰਦਿਆਂ ਵੀ ਉਸ ਨਾਲ ਇਸ ਤਰ੍ਹਾਂ ਆਤਮਸਾਤ ਹੋ ਜਾਂਦੀ ਹੈ ਕਿ ਸ੍ਰਿਸ਼ਟੀ ਦੇ ਸਾਰੇ ਦੁਖ ਸੁਖ ਉਸ ਦੇ ਆਪਣੇ ਹੋ ਜਾਂਦੇ ਹਨ। ਉਰਦੂ ਸ਼ਾਇਰ ਦੇ ਮੁਤਾਬਿਕ:

"ਕਾਂਟਾ ਚੁਭੇ ਕਿਸੀ ਕੋ ਤੜਪਤੇ ਹੈਂ ਐ ਮੀਰ ਹਮ,

ਸਾਰੇ ਜਹਾਂ ਕਾ ਦਰਦ ਹਮਾਰੇ ਦਿਲ ਮੇਂ ਹੈ।... (ਮੀਰ ਤਕੀ ਮੀਰ)

ਇਸ ਤਰ੍ਹਾਂ ਦੀਆਂ ਖ਼ੁਸ਼ੀਆਂ ਗ਼ਮੀਆਂ ਦੀਆਂ ਸਾਰੀਆਂ ਸੀਮਾਵਾਂ ਤੋਂ ਪਾਰ ਜਾ ਕੇ ਸ਼ਾਇਰਾ ਕਹਿ ਉੱਠਦੀ ਹੈ

"ਮੈਨੂੰ ਤਾਂ ਹੁਣ ਚੰਗਾ ਲਗਦੈ
ਸਿਰਫ਼ ਗੁੰਮਨਾਮ ਰਹਿਣਾ
ਤੈਨੂੰ ਵੇਖਦਿਆਂ ਰਹਿਣਾ
ਤੇਰੀਆਂ ਯਾਦਾਂ ਸੰਗ ਜੁੜਨਾ
ਲਿਖਣਾ ਤਾਂ ਸਿਰਫ਼ ਤੇਰੇ ਬਾਰੇ
ਗਾਉਣਾ ਤਾਂ ਸਿਰਫ਼ ਤੇਰੇ ਗੀਤ (ਸਫ਼ਾ 19)

ਇਸ ਤਰ੍ਹਾਂ ਦੀ ਕੋਈ ਪ੍ਰੇਮ-ਦੀਵਾਨੀ, ਕੋਈ ਬਿਰਹੋਂ-ਕੁੱਠੀ ਰੂਹ ਹੀ ਮੁਰਸ਼ਿਦ ਦੇ ਮਿਲਾਪ ਲਈ ਤੜਫਦੀ ਹੈ, ਲੁੱਛਦੀ ਹੈ। ਇਹ ਤਿਲ ਤਿਲ ਕਰਕੇ ਮਰਨਾ ਹੀ ਤਾਂ ਪ੍ਰੇਮੀਆਂ ਦੇ ਹਿੱਸੇ ਆਇਆ ਹੈ। ਉਹਨਾਂ ਨੂੰ ਆਪਣੇ ਹੀ ਹੱਡਾਂ ਦੀ ਅੱਗ ਬਾਲ ਕੇ ਵਿਛੋੜੇ ਦਾ ਸਿਆਲ ਕੱਟਣਾ ਪੈਂਦਾ ਹੈ। ਇਸੇ ਬਿਰਹੇ ਤੋਂ ਸੱਖਣੇ ਤਨ ਨੂੰ ਸ੍ਰੋਮਣੀ ਸੂਫ਼ੀ ਸ਼ਾਇਰ ਫ਼ਰੀਦ ਜੀ ਨੇ ਮਸਾਣ ਦਾ ਵਿਸ਼ੇਸ਼ਣ ਦਿਤਾ ਹੈ। ਸ਼ਾਹ ਹੁਸੈਨ ਮੁਰਸ਼ਿਦ ਦੇ ਵਿਛੋੜੇ ਦੇ ਧੁਖਦੇ ਧੂੰਏਂ ਨੂੰ ਜਦੋਂ ਵੀ ਫੋਲਦਾ ਹੈ ਤਾਂ ਉਸ ਨੂੰ ਲਾਲ (ਭਾਵ ਮਘਦਾ ਹੋਇਆ) ਹੀ ਦਿਸਦਾ ਹੈ। ਬੁੱਲ੍ਹੇ ਸ਼ਾਹ ਆਪਣਾ ਸੱਯਦਪੁਣਾ (ਉੱਚੀ ਜ਼ਾਤ) ਮੁਰਸ਼ਿਦ ਦੇ ਅਰਾਈਂਪੁਣੇ ਤੋਂ ਕੁਰਬਾਨ ਕਰ ਦਿੰਦਾ ਹੈ। ਕਵੀ ਹਾਸ਼ਮ ਨੇ ਵੀ ਵਿਛੋੜੇ ਦੀ ਇਸੇ ਅੱਗ ਨੂੰ ਇਉਂ ਚਿਤਰਿਆ ਹੈ:

"ਆਤਸ਼ ਜਾਣ ਬਿਰਹੁੰ ਦੀ ਆਤਸ਼
ਵਿਚ ਤੇਜੀ ਖ਼ੂਬ ਪਛਾਤੀ।
ਸੋਹਣੀ ਰੋਜ਼ ਮਿਲੇ ਤਰ ਨਦੀਆਂ
ਪਰ ਸਰਦ ਨਾ ਹੋਵੇ ਛਾਤੀ।
ਓੜਕ ਏਸ ਸੋਜ਼ ਦੇ ਪਾਰੋਂ,
ਉਹ ਬੈਠ ਖ਼ੂਨ ਵਿਚ ਨਹਾਤੀ।
'ਹਾਸ਼ਮ' ਮੋਇਆਂ ਬਾਝ ਨਹੀਂ ਮਿਲਦਾ
ਅਸਾਂ ਖ਼ੂਬ ਸਹੀ ਕਰ ਜਾਤੀ।"

ਸ਼ਾਇਰਾ ਖਰਲ ਨੂੰ ਵੀ ਇਹ ਡਾਢਾ ਆਭਾਸ ਹੈ ਕਿ ਉਸ ਨੂੰ ਪਾਉਣ ਵਾਸਤੇ ਬਾਕੀ ਸਭ ਕੁਝ ਗੁਆਉਣਾ ਪੈਂਦਾ ਹੈ। ਉਹ ਆਪਣੀ ਹੋਂਦ ਤੱਕ ਵੀ ਕੁਰਬਾਨ ਕਰਨ ਬਾਰੇ ਸੋਚ ਸਕਦੀ ਹੈ। ਪ੍ਰੰਤੂ ਉਸ ਦਾ ਮੁਰਸ਼ਿਦ ਕੋਈ ਛੋਟੀ ਮੋਟੀ ਹਸਤੀ ਨਹੀਂ। ਉਹ ਸੂਰਜ ਹੈ, ਸਮੁੰਦਰ ਹੈ, ਹਵਾ ਹੈ, ਰੌਸ਼ਨੀ ਹੈ, ਅਗਨੀ ਹੈ। ਸਮਰਪਣ ਦੀ ਭਾਵਨਾ ਨਾਲ ਮਖ਼ਮੂਰ, ਉਸ ਦੇ ਮੌਲਿਕ, ਨਰੋਏ ਅਤੇ ਸੱਜਰੇ ਕਾਵਿ ਬਿੰਬ ਕਵਿਤਾ ਦੀ ਅਮੀਰੀ ਵਿਚ ਵਾਧਾ ਕਰਦੇ ਹਨ:

"ਤੂੰ ਸੂਰਜ ਹੈਂ
ਮੈਂ ਤੇਰੀ ਤਪਸ਼ ਵਿਚ
ਪਿਘਲ ਕੇ
ਤੇਰੀਆਂ ਕਿਰਨਾਂ ਦੇ
ਪ੍ਰਚੰਡ ਤੇਜ਼ ਵਿਚ ਗੁੰਮ ਹੋ ਜਾਣਾ ਚਾਹੁੰਦੀ ਹਾਂ।
ਤੂੰ ਸਮੁੰਦਰ ਹੈਂ
ਮੈਂ ਇਕ ਤੁਪਕਾ ਬਣ
ਤੇਰੀਆਂ ਲਹਿਰਾਂ ਵਿਚ ਸਮਾਅ
ਤੇਰਾ ਇਕ ਹਿਸਾ ਬਣ ਜਾਣਾ ਚਾਹੁੰਦੀ ਹਾਂ
ਤੂੰ ਹਵਾ ਹੈਂ
ਮੈਂ ਆਪਾ ਗੁਆ
ਇਕ ਅਣੂ ਵਾਂਗ
ਮੇਰੇ ਅੰਦਰ
ਰਚ ਜਾਣਾ ਚਾਹੁੰਦੀ ਹਾਂ।"... (ਸਫ਼ਾ 16)

ਬੁੱਲ੍ਹੇ ਵਾਂਗੂੰ ਮੁਰਸ਼ਦ ਦੇ ਇਸ਼ਕ ਵਿਚ ਉਹ ਥੱਈਆ ਥੱਈਆ ਕਰਕੇ ਨੱਚ ਰਹੀ ਹੈ। ਸਾਈਂ ਦੇ ਪਿਆਰ ਦਾ ਇਹ ਕੈਸਾ ਜਾਦੂ ਹੈ ਜੋ ਸਿਰ ਚੜ੍ਹ ਕੇ ਬੋਲਦਾ ਹੈ। ਏਥੇ ਆਕੇ ਜਦੋਂ ਇਸ਼ਕ ਦੀ ਰਮਜ਼ ਪੈਂਦੀ ਹੈ ਤਾਂ ਮੈਂ ਅਤੇ ਤੂੰ ਦਾ ਸਾਰਾ ਝਗੜਾ ਹੀ ਮਿਟ ਜਾਂਦਾ ਹੈ। 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ" ਵਾਲੀ ਅਵਸਥਾ ਜਦੋਂ ਤਾਰੀ ਹੋ ਜਾਂਦੀ ਹੈ ਉਦੋਂ ਹੀ ਕਿਸੇ ਕਲਮ ਦੀ ਨੋਕ 'ਤੇ ਇਹੋ ਜਿਹੀਆਂ ਸ੍ਵੈ-ਵਿਵੇਚਨ ਵਾਲੀਆਂ ਤੁਕਾਂ ਆਉਂਦੀਆਂ ਹਨ:

"ਕਦੇ ਕਦੇ ਤਾਂ
ਆਪਾ
ਤੇਰੀਆਂ ਮਿਹਰਾਂ ਦੇ
ਕਾਬਲ ਨਹੀਂ ਲੱਗਦਾ
ਤੇ ਕਦੇ ਕਦੇ
ਤੇਰੇ ਅੰਦਰ ਸਿਮਟਦੀ ਹੋਂਦ
ਤੇਰੇ ਹਾਣ ਦੀ ਹੋ ਰਹਿੰਦੀ ਹੈ।" (ਸਫ਼ਾ 11)

ਕਵਿਤਾ ਜੇ ਆਤਮਾ ਦਾ ਗਹਿਣਾ ਹੈ ਤਾਂ ਇਹ ਮੁਕਤ ਹੋਣ ਦਾ ਹਥਿਆਰ

ਵੀ ਹੈ। ਸਾਰੇ ਬੰਧਨਾਂ ਵਿਚੋਂ ਉਹ ਬੰਧਨ ਤੋੜਨੇ ਜ਼ਿਆਦਾ ਕਠਿਨ ਹੁੰਦੇ ਹਨ ਜੋ ਸਾਡੇ ਸ੍ਵੈ ਨੇ ਨਿਰਮਿਤ ਕੀਤੇ ਹੁੰਦੇ ਹਨ। ਹਰ ਸਮਾਜਿਕ ਤਾਣੇ ਪਾਟੇ ਦੀ ਕਾਇਮੀ ਵਾਸਤੇ ਇਕ ਸੁਰੱਖਿਆਤਮਕ ਢਾਂਚਾ ਮੌਜੂਦ ਹੁੰਦਾ ਹੈ। ਕਵਿਤਾ ਇਸ ਢਾਂਚੇ ਨਾਲ ਵੀ ਟਕਰਾਉਂਦੀ ਹੈ ਅਤੇ ਕਦੇ ਕਦੇ ਇਹ "ਪਾਸ਼" ਦੇ ਸ਼ਬਦਾਂ ਵਿਚ ਬੜੀ ਨਿਸੱਤੀ ਵੀ ਹੋ ਜਾਂਦੀ ਹੈ। ਯੁੱਗ ਕਵੀ ਪ੍ਰੋ. ਮੋਹਨ ਸਿੰਘ ਹੋਰਾਂ ਨੂੰ ਵੀ ਇਹੋ ਝੋਰਾ ਰਿਹਾ ਸੀ:

"ਸ਼ਸ਼ਤਰਬੱਧ ਪ੍ਰਬੰਧ ਨਾਲ ਕਿੰਜ ਜੂਝਦੇ
ਸਾਡੇ ਕੋਲ ਤਾਂ ਇਕੋ ਸ਼ਸ਼ਤਰ ਛੰਦ ਸੀ।"

ਆਪੇ ਨਾਲ ਜੂਝਣ ਵਾਲੇ ਆਸ਼ਕਾਂ ਸਾਦਕਾਂ ਨੇ ਪ੍ਰਵਾਹ ਕਿਸ ਦੀ ਕੀਤੀ ਹੈ ? ਉਹ ਤੇ ਸੂਲੀਆਂ 'ਤੇ ਝੂਟੇ ਲੈਣ ਵਾਲੇ ਮਨਸੂਰ ਹੋਰਾਂ ਦੇ ਕਬੀਲੇ ਦੇ ਲੋਕ ਹੁੰਦੇ ਹਨ। ਉਹਨਾਂ ਦਾ ਡੇਰਾ ਸਿਰ ਤੋਂ ਪਰ੍ਹੇ ਹੁੰਦਾ ਹੈ। ਆਪਣੇ ਪ੍ਰੀਤਮ ਦਾ ਖ਼ਿਆਲ ਹੀ ਉਹਨਾਂ ਨੂੰ ਜ਼ਿੰਦਾ ਰੱਖਦਾ ਹੈ। ਜਦੋਂ ਉਹ ਖ਼ਿਆਲ ਵਿਸਰਦਾ ਹੈ ਉਹ ਛਿਣ ਉਨ੍ਹਾਂ ਲਈ ਮੌਤ ਤੁੱਲ ਹੁੰਦੇ ਹਨ। ਮੇਲ ਵਸਲ ਦੀਆਂ ਘੜੀਆਂ ਵਿਚ ਸਾਧਕ ਚਾਹੁੰਦਾ ਹੈ ਕਿ ਇਹੋ ਸਥਿਤੀ ਸਦਾ ਬਣੀ ਰਹੇ। ਦੇਹ ਦਾ ਠੀਕਰਾ ਫੁੱਟ ਜਾਵੇ ਏਥੇ ਜਾਂ ਉਥੇ ਕੀ ਫ਼ਰਕ ਪੈਂਦਾ ਹੈ। ਇਸ ਤਰ੍ਹਾਂ ਹੀ ਉਚ ਆਤਮਕ ਮੰਡਲਾਂ ਦੀ ਯਾਤਰਾ ਵਿਚ ਬਦੇਹ ਹੋਣ ਦਾ ਅਨੁਭਵ ਵੀ ਕਵਿਤ੍ਰੀ ਨੇ ਹੰਢਾਇਆ ਹੈ ਜਿਸਦਾ ਬਖ਼ੂਬੀ ਵਰਣਨ ਕਰਨਾ ਵੀ ਹਾਰੀ ਸਾਰੀ ਦੇ ਹਿੱਸੇ ਨਹੀਂ ਆਉਂਦਾ:

ਹਰ ਛਿਣ
ਹਰ ਪਲ
ਹਰ ਥਾਂ
ਤੇਰੀ ਮੌਜੂਦਗੀ ਦੇ
ਅਹਿਸਾਸ ਵਿਚ
ਝੂਮ ਝੂਮ ਉਠਦਾ ਹੈ
"ਮੈਂ" ਗੁਆਚੀ ਗੁਆਚੀ
ਆਨੰਦਤ ਆਨੰਦਤ
ਪਰਤੱਖ-ਅਪਰਤੱਖ
ਤੇਰੇ ਦਰਸ਼ਨਾਂ ਦਾ
ਅੰਮ੍ਰਿਤ ਪਾਨ ਕਰਦਿਆਂ
ਕਦੇ ਕਦੇ
ਦੇਹ ਵਿਚੋਂ ਅਲੋਪ ਹੋ ਜਾਂਦੀ ਹੈ।... (ਸਫ਼ਾ 26)

ਉਹ ਸੰਘਣੇ ਹਨੇਰੇ ਵਿਚ ਚਾਨਣ ਦੀ ਲੀਕ ਵੇਖਣ ਦੇ ਸਮਰੱਥ ਹੈ। ਉਹ ਮਾਰੂਥਲ ਵਿਚ ਤਪਦੇ ਸੂਰਜ ਦੀ ਅਗਨੀ ਥੱਲੇ, ਲਹੂ ਲੁਹਾਨ ਪੈਰਾਂ ਨਾਲ ਆਪਣੇ ਸਿਰੜ ਨੂੰ ਸਿਰ ਮੱਥੇ 'ਤੇ ਧਰੀ, ਵਾਹੋਦਾਹੀ ਨਿਸ਼ਾਨੇ ਵੱਲ ਜਾ ਰਹੀ ਹੈ। ਅਜਿਹੇ ਸਮੇਂ ਮਿਲਣ ਵਾਲੇ ਬਿਰਛ ਦੀ ਥਾਂ ਸਦਕੇ ਉਹ ਦੁਆਵਾਂ ਨਾਲ ਉਸ ਦੀ ਝੋਲੀ ਭਰ ਸਕਦੀ ਹੈ। ਦਰਦ ਦੇ ਸਮੁੰਦਰ ਨੂੰ ਆਪਣੇ ਪਿੰਡੇ 'ਤੇ ਹੰਢਾ ਕੇ ਇਲਜ਼ਾਮਾਂ ਦੇ ਦਰਿਆ ਦੀ ਅਗਨੀ 'ਚੋਂ ਲੰਘੀ ਹੈ। ਜਦੋਂ ਕੋਈ ਰਹਿਮਤ ਦੀ ਨਜ਼ਰ ਨਸੀਬ ਹੋਈ ਤਾਂ ਆਪਾ ਹੌਲਾ ਫੁੱਲ ਹੋ ਗਿਆ। ਉਹ ਆਪਣੀ ਸਿਰਜਨਾਤਮਕ ਸ਼ਕਤੀ ਲਈ ਵੀ ਉਸੇ ਅਦੁੱਤੀ ਸ਼ਖ਼ਸੀਅਤ ਤੋਂ ਵਾਰਨੇ ਜਾਂਦੀ ਹੈ। ਉਸਦੇ ਖ਼ਿਆਲ ਨਾਲ ਮਨ ਬਲਵਾਨ ਹੁੰਦਾ ਹੈ ਅਤੇ ਸਭ ਪਰਿਸਥਿਤੀਆਂ ਸਹਿਜ ਹੋ ਜਾਂਦੀਆਂ ਹਨ। ਆਪਣੀ 'ਮੈਂ' ਨੂੰ ਮਾਰੇ ਬਿਨਾਂ ਉਸ ਰਹਿਮਤਾਂ ਵੰਡਣ ਵਾਲੇ ਬਖ਼ਸ਼ਿੰਦ ਦੀ ਸੋਝੀ ਨਹੀਂ ਪਾਈ ਜਾ ਸਕਦੀ। ਮੁਰਸ਼ਦ ਦੇ ਪਵਿੱਤਰ ਮੁਖਾਰਬਿੰਦ 'ਚੋਂ ਨਿਕਲੇ ਸ਼ਬਦ, ਉਸ ਲਈ ਗੀਤਾ ਦੇ ਸ਼ਲੋਕ, ਰਾਮਾਇਣ ਦੇ ਦੋਹੇ, ਗ੍ਰੰਥ ਸਾਹਿਬ ਦੇ ਸ਼ਬਦ ਅਤੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਹਨ। ਇਸੇ ਭਾਵ ਦੀ ਤਰਜਮਾਨੀ ਕਦੇ ਸਾਡੇ ਮਹਾਨ ਕਿੱਸਾਕਾਰ ਨੇ ਕੀਤੀ ਸੀ:

ਇਹ ਮਾਇਨੇ ਕੁਰਆਨ ਸ਼ਰੀਫ਼ ਦੇ ਨੇ,
ਜਿਹੜੇ ਸ਼ਿਅਰ ਮੀਆਂ ਵਾਰਿਸ਼ ਸ਼ਾਹ ਦੇ ਨੇ।"

ਉਸਦੀ ਹੋਂਦ ਕਦੇ ਬਚਪਨ ਵਿਚ ਹੀ ਗੁਆਚ ਗਈ ਸੀ ਜਿਸਨੂੰ ਇਹ ਮੁਰਸ਼ਦ ਇਕ ਘਣਛਾਵੇਂ ਬਿਰਛ ਦੇ ਰੂਪ ਵਿਚ ਮਿਲਿਆ, ਜੋ ਕਦੇ ਪਿਤਾ, ਕਦੇ ਭਾਈ ਤੇ ਹੋਰ ਦੁਨਿਆਵੀ ਰਿਸ਼ਤਿਆਂ ਵਾਂਗ ਮੋਹ ਮੁਹੱਬਤ ਵੰਡਦਾ ਰਿਹਾ। ਇਹ ਸਾਰੀ ਕਵਿਤਾ ਉਸੇ ਨਾਲ ਜੁੜੇ ਰਹਿਣ ਦੀ ਜੋਦੜੀ ਹੈ, ਅਰਜ਼ੋਈ ਹੈ, ਇਕ ਤਰਲਾ ਹੈ। ਇਸੇ ਲਈ ਇਸਨੂੰ ਸਮਰਪਣ ਦੀ, ਸ਼ਰਧਾ ਦੀ, ਵਿਸ਼ਵਾਸ ਦੀ ਸ਼ਾਇਰੀ ਕਿਹਾ ਗਿਆ ਹੈ। ਸਿਦਕ ਅਤੇ ਭਰੋਸੇ ਨੂੰ ਬਲ ਮਿਲਦਾ ਹੈ ਇਸ ਰਚਨਾ ਦੇ ਵਿਚੋਂ ਦੀ ਲੰਘਦਿਆਂ।